# ਸੇ ਕਿਨੇਹਿਆ ?

**ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥**
**ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥੧॥**

*(ਆਸਾ ਮਹਲਾ ੫, ਪੰਨਾ ੩੯੭)*

# ਸੋ ਕਿਨੇਹਿਆ?

## ਜੀਵਨ-ਗਾਥਾ
## ਸ੍ਰੀਮਾਨ ਸੰਤ ਬਾਬਾ ਹਰਨਾਮ ਸਿੰਘ ਜੀ

(ਗੁ: ਰਾਮਪੁਰ ਖੇੜਾ ਵਾਲੇ)

ਕਰਤਾ ਤੇ ਪ੍ਰਕਾਸ਼ਕ :

**ਸੇਵਾ ਸਿੰਘ (ਸੰਤ)**

**ਗੁਰਦੁਆਰਾ ਰਾਮਪੁਰ ਖੇੜਾ**

ਡਾਕ: ਗੜ੍ਹਦੀਵਾਲਾ, ਜ਼ਿਲ੍ਹਾ ਹੁਸ਼ਿਆਰਪੁਰ, 144207 (ਪੰਜਾਬ)

ਫੋਨ : 01886-260334

*ਪਹਿਲੀ ਵਾਰ* : ਜਨਵਰੀ 1991 (ਤਿੰਨ ਹਜ਼ਾਰ)
*ਦੂਜੀ ਵਾਰ* : ਜੂਨ 1994 (ਤਿੰਨ ਹਜ਼ਾਰ)
*ਤੀਜੀ ਵਾਰ* : ਜਨਵਰੀ 1997 (ਚਾਰ ਹਜ਼ਾਰ)
*ਚੌਥੀ ਵਾਰ* : ਜਨਵਰੀ 2001 (ਤਿੰਨ ਹਜ਼ਾਰ ਤਿੰਨ ਸੌ)
*ਪੰਜਵੀਂ ਵਾਰ* : ਜਨਵਰੀ 2003 (ਤਿੰਨ ਹਜ਼ਾਰ)
*ਛੇਵੀਂ ਵਾਰ* : ਸਤੰਬਰ 2004 (ਚਾਰ ਹਜ਼ਾਰ)
*ਸਤਵੀਂ ਵਾਰ* : ਫਰਵਰੀ 2006 (ਚਾਰ ਹਜ਼ਾਰ)

***ਭੇਟਾ : ਅਮਲ ਤੇ ਵਿਚਾਰ***

***ਕਰਤਾ ਤੇ ਪ੍ਰਕਾਸ਼ਕ :***
**ਸੇਵਾ ਸਿੰਘ (ਸੰਤ)**
ਗੁਰਦੁਆਰਾ ਰਾਮਪੁਰ ਖੇੜਾ
ਡਾਕਘਰ : ਗੜ੍ਹਦੀਵਾਲਾ, ਜ਼ਿਲ੍ਹਾ-ਹੁਸ਼ਿਆਰਪੁਰ। ਪਿੰਨ ਕੋਡ-144207
ਫੋਨ : 01886-260334

***ਲੇਜ਼ਰ ਟਾਈਪ ਸੈਟਿੰਗ :***
*ਸਟਾਰ ਪਲੱਸ ਕੰਪਿਊਟਰ,*
ਬਸਤੀ ਸ਼ੇਖ ਰੋਡ, ਜਲੰਧਰ।
ਫੋਨ : 2205991

***ਪ੍ਰਿੰਟਰਜ਼ :***

, ਜਲੰਧਰ।

# ਸਮਰਪਿਤ

*ਉਸ ਮਹਾਨ ਆਤਮਾ ਨੂੰ*

*ਜੋ ਅਨੰਤ ਖੇੜੇ ਦੇ ਹੁਕਮ ਦੁਆਰਾ ਸੰਸਾਰ ਵਿਚ ਆਈ*

*ਅਤੇ*

*ਆਪ ਅਨੰਦੀ ਖੇੜੇ ਦੀ ਅਵਸਥਾ ਨੂੰ ਮਾਣਦੀ ਹੋਈ*

*ਅਨੇਕਾਂ ਨੂੰ ਖੇੜਾ ਵੰਡ ਕੇ, ਆਪ*

*ਸਦੀਵੀ ਖੇੜੇ ਵਿਚ ਨਿਵਾਸ*

*ਕਰ ਗਈ ਅਤੇ ਪਿੱਛੇ*

*ਛੱਡ ਗਈ, ਯਾਦ*

*ਖੇੜੇ ਦੀ।*

## *ਤਤਕਰਾ*

— ਬਖ਼ਸ਼ੀਸ਼ ਸਿੰਘ ਨਿੱਜਰ (ਡਾ:)

# ਉਪਜੈ ਗਿਆਨੁ ਦੁਰਮਤਿ ਛੀਜੈ ॥

ਇਹ ਗੁਣ-ਭਰਪੂਰ ਸ੍ਰੇਸ਼ਟ ਗ੍ਰੰਥ "ਸੇ ਕਿਨੇਹਿਆ?" ਪੜ੍ਹਿਆ ਅਤੇ ਵੀਚਾਰਿਆ ਹੈ—ਜਿਸ ਵਿਚ ਸਤਿਕਾਰਯੋਗ ਪਰਉਪਕਾਰੀ ਮਹਾਂਪੁਰਖ ਬ੍ਰਹਮ-ਗਿਆਨੀ ਸੰਤ ਬਾਬਾ ਹਰਨਾਮ ਸਿੰਘ ਜੀ ਦਾ ਜੀਵਨ ਲਿਖ ਕੇ ਮਹਾਂਪੁਰਖ ਸੰਤ ਬਾਬਾ ਸੇਵਾ ਸਿੰਘ ਜੀ ਨੇ ਮਹਾਨ ਪਰਉਪਕਾਰ ਹਿਤ ਅਤੇ ਸਰਬੱਤ ਦੇ ਭਲੇ ਲਈ ਰਚਨਾ ਕੀਤੀ ਹੈ। ਜੋ ਜੀਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਦੂਰ ਹੁੰਦੇ ਜਾ ਰਹੇ ਹਨ ਅਤੇ ਜਿਨ੍ਹਾਂ ਨੂੰ ਗੁਰਮਤਿ ਦਾ ਨਿਸਚਾ ਨਹੀਂ ਹੈ, ਉਨ੍ਹਾਂ ਅਤੇ ਹੋਰ ਸਰਬ ਜਗਿਆਸੂਆਂ ਲਈ ਇਹ ਗ੍ਰੰਥ ਚਾਨਣ-ਮੁਨਾਰਾ ਬਣੇਗਾ। ਇਸ ਰਚਨਾ ਨੂੰ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਅੱਖਰ-ਲਗ-ਮਾਤਰ ਤੱਕ ਸੰਪੂਰਨ ਸ਼ਰਧਾ, ਨਿਸਚਾ ਅਤੇ ਭਾਵਨੀ ਪ੍ਰਾਪਤ ਹੋਵੇਗੀ। ਅੰਮ੍ਰਿਤ, ਸਤਿਸੰਗਤ ਗੁਰਬਾਣੀ ਨਾਮ-ਸਿਮਰਨ ਤਥਾ ਸੇਵਾ ਦੀ ਲਾਗ ਲੱਗੇਗੀ। ਇਸ ਦੇ ਪੜ੍ਹਨ ਨਾਲ ਜੀਵਨ ਬਦਲ ਕੇ ਹੀਰੇ ਦੀ ਤਰ੍ਹਾਂ ਉੱਜਲ ਹੋਣਗੇ। ਇਸ ਵਿਚ ਗੁਰਮਤਿ ਦ੍ਰਿੜ੍ਹਤਾ ਦੀ ਪ੍ਰਾਪਤੀ, ਨਾਮ-ਸਿਮਰਨ ਦੀ ਜੁਗਤੀ ਅਤੇ ਫਲ, ਵਾਹਿਗੁਰੂ ਦੀ ਪ੍ਰਾਪਤੀ ਦੇ ਗੁਰਮਤਿ ਸਾਧਨ ਦੱਸੇ ਹਨ। ਐਸੇ ਗੁਣ-ਭਰਪੂਰ ਗ੍ਰੰਥ ਦੀ ਅਜੋਕੇ ਸਮੇਂ ਵਿਚ ਅਤਿਅੰਤ ਲੋੜ ਸੀ।

*ਗੁਰੂ ਪੰਥ ਦਾ ਦਾਸ :*

**ਠਾਕੁਰ ਸਿੰਘ**

ਜੱਥਾ ਭਿੰਡਰਾਂ-ਮਹਿਤਾ

ਦਮਦਮੀ ਟਕਸਾਲ

# ਉਜੜੁ ਥੇਹੁ ਵਸਾਇਓ....

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਫੁਰਮਾਨ ਹੈ :

**ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ**
**ਉਪਦੇਸੁ ਕਰਹਿ ਪਰਉਪਕਾਰਿਆ॥**
**ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ**
**ਹਰਿ ਨਾਮੇ ਜਗੁ ਨਿਸਤਾਰਿਆ॥** *(ਮ: ੪, ਪੰਨਾ ੩੧੧)*

ਕਿ ਧੰਨ ਹਨ ਉਹ ਪਰਉਪਕਾਰੀ ਪਰਮੇਸ਼ਰ ਜੀ ਦੇ ਪਿਆਰੇ ਜੋ ਕਲਯੁਗੀ ਜੀਵਾਂ ਦੇ ਭਲੇ ਲਈ ਹਰੀ ਪ੍ਰਮਾਤਮਾ ਜੀ ਦੇ ਉਪਦੇਸ਼ ਨੂੰ ਦ੍ਰਿੜ੍ਹ ਕਰਵਾ ਕੇ ਹਰਿ-ਨਾਮ ਦੇ ਬੋਹਿਥ ਰਾਹੀਂ ਇਸ ਭਵ-ਸਾਗਰ ਤੋਂ ਪਾਰ ਹੋਣ ਦਾ ਸਾਧਨ ਦੱਸ ਕੇ ਪਰਉਪਕਾਰ ਕਰਦੇ ਹਨ।

ਐਸੇ ਪਰਉਪਕਾਰੀ ਹਰਿ ਜਨ ਸਨ, ਪੂਰਨ ਬ੍ਰਹਮ-ਗਿਆਨੀ, ਤਤਬੇਤੇ, ਗੁਰੂ ਕੀ ਰਹਿਤ-ਬਹਿਤ ਵਿਚ ਪ੍ਰਪੱਕ ਗੁਰੂ ਕੇ ਦੂਲ੍ਹੇ ਸੰਤ-ਸਿਪਾਹੀ ਸ੍ਰੀਮਾਨ ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ—ਜਿਨ੍ਹਾਂ ਨੇ ਜ਼ਿਲ੍ਹਾ ਹੁਸ਼ਿਆਰਪੁਰ (ਜਿਸ ਦੇ ਵਸਨੀਕ ਕਿਸੇ ਸਮੇਂ ਨਿਰੰਕਾਰੀ ਬਾਬੇ ਗੁਰੂ ਨਾਨਕ ਸਾਹਿਬ ਜੀ ਦੇ ਮਿਸ਼ਨ ਤੋਂ ਬਹੁਤ ਦੁਰੇਡੇ ਜਾ ਚੁੱਕੇ ਸਨ) ਦੇ ਇਕ ਬੇ-ਆਬਾਦ, ਉੱਜੜੇ ਵੀਰਾਨ ਥੇਹ ਤੇ ਆ ਡੇਰਾ ਲਾਇਆ, ਜਿਸ ਥੇਹ ਨੂੰ ਲੋਕ ਭੂਤਾਂ-ਪ੍ਰੇਤਾਂ ਦਾ ਡੇਰਾ ਕਿਹਾ ਕਰਦੇ ਸਨ ਅਤੇ ਇਸ ਵੀਰਾਨ ਥਾਂ ਦਾ ਉਹਨਾਂ ਦੇ ਮਨ ਵਿਚ ਅਤਿਅੰਤ ਭੈਅ ਸੀ। ਮਹਾਂਪੁਰਖ ਸੰਤ ਬਾਬਾ ਜੀ ਨੇ ਇਸ ਥੇਹ ਉੱਪਰ ਨਿਰੰਕਾਰ ਜੀ ਦਾ ਨਿਰੰਤਰ ਭਜਨ-ਸਿਮਰਨ ਕਰ ਕੇ ਇਸ ਵੀਰਾਨਗੀ ਵਿੱਚ ਖੇੜਾ ਲਿਆਂਦਾ। ਇਸ ਖੇੜੇ ਨੂੰ ਗੁਰਮਤਿ ਪ੍ਰਚਾਰ ਦਾ ਕੇਂਦਰ ਬਣਾ ਕੇ ਗੁਰਸਿੱਖੀ ਦੀ ਖ਼ੁਸ਼ਬੋ ਦੇਸ਼-ਵਿਦੇਸ਼ ਵਿਚ ਵੰਡੀ ਅਤੇ ਗੁਰੂ ਨਾਨਕ ਦੇਵ ਜੀ ਦੇ ਨਾਮ ਦਾ ਢੰਡੋਰਾ ਦਿੱਤਾ। ਲੱਖਾਂ ਪ੍ਰਾਣੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਇਸ ਕਲਯੁਗ ਦੇ ਬਿਖਮ ਸਮੇਂ ਵਿਚ ਭਵ-ਸਾਗਰ ਤੋਂ ਪਾਰ ਹੋਣ ਦੀ ਜਾਚ ਸਿਖਾਈ।

ਪ੍ਰਭੂ-ਦਰੋਂ ਵਰੋਸਾਈ ਐਸੀ ਮਹਾਨ ਆਤਮਾ ਦੀ ਜੀਵਨ-ਗਾਥਾ ਸੰਗਤਾਂ ਸਾਹਵੇਂ ਲਿਆਉਣ ਦੀ ਅਤਿਅੰਤ ਲੋੜ ਸੀ, ਕਿਉਂਕਿ ਐਸੇ ਅਤਿ-ਵਿਰਲੇ ਨਿਤ-ਅਵਤਾਰ ਮਹਾਂਪੁਰਖਾਂ ਦੀਆਂ ਕਥਾ-ਕਹਾਣੀਆਂ ਗੁਰਮਤਿ-ਪਥ ਦੇ ਪਾਂਧੀਆਂ ਅਤੇ ਢੰਡਾਊਆਂ ਲਈ ਚਾਨਣ-ਮੁਨਾਰਾ ਹੋਇਆ ਕਰਦੀਆਂ ਹਨ। ਇਹਨਾਂ

ਗਾਥਾਵਾਂ ਨੂੰ ਪੜ੍ਹ ਕੇ ਉਸ ਨਿਰੰਕਾਰ ਜੀ ਦੀ ਪ੍ਰਾਪਤੀ ਅਤੇ ਜੀਵ ਦੇ ਜੀਵਨ ਮੰਤਵ :

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

ਨੂੰ ਪ੍ਰਾਪਤ ਕਰਨ ਲਈ ਉਤਸ਼ਾਹ ਬਣਦਾ ਹੈ।

ਸੋ, ਸੰਤ ਬਾਬਾ ਹਰਨਾਮ ਸਿੰਘ ਜੀ ਦੇ ਉਤ੍ਰਾਧਿਕਾਰੀ ਸੰਤ ਬਾਬਾ ਸੇਵਾ ਸਿੰਘ ਜੀ ਨੇ ਇਹ ਅਤਿ ਸ਼ਲਾਘਾ-ਯੋਗ ਉੱਦਮ ਕਰਕੇ ਮਹਾਂਪੁਰਖਾਂ ਦੇ ਗੁਰਮੁਖ-ਜੀਵਨ ਨੂੰ ਸੰਗਤਾਂ ਸਾਹਮਣੇ ਲਿਆਂਦਾ ਹੈ।

ਮੈਂ ਆਸ ਕਰਦਾ ਹਾਂ ਕਿ ਗੁਰਮਤਿ-ਮੁਤਲਾਸ਼ੀ ਮਹਾਂਪੁਰਖਾਂ ਦਾ ਜੀਵਨ ਪੜ੍ਹ ਕੇ ਉਸ ਅਨੰਤ-ਦਰ ਦੀ ਪ੍ਰਾਪਤੀ ਲਈ ਸੇਧ ਪ੍ਰਾਪਤ ਕਰਨਗੇ।

*ਦਾਸ :*

**ਬਾਬਾ ਸਰਬਜੋਤ ਸਿੰਘ**

ਸਤਾਰ੍ਹਵੀਂ ਸੰਤਾਨ ਪਾ: ੧

(ਗੁਰੂ-ਬੰਸ-ਗੱਦੀ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ)

ਊਨਾ ਸਾਹਿਬ (ਹਿ: ਪ੍ਰ:)

ੴ ਸਤਿਗੁਰ ਪ੍ਰਸਾਦਿ ॥

# ਇਕ ਪਵਿੱਤ੍ਰ ਆਤਮਾ

ਪਰਮ ਮਾਣ ਅਤੇ ਸਤਿਕਾਰਯੋਗ, ਪੂਰਨ ਬ੍ਰਹਮ-ਗਿਆਨੀ, ਗੁਰੂ ਕੇ ਦੂਲ੍ਹੇ, ਸੰਤ ਸਿਪਾਹੀ ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਦੀ ਪਵਿੱਤ੍ਰ ਯਾਦ ਵਿਚ ਜੋ ਇਹ ਪੁਸਤਕ ਪ੍ਰਕਾਸ਼ਤ ਕੀਤੀ ਗਈ ਹੈ—ਇਸ ਵਿਚ ਉਨ੍ਹਾਂ ਦੀ ਬਹੁ-ਪੱਖੀ ਜ਼ਿੰਦਗੀ ਦੀ ਸੁਨਹਿਰੀ ਝਲਕ ਦਿਖਾਈ ਦੇ ਰਹੀ ਹੈ। ਪੂਰਨ ਗੁਰਸਿੱਖੀ ਦਾ ਨਮੂਨਾ ਪੇਸ਼ ਕੀਤਾ ਗਿਆ ਹੈ। ਬਾਬਾ ਜੀ ਜਗਿਆਸੂ-ਜਨਾਂ ਨੂੰ ਸੇਵਾ-ਸਿਮਰਨ ਦੀ ਕਮਾਈ ਵਿਚ ਜੋੜਦੇ ਸਨ।

ਇਕ ਉਜਾੜ ਵਿਚ ਟਿਕਾਣਾ ਕਰਕੇ ਉੱਥੇ ਰਾਮਪੁਰ ਖੇੜਾ ਵਸਾ ਕੇ ਸਿੱਖੀ ਦਾ ਸੋਮਾ ਬਣਾ ਦਿੱਤਾ। ਉਸ ਅਸਥਾਨ ਤੇ ਹੁਣ ਤੱਕ ਨਾਮ-ਸਿਮਰਨ ਅਤੇ ਸੇਵਾ ਦੀ ਜਾਚ ਸਿਖਾਉਣ ਲਈ ਅੱਠ-ਦਿਨਾ "ਨਾਮ-ਅਭਿਆਸ ਕਮਾਈ ਸਮਾਗਮ" ਦੇ ਰੂਪ ਵਿਚ ਟ੍ਰੇਨਿੰਗ ਕੈਂਪ ਲੱਗਦਾ ਹੈ ਜੋ ਕਿ ਆਪਣੀ ਮਿਸਾਲ ਆਪ ਹੈ। ਇਸ ਤੋਂ ਇਲਾਵਾ ਮਹਾਂਪੁਰਖਾਂ ਨੇ ਆਪਣੇ ਜੀਵਨ-ਕਾਲ ਦੌਰਾਨ ਦੇਸ਼-ਵਿਦੇਸ਼ ਵਿਚ ਲੱਖਾਂ ਪ੍ਰਾਣੀਆਂ ਨੂੰ ਅੰਮ੍ਰਿਤ ਪਾਨ ਕਰਵਾ ਕੇ 'ਗੁਰਮਤਿ ਗਾਡੀ ਰਾਹ' ਤੇ ਤੋਰਿਆ।

ਬਾਬਾ ਜੀ ਨੇ ਮਾਨਵਤਾ ਦੀ ਭਲਾਈ ਲਈ ਪਰਉਪਕਾਰ ਦੇ ਬੇਅੰਤ ਕਾਰਜ ਕੀਤੇ ਜੋ ਕਿ ਉਹਨਾਂ ਦੇ ਅਸਥਾਨ ਤੋਂ ਗੁਰੂ-ਕ੍ਰਿਪਾ ਸਦਕਾ ਹੁਣ ਵੀ ਨਿਰੰਤਰ ਜਾਰੀ ਹਨ।

ਸੰਤ ਬਾਬਾ ਜੀ ਦੀ ਕਮਾਈ ਧੰਨ ਹੈ, ਜਿਨ੍ਹਾਂ ਨੇ ਨਿਰਯਤਨ ਹੀ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਦੇ ਨਾਲ-ਨਾਲ ਬੇਅੰਤ ਲੰਗਰ ਦੀਆਂ ਰਸਦਾਂ ਤੋਂ ਇਲਾਵਾ 87,000/- ਰੁਪਏ ਪ੍ਰਦਾਨ ਕੀਤੇ ਅਤੇ ਆਪਣਾ ਸਰੀਰ ਵੀ ਗੁਰੂ-ਪੰਥ ਦੇ ਲੇਖੇ ਹੀ ਲਾ ਦਿੱਤਾ।

ਆਪ ਜੀ ਵਿਚ ਸਭ ਤੋਂ ਵੱਡੀ ਸਿਫ਼ਤ ਇਹ ਸੀ ਕਿ ਪਰਮੇਸ਼ਰ ਨਾਲ ਅਭੇਦਤਾ ਦੀ ਅਵਸਥਾ ਨੂੰ ਪ੍ਰਾਪਤ ਕਰਕੇ ਵੀ ਆਪ ਨਿਰਮਾਣ ਸਨ। ਆਏ ਪ੍ਰੇਮੀ ਨੂੰ ਪਿਆਰ 'ਚ ਗੜੂੰਦ ਮਾਣ-ਸਤਿਕਾਰ ਦਿੰਦੇ। ਉਹਨਾਂ ਦੇ ਪਵਿੱਤ੍ਰ

ਦਰਸ਼ਨ ਕਰਨ ਨਾਲ ਆਤਮਾ ਨੂੰ ਮਹਾਨ ਸ਼ਾਂਤੀ ਅਤੇ ਅਨੰਦ ਦੀ ਪ੍ਰਾਪਤੀ ਹੁੰਦੀ ਸੀ—ਜਿੱਥੇ ਉਹ ਹਠੀ, ਜਪੀ, ਤਪੀ, ਸਤੀ ਅਤੇ ਗੁਰ-ਸੇਵਾ ਵਿਚ ਭਰਪੂਰ ਸਨ—ਉਥੇ ਇਹ ਨਿਰਮਲ ਆਤਮਾ ਆਤਮਿਕ ਅਤੇ ਸਰੀਰਕ ਦੁਖੀਆਂ ਦੇ ਦੁੱਖ ਦੂਰ ਕਰਨ ਨੂੰ ਵੀ ਸਮਰੱਥ ਸੀ। ਵਾਹਿਗੁਰੂ ਜੀ ਕ੍ਰਿਪਾ ਕਰਨ—ਉਸ ਗੁਰੂ ਘਰ 'ਚ ਉਨ੍ਹਾਂ ਦੇ ਪਾਏ ਪੂਰਨਿਆਂ ਉਪਰ ਚੱਲਣ ਵਾਲੇ ਹੀ ਪੈਦਾ ਹੋਣ ਅਤੇ ਹੋਰ ਗੁਰਮਤਿ ਸਮਾਗਮਾਂ ਤੋਂ ਇਲਾਵਾ ਖੰਡੇ ਦੀ ਪਾਹੁਲ ਸਰੂਪ ਅੰਮ੍ਰਿਤ ਦਾ ਪ੍ਰਵਾਹ ਚਲਦਾ ਰਹੇ।

ਬਾਬਾ ਜੀ ਦੇ ਉਤ੍ਰਾਧਿਕਾਰੀ ਸੰਤ ਬਾਬਾ ਸੇਵਾ ਸਿੰਘ ਜੀ ਨੇ ਜੋ ਇਸ ਪੁਸਤਕ ਵਿਚ ਮਹਾਂਪੁਰਖਾਂ ਦੇ ਗੁਰਮੁਖ-ਜੀਵਨ ਦਾ ਵਿਸਥਾਰ ਸਹਿਤ ਵਰਣਨ ਕੀਤਾ ਹੈ, ਇਸ ਸ੍ਰੇਸ਼ਟ ਉੱਦਮ ਲਈ ਮੈਂ ਉਹਨਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਤੇ ਪੂਰਨ ਆਸ ਕਰਦਾ ਹਾਂ ਕਿ ਲੁਕਾਈ ਨੂੰ ਇਸ ਪੁਸਤਕ ਵਿਚੋਂ ਮਹਾਨ ਰੋਸ਼ਨੀ ਮਿਲੇਗੀ—ਕਿਉਂਕਿ ਕਥਨੀ ਨਾਲੋਂ ਕਰਨੀ ਪ੍ਰਬਲ ਹੁੰਦੀ ਹੈ।

*ਗੁਰੂ ਪੰਥ ਦਾ ਰਿਣੀ :*
**ਹਰਚਰਨ ਸਿੰਘ** (ਮਹਾਲੋਂ)
ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ (ਰੋਪੜ)

# ਪ੍ਰੇਰਨਾ-ਸ੍ਰੋਤ

ਮਹਾਂਪੁਰਖਾਂ ਦੇ ਜੀਵਨ-ਬ੍ਰਿਤਾਂਤ ਜਗਿਆਸੂਆਂ ਲਈ ਪ੍ਰੇਰਨਾ-ਸ੍ਰੋਤ ਹੁੰਦੇ ਹਨ। ਸੁਘੜ ਲੇਖਕ ਦੀ ਕਲਮ ਇਹਨਾਂ ਜੀਵਨ-ਬ੍ਰਿਤਾਂਤਾਂ ਨੂੰ ਹਿਲਦੀਆਂ-ਜੁਲਦੀਆਂ, ਤੁਰਦੀਆਂ-ਫਿਰਦੀਆਂ, ਬੋਲਦੀਆਂ-ਚਲਦੀਆਂ ਤਸਵੀਰਾਂ ਬਣਾ ਦਿੰਦੀ ਹੈ, ਜਿਨ੍ਹਾਂ ਰਾਹੀਂ ਭੂਤ-ਕਾਲ 'ਚ ਹੋ ਗੁਜ਼ਰੀ ਮਹਾਨ ਆਤਮਾ ਦੇ ਜੀਵਨ-ਦਰਸ਼ਨ ਹੋ ਜਾਂਦੇ ਹਨ। ਸਿੱਖ-ਧਰਮ ਵਿਚ ਅਨੇਕਾਂ ਹੀ ਐਸੀਆਂ ਮਹਾਨ ਆਤਮਾਵਾਂ ਹੋ ਗੁਜ਼ਰੀਆਂ ਹਨ, ਜਿਨ੍ਹਾਂ ਨੇ ਗੁਰਮਤਿ-ਸਿਧਾਂਤਾਂ ਨੂੰ ਆਪਣੇ ਅਮਲੀ ਜੀਵਨ ਰਾਹੀਂ ਮੂਰਤੀਮਾਨ ਕੀਤਾ, ਪਰੰਤੂ ਮਹਾਂਪੁਰਖਾਂ ਦੇ ਜੀਵਨ ਨਾਲ ਸਬੰਧਤ ਬਹੁਤ ਘੱਟ ਐਸੀਆਂ ਲਿਖਤਾਂ ਮਿਲਦੀਆਂ ਹਨ—ਜਿਨ੍ਹਾਂ ਤੋਂ ਉਹਨਾਂ ਗੁਰੂ-ਪਿਆਰਿਆਂ ਦੁਆਰਾ ਕੀਤੀ ਗਈ ਘਾਲ-ਕਮਾਈ ਦਾ ਪੂਰਨ ਜੀਵਨ-ਝਲਕਾਰਾ ਪੈਂਦਾ ਹੋਵੇ ਕਿਉਂਕਿ ਕਈ ਵਾਰ ਲੇਖਕ-ਜਨਾਂ ਨੂੰ ਓਸ ਆਤਮਾ ਦੀ ਪੂਰਨ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਨਹੀਂ ਹੋਇਆ ਹੁੰਦਾ ਅਤੇ ਸ਼ਰਧਾਲੂ-ਪ੍ਰੇਮੀਆਂ ਪਾਸੋਂ ਸਮਗਰੀ ਇਕੱਤ੍ਰ ਕਰ ਕੇ ਆਪਣੀ ਵਿਦਵਤਾ ਅਨੁਸਾਰ ਲੇਖਣ ਰੂਪ ਦੇ ਦਿੱਤਾ ਜਾਂਦਾ ਹੈ।

'ਸੇ ਕਿਨੇਹਿਆ ?' ਪੁਸਤਕ ਵਿਚ ਐਸੀ ਗੱਲ ਦੇਖਣ ਵਿਚ ਨਹੀਂ ਆਈ ਕਿਉਂਕਿ ਇਸ ਪੁਸਤਕ ਦੇ ਲੇਖਕ ਸੱਚਖੰਡ ਵਾਸੀ ਮਹਾਂਪੁਰਖ ਸ੍ਰੀਮਾਨ ਸੰਤ ਬਾਬਾ ਹਰਨਾਮ ਸਿੰਘ ਜੀ ਦੇ ਉਤ੍ਰਾਧਿਕਾਰੀ ਸ੍ਰੀਮਾਨ ਸੰਤ ਬਾਬਾ ਸੇਵਾ ਸਿੰਘ ਜੀ ਨੇ ਉਹ ਘਟਨਾਵਾਂ ਹੀ ਕਲਮਬੰਦ ਕੀਤੀਆਂ ਹਨ, ਜਿਨ੍ਹਾਂ ਨੂੰ ਆਪ ਨੇ ਮਹਾਂਪੁਰਖਾਂ ਦੀ ਨਜ਼ਦੀਕੀ ਸੰਗਤ ਵਿਚ ਨਿਰੰਤਰ 35 ਸਾਲ ਵਿਚਰਦਿਆਂ ਆਪ ਤੱਕਿਆ ਤਥਾ ਮਹਾਂਪੁਰਖ ਬਾਬਾ ਜੀ ਦੁਆਰਾ ਕੀਤੇ ਗਏ ਜੋ ਬਚਨ ਤਥਾ ਸਿਖਿਆਵਾਂ ਆਪ ਸ੍ਰਵਣ ਕੀਤੀਆਂ। ਸੋ ਇਨ੍ਹਾਂ ਦੇ ਆਧਾਰ ਤੇ ਹੀ ਮਹਾਂਪੁਰਖਾਂ ਦੇ ਜੀਵਨ-ਬ੍ਰਿਤਾਂਤ ਨੂੰ ਲੇਖਣੀ ਰੂਪ ਵਿਚ ਨਿਰੂਪਣ ਕੀਤਾ ਹੈ।

ਇਸ ਤੋਂ ਇਲਾਵਾ ਇਸ ਲਿਖਤ ਦਾ ਮੂਲ-ਆਧਾਰ ਸ੍ਰੀਮਾਨ ਸੰਤ ਬਾਬਾ ਹਰਨਾਮ ਸਿੰਘ ਜੀ ਦੁਆਰਾ 1971 ਈ. ਵਿਚ ਆਪਣੀ ਜ਼ਬਾਨੀ ਰੀਕਾਰਡ ਕਰਵਾਈ ਗਈ ਉਸ ਕੈਸਟ ਨੂੰ ਰੱਖਿਆ ਹੈ—ਜਿਸ ਵਿਚ ਮਹਾਂਪੁਰਖਾਂ ਨੇ

ਆਪਣੀ ਸਾਧਨਾ—ਪ੍ਰਭੂ-ਪ੍ਰਾਪਤੀ ਤਥਾ ਗੁਰਮਤਿ ਸੋਧਾਂ ਬਾਬਤ ਚਾਨਣਾ ਪਾਇਆ ਹੈ।

ਮੈਨੂੰ ਪੂਰਨ ਆਸ ਹੈ ਕਿ ਸ੍ਰੀਮਾਨ ਸੰਤ ਬਾਬਾ ਸੇਵਾ ਸਿੰਘ ਜੀ ਦੁਆਰਾ ਕੀਤਾ ਗਿਆ ਇਹ ਸ੍ਰੇਸ਼ਟ ਉੱਦਮ ਪ੍ਰਭੂ-ਤੜਪ ਵਾਲੀਆਂ ਰੂਹਾਂ ਨੂੰ ਗੁਰਮਤਿ-ਸੋਧ ਪ੍ਰਦਾਨ ਕਰੇਗਾ।

*ਗੁਰੂ ਪੰਥ ਦਾ ਦਾਸ :*
(**ਸਿੰਘ ਸਾਹਿਬ**) (**ਗਿਆਨੀ**) **ਪੂਰਨ ਸਿੰਘ**
ਹੈੱਡ ਗ੍ਰੰਥੀ
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

# ਧੰਨ ਗੁਰੂ ਧੰਨ ਗੁਰੂ ਪਿਆਰੇ॥

ਭਗਤ ਰਵਿਦਾਸ ਜੀ ਦਾ ਫ਼ੁਰਮਾਨ ਹੈ :

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥**

*(ਬਿਲਾਵਲ ਬਾਣੀ ਰਵਿਦਾਸ ਭਗਤ ਕੀ, ਪੰਨਾ ੮੫੮)*

ਵਾਹਿਗੁਰੂ ਦੀ ਸਿਫ਼ਤਿ-ਸਲਾਹ ਵਿਚ ਜੁੜਿਆ ਭਗਤ ਕੁਲ ਮਨੁੱਖਤਾ ਦਾ ਸਰਦਾਰ ਹੈ। ਏਸੇ ਸਚਿਆਈ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰੂਪਣ ਕੀਤਾ ਹੈ :

**ਜਿਸ ਨੋ ਬਖਸੇ ਸਿਫਤਿ ਸਾਲਾਹ॥**
**ਨਾਨਕ ਪਾਤਿਸਾਹੀ ਪਾਤਿਸਾਹੁ॥੨੫॥** *(ਜਪੁ)*

ਸਮੱਗਰ ਗੁਰਬਾਣੀ ਵਿਚ ਥਾਉਂ-ਥਾਈਂ ਏਸੇ ਤੱਥ ਨੂੰ ਉਜਾਗਰ ਕਰ ਕੇ, ਜੀਵ ਨੂੰ ਹੋਰ ਸਾਰੇ ਸਾਧਨ ਛੱਡ ਕੇ, ਨਾਮ-ਸਿਮਰਨ ਵਿਚ ਜੁੜਨ ਦੀ ਸੇਧ ਦਿੱਤੀ ਹੋਈ ਹੈ :

**ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ॥**
**ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ॥**

(ਸੋਰਠਿ ਵਾਰ ਮ: ੪, ਪੰਨਾ ੬੫੨)

ਪ੍ਰਭੂ-ਦਰ ਤੇ ਪ੍ਰਵਾਣ ਚੜ੍ਹਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ, ਇਸ ਲਈ ਕਰੜੀ ਸਾਧਨਾ ਦੀ ਲੋੜ ਹੁੰਦੀ ਹੈ, ਆਪਾ-ਭਾਵ ਮਿਟਾਉਣਾ ਪੈਂਦਾ ਹੈ ਅਤੇ ਆਪਾ-ਭਾਵ ਮਿਟਾਉਣ ਲਈ 'ਹਉਮੈ' ਨੂੰ ਤਿਆਗ 'ਹੁਕਮ' ਕਮਾਉਣ ਦਾ ਰਾਹ ਅਪਨਾਉਣਾ ਪੈਂਦਾ ਹੈ :

**ਗੁਰਮੁਖ ਹਉਮੈਂ ਪਰਹਰੈ ਮਨ ਭਾਵੈ ਖਸਮੈ ਦਾ ਭਾਣਾ॥**

*(ਭਾਈ ਗੁਰਦਾਸ ਜੀ, ਵਾਰ ੧੮, ਪਉੜੀ ੨੧)*

ਹੁਕਮੀ-ਬੰਦੇ ਨੂੰ ਹੀ 'ਸਿਖ' ਦੀ ਸੰਗਯਾ ਦਿੱਤੀ ਗਈ ਹੈ। ਇਹ ਪੁਗ ਖਲੋਣ ਦਾ ਮਾਰਗ ਹੈ। ਏਸੇ ਮਾਰਗ ਤੇ ਚਲਦਿਆਂ ਹੀ ਸ੍ਵੈ-ਸਰੂਪ ਵਿਚ ਲੀਨਤਾ ਹੁੰਦੀ ਹੈ ਤੇ : 'ਸਫਲ ਸਫਲ ਭਈ ਸਫਲ ਯਾਤ੍ਰਾ' ਵਾਲੀ ਗੁਰ-ਅਸੀਸ ਪ੍ਰਾਪਤ ਹੁੰਦੀ ਹੈ। ਏਸ ਗੁਰਮਤਿ ਮਾਰਗ ਤੇ ਚਲਣ ਵਾਲੇ ਸੁਭਾਗੇ ਗੁਰਸਿੱਖ ਦੀ ਮਹਿਮਾ ਕਥਨ

ਕਹਿਣ ਤੋਂ ਬਾਹਰ ਹੈ। ਗੁਰਬਾਣੀ ਵਿਚ ਹੁਕਮੀ-ਬੰਦੇ ਨੂੰ ਏਥੋਂ ਤਕ ਵਡਿਆਈ ਦਿੱਤੀ ਹੋਈ ਹੈ ਕਿ :

**ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ**
**ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥** *(ਪੰਨਾ ੫੯੩)*

—੨—

'ਸਤਿ' ਦੇ ਧਾਰਨੀ ਸਤ-ਪੁਰਸ਼ ਸ੍ਰਿਸ਼ਟੀ ਦਾ ਸ਼ਿੰਗਾਰ ਹੋਇਆ ਕਰਦੇ ਹਨ। ਉਹ ਅਜਿਹੇ ਪਾਰਜਾਤ ਰੁਖ ਸਮਾਨ ਹੁੰਦੇ ਹਨ, ਜਿਸ ਦੀ ਛਾਂ ਸੰਘਣੀ ਅਤੇ ਫਲ ਰਸਦਾਇਕ ਹੁੰਦੇ ਹਨ। ਉਹ ਚਲਦੀ ਫਿਰਦੀ (mobile) ਯੂਨੀਵਰਸਿਟੀ ਹੁੰਦੇ ਹਨ, ਜਿਸ ਤੋਂ ਮਨੁੱਖ-ਮਾਤਰ ਨੂੰ ਜੀਵਨ ਦੇ ਹਰੇਕ ਪੱਖ ਸੰਬੰਧੀ ਗਿਆਨ ਅਤੇ ਜੀਵਨ-ਸੇਧ ਮਿਲਦੀ ਹੈ। ਸਤ-ਪੁਰਸ਼ਾਂ ਨੇ ਗੁਰਬਾਣੀ ਦੇ ਸਮੱਗਰ ਗੁਰ-ਹੁਕਮਾਂ ਦੀ ਕਮਾਈ ਕੀਤੀ ਹੁੰਦੀ ਹੈ—ਇਸ ਲਈ ਉਹਨਾਂ ਦਾ ਹਰੇਕ ਬਚਨ ਅਤੇ ਹਰੇਕ ਕਰਮ ਜਗਿਆਸੂਆਂ ਲਈ ਚਾਨਣ-ਮੁਨਾਰੇ ਵਾਂਗ ਮਾਰਗ-ਦਰਸ਼ਨ ਕਰਦਾ ਹੈ। ਕਰਤਾ-ਪੁਰਖ ਕਰਤਾਰ ਬੇਸ਼ਕ ਅਦ੍ਰਿਸ਼ਟ ਹੈ, ਇਨ੍ਹਾਂ ਅੱਖਾਂ ਨਾਲ ਵੇਖਿਆ ਨਹੀਂ ਜਾ ਸਕਦਾ, ਪਰ ਉਸ ਅਦ੍ਰਿਸ਼ਟ ਨਾਲ ਅੰਤਰ-ਆਤਮੇ ਜੁੜੇ ਹੋਏ ਸਤ-ਪੁਰਸ਼ਾਂ ਵਿਚੋਂ ਉਸ ਦੇ ਨੂਰ ਦਾ ਜ਼ਹੂਰ ਹੁੰਦਾ ਹੈ, ਉਹਨਾਂ ਦੇ ਦਰਸ਼ਨਾਂ ਨਾਲ ਅੰਦਰ ਠੰਢ ਪੈਂਦੀ ਹੈ ਅਤੇ ਵਾਹਿਗੁਰੂ ਦੀ ਹੋਂਦ ਉੱਤੇ ਸਿਦਕ ਅਤੇ ਸ਼ਰਧਾ ਬੱਝਦੀ ਹੈ। ਏਸੇ ਲਈ ਸਾਡੇ ਪੁਰਖਿਆਂ ਬਾਬਾਣਿਆਂ ਨੇ ਸਾਨੂੰ ਇਸ ਮੰਗ ਨਾਲ ਜੋੜਿਆ ਹੋਇਆ ਹੈ :

**ਸੇਈ ਗੁਰਮੁਖਿ ਪਿਆਰੇ ਮੇਲ, ਜਿਨ੍ਹਾਂ ਮਿਲਿਆਂ,**
**ਤੇਰਾ ਨਾਮ ਚਿਤ ਆਵੇ।**

—੩—

ਨਾਮ-ਰੰਗ-ਰੱਤੀਆਂ, ਗੁਰੂ-ਵਰੋਸਾਈਆਂ ਪੰਥ-ਪ੍ਰਸਿੱਧ ਗੁਰਮੁਖ ਹਸਤੀਆਂ ਵਿਚੋਂ ਅਜਿਹੀ ਵਿਗਸੀ ਹੋਈ ਸ਼ਖ਼ਸੀਅਤ ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ ਹੋਏ ਹਨ। ਨਾਮ ਦੀ ਲਾਲੀ ਨਾਲ ਦਗ ਦਗ ਕਰਦਾ ਆਪ ਦਾ ਨੂਰਾਨੀ ਚਿਹਰਾ ਹਰ ਪਾਸੇ ਖੇੜਾ ਵੰਡਦਾ ਸੀ। ਆਪ ਦੇ ਤਪ-ਤੇਜ ਦਾ ਸਦਕਾ ਇਹ ਬੀਆ-ਬਾਨ ਥੇਹ 'ਰਾਮਪੁਰ ਖੇੜਾ' ਹੋ ਨਿੱਬੜਿਆ। ਆਪ ਜੀ ਦੀ ਨਿਰਮਲ ਪ੍ਰੇਰਨਾ ਅਤੇ ਗੁਰਮਤਿ ਪਰਚਾਰ ਸਦਕਾ ਬੇਸ਼ੁਮਾਰ ਜੀਵ ਗੁਰਮਤਿ ਦੇ ਧਾਰਨੀ ਬਣੇ ਅਤੇ ਖੰਡੇ ਦਾ ਅੰਮ੍ਰਿਤ ਛਕ ਕੇ ਗੁਰੂ ਦੀ ਗੋਦ ਵਿਚ ਬੈਠਣ ਲਾਇਕ ਹੋਏ। ਬਾਬਾ ਜੀ ਗੁਰਸਿੱਖਾਂ ਨੂੰ ਪਿਤਾ-ਸਤਿਗੁਰੂ ਦਾ ਪਰਿਵਾਰ ਜਾਣ ਕੇ ਸਾਰਿਆਂ ਦਾ ਪਿਆਰ ਸਤਿਕਾਰ ਕਰਦੇ ਸਨ। ਆਮ ਸੰਤ ਸਾਧ ਖ਼ਾਲਸਾ ਰਹਿਤ-ਬਹਿਤ ਵੱਲੋਂ ਢਿੱਲੇ ਵਿਚਰਦੇ ਦੇਖੀਦੇ ਹਨ, ਪਰ ਆਪ ਜੀ ਖ਼ਾਲਸਾ ਰਹਿਤ-ਬਹਿਤ ਵਿਚ ਪਰਪੱਕ ਸਨ।

ਬਿਰਧ ਅਵਸਥਾ ਸਮੇਂ ਵੀ ਆਪ ਜੀ ਨੇ ਇਕ ਫੁੱਟ ਦੀ ਕਿਰਪਾਨ ਗਾਤਰੇ ਸਜਾਈ ਰੱਖੀ। ਖ਼ਾਲਸਾ ਰਹਿਤ-ਬਹਿਤ ਵਿਚ ਆਪ ਜੀ ਦੀ ਪਰਪੱਕਤਾ ਦਾ ਹੀ ਸਿੱਟਾ ਸੀ ਕਿ ਆਸੇ ਪਾਸੇ ਦੇ ਸਾਰੇ ਇਲਾਕੇ ਵਿਚ ਕਿਰਪਾਨਧਾਰੀ ਅਤੇ ਰਹਿਤਵਾਨ ਗੁਰਸਿੱਖ ਵੱਡੀ ਗਿਣਤੀ ਵਿਚ ਸਜ ਗਏ।

—੪—

ਦਾਸ ਦਾ ਮੇਲ ਆਪ ਜੀ ਨਾਲ 1970 ਵਿਚ ਹੋਇਆ, ਜਦੋਂ ਦਾਸ ਤਲਵਾੜੇ ਸੀ। ਨਾਮ-ਅਭਿਆਸ ਕਮਾਈ ਸਮਾਗਮ ਦੇ ਲਾਹੇ ਤਾਂ ਅਕੱਥਨੀਯ ਸਨ—ਪਰ ਆਪ ਦੇ ਗੁਰਮਤੀ ਜੀਵਨ ਦਾ ਪ੍ਰਭਾਵ ਵੀ ਬਹੁਤ ਡੂੰਘਾ ਪਿਆ। ਅੱਜ ਤਕ ਸੰਤ, ਸਾਧ-ਸੰਗਤ ਤੋਂ ਸੇਵਾ ਕਰਵਾਉਂਦੇ ਹੀ ਦੇਖੇ ਸਨ, ਪਰ ਜਦ ਬਿਰਧ ਸੰਤ ਬਾਬਾ ਜੀ ਨੂੰ ਲੰਗਰ ਵਿਚ ਸੰਗਤਾਂ ਦੀ ਸੇਵਾ ਵਿਚ ਜੁਟੇ ਹੋਏ ਦੇਖਿਆ ਤਾਂ ਮਨ ਖਿੜ ਗਿਆ। ਆਪ ਜੀ ਦੀ ਨਿਮ੍ਰਤਾ, ਮਿਠਾਸ ਅਤੇ ਸਮੂਹ ਗੁਰਸਿੱਖ ਪਰਿਵਾਰ ਨਾਲ ਅਪਣੱਤ ਦਾ ਹਰੇਕ ਮਨੁੱਖ ਉਤੇ ਜਾਦੂ-ਅਸਰ ਸੀ। ਨਾਮ-ਅਭਿਆਸ ਕਮਾਈ ਸਮਾਗਮ ਦੀ ਵਿਓਂਤ ਵੀ ਏਸ ਤਰ੍ਹਾਂ ਕੀਤੀ ਹੋਈ ਸੀ ਕਿ ਸਰੀਰ ਨੂੰ ਥਕੇਵਾਂ ਵੀ ਨਾ ਹੋਵੇ, ਪਰ ਕਿਸੇ ਨੂੰ ਵਾਧੂ ਗੱਪਾਂ ਮਾਰਨ ਲਈ ਵਿਹਲ ਵੀ ਨਾ ਮਿਲ ਸਕੇ। ਅੰਮ੍ਰਿਤ ਵੇਲੇ ਦੋ ਵਜੇ ਤੋਂ ਲੈ ਕੇ ਰਾਤ ਨੂੰ ਬਿਰਾਜਨ ਸਮੇਂ ਤਕ, ਥੋੜ੍ਹਾ ਥੋੜ੍ਹਾ ਵਕਫ਼ਾ ਦੇ ਕੇ ਨਾਮ-ਬਾਣੀ ਦਾ ਪ੍ਰਵਾਹ ਚਲਦਾ ਰਹਿੰਦਾ ਸੀ। ਸਮਾਗਮ ਦਾ ਅਜਿਹਾ ਚਸਕਾ ਪਿਆ, ਫਿਰ ਹਰ ਸਾਲ ਸਮਾਗਮ ਅਰੰਭ ਹੁੰਦੇ ਹੀ ਪੁਜ ਜਾਣਾ ਅਤੇ ਸਾਰੇ ਸਮਾਗਮ ਦਾ ਲਾਹਾ ਲੈ ਕੇ ਹੀ ਮੁੜਨਾ। ਇਹ ਨੇਮ ਤਿੰਨ ਚਾਰ ਸਾਲ ਗੁਰੂ ਕਿਰਪਾ ਨਾਲ ਨਿਭਦਾ ਰਿਹਾ।

—੫—

ਸੰਤ ਬਾਬਾ ਜੀ ਦੇ ਮਨ ਵਿਚ ਜਿਥੇ ਨਿਜੀ ਜੀਵਨ ਨੂੰ ਨਾਮ-ਬਾਣੀ ਦੁਆਰਾ ਸਫਲ ਕਰਨ ਦਾ ਅਥਾਹ ਚਾਅ ਸੀ ਅਤੇ ਜਿਸ ਲਈ ਆਪ ਜੀ ਨੇ ਨਾਮ ਦੀ ਅਤੁੱਟ ਘਾਲ ਕਮਾਈ ਕੀਤੀ, ਓਥੇ ਪੰਥਕ ਸੇਵਾ ਦਾ ਜਜ਼ਬਾ ਵੀ ਅੰਦਰ ਠਾਠਾਂ ਮਾਰਦਾ ਸੀ। ਦਿਨ ਰਾਤ ਇਕੋ ਹੀ ਲਾਲਸਾ ਸੀ ਕਿ ਸਾਰਾ ਸਿਖ-ਜਗਤ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਜਾਵੇ ਅਤੇ ਪੰਥ ਦੀ ਚੜ੍ਹਦੀ ਕਲਾ ਹੋਵੇ। ਇਸ ਮੰਤਵ-ਪੂਰਤੀ ਲਈ ਜਿਥੇ ਵੀ ਕਥਾ ਕੀਰਤਨ ਦਾ ਸਮਾਗਮ ਰਚਦੇ, ਓਥੇ ਅੰਮ੍ਰਿਤ ਸੰਚਾਰ ਵੀ ਨਾਲ ਜ਼ਰੂਰ ਕਰਦੇ। ਬੜੇ ਜ਼ੋਰਦਾਰ ਸ਼ਬਦਾਂ ਵਿਚ ਕਿਹਾ ਕਰਦੇ ਸਨ ਕਿ ਅੰਮ੍ਰਿਤ ਪਾਨ ਕੀਤੇ ਬਗ਼ੈਰ, ਅਥਵਾ ਗੁਰੂ ਵਾਲੇ ਬਣੇ ਬਗ਼ੈਰ ਕਿਸੇ ਦੀ ਕਰਤਾ ਪੁਰਖ ਨਾਲ ਸਾਂਝ ਨਹੀਂ ਪੈ ਸਕਦੀ। ਆਸ ਪਾਸ ਦੇ ਕਈ ਗੁਰਮੁਖ ਜੋ ਸਮਾਂ ਕਢਦੇ, ਉਹਨਾਂ ਨੂੰ ਹਰ ਰੋਜ਼ ਗੁਰਬਾਣੀ ਪਾਠ ਦੀ ਸੰਥਿਆ ਖ਼ੁਦ ਦਿਆ ਕਰਦੇ ਸਨ।

ਪੰਥ ਦੀ ਚੜ੍ਹਦੀ ਕਲਾ ਲਈ ਆਪਣੇ ਨਿੱਤਨੇਮ ਤੋਂ ਇਲਾਵਾ ਇਕ ਪਾਠ 'ਬੇਨਤੀ ਚੌਪਈ' ਦਾ ਨਿਤਾਪ੍ਰਤੀ ਕਰਦੇ ਹੁੰਦੇ ਸਨ ਅਤੇ ਅਜਿਹਾ ਕਰਨ ਲਈ ਨਿਕਟਵਰਤੀ ਗੁਰਸਿੱਖਾਂ ਨੂੰ ਵੀ ਪ੍ਰੇਰਨਾ ਦਿਆ ਕਰਦੇ ਸਨ। ਆਪ ਜੀ ਬਚਨ ਕਰਿਆ ਕਰਦੇ ਸਨ ਕਿ ਆਉਣ ਵਾਲਾ ਸਮਾਂ ਪੰਥ ਲਈ ਬੜਾ ਭਿਆਨਕ ਹੈ। ਆਪ ਜੀ ਨੇ ਪੰਥ ਦੀ ਚੜ੍ਹਦੀ ਕਲਾ ਲਈ, ਆਪਣੇ ਡੇਰੇ ਵਿਚ ਰਹਿੰਦਿਆਂ, ਚਾਲੀ ਚਾਲੀ ਦਿਨ ਦਾ ਕਰੜਾ ਜਪ-ਤਪ ਕਈ ਵਾਰੀ ਕੀਤਾ। ਇਸ ਸਮੇਂ ਕਿਸੇ ਨਾਲ ਬਚਨ ਬਿਲਾਸ ਵੀ ਨਹੀਂ ਕਰਿਆ ਕਰਦੇ ਸਨ, ਬਸ ਆਪਣੀ ਕੁਟੀਆ ਵਿਚ ਹੀ ਸਾਰਾ ਸਮਾਂ ਨਾਮ-ਬਾਣੀ ਵਿਚ ਗੜੂੰਦ ਰਹਿਣਾ।

ਏਸੇ ਪੰਥਕ ਜਜ਼ਬੇ ਅਧੀਨ ਹੀ ਆਪ ਵੱਡੀ ਸੰਖਿਆ ਵਿਚ ਨਿਕਟ-ਵਰਤੀ ਗੁਰਸਿੱਖਾਂ ਨੂੰ ਨਾਲ ਲੈ ਕੇ ਪੰਥ ਵੱਲੋਂ ਅਰੰਭੇ ਧਰਮ-ਯੁੱਧ ਮੋਰਚੇ ਵਿਚ ਸ਼ਾਮਲ ਹੋਏ :

**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥** *(ਪੰਨਾ ੭੬੬)*

ਗੁਰਵਾਕ ਅਨੁਸਾਰ ਜੇਲ੍ਹ ਨੂੰ ਵੀ ਨਾਮ-ਬਾਣੀ ਦੇ ਨਿਰੰਤਰ ਪ੍ਰਵਾਹ ਨਾਲ ਧਰਮਸਾਲ ਜਾ ਬਣਾਇਆ। ਉਸ ਵੇਲੇ ਦਾ ਮੁਖ ਮੰਤਰੀ, ਪੰਜਾਬ, ਆਪ ਜੀ ਦਾ ਸ਼ਰਧਾਲੂ ਸੀ। ਉਸ ਨੇ ਮੋਰਚੇ ਵਿਚ ਸ਼ਾਮਲ ਹੋਣ ਤੋਂ ਬੜਾ ਵਰਜਿਆ, ਪਰ ਆਪ ਜੀ ਸਾਰੇ ਮੂੰਹ-ਮੁਲਾਹਜ਼ੇ ਛੱਡ ਕੇ ਪੰਥਕ ਸਫ਼ ਵਿਚ ਜਾ ਖੜੋਤੇ। ਪੰਥ-ਪਿਆਰ ਤੋੜ ਨਿਭਾਅ ਗਏ, ਭਾਵੇਂ ਇਸ ਲਈ ਉਹਨਾਂ ਨੂੰ ਆਪਣੀ ਸਿਹਤ ਦੀ ਬਲੀ ਦੇਣੀ ਪਈ।

—੬—

ਗੁਰਬਾਣੀ ਦੇ ਮਹਾਵਾਕ

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥** *(ਪੰਨਾ ੧੩੮੪)*

ਆਪ ਜੀ ਉਤੇ ਪੂਰਾ ਢੁਕਦਾ ਸੀ। ਆਪਣੇ ਆਪ ਨੂੰ ਬੜਾ ਲੁਕਾਅ ਦੇ ਰਖਦੇ ਤੇ ਹਰੇਕ ਨੂੰ ਗੁਰੂ ਨਾਲ ਜੋੜਨ ਦਾ ਯਤਨ ਕਰਦੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿਹੜੇ ਗੁਰਸਿੱਖ ਨਾਮ-ਬਾਣੀ ਦੀ ਕਮਾਈ ਕਰਦੇ ਹਨ, ਰਿਧੀਆਂ ਸਿਧੀਆਂ ਉਹਨਾਂ ਦੀਆਂ ਸਦਾ ਪਰਕਰਮਾ ਕਰਦੀਆਂ ਰਹਿੰਦੀਆਂ ਹਨ :

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ**
**ਜੋ ਹਰਿ ਹਿਰਦੈ ਸਦਾ ਵਸਾਇ॥** *(ਪੰਨਾ ੬੪੯)*

ਪਰ ਗੁਰਸਿੱਖਾਂ ਦੀ ਵਡਿਆਈ ਇਸੇ ਵਿਚ ਹੁੰਦੀ ਹੈ ਕਿ ਉਹ ਰਿਧੀਆਂ ਸਿਧੀਆਂ ਵੱਲ ਰਤਾ ਵੀ ਧਿਆਨ ਨਹੀਂ ਕਰਦੇ, ਸੱਜੇ ਖੱਬੇ ਝਾਕਣ ਦੀ ਬਜਾਏ ਵਾਹੋ-ਦਾਹੀ ਨਾਮ ਸਿਮਰਨ ਦੇ ਮਾਰਗ ਤੇ ਚਲਦੇ ਅਗਾਂਹ ਵਧੀ ਜਾਂਦੇ ਹਨ। ਰਿਧੀਆਂ ਸਿਧੀਆਂ ਦੇ ਹੋਛੇ ਚਸਕੇ ਨਾਮ-ਰਸ ਦੇ ਮੁਤਲਾਸ਼ੀਆਂ ਨੂੰ ਭਰਮਾਅ ਨਹੀਂ ਸਕਦੇ।

ਨਾਮ-ਸਿਮਰਨ ਦੀ ਬਰਕਤ ਸਦਕਾ ਮਹਾਂਪੁਰਖਾਂ ਨੂੰ ਵਾਕ-ਸਿੱਧੀ ਸੁਤੇ ਹੀ ਪ੍ਰਾਪਤ ਹੋ ਜਾਂਦੀ ਹੈ, ਪਰ ਉਹ ਇਸ ਨੂੰ ਆਪਣੀ ਵਡਿਆਈ ਲਈ ਬਿਲਕੁਲ ਨਹੀਂ ਵਰਤਦੇ। ਉਹਨਾਂ ਨੂੰ ਆਪਣੀ ਵਡਿਆਈ ਹਰਗਿਜ਼ ਨਹੀਂ ਭਾਉਂਦੀ, ਸਗੋਂ ਉਹ ਤਾਂ ਕਰਤਾ ਪੁਰਖ ਦੀ ਵਡਿਆਈ ਕਰਨ ਕਰਾਉਣ ਦੇ ਮੁਦਈ ਹੁੰਦੇ ਹਨ। ਹਾਂ, ਕਰਤਾ ਪੁਰਖ ਅਜਿਹੇ ਮਰਜੀਵੜੇ ਸੇਵਕਾਂ ਦੀ ਜੈ ਜੈ ਕਾਰ ਜ਼ਰੂਰ ਕਰਾਉਂਦਾ ਹੈ:

**ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ॥**

*(ਪੰਨਾ ੬੫੨)*

—੭—

'ਨਾਮ' ਸਾਰੀਆਂ ਵਡਿਆਈਆਂ ਅਤੇ ਸਾਰੇ ਪਦਾਰਥਾਂ ਦੀ ਨਿਧੀ ਹੈ। ਨਾਮ ਤੋਂ ਜੋ ਮੰਗੀਏ, ਮਿਲਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

**ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ॥**
**ਜਿ ਵਸਤੁ ਮੰਗੀਐ ਸਾਈ ਪਾਈਐ ਜੇ ਨਾਮਿ ਚਿਤੁ ਲਾਈਐ॥**

*(ਪੰਨਾ ੮੫੦)*

ਨਾਮ-ਸਿਮਰਨ ਆਤਮਾ ਦੀ ਖ਼ੁਰਾਕ ਹੈ, ਜਿਸ ਨਾਲ ਆਤਮਾ ਅਰੋਗ ਅਤੇ ਬਲਵਾਨ ਹੁੰਦੀ ਹੈ:

**ਸਿਮਰਿ ਸਿਮਰਿ ਨਾਮੁ ਬਾਰੰਬਾਰ॥**
**ਨਾਨਕ ਜੀਅ ਕਾ ਇਹੈ ਅਧਾਰ॥** *(ਪੰਨਾ ੨੯੫)*

ਬਾਬਾ ਜੀ ਨੇ ਸ੍ਰੀ ਸੁਖਮਨੀ ਸਾਹਿਬ ਦੀ ਪੰਗਤੀ—"ਭੂਖੇ ਕਉ ਦੇਵਤ ਅਧਾਰੁ" ਨੂੰ ਅਧਾਰ ਮੰਨ ਕੇ ਜ਼ਿੰਦਗੀ ਵਿਚ ਵਿਲੱਖਣ ਤਜਰਬਾ ਕੀਤਾ ਕਿ ਨਾਮ-ਸਿਮਰਨ ਸਮੁੱਚੇ ਮਨੁੱਖੀ ਸਰੀਰ ਦੀ ਸੰਪੂਰਨ ਖ਼ੁਰਾਕ ਹੈ। ਪੂਰੇ ਚਾਲ੍ਹੀ ਦਿਨ ਅੰਨ-ਪਾਣੀ ਸੇਵਨ ਕੀਤੇ ਬਗ਼ੈਰ ਚੜ੍ਹਦੀ ਕਲਾ ਵਿਚ ਨਾਮ ਦੇ ਰੰਗਾਂ-ਤਰੰਗਾਂ ਵਿਚ ਬਤੀਤ ਕੀਤੇ। ਇਸ ਪਦਾਰਥਵਾਦੀ ਜੁਗ ਵਿਚ ਕਿਸੇ ਨਾਸਤਕ ਬਿਰਤੀ ਵਾਲੇ ਮਨੁੱਖ ਨੂੰ ਭਾਵੇਂ ਇਹ ਅਨਹੋਣੀ ਗੱਲ ਲੱਗੇ, ਪਰ ਜਿਨ੍ਹਾਂ ਵਡਭਾਗੇ ਜੀਵਾਂ ਨੂੰ ਗੁਰਬਾਣੀ ਉਤੇ ਅਤੇ ਗੁਰਬਾਣੀ ਦੀ ਕਮਾਈ ਕਰਨਹਾਰਿਆਂ ਤੇ ਭਰੋਸਾ ਹੈ, ਉਹਨਾਂ ਲਈ ਇਹ ਕੋਈ ਅਚੰਭੇ ਵਾਲੀ ਗੱਲ ਨਹੀਂ। ਗੁਰਬਾਣੀ ਦਾ ਤ੍ਰੈ-ਕਾਲੀ ਅਟੱਲ ਸੱਚ-ਫੁਰਮਾਨ ਹੈ:

**ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥** *(ਪੰਨਾ ੫੯੩)*

ਜਿਥੇ ਨਾਮ ਤਨ ਮਨ ਲਈ ਤਿਰਫਤਾਸੀ ਭੋਜਨ ਹੈ—ਉਥੇ ਨਾਮ ਇਕ ਪਾਰਸ-ਰਸਾਇਣੀ ਔਸ਼ਧੀ ਵੀ ਹੈ, ਜਿਸ ਨਾਲ ਮਨੁੱਖ ਦੀ ਆਤਮਾ ਵੀ ਅਤੇ ਕਾਇਆਂ ਵੀ ਕੰਚਨ-ਵੰਨੀ ਹੋ ਜਾਂਦੀ ਹੈ। ਬਾਬਾ ਜੀ ਨੇ ਇਹ ਨਾਮ-ਅਉਖਧ

ਅਤੇ ਸੰਗਤ ਦੀ ਅਰਦਾਸ ਦੇ ਤੁਫ਼ੈਲ ਭਾਈ ਅਵਤਾਰ ਸਿੰਘ ਜੀ ਅਤੇ ਭਾਈ ਸ਼ੇਰ ਸਿੰਘ ਜੀ ਦਾ ਸਰੀਰਕ ਅਸਾਧ-ਰੋਗ ਤੋਂ ਛੁਟਕਾਰਾ ਹੋ ਗਿਆ ਅਤੇ ਉਹ ਵੀ ਨਾਮ-ਸਿਮਰਨ ਵਿਚ ਦੂਣ ਸਵਾਏ ਉਤਸ਼ਾਹ ਉਮਾਹ ਨਾਲ ਜੁੱਟ ਪਏ।

ਜੇ ਕਿਸੇ ਨੇ ਉਪ੍ਰੋਕਤ ਸੱਜਣਾਂ ਦੀ ਅਰੋਗਤਾ ਨੂੰ ਬਾਬਾ ਜੀ ਨਾਲ ਜੋੜਨਾ ਚਾਹਿਆ ਤਾਂ ਆਪ ਜੀ ਨੇ ਗੁਰਮੁਖਾਂ ਵਾਲੀ ਹਲੀਮੀ ਅਤੇ ਨਿਮ੍ਰਤਾ ਨਾਲ ਯਥਾਰਥ ਗੁਰਮਤੀ ਸੇਧ ਦਿੰਦੇ ਹੋਏ ਬਚਨ ਕੀਤਾ :

> "ਰਾਜ਼ੀ ਤਾਂ ਸਤਿਗੁਰੂ ਜੀ ਨੇ ਕੀਤਾ ਹੈ, ਮੇਰੇ ਜ਼ਿੰਮੇਂ ਤਾਂ ਉਸ ਨੂੰ ਗੁਰਬਾਣੀ ਸੁਨਾਉਣ ਦੀ ਸੇਵਾ ਲੱਗੀ ਸੀ।"

ਇਸ ਸੰਬੰਧ ਵਿਚ ਇਕ ਹੋਰ ਨੁਕਤਾ ਧਿਆਨ ਦਿੱਤੇ ਜਾਣ ਯੋਗ ਹੈ। ਪੰਜਾਂ ਪਿਆਰਿਆਂ ਵੱਲੋਂ ਲੱਗੀ ਤਨਖ਼ਾਹ ਅਧੀਨ ਦੇਹ-ਅਰੋਗਤਾ ਨਮਿਤ ਗੁਰੂ ਦਰਬਾਰ ਵਿਚ ਝਾੜੂ ਦੇਣ ਸਦਕਾ ਭਾਈ ਸ਼ੇਰ ਸਿੰਘ ਹੋਰਾਂ ਦੇ ਸਰੀਰਕ ਰੋਗ ਨੂੰ ਕੁਝ ਠੱਲ੍ਹ ਪਈ। ਉਸ ਤੋਂ ਉਪ੍ਰੰਤ ਉਸ ਨੂੰ ਸਤਿਗੁਰਾਂ ਵੱਲੋਂ ਸੁਪਨੇ ਵਿਚ ਕਿਸੇ ਵਿਸ਼ੇਸ਼ ਹਕੀਮ ਪਾਸੋਂ ਦਵਾਈ ਲੈਣ ਦੀ ਪ੍ਰੇਰਨਾ ਹੋਈ। ਇਸ ਤਰ੍ਹਾਂ ਸਤਿਗੁਰਾਂ ਨੇ ਦਵਾਈ ਵਿਚ ਆਪਣੀ ਕਲਾ ਪ੍ਰਵੇਸ਼ ਕਰ ਕੇ ਉਸ ਦਾ ਰੋਗ ਪੂਰਨ ਤੌਰ ਤੇ ਨਵਿਰਤ ਕੀਤਾ। ਇਸ ਘਟਨਾ ਤੋਂ ਇਹ ਪ੍ਰੇਰਨਾ ਮਿਲਦੀ ਹੈ ਕਿ ਨਾਮ-ਸਿਮਰਨ ਦੀ ਅਮੋਲਕ ਪੂੰਜੀ ਨੂੰ ਕੇਵਲ ਮਿੱਟੀ ਦੀ ਮੜੋਲੀ[1] ਖ਼ਾਤਰ ਭੰਗ ਦੇ ਭਾੜੇ ਲੁਟਾਉਣ ਦੀ ਬਜਾਏ ਸਾਂਭ ਕੇ ਰੱਖਣਾ ਚਾਹੀਦਾ ਹੈ।

ਨਿਰਸੰਦੇਹ, ਨਾਮ ਦੀ ਕਮਾਈ ਕੀਤਿਆਂ, ਅਥਵਾ ਗੁਰਮਤਿ ਦੇ ਦ੍ਰਿੜ੍ਹਾਏ ਸੰਜਮ ਵਿਚ ਰਹਿਆਂ ਆਧਿ, ਬਿਆਧਿ, ਉਪਾਧਿ ਤਿੰਨਾਂ ਹੀ ਕਿਸਮਾਂ ਦੇ ਰੋਗ ਨੇੜੇ ਨਹੀਂ ਆਉਂਦੇ, ਪਰ ਇਸ ਪੱਖੋਂ ਕਿਸੇ ਨਿਜੀ ਅਣਗਹਿਲੀ ਕਾਰਨ ਜਾਂ ਪੂਰਬਲੇ ਕਰਮਾਂ ਦੇ ਭੁਗਤਾਣ ਵਜੋਂ ਜੇ ਸਰੀਰ ਰੋਗੀ ਹੋ ਜਾਵੇ ਤਾਂ ਵਾਹਿਗੁਰੂ ਦੇ ਓਟ ਆਸਰੇ ਕਿਸੇ ਅਉਸ਼ਧੀ ਦੇ ਵਰਤ ਲੈਣ ਵਿਚ ਕੋਈ ਹਰਜ ਨਹੀਂ। ਪਰ ਇਹ ਸੱਚਾਈ ਸਦਾ ਯਾਦ ਰਹਿਣੀ ਚਾਹੀਦੀ ਹੈ ਕਿ ਦਵਾਈ ਨੇ ਓਦੋਂ ਹੀ ਕਾਰਗਰ ਹੋਣਾ ਹੈ ਜਦੋਂ ਵਾਹਿਗੁਰੂ ਵੱਲੋਂ ਸਿੱਧ ਹੋਈ; ਗੁਰਵਾਕ :

**ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥** *(ਪੰਨਾ ੧੩੬੩)*

ਏਥੇ ਮੈਨੂੰ ਬਾਬਾ ਜੀ ਦੇ ਜੀਵਨ ਦੀ ਇਕ ਘਟਨਾ ਯਾਦ ਆਉਂਦੀ ਹੈ। ਜਦੋਂ ਜੀਵਨ ਦੇ ਅੰਤਲੇ ਪੜਾਅ ਸਮੇਂ ਆਪ ਵਰਿਆਮ ਸਿੰਘ ਨਰਸਿੰਗ ਹੋਮ ਅੰਮ੍ਰਿਤਸਰ ਵਿਚ ਇਲਾਜ ਲਈ ਦਾਖ਼ਲ ਸਨ। ਇਕ ਦਿਨ ਜਦੋਂ ਬਿਮਾਰੀ ਕਾਰਨ ਆਪ ਬਹੁਤੇ ਨਿਢਾਲ ਸਨ ਤਾਂ ਡਾਕਟਰ ਹਰਚਰਨ ਸਿੰਘ ਜੀ ਨੇ ਬੇਨਤੀ ਕੀਤੀ, ਬਾਬਾ ਜੀ! ਆਪ ਅੰਤਰ-ਆਤਮੇ ਕਰਤਾ ਪੁਰਖ ਜੀ ਨਾਲ ਇਕ-ਸੁਰ ਹੋ, ਆਪ ਉਹਨਾਂ ਪਾਸ ਕਿਉਂ ਬੇਨਤੀ ਨਹੀਂ ਕਰਦੇ ਕਿ ਉਹ ਆਪ ਨੂੰ ਅਰੋਗ ਕਰ ਦੇਣ? ਬਾਬਾ ਜੀ ਹੱਸ ਪਏ ਤੇ ਬਚਨ ਕੀਤਾ, ਡਾਕਟਰ ਸਾਹਿਬ! ਇਸ

---

੧. ਸਰੀਰ

ਮਿੱਟੀ ਦੀ ਮੜ੍ਹੋਲੀ, ਜਿਸ ਨੇ ਅੱਜ ਕੱਲ੍ਹ ਢਹਿ-ਢੇਰੀ ਹੋ ਜਾਣਾ ਹੈ, ਦੀ ਖ਼ਾਤਰ ਮੰਗ ਮੰਗਣ ਦਾ ਕੀ ਲਾਭ? ਹੁਣ ਤਾਂ ਮੰਗ ਕੇਵਲ ਇਕੋ ਹੀ ਹੈ ਕਿ ਸਾਸ-ਗਿਰਾਸ ਨਾਮ ਚਿਤ ਆਵੇ ਅਤੇ ਪ੍ਰਭੂ ਵਿਚ ਸਮਾਈ ਹੋਵੇ।

—੮—

ਬਾਬਾ ਜੀ ਨੂੰ ਜੋ ਵੀ ਪ੍ਰਾਪਤੀ ਹੋਈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਏ ਗੁਰ-ਹੁਕਮਾਂ ਦੀ ਕਮਾਈ ਤੋਂ ਹੋਈ, ਇਸ ਲਈ ਆਪ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸ਼ਰਧਾ ਅਥਾਹ ਸੀ। ਕਿਸੇ ਵਿਸ਼ੇਸ਼ ਕੰਮ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰ ਕੇ ਅਤੇ ਸਤਿਗੁਰਾਂ ਦੀ ਹੁਕਮਨਾਮੇ ਦੁਆਰਾ ਆਗਿਆ ਪ੍ਰਾਪਤ ਕਰ ਕੇ ਹੀ ਉਸ ਨੂੰ ਅਰੰਭ ਕਰਦੇ ਹੁੰਦੇ ਸਨ। ਜਦੋਂ ਵੀ ਕਿਸੇ ਪ੍ਰੇਮੀ ਨੇ ਕਿਧਰੇ ਜਾਣ ਲਈ ਸੱਦਾ ਦੇਣਾ, ਆਪ ਜੀ ਦਾ ਹਮੇਸ਼ਾ ਇਹ ਬਚਨ ਹੋਇਆ ਕਰਦਾ ਸੀ, "ਗੁਰਮੁਖ ਜਨੋ! ਜੇ ਗੁਰੂ ਪਾਤਸ਼ਾਹ ਜੀ ਦੀ ਆਗਿਆ ਮਿਲੀ ਤਾਂ ਜ਼ਰੂਰ ਸੰਗਤ ਦੇ ਦਰਸ਼ਨ ਕਰਾਂਗੇ।" ਸੋ ਅਰਦਾਸ ਕਰਨ ਮਗਰੋਂ ਜੇ ਸਤਿਗੁਰਾਂ ਦੀ ਹੁਕਮਨਾਮੇ ਦੁਆਰਾ ਆਗਿਆ ਮਿਲ ਜਾਣੀ ਤਾਂ ਜਾਣ ਲਈ ਹਾਂ ਕਰ ਦੇਣੀ, ਨਹੀਂ ਤਾਂ ਖਿਮਾਂ ਮੰਗ ਲੈਣੀ। ਏਥੋਂ ਤਕ ਕਿ ਨਾਮ-ਅਭਿਆਸ ਕਮਾਈ ਸਮਾਗਮ ਦੀਆਂ ਤਰੀਕਾਂ ਵੀ ਸਤਿਗੁਰਾਂ ਮੂਹਰੇ ਅਰਦਾਸ ਕਰਕੇ ਅਤੇ ਹੁਕਮਨਾਮੇ ਦੁਆਰਾ ਸੇਧ ਲੈ ਕੇ ਹੀ ਨਿਸਚਿਤ ਕਰਿਆ ਕਰਦੇ ਸਨ। ਇੰਜ ਆਪ ਜੀ ਨੇ ਆਪਣੇ ਆਪ ਨੂੰ ਪੂਰਨ ਤੌਰ ਤੇ ਸਤਿਗੁਰਾਂ ਪਾਸ ਸਮਰਪਣ ਕੀਤਾ ਹੋਇਆ ਸੀ।

—੯—

ਬਾਬਾ ਜੀ ਆਪਣੇ ਵਿਚਾਰਾਂ ਪ੍ਰਤੀ ਬੜੇ ਦ੍ਰਿੜ੍ਹ ਸਨ ਪਰ ਇਸ ਦੇ ਬਾਵਜੂਦ ਉਹ ਹਰ ਕਿਸੇ ਦੇ ਵਿਚਾਰਾਂ ਦੀ ਪੂਰੀ ਕਦਰ ਕਰਦੇ ਸਨ ਅਤੇ ਗੁਰਸਿੱਖੀ ਦੇ ਨਾਤੇ ਹਰ ਗੁਰਸਿੱਖ ਨਾਲ ਮੇਲ ਮਿਲਾਪ ਅਤੇ ਗੁਣਾਂ ਦੀ ਸਾਂਝ ਰਖਦੇ ਸਨ। ਇਸ ਸੰਬੰਧ ਵਿਚ ਉਹਨਾਂ ਦੇ ਜੀਵਨ ਦੀ ਇਕ ਮਿਸਾਲ ਗੁਰਸਿੱਖ-ਪਰਵਾਰ ਨੂੰ ਬੜੀ ਨਿਰੋਧੀ ਸੇਧ ਦੇਂਦੀ ਹੈ।

ਦਾਸ ਦੇ ਮਾਤਾ ਜੀ ਚੜ੍ਹਾਈ ਕਰ ਗਏ। ਉਹਨਾਂ ਦੇ ਨਮਿਤ ਸਹਜ ਪਾਠ ਪ੍ਰਾਰੰਭ ਕੀਤਾ ਗਿਆ। ਸਮੂਹ ਗੁਰਸਿੱਖ ਵੀਰਨਾਂ ਨੂੰ ਮਾਤਾ ਜੀ ਦੀ ਅੰਤਮ ਅਰਦਾਸ ਵਿਚ ਸ਼ਾਮਲ ਹੋਣ ਲਈ ਸੱਦਾ-ਪੱਤਰ ਭੇਜੇ ਗਏ। ਦਾਸ ਨੇ ਆਪਣੇ ਪਰਮ ਮਿਤ੍ਰ ਡਾਕਟਰ ਪ੍ਰੀਤਮ ਸਿੰਘ ਜੀ ਦਸੂਹੇ ਵਾਲਿਆਂ ਰਾਹੀਂ ਬਾਬਾ ਜੀ ਦੇ ਚਰਨਾਂ ਵਿਚ ਵੀ ਬੇਨਤੀ ਭੇਜੀ। ਡਾਕਟਰ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਉਹ ਬਾਬਾ ਜੀ ਦੇ ਨੋਟਿਸ ਵਿਚ ਇਹ ਗੱਲ ਸਪਸ਼ਟ ਰੂਪ ਵਿਚ ਲਿਆ ਦੇਣ ਕਿ ਸਹਜ ਪਾਠ ਦਾ ਭੋਗ ਮੁੰਦਾਵਣੀ ਉਤੇ ਹੀ ਪਾਇਆ ਜਾਣਾ ਹੈ। ਡਾਕਟਰ ਪ੍ਰੀਤਮ ਸਿੰਘ ਜੀ ਦਸਦੇ ਸਨ ਕਿ ਜਦੋਂ ਉਹਨਾਂ ਨੇ ਦਾਸ ਦਾ ਬੇਨਤੀ-ਪੱਤਰ

ਅਤੇ ਜ਼ਬਾਨੀ ਸੁਨੇਹਾ ਬਾਬਾ ਜੀ ਨੂੰ ਦਿੱਤਾ ਤਾਂ ਆਪ ਜੀ ਨੇ ਗੰਭੀਰਤਾ ਨਾਲ ਉੱਤਰ ਦਿਤਾ ਕਿ ਸਾਨੂੰ ਗੁਣਾਂ ਦੀ ਸਾਂਝ ਸਾਰੇ ਗੁਰਸਿੱਖ-ਪਰਵਾਰ ਨਾਲ ਰੱਖਣੀ ਬਣਦੀ ਹੈ। ਆਪ ਜੀ, ਮਾਤਾ ਜੀ ਦੀ ਅੰਤਮ ਅਰਦਾਸ ਵਿਚ ਸ਼ਾਮਲ ਹੋਏ ਅਤੇ ਇੰਜ ਦਾਸ ਨੂੰ ਨਿਵਾਜਿਆ। ਇਹ ਹੈ ਆਪ ਜੀ ਦੇ ਸਮੱਗਰ[1] ਗੁਰਸਿੱਖ-ਪਰਵਾਰ ਪ੍ਰਤੀ ਸਨੇਹ ਦੀ ਮਿਸਾਲ ਕਿ ਵਿਚਾਰਾਂ ਦਾ ਕਿਸੇ ਪੱਖੋਂ ਵਖਰੇਵਾਂ[2] ਹੋਣ ਦੇ ਬਾਵਜੂਦ ਸਰਬੱਤ ਗੁਰਸਿੱਖ-ਪਰਵਾਰ ਵਿਚ ਪਰਸਪਰ ਸਹਿਚਾਰ ਦੀ ਭਾਵਨਾ ਕਾਇਮ ਰਹਿਣੀ ਚਾਹੀਦੀ ਹੈ।

ਗੁਰੂ ਪਾਤਸ਼ਾਹ ਜੀ ਨੂੰ ਇਹੀ ਗੱਲ ਭਾਉਂਦੀ ਹੈ ਕਿ ਉਹਨਾਂ ਦਾ ਸਮੱਗਰ ਗੁਰਸਿੱਖ-ਪਰਵਾਰ ਵਿਚਾਰਾਂ ਦਾ ਪਰਸਪਰ ਵਖੇਵਾਂ ਹੋਣ ਦੇ ਬਾਵਜੂਦ ਗੁਰੂ ਅਤੇ ਗੁਰਸਿੱਖੀ ਦੇ ਪਿਆਰ-ਸਤਿਕਾਰ ਵਜੋਂ ਆਪਸ ਵਿਚ ਮਿਲ ਬੈਠੇ ਅਤੇ ਗੁਣਾਂ ਦੀ ਸਾਂਝ ਬਣਾਈ ਰਖੇ।

ਸੋ, ਸਤਿਗੁਰਾਂ ਦੇ ਅਨ੍ਿਨ ਸਿਦਕੀ ਸੰਤ ਬਾਬਾ ਜੀ ਦੇ ਜੀਵਨ ਬਾਰੇ ਪੁਸਤਕ ਲਿਖਣ ਦਾ ਉੱਦਮ ਸ਼ਲਾਘਾ ਯੋਗ ਹੈ।

ਪੁਸਤਕ ਲਿਖੇ ਜਾਣ ਦਾ ਪ੍ਰਯੋਜਨ ਕੇਵਲ ਇਕੋ ਹੈ ਕਿ ਗੁਰਮਤਿ ਦੇ ਗਾਡੀ-ਰਾਹ ਤੇ ਚਲਦਿਆਂ ਗੁਰਸਿੱਖਾਂ ਨੂੰ ਗੁਰੂ ਪਾਤਸ਼ਾਹ ਜੀ ਵੱਲੋਂ ਜੋ ਜੋ ਬਰਕਤਾਂ ਅਤੇ ਬਖ਼ਸ਼ਿਸ਼ਾਂ ਪ੍ਰਾਪਤ ਹੁੰਦੀਆਂ ਹਨ, ਉਹਨਾਂ ਦਾ ਵਰਨਣ ਕਰ ਕੇ ਇਸ ਮਾਰਗ ਦੇ ਪਾਂਧੀਆਂ ਅੰਦਰ ਚਾਓ-ਉਮਾਹੋ ਉਤਪੰਨ ਕੀਤਾ ਜਾਵੇ। ਇਸ ਪੁਸਤਕ ਵਿਚੋਂ ਵਡਿਆਈ ਪ੍ਰਗਟ ਹੁੰਦੀ ਹੈ ਵਾਹਿਗੁਰੂ ਦੀ, ਗੁਰੂ ਦੀ, ਨਾਮ ਦੀ, ਅਤੇ ਇਸ ਦੇ ਨਾਲ ਹੀ ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਤੋਂ ਥਾਪੜਾ ਲੈ ਕੇ ਨਾਮ ਦੀ ਕਮਾਈ ਕੀਤੀ ਅਤੇ ਵਾਹਿਗੁਰੂ ਦੇ ਦਰ ਤੇ ਪ੍ਰਵਾਣ ਪਏ, ਉਹ ਵੀ ਸੁਤੇ ਹੀ ਵਡਿਆਈ ਦੇ ਪਾਤਰ ਹੋ ਨਿਬੜੇ ਹਨ; ਗੁਰਵਾਕ :

**ਸਫਲੁ ਜਨਮੁ ਹਰਿ ਜਨ ਕਾ ਉਪਜਿਆ**
**ਜਿਨਿ ਕੀਨੋ ਸਉਤੁ ਬਿਧਾਤਾ॥** *(ਪੰਨਾ ੫੩੨)*

*ਦਾਸਨ ਦਾਸ :*

**ਜੋਗਿੰਦਰ ਸਿੰਘ**

ਤਲਵਾੜਾ ਅੰਮ੍ਰਿਤਸਰ

29-12-90

1. ਸਮੁੱਚਾ (ਸਾਰਾ)
2. ਬਾਬਾ ਜੀ "ੴ ਤੋਂ ਲੈ ਕੇ ਅਠਾਰਾਂ ਦਸ ਬੀਸ" ਤੱਕ ਪਾਠ ਕਰਕੇ, ਕਰ ਕੇ ਭੋਗ ਪਾਇਆ ਕਰਦੇ ਸਨ ਕਿਉਂਕਿ ਆਪ ਜੀ ਦਾ ਦ੍ਰਿੜ ਨਿਸ਼ਚਾ ਸੀ ਕਿ ੴ ਤੋਂ ਲੈ ਕੇ ਅਠਾਰਹ ਦਸਬੀਸ ਤੱਕ ਗੁਰਬਾਣੀ ਹੈ।

# ਤੇ ਵਿਰਲੇ ਸੰਸਾਰਿ

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥** *(ਪੰਨਾ ੪੮੮)*

ਜੋ ਗੁਰੂ-ਪਿਆਰੇ, ਗੁਰੂ-ਹੁਕਮ ਨੂੰ ਵਜਾਉਣ ਲਈ ਸਮੇਂ-ਸਮੇਂ ਸੰਸਾਰ ਵਿਚ ਗੁਰੂ-ਹੁਕਮ ਅਧੀਨ ਆ ਕੇ ਗੁਰੂ-ਹੁਕਮ ਦੀ ਕਾਰ ਕਰਕੇ ਮੁੜ :

**ਨਾਨਕ ਲੀਨ ਭਇਓ ਗੋਬਿੰਦ ਸਿਉ**
**ਜਿਉ ਪਾਨੀ ਸੰਗਿ ਪਾਨੀ॥** *(ਪੰਨਾ ੬੩੩-੬੩੪)*

ਦੀ ਅਵਸਥਾ ਵਿਚ ਜਾ ਬਿਰਾਜਦੇ ਹਨ।

ਐਸੇ ਮਹਾਂਪੁਰਖਾਂ ਦੀਆਂ ਜੀਵਨੀਆਂ ਅਧਿਆਤਮਕ ਪਾਂਧੀਆਂ ਲਈ ਆਪਣੀ ਮੰਜ਼ਲ ਤੇ ਪੁੱਜਣ ਵਾਸਤੇ ਚਾਨਣ-ਮੁਨਾਰੇ ਦਾ ਕੰਮ ਦਿੰਦੀਆਂ ਹਨ। ਜਿੱਥੇ ਕਿਤੇ ਜਗਿਆਸੂ ਦਾ ਮਨ ਸੰਸਾਰ ਦੇ ਮਾਇਕੀ ਭਵਜਲ ਵਿਚ ਭਟਕਣ ਲਈ ਝੁਕਦਾ ਹੈ, ਉਸ ਸਮੇਂ ਮਹਾਂਪੁਰਖਾਂ ਦੇ ਬਚਨ ਅਤੇ ਉਹਨਾਂ ਦਾ ਜੀਵਨ-ਨਮੂਨਾ ਉਸ ਜਗਿਆਸੂ ਨੂੰ ਗੁਰਮਤਿ-ਗਾਡੀ ਰਸਤੇ ਦੀ ਸੇਧ ਪ੍ਰਦਾਨ ਕਰਦਾ ਹੈ।

ਸੋ ਐਸੇ ਹੀ ਮਹਾਂਪੁਰਖ ਸਨ, ਕਹਿਣੀ-ਕਥਨੀ ਦੇ ਸੂਰੇ, ਬ੍ਰਹਮ-ਗਿਆਨੀ ਸੰਤ ਬਾਬਾ ਹਰਨਾਮ ਸਿੰਘ ਜੀ, ਜਿਨ੍ਹਾਂ ਨੇ ਸੰਸਾਰ ਵਿਚ ਆ ਕੇ :

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥**
*(ਗਉ: ਵਾਰ ੫ ਪੰਨਾ ੩੧੯)*

ਦੀ ਕਾਰ ਨੂੰ ਕੀਤਾ ਅਤੇ ਜਗਿਆਸੂਆਂ ਨੂੰ 'ਅਵਰਹ ਨਾਮ ਜਪਾਵੈ' ਦੇ ਹੁਕਮ ਅਨੁਸਾਰ ਇਸ ਪਾਸੇ ਵੱਲ ਪਰੇਰ ਕੇ ਆਪਣੇ ਫ਼ਰਜ਼ ਦੀ ਪੂਰਤੀ ਕੀਤੀ।

ਉਹਨਾਂ ਦੇ ਪੰਜ-ਭੂਤਕ ਸਰੀਰ ਤਿਆਗਣ ਉਪ੍ਰੰਤ ਲੋੜ ਸੀ, ਉਨ੍ਹਾਂ ਦੇ ਜੀਵਨ ਅਤੇ ਨਿੱਜੀ ਤਜਰਬੇ ਨੂੰ ਸੰਗਤਾਂ ਤਕ ਪਹੁੰਚਾਉਣ ਦੀ। ਸੋ ਇਸ ਉੱਦੇਸ਼ ਦੀ ਪੂਰਤੀ ਲਈ 'ਸੇ ਕਿਨੇਹਿਆ ?' ਪੁਸਤਕ ਰਚੀ ਗਈ ਹੈ। ਜੋ ਕਿ ਗੁਰਮਤਿ-ਪਾਂਧੀਆਂ ਲਈ ਬਹੁਤ ਲਾਭਦਾਇਕ ਸਿੱਧ ਹੋਵੇਗੀ।

*ਦਾਸ :*
**ਸੰਤ ਦੀਦਾਰ ਸਿੰਘ**
ਡੇਰਾ ਸੰਤਗੜ੍ਹ (ਹਰਖੋਵਾਲ), ਜਲੰਧਰ (ਪੰਜਾਬ)

# ਵਿਚਿ ਦੁਨੀਆ ਸੇਵ ਕਮਾਈਐ ॥
# ਤਾ ਦਰਗਹ ਬੈਸਣੁ ਪਾਈਐ ॥

ਸਤਿਗੁਰੂ ਨਾਨਕ ਸਾਹਿਬ ਜੀ ਦੇ ਘਰ ਦਾ ਮੁੱਖ-ਮਿਸ਼ਨ ਸੇਵਾ-ਸਿਮਰਨ ਹੀ ਹੈ। ਗੁਰੂ ਕੀ ਬਾਣੀ ਦਾ ਫ਼ੁਰਮਾਨ ਹੈ:

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥** *(ਸਿਰੀ ਰਾਗੁ ਮ: ੧, ਪੰਨਾ ੨੬)*

ਅਤੇ

**ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥** *(ਗਉੜੀ ਮ: ੫, ਪੰਨਾ ੨੬੩)*

ਸੇਵਾ-ਸਿਮਰਨ ਦੇ ਸਰੂਪ, ਤਤ ਬੇਤੇ, ਸ਼ਾਂਤ ਸਰੂਪ, ਬ੍ਰਹਮ-ਗਿਆਨੀ ਸੰਤ ਬਾਬਾ ਹਰਨਾਮ ਸਿੰਘ ਜੀ (ਰਾਮਪੁਰ ਖੇੜੇ ਵਾਲਿਆਂ) ਨੇ ਗੁਰਸਿੱਖੀ ਦੇ ਦੋਵੇਂ ਪ੍ਰਮੁਖ ਅੰਗਾਂ (ਸੇਵਾ-ਸਿਮਰਨ) ਨੂੰ ਪੂਰਨ ਤੌਰ ਤੇ ਆਪਣੇ ਜੀਵਨ ਵਿਚ ਦ੍ਰਿੜ੍ਹ ਕੀਤਾ। ਸੰਸਾਰ ਵਿਚ ਮਨੁੱਖਤਾ ਦੀ ਸੇਵਾ ਕਰਕੇ ਬਿਅੰਤ ਪਰਉਪਕਾਰ ਕੀਤੇ।

ਸੇਵਾ-ਸਿਮਰਨ ਦੁਆਰਾ ਆਪਣੀ ਆਤਮਾ ਨੂੰ ਪਵਿੱਤ੍ਰ ਕੀਤਾ ਅਤੇ ਬੇਅੰਤ ਲੋਕਾਈ ਨੂੰ ਇਸ ਰਸਤੇ ਉੱਪਰ ਤੋਰ ਕੇ ਸਤਿਗੁਰੂ ਜੀ ਦੇ ਹੁਕਮ ਦੀ ਪੂਰਨ ਕਮਾਈ ਕੀਤੀ।

ਸੋ, ਐਸੇ ਕਰਨੀ-ਪ੍ਰਧਾਨ, ਪਰਉਪਕਾਰੀ ਅਤੇ ਸੇਵਾ-ਸਿਮਰਨ ਦੇ ਸੁਮੇਲ-ਭਰੇ ਜੀਵਨ ਨੂੰ ਸੰਗਤਾਂ ਸਾਹਮਣੇ ਲਿਆਉਣਾ ਅਤੀ ਜ਼ਰੂਰੀ ਸੀ। ਆਪਣੇ ਫ਼ਰਜ਼ ਨੂੰ ਪਛਾਣਦੇ ਹੋਏ ਉਹਨਾਂ ਦੇ ਉਤ੍ਰਾਧਿਕਾਰੀ ਸੰਤ ਬਾਬਾ ਸੇਵਾ ਸਿੰਘ ਜੀ ਨੇ ਮਹਾਂਪੁਰਖਾਂ ਦੇ ਜੀਵਨ, 'ਸੇ ਕਿਨੇਹਿਆ?' ਨਾਮੀ ਗ੍ਰੰਥ ਵਿਚ ਸੰਗਤਾਂ ਦੀ ਭੇਟਾ ਕਰ ਕੇ ਵੱਡਾ ਪਰਉਪਕਾਰ ਕੀਤਾ ਹੈ। ਗੁਰੂ-ਮਹਾਰਾਜ ਮਿਹਰ ਕਰਨ, ਇਸ ਪਵਿੱਤ੍ਰ ਗੁਰਮੁਖ-ਜੀਵਨ ਤੋਂ ਸੰਗਤਾਂ ਆਤਮਿਕ ਸੇਧ ਪ੍ਰਾਪਤ ਕਰ ਕੇ ਗੁਰੂ-ਚਰਨਾਂ ਨਾਲ ਆਪਣੀ ਆਤਮਾ ਦੀ ਸਦੀਵੀ ਗੰਢ ਪਾ ਸਕਣ।

*ਗੁਰੂ ਸੰਗਤ ਦਾ ਦਾਸ :*
**ਮਹੰਤ ਤਾਰਾ ਸਿੰਘ (ਸੇਵਾ-ਪੰਥੀ)**
ਡੇਰਾ ਹਰੀ ਭਗਤਪੁਰਾ
(ਮਿੱਠਾ ਟਿਵਾਣਾ) ਹੁਸ਼ਿਆਰਪੁਰ (ਪੰਜਾਬ)

# ਵਿਰਲੇ ਦਾਸ ਉਦਾਸਾ

ਸ੍ਰੇਸ਼ਟ, ਪਰਉਪਕਾਰੀ ਆਤਮਾ, ਸ੍ਰੀਮਾਨ ਸੰਤ ਬਾਬਾ ਹਰਨਾਮ ਸਿੰਘ ਜੀ ਦੀ ਨਾਮੁ-ਜਪ ਦੁਆਰਾ ਉਸ ਪ੍ਰਭੂ ਵਿਚ ਸਮਾਈ ਹੋ ਚੁੱਕੀ ਸੀ ਅਤੇ ਇਸ ਪਰਉਪਕਾਰ ਦੀ ਮੂਰਤ ਨੇ ਸੰਸਾਰ ਵਿਚ ਵਿਚਰ ਕੇ ਗੁਰੂ ਨਾਨਕ ਪਾਤਸ਼ਾਹ ਦੇ ਮਤ ਨੂੰ ਸੰਪੂਰਨ ਰੂਪ ਵਿਚ ਆਪਣੇ ਜੀਵਨ ਦਾ ਆਧਾਰ ਬਣਾਇਆ ਅਤੇ ਸੰਸਾਰ ਵਿਚ ਪ੍ਰਚਾਰਿਆ।

ਆਪ ਜੀ ਵੈਰਾਗ, ਪਿਆਰ, ਪਰਉਪਕਾਰ ਅਤੇ ਸੰਸਾਰ ਵਿਚ ਵਿਚਰਦੇ ਹੋਏ, ਉਦਾਸੀਨਤਾ ਦੀ ਸਾਖਿਆਤ ਮੂਰਤ ਸਨ। ਆਪ ਜੀ ਦੇ ਜੀਵਨ ਵਿਚ ਮਾਣ ਜਾਂ ਹੰਕਾਰ ਦੀ ਰਤਾ ਵੀ ਲੇਸ ਨਹੀਂ ਸੀ।

*ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ॥*

*(ਸੋਰਠਿ ਮ: ੩, ਪੰਨਾ ੬੩੮)*

ਆਪ ਜੀ ਨੇ ਆਪਣਾ ਆਪਾ ਪੂਰਨ ਤੌਰ ਤੇ ਗੁਰੂ ਨੂੰ ਸਮਰਪਿਤ ਕਰ ਰੱਖਿਆ ਸੀ।

ਪ੍ਰਭੂ ਵਿਚ ਲੀਨਤਾ ਪ੍ਰਾਪਤ ਕਰਨ ਲਈ ਜਗਿਆਸੂ ਨੂੰ ਐਸੇ ਆਤਮ-ਦਰਸੀ, ਬ੍ਰਹਮ-ਬੇਤੇ, ਮਹਾਨ ਪੁਰਖਾਂ ਦੇ ਜੀਵਨ ਨੂੰ ਪੜਚੋਲ ਕੇ ਰਾਹ ਲੱਭਣ ਦੀ ਲੋੜ ਹੁੰਦੀ ਹੈ।

ਇਸੇ ਮੰਤਵ ਦੀ ਪੂਰਤੀ ਲਈ ਸੰਤ ਬਾਬਾ ਹਰਨਾਮ ਸਿੰਘ ਜੀ ਦੀ ਜੀਵਨੀ ਨੂੰ ਵਿਸਥਾਰ ਸਹਿਤ ਸੰਗਤਾਂ ਦੀ ਭੇਟਾ, ਮਹਾਂਪੁਰਖਾਂ ਦੇ ਉਤ੍ਰਾਧਿਕਾਰੀ ਸੰਤ ਸੇਵਾ ਸਿੰਘ ਜੀ ਨੇ ਕਰਨ ਦਾ ਸ੍ਰੇਸ਼ਟ ਉੱਦਮ ਕੀਤਾ ਹੈ।

ਆਸ ਹੈ ਕਿ ਪ੍ਰੇਮੀ-ਜਨ ਇਸ ਗ੍ਰੰਥ ਤੋਂ ਪੂਰਨ ਲਾਹਾ ਪ੍ਰਾਪਤ ਕਰਨਗੇ।

*ਦਾਸ :*

**ਮਹੰਤ ਰਾਮਿੰਦਰ ਦਾਸ**

(ਉਪ-ਪ੍ਰਧਾਨ, ਉਦਾਸੀਨ ਦੁਆਬਾ ਮੰਡਲ)

ਡੇਰਾ ਬਾਬਾ ਚਰਨ ਸ਼ਾਹ

ਬਹਾਦਰਪੁਰ (ਹੁਸ਼ਿਆਰਪੁਰ)

# ਪੂਰਨ ਪੁਰਖ ਨਹੀ ਡੋਲਾਨੇ

"ਸੇ ਕਿਨੇਹਿਆ?" ਵੀਹਵੀਂ ਸਦੀ ਦੇ ਮਹਾਨ ਸੰਤ ਬਾਬਾ ਹਰਨਾਮ ਸਿੰਘ ਜੀ ਦੀ ਬਹੁਤ ਹੀ ਮਸੂਮ ਅਤੇ ਨਿਰਛਲ ਸ਼ੈਲੀ ਵਿਚ ਲਿਖੀ ਇਕ ਐਸੀ ਜੀਵਨ-ਗਾਥਾ ਹੈ, ਜਿਸ ਦੇ ਹਰ ਲਫ਼ਜ਼ ਵਿਚੋਂ ਸਿਦਕ ਦਾ ਕੁਦਰਤੀ ਜਲਵਾ ਨਜ਼ਰ ਪੈਂਦਾ ਹੈ। ਸੰਤ ਜੀ ਨੇ ਨਿਰੰਤਰ ਸਿਮਰਨ, ਇਨਸਾਨੀ ਮੁਹੱਬਤ, ਰਚਨਾਤਮਕ ਸੇਵਾ ਅਤੇ ਪੰਥਕ ਜ਼ਿੰਦਗੀ ਨਾਲ ਪਾਵਨ ਇਕਸੁਰਤਾ ਹਾਸਿਲ ਕਰ ਕੇ ਗੁਰੂ-ਲਿਵ ਦੇ ਉਸ ਉੱਚੇ ਰੁਤਬੇ ਤਕ ਪਹੁੰਚ ਕੀਤੀ, ਜਿਹੜਾ ਕਿਸੇ ਵਿਰਲੇ ਸਿੰਘ ਨੂੰ ਹੀ ਨਸੀਬ ਹੁੰਦਾ ਹੈ। ਸੰਤ ਮਹਾਰਾਜ ਦੇ ਮਹਾਨ ਸੇਵਕ ਸੰਤ ਸੇਵਾ ਸਿੰਘ ਜੀ ਨੇ ਆਪਣੇ ਮਨ ਨੂੰ ਗੁਰਬਾਣੀ ਦੇ ਨਿਰਮਲ ਅਤੇ ਸੰਗੀਤਮਈ ਵਾਤਾਵਰਣ ਵਿਚ ਅਡੋਲ ਸਥਾਪਤ ਕਰਦਿਆਂ ਹੋਇਆਂ ਇਸ ਅਨੂਪਮ ਰਚਨਾ ਨੂੰ ਸਿਰਜਿਆ। ਇਸ ਦੇ ਬਿਆਨ ਵਿਚ ਸਹਿਜ ਅਤੇ ਸਾਦਗੀ ਦੇ ਗੁਣ ਇਸ ਹੱਦ ਤਕ ਪ੍ਰਵੇਸ਼ ਕਰ ਗਏ ਹਨ, ਕਿ ਸੱਚ ਆਪਣੀ ਗਵਾਹੀ ਆਪ ਬਣ ਗਿਆ ਹੈ।

ਸੰਤ ਬਾਬਾ ਹਰਨਾਮ ਸਿੰਘ ਜੀ ਦੇ ਗੁਰਮੁਖ-ਜੀਵਨ ਨੂੰ ਦਾਸ ਨੇ ਅਤਿ ਨੇੜੇ ਤੋਂ ਵੇਖਿਆ ਹੈ। ਉਹਨਾਂ ਨੇ ਅਸਲੀ ਅਰਥਾਂ ਵਿਚ ਮਨ ਨੂੰ ਜਿੱਤਿਆ ਸੀ ਅਤੇ ਜ਼ਿੰਦਗੀ ਦੇ ਹਰ ਅਮਲ, ਹਰ ਛਿਣ ਅਤੇ ਹਰ ਸਪਰਸ਼ ਤੋਂ ਦਵੈਤ ਦੀ ਮਲੀਨ ਬਣਾਵਟ ਨੂੰ ਆਪਣੇ ਆਖ਼ਰੀ ਸਵਾਸ ਲੈਣ ਤਕ ਦੂਰ ਰੱਖਿਆ। "ਸੇ ਕਿਨੇਹਿਆ?" ਦੇ ਮਧੁਰ ਸਾਦਗੀ ਵਿਚ ਬਿਆਨ ਕੀਤੇ ਜੀਵਨ-ਦ੍ਰਿਸ਼ ਫਜਰ ਦੀ ਲਟਕੰਦੜੀ ਪੌਣ ਵਾਂਗ ਰੂਹਾਨੀ ਸੁਆਦ ਨਾਲ ਭਰਪੂਰ ਹਨ, ਅਤੇ ਗੁਰਬਾਣੀ ਦੇ ਗਹਿਰ-ਗੰਭੀਰ ਰਹਸਾਂ ਦੀ ਇਕ ਉੱਜਲ ਤਸਵੀਰ ਖ਼ਾਲਸਾ ਪੰਥ ਦੇ ਸਾਹਮਣੇ ਲਿਆਉਂਦੇ ਹਨ। ਸੰਤ ਲੇਖਕ ਨੇ ਹਰ ਕਿਸਮ ਦੀ ਖ਼ੁਦੀ ਤੋਂ ਉੱਪਰ ਉੱਠ ਕੇ ਅਤੇ ਇਨਸਾਨੀ ਜੀਵਨ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਅਮਰ ਯੋਗਦਾਨ ਨੂੰ ਸਮਝ ਕੇ ਹੀ ਇਸ ਜੀਵਨ-ਗਾਥਾ ਦਾ ਨਿਰਮਾਣ ਕੀਤਾ ਹੈ।

ਵੀਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਸੰਤ ਬਾਬਾ ਅਤਰ ਸਿੰਘ ਜੀ ਨੇ ਮਸਤੂਆਨਾ (ਜ਼ਿਲਾ ਸੰਗਰੂਰ) ਵਿਚ ਆਪਣੀ ਦੈਵੀ ਜੋਤ ਜਗਾ ਕੇ ਮਾਲਵੇ ਦੀ ਰੋਗ-ਗ੍ਰਸੀ ਸਿੱਖੀ ਨੂੰ ਇਕ ਵਾਰ ਮੁੜ ਸਰਸਬਜ਼[1] ਕਰ ਦਿੱਤਾ ਸੀ। ਇਸੇ ਤਰ੍ਹਾਂ

---

1. ਤਾਜ਼ਾ

ਗੁਰਦੁਆਰਾ ਰਾਮਪੁਰ ਖੇੜਾ (ਜ਼ਿਲਾ ਹੁਸ਼ਿਆਰਪੁਰ) ਨੂੰ ਆਪਣੇ ਭਗਤੀ-ਗਿਆਨ ਅਤੇ ਸਿੱਖੀ ਜੀਵਨ ਦੇ ਚਾਨਣ-ਕੇਂਦਰ ਬਣਾ ਕੇ ਸੰਤ ਬਾਬਾ ਹਰਨਾਮ ਸਿੰਘ ਜੀ ਨੇ ਦੇਸ ਦੁਆਬੇ ਨੂੰ ਕਲਗੀਆਂ ਵਾਲੇ ਦੀ ਅਸੀਸ ਦੀ ਕੋਈ ਇਲਾਹੀ ਛੋਹ ਦਿੱਤੀ ਹੈ। ਸੰਤ ਬਾਬਾ ਅਤਰ ਸਿੰਘ ਜੀ ਦੇ ਮਹਾਨ ਸਿੱਖ ਆਦਰਸ਼ਾਂ ਦੀ ਗਵਾਹੀ ਦੇਣ ਲਈ ਉਹਨਾਂ ਦੇ ਵਿਦਵਾਨ ਅਤੇ ਅਨੁਭਵੀ ਪੈਰੋਕਾਰ ਸੰਤ ਤੇਜਾ ਸਿੰਘ ਜੀ ਐਮ.ਏ. (ਡਬਲ) ਮੈਦਾਨ ਵਿਚ ਨਿੱਤਰੇ, ਅਤੇ ਸੰਤਾਂ ਦੇ ਜੀਵਨ-ਪ੍ਰਕਾਸ਼ ਨੂੰ ਇਕ ਸੁੰਦਰ ਗ੍ਰੰਥ ਵਿਚ ਢਾਲਿਆ। ਖ਼ਾਲਸਾ ਪੰਥ ਦੀ ਇਹ ਖ਼ੁਸ਼ਕਿਸਮਤੀ ਹੀ ਸਮਝੋ, ਕਿ ਸੰਤ ਬਾਬਾ ਹਰਨਾਮ ਸਿੰਘ ਜੀ ਦੇ ਸਿੱਖੀ ਲਿਵ ਨਾਲ ਰੰਗੇ ਹੋਏ ਪਾਵਨ ਅਮਲਾਂ ਦੀ ਸੱਚੀ, ਨਿਰ-ਉਚੇਚ ਅਤੇ ਕੁਦਰਤੀ ਗਵਾਹੀ ਦੇਣ ਲਈ ਸੰਤ ਸੇਵਾ ਸਿੰਘ ਜੀ ਸਾਡੇ ਦਰਮਿਆਨ ਮੌਜੂਦ ਹਨ। "ਸੇ ਕਿਨੇਹਿਆ?" ਵਿਚ ਸੱਚਖੰਡ ਵਾਸੀ ਸੰਤ ਜੀ ਦੇ ਬਹੁਤ ਸਾਰੇ ਵਾਸਤਵਿਕ ਅਤੇ ਨਿਰਸੁਆਰਥ ਚਮਤਕਾਰ ਮੈਂ ਕੁਝ ਸਮਾਂ ਪਹਿਲਾਂ ਸ਼ਰਧਾਈ ਸਮਾਧੀ ਵਿਚ ਬੈਠ ਕੇ ਪੜ੍ਹੇ ਸਨ। ਮੇਰਾ ਇਹ ਸਿਦਕ ਹੈ ਕਿ ਸੰਤਾਂ ਦੇ ਮਹਾਨ ਜੀਵਨ ਦੀ ਕੋਮਲਤਾ ਅਤੇ ਪੰਥ ਦੇ ਸਦੀਵੀ ਆਦਰਸ਼ਾਂ ਪ੍ਰਤੀ ਨਿਰਵਿਘਨ ਵਫ਼ਾਦਾਰੀ ਇਹਨਾਂ ਬੇਰਹਿਮ ਸਮਿਆਂ ਥਾਣੀਂ ਗੁਜ਼ਰ ਰਹੀ ਸਾਡੀ ਘਾਇਲ ਕੌਮ ਨੂੰ ਵੱਡਾ ਧਰਵਾਸ ਦੇਵੇਗੀ।

ਸੰਤ ਬਾਬਾ ਹਰਨਾਮ ਸਿੰਘ ਜੀ ਦੇ ਆਖ਼ਰੀ ਜੀਵਨ-ਸਫ਼ਰ ਤੋਂ ਸਿਰਫ਼ ਢਾਈ ਮਹੀਨੇ ਪਹਿਲਾਂ 18 ਅਕਤੂਬਰ, 1982 ਨੂੰ ਮੈਂ ਬਾਬਾ ਜੀ ਦੇ ਉਸ ਇਲਾਹੀ ਚੜ੍ਹਤਲ ਵਾਲੇ ਜਲਾਲ ਨੂੰ ਇਹਨਾਂ ਅੱਖਾਂ ਨਾਲ ਖ਼ੁਦ ਤੱਕਿਆ ਸੀ, ਜਿਸ ਦੇ ਦਰਸ਼ਨ ਕਰਨ ਪਿੱਛੋਂ ਮੈਨੂੰ ਸ਼ਹੀਦਾਂ ਦੇ ਸਿਰਤਾਜ ਦੀ ਇਲਾਹੀ ਰਮਜ਼ ਦੇ ਅਨੁਸਾਰ ਹੀ ਸ੍ਰੀ ਸੁਖਮਨੀ ਸਾਹਿਬ ਦੀ ਇਸ ਤੁਕ ਦਾ ਪੂਰਨ ਅਨੁਭਵ ਹੋ ਗਿਆ :

**ਪੂਰਨ ਪੁਰਖ ਨਹੀ ਡੋਲਾਨੇ॥** *(ਗਉੜੀ ਮ: ੫, ਪੰਨਾ ੨੮੯)*

ਸੰਤ ਸੇਵਾ ਸਿੰਘ ਜੀ ਨੇ ਬਾਬਾ ਜੀ ਦੀ ਇਸ ਅਦੁੱਤੀ ਚੜ੍ਹਤਲ ਦਾ ਜ਼ਿਕਰ "ਧਰਮ-ਯੁਧ ਮੋਰਚੇ 'ਚ ਗ੍ਰਿਫ਼ਤਾਰੀ" ਸਿਰਲੇਖ ਹੇਠ ਆਪਣੇ ਨਿਆਰੇ ਰੰਗ ਵਿਚ ਕੀਤਾ ਹੈ। ਸੰਤਾਂ ਨੇ ਧਰਮ-ਯੁਧ ਮੋਰਚੇ ਵਿਚ ਗ੍ਰਿਫ਼ਤਾਰੀ ਕਿਸੇ ਰਸਮ ਅਧੀਨ ਨਹੀਂ ਸੀ ਦਿੱਤੀ। ਉਹਨਾਂ ਦੀ ਚੜ੍ਹਤਲ ਹਰ ਕਿਸਮ ਦੀ ਮਸਨੂਈ[1] ਰਾਜਨੀਤਕ ਅੰਦਾਜ਼ ਤੋਂ ਪੂਰਨ ਰੂਪ ਵਿਚ ਅਭਿੱਜ ਸੀ। ਉਹਨਾਂ ਦਾ ਸਰੀਰ ਬਹੁਤ ਕਮਜ਼ੋਰ ਸੀ, ਪਰ ਉਹ ਆਪਣੀ ਕਾਰ ਵਿਚ ਐਸੇ ਨਿਰਭੈਅ ਅਤੇ ਵਿਸਮਾਦ-ਜਨਕ ਅੰਦਾਜ਼ ਵਿਚ ਬੈਠੇ ਸਨ, ਜਿਸ ਦੇ ਪਿਛੋਕੜ ਵਿਚ ਸਿੱਖ ਇਤਿਹਾਸ ਦੇ ਸ਼ਹੀਦਾਂ

1. ਬਨਾਵਟੀ
2. ਕਹਾਣੀਆਂ

ਦੀਆਂ ਲੰਮੀਆਂ ਦਾਸਤਾਨਾਂ[੨] ਸਨ। ਉਹ ਕਿਸੇ ਮਾਸੂਮ ਸਹਿਜ ਵਿਚ ਅਡੋਲ ਬੈਠੇ ਸਨ। ਉਸ ਛਿਣ ਨੇ ਉਹਨਾਂ ਦੀ ਸਾਰੀ ਜ਼ਿੰਦਗੀ ਨੂੰ ਹੀ ਇਕ ਰਮਣੀਕ ਲੰਮੀ ਕਵਿਤਾ ਵਿਚ ਤਬਦੀਲ ਕਰ ਦਿੱਤਾ ਸੀ। ਉਹਨਾਂ ਦਾ ਅਨੰਦਮਈ ਚਿਹਰਾ ਇਹ ਪੈਗ਼ਾਮ ਦੇ ਰਿਹਾ ਸੀ, ਕਿ ਧਰਤੀ ਉੱਤੇ ਕੋਈ ਵੀ ਦੁਰਜਨ ਖ਼ਾਲਸਾ ਪੰਥ ਦੀ ਹਸਤੀ ਨੂੰ ਮਿਟਾ ਨਹੀਂ ਸਕੇਗਾ। ਉਹਨਾਂ ਦਾ ਇਹ ਸਫ਼ਰ ਅਸਲ ਵਿਚ ਇਕ ਸ਼ਹਾਦਤ ਹੀ ਸੀ, ਜਿਹੜੀ 4 ਜਨਵਰੀ 1983 ਨੂੰ ਪੂਰਨਤਾ ਦੇ ਰੁਤਬੇ ਤਕ ਪਹੁੰਚੀ।

ਸੰਤ ਸੇਵਾ ਸਿੰਘ ਜੀ ਨੇ ਆਪਣੇ ਰੂਹਾਨੀ ਰਹਿਬਰ ਦੀ ਜ਼ਿੰਦਗੀ ਨੂੰ ਚਿਤ੍ਰਦਿਆਂ ਹੋਇਆਂ ਖ਼ਾਲਸਾ-ਅਮਲ ਨੂੰ ਉਸ ਦੀਆਂ ਸੂਖ਼ਮ ਤੈਹਾਂ ਤਕ ਰੂਪਮਾਨ ਕੀਤਾ ਹੈ। ਵਡਭਾਗੇ ਸਿੰਘ ਇਸ ਨੂੰ ਪੜ੍ਹ ਕੇ ਕਲਗੀਆਂ ਵਾਲੇ ਦੇ ਦੱਸੇ ਰਾਹ ਉੱਤੇ ਤੁਰ ਸਕਣਗੇ।

*ਦਾਸ :*

**ਹਰਿੰਦਰ ਸਿੰਘ ਮਹਿਬੂਬ**

ਪ੍ਰੋਫ਼ੈਸਰ

ਖ਼ਾਲਸਾ ਕਾਲਜ ਗੜ੍ਹਦੀਵਾਲਾ

(ਹੁਸ਼ਿਆਰਪੁਰ)

# ਸੰਤਨ ਕੀ ਮਹਿਮਾ ਕਵਨ ਵਖਾਨਉ ॥
# ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥

*(ਗਉੜੀ ਮ: ੫, ਗੁਆਰੇਰੀ, ਪੰਨਾ ੧੮੧)*

ਮਹਾਂਪੁਰਖ, ਪੂਰਨ ਬ੍ਰਹਮ-ਗਿਆਨੀ ਸੰਤ ਬਾਬਾ ਹਰਨਾਮ ਸਿੰਘ ਜੀ, ਜਿਨ੍ਹਾਂ ਦੀ :

**ਸਚੁ ਕਰਣੀ ਸਚੁ ਤਾ ਕੀ ਰਹਤ ॥**
**ਸਚੁ ਹਿਰਦੈ ਸਤਿ ਮੁਖਿ ਕਹਤ ॥** *(ਗਉੜੀ ਮ: ੫, ਪੰਨਾ ੨੮੩)*

ਸੀ, ਦੇ ਜੀਵਨ ਸੰਬੰਧੀ ਤਾਂ ਕੋਈ ਉਹਨਾਂ ਗਗਨ-ਮੰਡਲਾਂ ਦੀ ਉਡਾਰੀ ਮਾਰਨ ਵਾਲਾ ਅਧਿਆਤਮ-ਦਰਸੀ ਅਤੇ ਇਸ ਸਤਿ-ਮਾਰਗ ਦਾ ਪਾਂਧੀ ਹੀ ਬਿਆਨ ਕਰ ਸਕਦਾ ਹੈ। ਮੈਂ ਤਾਂ ਕੇਵਲ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਨ ਲਈ ਹੀ ਇਹ ਚੰਦ ਸਤਰਾਂ ਸੰਗਤ ਨਾਲ ਸਾਂਝੀਆਂ ਕਰ ਰਿਹਾ ਹਾਂ। ਪੂਰਨ ਬ੍ਰਹਮ-ਗਿਆਨ ਅਤੇ :

**ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥** *(ਪੰਨਾ ੮੯੪)*

ਦੀ ਅਵਸਥਾ ਵਿਚ ਸਾਖਿਆਤ ਪਰਮੇਸ਼ਰ ਨਾਲ ਮਨ ਦੀਆਂ ਗੱਲਾਂ ਕਰਨ ਵਾਲੇ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਤੇ ਪੂਰਨ ਭਰੋਸਾ ਕਰਕੇ "ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ" ਜਾਨਣ ਵਾਲੇ, "ਜੀਅਹੁ ਨਿਰਮਲ, ਬਾਹਰਹੁ ਨਿਰਮਲ", ਪੂਰਨ ਖ਼ਾਲਸਈ ਰਹਿਤ-ਬਿਹਤ ਦੇ ਧਾਰਨੀ, ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਕ ਸਾਹਿਬਾਂ ਦੇ ਦਿੱਤੇ ਉਪਦੇਸ਼ਾਂ ਅਤੇ ਗੁਰਮਤਿ ਅਨੁਸਾਰ ਆਪਣਾ ਜੀਵਨ ਬਤੀਤ ਕਰਦੇ ਹੋਏ "ਆਪਿ ਜਪੈ ਅਵਰਹਿ ਨਾਮੁ ਜਪਾਵੈ" ਦਾ ਪ੍ਰਤੱਖ ਸਰੂਪ, ਬਚਨ ਦੇ ਬਲੀ, ਸੰਤ ਸਰੂਪ ਮਹਾਂਪੁਰਖ ਬਾਬਾ ਜੀ ਦੇ ਸੰਪਰਕ ਵਿਚ ਜੋ ਵੀ ਗੁਰਮੁਖ ਇਕ ਵਾਰ ਆ ਗਿਆ, ਉਹ ਫਿਰ ਨੇੜੇ ਤੋਂ ਨੇੜੇ ਹੀ ਹੁੰਦਾ ਚਲਾ ਗਿਆ। ਕੋਈ ਐਸੀ ਕਸ਼ਿਸ਼ ਅਤੇ ਮਿੱਠੀ ਖਿੱਚ ਉਹਨਾਂ ਦੇ ਜੀਵਨ ਵਿਚ ਸਮੋਈ ਹੋਈ ਸੀ; ਹਰ ਆਏ ਪ੍ਰਾਣੀ ਨਾਲ ਐਸਾ ਪ੍ਰੇਮ-ਭਰਿਆ ਵਰਤਾਉ ਕਰਦੇ ਕਿ ਹਰ ਕੋਈ ਇਹੋ ਮਹਿਸੂਸ ਕਰਦਾ ਕਿ ਮਹਾਂਪੁਰਖ ਮੈਨੂੰ ਹੀ ਸਭ ਤੋਂ ਵੱਧ ਪਿਆਰ ਕਰਦੇ ਹਨ। ਆਪ ਜੀ ਪ੍ਰਭੂ-ਪਿਆਰ ਵਿਚ ਭਿੱਜੇ ਹੋਏ ਸਦਾ ਪਿਆਰ ਹੀ ਲੁਟਾਉਂਦੇ ਰਹਿੰਦੇ ਸਨ। ਆਪ ਜੀ ਦਾ ਸਿੱਖਿਆ ਦੇਣ ਦਾ ਢੰਗ ਬੜਾ ਸਾਦਾ

ਪਰ ਕਮਾਈ ਵਾਲਾ ਅਤੇ ਅਸਰਦਾਰ ਸੀ; ਹੁੰਦਾ ਵੀ ਕਿਉਂ ਨਾ? ਚੂੰਕਿ ਆਪਣੀ ਜ਼ਿੰਦਗੀ ਵਿਚ ਜੋ ਵੀ ਬਚਨ ਆਪਣੇ ਮੁੱਖ ਤੋਂ ਕਿਸੇ ਨੂੰ ਕਿਹਾ, ਪਹਿਲੇ ਆਪਣੀ ਜ਼ਿੰਦਗੀ ਵਿਚ ਪ੍ਰਤਾਅ ਕੇ ਵੇਖਿਆ। ਜਿਵੇਂ ਇਸ ਗ੍ਰੰਥ ਵਿਚ ਇਸ ਘਟਨਾ ਦਾ ਜ਼ਿਕਰ ਹੈ ਕਿ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕਰਦਿਆਂ ਤਕ ਆਈ ਕਿ:

**ਭੂਖੇ ਕਉ ਦੇਵਤ ਅਧਾਰ।** *(ਪੰਨਾ ੨੮੩)*

ਕੀ ਕੇਵਲ ਨਾਮ-ਸਿਮਰਨ ਆਸਰੇ, ਦੁਨਿਆਵੀ ਪਦਾਰਥ ਖਾਧੇ ਤੋਂ ਬਿਨਾਂ ਰਿਹਾ ਜਾ ਸਕਦੈ? ਬਸ! ਇਸੇ ਗੱਲ ਦਾ ਨਿਰਣਾ ਕਰਨ ਲਈ 40 ਦਿਨ ਦਾ ਸਾਧਨ ਰੱਖ ਲਿਆ। 40 ਦਿਨ ਨਾ ਪ੍ਰਸ਼ਾਦਾ ਛਕਿਆ, ਨਾ ਕੋਈ ਹੋਰ ਚੀਜ਼, ਇਥੋਂ ਤਕ ਕਿ ਜਲਪਾਨ ਵੀ ਨਹੀਂ ਕੀਤਾ। ਅੰਦਰ ਬੈਠ ਕੇ ਕੇਵਲ ਪ੍ਰਭੂ-ਪਰਮੇਸ਼ਰ ਦੀ ਬੰਦਗੀ ਹੀ ਕਰਦੇ ਰਹੇ। ਏਥੇ ਮੈਂ ਇਹ ਦੱਸਣਾ ਜ਼ਰੂਰੀ ਸਮਝਾਂਗਾ ਕਿ ਜਦੋਂ ਬਾਬਾ ਜੀ ਇਥੇ ਵੁਲਵਰਹੈਂਪਟਨ (ਇੰਗਲੈਂਡ) ਦਾਸ ਪਾਸ ਆਏ ਸਨ ਤਾਂ ਮੈਂ ਇਸ ਘਟਨਾ ਨੂੰ ਹੋਰ ਸਪਸ਼ਟ ਕਰਨ ਲਈ ਇਕ ਦਿਨ ਬਾਬਾ ਜੀ ਪਾਸੋਂ ਪੁੱਛਿਆ ਕਿ ਬਾਬਾ ਜੀ! ਜਦ ਆਪ ਜੀ ਨੇ 40 ਦਿਨ ਦਾ ਸਾਧਨ ਭੁੱਖਿਆਂ ਰਹਿ ਕੇ ਕੀਤਾ ਸੀ ਓਦੋਂ ਤੁਸੀਂ ਕੁਝ ਵੀ ਨਹੀਂ ਛਕਿਆ? ਬਾਬਾ ਜੀ ਨੇ ਆਖਿਆ ਕਿ ਬਿਲਕੁਲ ਹੀ ਕੁੱਝ ਨਹੀਂ ਛਕਿਆ। ਮੇਰੀ ਹੈਰਾਨੀ ਹੋਰ ਵਧ ਗਈ। ਮੈਂ ਕਿਹਾ ਕਿ ਬਾਬਾ ਜੀ, ਪਾਣੀ ਤਾਂ ਸਰੀਰ ਲਈ ਅਤਿਅੰਤ ਜ਼ਰੂਰੀ ਹੈ। ਕੀ ਪਾਣੀ ਵੀ ਨਹੀਂ ਪੀਤਾ? ਮਹਾਂਪੁਰਖਾਂ ਦਾ ਜਵਾਬ ਸੀ, ਕਿ ਕੁੱਝ ਵੀ ਨਹੀਂ ਪੀਤਾ। ਇਹ ਸੁਣ ਕੇ ਮੈਂ ਚੁੱਪ ਜਿਹਾ ਕਰ ਗਿਆ ਕਿ ਭਲਾ ਪਾਣੀ ਬਗ਼ੈਰ ਮਨੁੱਖ 40 ਦਿਨ ਕਿਵੇਂ ਕੱਢ ਸਕਦਾ ਹੈ? ਮੇਰੀ ਮਾਨਸਿਕ ਅਵਸਥਾ ਨੂੰ ਤਾੜ ਕੇ ਬਾਬਾ ਜੀ ਨੇ ਬਚਨ ਕੀਤਾ ਕਿ ਹਰਬਿੰਦਰ ਸਿੰਘ! ਛਕਦੇ ਤਦ, ਜੇਕਰ ਅੰਦਰੋਂ (ਮਨ 'ਚੋਂ) ਛਕਣ ਲਈ ਕਿਸੇ ਕਿਸਮ ਦੀ ਆਵਾਜ਼ ਆਉਂਦੀ ਜਾਂ ਲੋੜ ਮਹਿਸੂਸ ਹੁੰਦੀ। ਜਦ ਸਰੀਰ ਨੇ ਕਿਸੇ ਤਰ੍ਹਾਂ ਦੀ ਮੰਗ ਹੀ ਨਹੀਂ ਕੀਤੀ ਤਾਂ ਫਿਰ ਛਕਣਾ ਕਿਸ ਵਾਸਤੇ ਸੀ? ਇਥੋਂ ਤਕ ਕਿ ਸਰੀਰ ਨੂੰ ਅਹਾਰ ਨਾ ਦੇਣ ਨਾਲ ਕਿਸੇ ਕਿਸਮ ਦੀ ਕੋਈ ਸਰੀਰਕ ਕਮਜ਼ੋਰੀ ਵੀ ਨਹੀਂ ਮਹਿਸੂਸ ਹੋਈ। ਇਸ ਪੰਕਤੀ ਨੂੰ ਬਿਲਕੁਲ ਪ੍ਰਤੱਖ ਕੀਤਾ ਕਿ ਜਿੱਥੇ ਨਾਮ, ਆਤਮਾ ਦੀ ਖ਼ੁਰਾਕ ਤੇ ਆਧਾਰ ਹੈ—ਉਥੇ :

**ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥**

*(ਵਡਹੰਸ ਵਾਰ ਮ: ੪, ਪੰਨਾ ੫੯੩)*

ਅਨੁਸਾਰ ਸਰੀਰ ਨੂੰ ਵੀ ਆਧਾਰ ਦੇਣ ਦੀ ਸਮਰੱਥਾ ਰੱਖਦਾ ਹੈ।

ਆਪ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਇਤਨਾ ਦ੍ਰਿੜ੍ਹ ਨਿਸਚਾ ਸੀ ਕਿਆਪ ਜੀ ਕਿਹਾ ਕਰਦੇ ਸਨ ਕਿ "ਗੁਰਬਾਣੀ ਦਾ ਇੱਕ-ਇੱਕ ਅੱਖਰ ਸੱਚ ਹੈ, ਅਸੀਂ ਜੋ ਕੁਝ ਵੀ ਪ੍ਰਾਪਤ ਕੀਤਾ ਹੈ ਗੁਰਬਾਣੀ (ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਤੋਂ ਹੀ ਪਾਇਆ ਹੈ।" ਮੈਂ ਆਪਣੇ ਜੀਵਨ 'ਚ ਗੁਰਬਾਣੀ ਨੂੰ

ਸੱਚੀਂ-ਮੁੱਚੀਂ ਅਮਲੀ ਤੌਰ ਤੇ "ਪ੍ਰਤਖ-ਹਰਿ" ਜਾਣ ਕੇ ਪੂਜਦਾ ਅਗਰ ਕੋਈ ਤੱਕਿਆ ਹੈ ਤਾਂ ਉਹ ਬਾਬਾ ਜੀ ਹੀ ਸਨ। ਆਪ ਜੀ ਨੇ ਤੜਕੇ ਉੱਠ ਕੇ (ਵੈਸੇ ਤਾਂ ਸਾਰੀ ਰਾਤ ਹੀ "ਗੁਣ ਗਾਵਤ ਰੈਨ ਬਿਹਾਨੀ" ਵਾਲੀ ਗੱਲ ਸੀ) ਪਹਿਲਾਂ ਸਿਮਰਨ, ਇਸ਼ਨਾਨ, ਫਿਰ ਨਿੱਤਨੇਮ ਅਤੇ ਨਿੱਤਨੇਮ ਤੋਂ ਪਿੱਛੋਂ ਆਪ ਹੱਥੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਸਥਾਨ ਧੋਣਾ, ਝਾੜੂ ਦੇਣਾ (ਹੋਰ ਜਿਸ ਕਿਸੇ ਸਿੰਘ ਨੇ ਸੇਵਾ ਕਰਨੀ ਹੋਵੇ, ਉਸ ਨੂੰ ਵੀ ਨਾਲ ਲੈ ਲੈਣਾ) ਪਾਲਕੀ ਸਾਹਿਬ ਆਪ ਸਾਫ਼ ਕਰਕੇ, ਰੁਮਾਲੇ ਸਜਾ ਕੇ, ਸਤਿਗੁਰੂ ਜੀ ਨੂੰ ਸੀਸ ਤੇ ਲੈ ਕੇ ਆਪ ਪ੍ਰਕਾਸ਼ ਕਰਨਾ। ਰੁਮਾਲਿਆਂ ਨੂੰ ਕਦੇ ਵੀ ਵੱਟ ਨਹੀਂ ਪੈਣ ਦੇਣਾ। ਬਿਰਧ ਅਵਸਥਾ ਵਿਚ ਆਪ ਕੋਲ ਖੜੋ ਕੇ ਸਾਰੀ ਸੇਵਾ ਕਰਵਾਇਆ ਕਰਦੇ ਸਨ। ਹਰ ਕਾਰਜ ਕਰਨ ਤੋਂ ਪਹਿਲੇ ਅਰਦਾਸ ਕਰ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਲੈਣਾ। ਅਗਰ ਆਗਿਆ ਨਾ ਮਿਲੇ ਤਾਂ ਕਿੱਡਾ ਵੀ ਜ਼ਰੂਰੀ ਕੰਮ ਕਿਉਂ ਨਾ ਹੋਵੇ, ਰਹਿਣ ਦੇਣਾ।

ਅਗਰ ਕਿਸੇ ਪ੍ਰੇਮੀ ਨੇ ਕਿਸੇ ਕਾਰਜ ਨੂੰ ਅਰੰਭ ਕਰਨ ਦੀ ਬੇਨਤੀ ਕਰਨੀ ਤਾਂ ਆਪ ਜੀ ਨੇ ਉਸ ਪ੍ਰੇਮੀ ਨੂੰ ਨਾਲ ਲੈ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਜਾ ਹਾਜ਼ਰ ਹੋਣਾ। ਸਾਹਿਬਾਂ ਦਾ ਹੁਕਮਨਾਮਾ ਲੈ ਕੇ ਜੋ ਆਗਿਆ ਸਤਿਗੁਰੂ ਜੀ ਦੀ ਆਉਣੀ, ਉਸ ਨੂੰ ਦੱਸ ਦੇਣੀ। ਕਦੇ ਵੀ ਆਪਾ ਨਹੀਂ ਜਨਾਉਣਾ।

ਹਰ ਕਾਰਜ ਕਰਨ ਲੱਗਿਆਂ ਜਾਂ ਕਿਤੇ ਜਾਣ ਤੋਂ ਪਹਿਲਾਂ ਹਮੇਸ਼ਾ ਸਤਿਗੁਰੂ ਜੀ ਅੱਗੇ ਅਰਦਾਸ ਕਰ ਕੇ ਫਿਰ ਅਰੰਭਤਾ ਕਰਨੀ। ਕਿਸੇ ਵੀ ਵਸਤੂ ਨੂੰ ਛਕਣ ਤੋਂ ਪਹਿਲਾਂ ਸਦਾ ਹੀ ਅਰਦਾਸ ਕਰਦੇ ਸਨ। ਇਥੋਂ ਤਕ ਕਿ ਜਲ ਛਕਣ ਲੱਗਿਆਂ ਵੀ ਪਹਿਲਾਂ :

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥**
**ਨਾਨਕ ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ ਗੁਰਦੇਵ॥**

*(ਸੁਖਮਨੀ ਸਾਹਿਬ, ਪੰਨਾ ੨੬੯)*

ਸਲੋਕ ਪੜ੍ਹ ਕੇ ਬੇਨਤੀ ਕਰਨੀ ਕਿ "ਗ਼ਰੀਬ ਨਿਵਾਜ ਜੀ! ਆਪ ਜੀ ਦੇ ਹਜ਼ੂਰ ਜਲ ਹਾਜ਼ਰ ਹੈ—ਆਪ ਜੀ ਭੋਗ ਲਾਉ, ਸੀਤ ਪ੍ਰਸ਼ਾਦਿ ਆਪਣੇ ਸੇਵਕਾਂ ਨੂੰ ਬਖ਼ਸ਼ੋ" ਫਿਰ ਜਲ ਛਕਿਆ ਕਰਦੇ ਸਨ। ਅਰਦਾਸ ਪ੍ਰਤੀ ਆਪ ਜੀ ਆਖਿਆ ਕਰਦੇ ਸਨ ਕਿ :

**ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ।'**

*(ਪੰਨਾ ੫੧੯)*

ਗੁਰਸਿੱਖ ਆਪਣੇ ਮਨ ਦੀ ਹਰ ਗੱਲ ਅਰਦਾਸ ਰਾਹੀਂ ਸਤਿਗੁਰੂ ਜੀ ਨਾਲ ਸਾਂਝੀ ਕਰੇ। ਅਗਰ ਕੋਈ ਮਹਾਂਬਲੀ, ਕਾਮ, ਕ੍ਰੋਧ, ਲੋਭ, ਮੋਹ ਜਾਂ ਹੰਕਾਰ ਆਦਿਕ ਕਿਸੇ ਮਨੁੱਖ ਤੇ ਹਾਵੀ ਹੋਣ ਦਾ ਜਤਨ ਕਰਨ ਤਾਂ ਗੁਰਸਿੱਖ ਉਸੇ ਵੇਲੇ ਸਤਿਗੁਰੂ

ਜੀ ਅੱਗੇ ਅਰਦਾਸ ਵਿਚ ਜੁੜ ਜਾਏ। ਫਿਰ ਸਤਿਗੁਰੂ ਜੀ ਆਪ ਹੀ ਹੱਥ ਦੇ ਕੇ ਰੱਖ ਲੈਣਗੇ। ਭਰੋਸਾ ਰੱਖ ਕੇ ਜੋਦੜੀ ਕਰਨ ਵਾਲੇ ਗੁਰਸਿੱਖ ਦੀ ਸਤਿਗੁਰੂ ਜੀ ਸਮੇਂ ਸਮੇਂ ਗੁਰਬਾਣੀ ਦੀਆਂ ਤੁਕਾਂ ਰਾਹੀਂ ਮਨ ਨੂੰ ਪ੍ਰੇਰ ਕੇ ਆਪ ਅਗਵਾਈ ਕਰਦੇ ਹਨ।

ਗੁਰਬਾਣੀ ਬਾਰੇ, ਇੱਥੇ (ਇੰਗਲੈਂਡ) ਆਇਆਂ ਪਾਸ ਦਾਸ ਨੇ ਬੇਨਤੀ ਕੀਤੀ ਕਿ ਬਾਬਾ ਜੀ! ਗੁਰਬਾਣੀ ਦੇ ਜਦ ਅਰਥਾਂ ਦੀ ਸਮਝ ਨਹੀਂ ਪੈਂਦੀ ਫਿਰ ਬਾਣੀ ਪੜ੍ਹੀ ਦਾ ਕੀ ਲਾਭ? ਤਦ ਆਖਣ ਲੱਗੇ ਕਿ ਗੁਰਬਾਣੀ ਗੁਰੂ ਹੈ, ਇਹ ਹਨੇਰੇ ਮਨ ਵਿਚ ਪ੍ਰਕਾਸ਼ ਕਰਨ ਦੀ ਸਮਰੱਥਾ ਰੱਖਦੀ ਹੈ। ਮੈਂ ਫਿਰ ਬੇਨਤੀ ਕੀਤੀ ਕਿ ਬਾਬਾ ਜੀ! ਜਦੋਂ ਜੋ ਅਸੀਂ ਮੂੰਹੋਂ ਆਖ ਰਹੇ ਹਾਂ ਉਸਦੇ ਭਾਵ ਦਾ ਹੀ ਪਤਾ ਨਹੀਂ, ਕੀ ਫਿਰ ਵੀ ਪੜ੍ਹਨ ਨਾਲ ਕੋਈ ਲਾਭ ਹੁੰਦਾ ਹੈ? ਤਦ ਆਪ ਜੀ ਦਾ ਬਚਨ ਸੀ ਕਿ ਬਾਣੀ ਪੜ੍ਹਦੇ ਸਮੇਂ ਜੇਕਰ ਅਰਥਾਂ ਦੀ ਸਮਝ ਨਹੀਂ ਵੀ ਪੈਂਦੀ ਤਦ ਵੀ ਅੱਖਰਾਂ ਵਿਚ ਧਿਆਨ ਰੱਖੋ ਅਤੇ ਜਿਹੜੇ ਅੱਖਰ ਤੁਸੀਂ ਮੂੰਹੋਂ ਬੋਲਦੇ ਹੋ, ਉਹ ਧਿਆਨ ਨਾਲ ਕੰਨਾਂ ਰਾਹੀਂ ਸੁਣੋ। ਪਰ ਪੜ੍ਹੋ-ਸੁਣੋ ਅਤਿ ਪਿਆਰ ਨਾਲ, ਫਿਰ ਗੁਰਬਾਣੀ ਦਾ ਧਰਮ ਹੈ ਕਿ ਉਹ ਆਪਣਾ ਬੋਧ ਆਪ ਕਰਵਾ ਦਿੰਦੀ ਹੈ। ਪਿਆਰ ਤੇ ਸ਼ਰਧਾ ਸਹਿਤ, ਕੰਨਾਂ ਨਾਲ ਸੁਣ ਕੇ ਗੁਰਬਾਣੀ ਪੜ੍ਹਨ ਵਾਲੇ ਨੂੰ ਕਿਸੇ ਪ੍ਰਕਾਰ ਦੀ ਵੀ ਕਮੀ ਨਹੀਂ ਰਹਿੰਦੀ।

ਸੰਗਤ ਦਾ, ਆਪ ਜੀ, ਹੱਦੋਂ ਵੱਧ ਸਤਿਕਾਰ ਕਰਿਆ ਕਰਦੇ ਸਨ ਕਿਉਂਕਿ ਆਪ ਜੀ ਕਿਹਾ ਕਰਦੇ ਸਨ ਕਿ :

**ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥** *(ਪੰਨਾ ੯੪)*

ਸੋ ਸੰਗਤ ਦੀ ਸੇਵਾ ਆਪਣੇ ਹੱਥੀਂ ਕਰਨੀ, ਆਪ ਜੀ ਦਾ ਨਿੱਤ-ਕਰਮ ਸੀ। ਲੰਗਰ, ਆਪ ਜੀ ਹਮੇਸ਼ਾ ਪੰਗਤ ਵਿਚ ਬੈਠ ਕੇ, ਸੰਗਤ ਦੇ ਨਾਲ ਦਾ ਹੀ ਛਕਦੇ। ਨਿੱਤਨੇਮ ਵੀ ਸਦਾ ਸੰਗਤ ਵਿਚ ਮਿਲ ਬੈਠ ਕੇ ਹੀ ਕਰਦੇ ਤਾਂ ਜੋ ਸਾਰੇ ਰਲ ਕੇ ਗੁਰਬਾਣੀ ਦਾ ਸੰਗਤੀ ਲਾਹਾ ਲੈ ਸਕਣ। ਆਪ ਜੀ ਦਾ ਕਥਨ ਸੀ ਕਿ ਸੰਗਤੀ ਨਿੱਤਨੇਮ ਦਾ ਇਹ ਲਾਭ ਹੁੰਦਾ ਹੈ ਕਿ :

**ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ।**

*(ਪੰਨਾ ੯੭੬)*

ਇਕ ਤਾਂ ਆਪੂੰ ਤੋਂ ਉੱਚੀ ਅਵਸਥਾ ਵਾਲਿਆਂ ਦੀ ਸੰਗਤ ਵਿਚ ਬੈਠ ਕੇ ਪਾਠ ਕਰਨ ਨਾਲ ਸੁਰਤ ਛੇਤੀ ਉੱਚੀ ਹੁੰਦੀ ਹੈ, ਦੂਸਰੇ ਗੁਰਬਾਣੀ ਉਚਾਰਣ ਵਿਚ ਜੇਕਰ ਕਿਸੇ ਕਿਸਮ ਦੀ ਕੋਈ ਗ਼ਲਤੀ ਹੋਵੇ ਤਦ ਉਸ ਦੀ ਵੀ ਸੁਧਾਈ ਹੋ ਜਾਂਦੀ ਹੈ। ਜੇਕਰ ਕੋਈ ਗੁਰੂ ਪਿਆਰਾ ਆਖਦਾ ਕਿ :

**ਮੈਂ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ॥** *(ਪੰਨਾ ੧੦੯੮)*

ਤਦ ਉਸ ਨੂੰ ਆਪਣੇ ਨਿੱਜੀ ਸਿਮਰਨ ਕਰਦੇ ਸਮੇਂ ਕੋਲ ਬਿਠਾ ਕੇ ਮਨ ਜੋੜਨ

ਦਾ ਤਰੀਕਾ ਦੱਸ-ਦੱਸ, ਆਪ ਨਾਲ ਹੋ ਕੇ ਬੰਦਗੀ ਕਰਵਾਉਣੀ। ਕਈ ਵਾਰ ਪਰਮਾਰਥ ਦੇ ਪਾਂਧੀਆਂ ਦੀ ਪੂਰਨ ਲਗਨ ਨਾ ਵੇਖ ਕੇ ਬਚਨ ਕਰਨਾ ਕਿ "ਜਿੱਥੇ ਦੱਸਣ ਵਾਲਾ ਹੋਵੇ, ਉੱਥੇ ਪੁੱਛਣ ਵਾਲਾ ਨਹੀਂ ਤੇ ਜਿੱਥੇ ਪੁੱਛਣ ਵਾਲਾ ਹੋਵੇ, ਉੱਥੇ ਦੱਸਣ ਵਾਲਾ ਨਹੀਂ ਮਿਲਦਾ" ਤੇ ਜੇ ਕਿਤੇ ਗੁਰੂ-ਕ੍ਰਿਪਾ ਸਦਕਾ ਦੋਹਾਂ ਦਾ ਜੋੜ ਜੁੜ ਜਾਵੇ, ਫਿਰ ਕਿਸੇ ਕਿਸਮ ਦੀ ਘਾਟ ਨਹੀਂ ਰਹਿੰਦੀ। ਸਿਮਰਨ-ਭਜਨ ਦੇ ਸਮੇਂ ਨੂੰ ਛੱਡ, ਬਾਕੀ ਕਿਸੇ ਵੀ ਵਕਤ ਕੋਈ ਵੀ ਗੁਰਮੁਖ ਉਹਨਾਂ ਨੂੰ ਮਿਲ ਸਕਦਾ ਸੀ। ਕੋਈ ਵੀ ਰੋਕ ਨਹੀਂ ਸੀ। ਹਰ ਤਰ੍ਹਾਂ ਦੇ ਲੋੜਵੰਦ ਲਈ ਆਪ ਜੀ ਦਾ ਦਰ ਹਮੇਸ਼ਾ ਖੁਲ੍ਹਾ ਰਹਿੰਦਾ ਸੀ। ਅਜਿਹੇ ਜੀਵਨ ਵਾਲੇ ਸੰਸਾਰ 'ਚ :

**ਹੈਨਿ ਵਿਰਲੇ ਨਾਹੀ ਘਣੇ**।...... *(ਪੰਨਾ ੧੪੧੧)*

ਪਰ ਬੜੀ ਮੁਸ਼ਕਲ ਨਾਲ ਮਿਲਦੇ ਹਨ :

**ਤੂੰ ਨਿਰਵੈਰੁ ਸੰਤ ਤੇਰੇ ਨਿਰਮਲ॥** *(ਪੰਨਾ ੧੦੯)*

ਦੇ ਮਹਾਂਵਾਕ ਅਨੁਸਾਰ ਆਪ ਜੀ ਐਡੇ ਫ਼ਰਾਖ਼-ਦਿਲ ਸਨ ਕਿ ਕਿੱਡੀ ਵੀ ਵੱਡੀ ਗ਼ਲਤੀ ਕਿਸੇ ਸੇਵਾਦਾਰ ਪਾਸੋਂ ਹੋ ਜਾਵੇ, ਜੇ ਉਸ ਨੇ ਇਕ ਵਾਰ ਹੱਥ ਜੋੜ ਕੇ ਆਖ ਦਿੱਤਾ ਕਿ ਬਾਬਾ ਜੀ! ਮੈਥੋਂ ਗ਼ਲਤੀ ਹੋ ਗਈ ਹੈ, ਆਪ ਜੀ ਮੁਆਫ਼ ਕਰ ਦਿਓ, ਅੱਗੋਂ ਲਈ ਅਜਿਹਾ ਨਹੀਂ ਹੋਵੇਗਾ। ਫਿਰ ਕੀ ਮਜਾਲ ਜ਼ਿੰਦਗੀ ਭਰ ਉਸ ਦੀ ਗ਼ਲਤੀ ਨੂੰ ਕਦੇ ਵੀ ਚਿਤਾਰਿਆ ਹੋਵੇ ਜਾਂ ਮਨ ਵਿਚ ਰੱਖਿਆ ਹੋਵੇ। ਉਸੇ ਵੇਲੇ ਹੀ ਸਦਾ ਲਈ ਮੁਆਫ਼ ਕਰ ਦੇਣਾ।

ਕੀਤੇ ਬਚਨ ਅਤੇ ਕਿਸੇ ਨੂੰ ਦਿੱਤੇ ਹੋਏ ਸਮੇਂ ਦੇ ਅਤਿਅੰਤ ਪਾਬੰਦ ਸਨ। ਮੈਨੂੰ ਯਾਦ ਹੈ ਕਿ ਇਕ ਵਾਰ ਰਸੂਲਪੁਰ (ਟਾਂਡਾ ਉੜਮੁੜ ਲਾਗੇ) ਪਾਠ ਦੇ ਭੋਗ ਤੇ ਜਾਣ ਦਾ ਇਕ ਪ੍ਰੇਮੀ ਨਾਲ ਬਚਨ ਕਰ ਦਿੱਤਾ ਕਿ ਅਸੀਂ ਭੋਗ ਸਮੇਂ ਪਹੁੰਚਾਂਗੇ ਪਰ ਜਿਸ ਦਿਨ ਭੋਗ ਪੈਣਾ ਸੀ, ਉਸ ਤੋਂ ਪਹਿਲਾਂ, ਦਿਨ ਅਤੇ ਰਾਤ ਲਗਾਤਾਰ ਮੋਹਲੇਧਾਰ ਬਾਰਸ਼ ਪੈਂਦੀ ਰਹੀ, ਆਉਣ-ਜਾਣ ਦੇ ਸਾਧਨ ਬੰਦ ਹੋ ਗਏ। ਆਪ ਜੀ ਆਖਣ ਲੱਗੇ ਕਿ ਅਸੀਂ ਭੋਗ ਤੇ ਪਹੁੰਚਣ ਦਾ ਬਚਨ ਕੀਤਾ ਹੋਇਆ ਹੈ, ਉਥੇ ਜ਼ਰੂਰ ਪੁੱਜਣਾ ਹੈ। ਸੋ ਤੜਕੇ ਨਿੱਤਨੇਮ ਤੋਂ ਵਿਹਲੇ ਹੋ ਕੇ ਤਿਆਰੀ ਕੀਤੀ ਤੇ ਪੈਦਲ ਤੁਰ ਕੇ ਹੀ ਰਸੂਲਪੁਰ ਪੁੱਜ ਗਏ। ਘਰ ਵਾਲੇ ਮੌਸਮ ਦੀ ਮਜਬੂਰੀ ਵੇਖ ਕੇ ਉਦਾਸ ਸਨ ਕਿ ਮਹਾਂਪੁਰਖਾਂ ਨੇ ਆ ਨਹੀਂ ਸਕਣਾ। ਉਹਨਾਂ ਨੂੰ ਆਪਣੀਆਂ ਅੱਖਾਂ ਤੇ ਯਕੀਨ ਹੀ ਨਾ ਆਵੇ ਜਦੋਂ ਬਾਬਾ ਜੀ ਨੇ ਜਾ ਫ਼ਤਹਿ ਬੁਲਾਈ।

ਇਕ ਹੋਰ ਨਿਯਮ ਜੋ ਆਪ ਜੀ ਨੇ ਜੀਵਨ ਪ੍ਰਯੰਤ ਤੋੜ ਨਿਭਾਇਆ ਕਿ ਆਪ ਜੀ ਕਿਤੇ ਵੀ ਸਫ਼ਰ ਤੇ ਜਾਣ ਸਮੇਂ ਘੱਟੋ ਘੱਟ ਪੰਜ ਪਾਠ ਬੇਨਤੀ ਚੌਪਈ ਦੇ ਕਰ ਕੇ ਅਰਦਾਸ ਕਰਦੇ ਸਨ ਅਤੇ ਹਰ ਰੋਜ਼ ਘੱਟ ਤੋਂ ਘੱਟ ਸਤਾਈ ਪਾਠ

ਬੇਨਤੀ ਚੌਪਈ ਦੇ ਕਰ ਕੇ ਗੁਰੂ ਪੰਥ ਅਤੇ ਗੁਰ-ਅਸਥਾਨਾਂ ਦੀ ਚੜ੍ਹਦੀ ਕਲਾ ਲਈ ਅਰਦਾਸ ਕਰਿਆ ਕਰਦੇ ਸਨ। ਵੈਸੇ ਤਾਂ ਆਪ ਜੀ ਦਾ ਸਮੁੱਚਾ ਜੀਵਨ ਹੀ ਗੁਰੂ ਪੰਥ ਹਿਤ ਸੀ।

ਸ਼ਸਤਰਾਂ ਦਾ ਅਤੇ ਕੇਸਾਂ ਦਾ ਅਦਬ ਆਪ ਜੀ ਬਹੁਤ ਜ਼ਿਆਦਾ ਕਰਿਆ ਕਰਦੇ ਸਨ। ਕੇਸਾਂ ਨੂੰ ਗੁਰੂ ਕੀ ਮੋਹਰ ਜਾਣ ਕੇ ਅਤਿ ਸਤਿਕਾਰ ਕਰਦੇ ਸਨ। ਇਥੋਂ ਤਕ ਕਿ ਕੰਘੇ ਨਾਲ ਸਰੀਰ ਤੋਂ ਅਲੱਗ ਹੋਏ ਰੋਮਾਂ ਦਾ ਵੀ ਆਪ ਜੀ ਸਾਂਭ ਕੇ ਸਸਕਾਰ ਕਰਦੇ ਸਨ।

ਖ਼ੈਰ! ਮਹਾਂਪੁਰਖਾਂ ਦੇ ਜੀਵਨ ਸੰਬੰਧੀ ਗੁਰੂ ਕੀਆਂ ਸੰਗਤਾਂ, ਨਾਮ-ਰਸ ਦੇ ਮੁਤਲਾਸ਼ੀ, ਸੱਚ ਦੇ ਢੂੰਡਾਊ ਸੰਗੀ, ਜਿਨ੍ਹਾਂ ਤਨੋਂ-ਮਨੋਂ ਮਹਾਂਪੁਰਖਾਂ ਦੀ ਸੰਗਤ ਦਾ ਲਾਹਾ ਲਿਆ ਹੈ, ਮੈਥੋਂ ਜ਼ਿਆਦਾ ਜਾਣਦੇ ਹਨ ਚੂੰਕਿ ਮੈਂ ਕੋਈ "ਪ੍ਰਭੁ ਮਿਲਬੇ ਕੀ ਲਾਲਸਾ" ਲੈ ਕੇ ਜਾਂ ਬਿਰਹੋਂ ਦੇ ਬਾਣਾਂ ਦਾ ਵਿੰਨ੍ਹਿਆ ਆਪਣੇ ਪ੍ਰੀਤਮ ਦੀ ਤਲਾਸ਼ ਕਰਨ ਲਈ ਮਹਾਂਪੁਰਖਾਂ ਦੀ ਸੰਗਤ ਵਿਚ ਨਹੀਂ ਸੀ ਆਇਆ। ਮੇਰਾ ਤਾਂ ਕੋਈ ਪੂਰਬਲਾ ਕਰਮ ਹੀ ਏਨਾ ਜ਼ੋਰ ਪਾ ਗਿਆ ਕਿ ਅਜਿਹੇ ਸਤਿਪੁਰਖਾਂ ਦੀ ਸੰਗਤ ਵਿਚ ਮਾਤਾ-ਪਿਤਾ ਜੀ ਨੇ ਲਾ ਦਿੱਤਾ। ਮੈਂ ਭਾਵੇਂ ਅਰਿੰਡ ਬਿਰਤੀ ਨਾਲ ਹੀ ਸੰਗਤ ਕੀਤੀ ਪਰ ਦੂਸਰੇ ਪਾਸੇ ਤਾਂ ਚੰਦਨ ਸੀ। ਚੰਦਨ (ਮਹਾਂਪੁਰਖਾਂ) ਨੇ ਕਦੇ ਆਪਣਾ ਸੁਭਾਉ ਨਾ ਤਿਆਗਿਆ ਤੇ ਗੁਣ-ਅਵਗੁਣ ਵਿਚਾਰੇ ਬਿਨਾਂ ਆਪਣੀ ਮਹਿਕ ਵੰਡ ਦਿੱਤੀ। ਇਹ ਕੋਈ ਮਹਾਂਪੁਰਖਾਂ ਦਾ ਬਖ਼ਸ਼ਿੰਦ ਬਿਰਦ ਸੀ ਜੋ ਮੇਰੇ ਏਥੇ ਇੰਗਲੈਂਡ ਆਉਣ ਪਿਛੋਂ ਜਦ ਪਦਾਰਥਵਾਦੀ ਮੁਲਕ ਵਿਚ ਆ ਕੇ ਸੰਗਤ ਦੀ ਘਾਟ ਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਕਰਨ ਕਰਕੇ ਮਨ ਉਦਾਸ ਸੀ ਤਾਂ ਬਾਬਾ ਜੀ ਦੋ ਵਾਰ ਚੱਲ ਕੇ ਇਥੇ ਮਿਲਣ ਆਏ ਅਤੇ ਆਪਣੀ ਗਲਵੱਕੜੀ ਵਿਚ ਘੁੱਟ ਕੇ ਜਿਵੇਂ ਪਿਆਰ-ਭਰੇ ਬਚਨ ਕਹੇ ਕਿ "ਅਸੀਂ ਸੋਚਿਆ ਕਿ ਕਾਕਾ ਜੀ ਬਹੁਤ ਉਦਾਸ ਹੈ, ਆਪ ਜਾ ਕੇ ਮਿਲ ਆਈਏ" (ਆਪ ਜੀ ਚੰਦ ਮਹੀਨਿਆਂ ਦੇ ਬੱਚੇ ਤੋਂ ਲੈ ਕੇ ਬਿਰਧ ਅਵਸਥਾ ਤਕ ਦੇ ਨੂੰ "ਜੀ" ਆਖ ਕੇ ਹੀ ਬੁਲਾਇਆ ਕਰਦੇ ਸਨ), ਉਹ ਪਿਆਰ ਹੁਣ ਵੀ ਜਦ ਯਾਦ ਆਉਂਦਾ ਹੈ ਤਾਂ ਮਨ ਸੁਆਦ ਨਾਲ ਭਰ ਜਾਂਦਾ ਹੈ। ਜਦੋਂ ਆਪ ਜੀ ਆਖ਼ਰੀ ਵਾਰ ਇੰਗਲੈਂਡ ਆਏ, ਤਦ ਮੈਂ ਕਈ ਸਾਰੇ ਬਚਨ ਜੋ ਅੱਗੇ ਜ਼ਿੰਦਗੀ ਭਰ ਖੁਲ੍ਹ ਕੇ ਬਾਬਾ ਜੀ ਨਾਲ ਨਾ ਕਰ ਸਕਿਆ, ਇਕਾਂਤ ਵਿਚ ਬੈਠ ਕੇ ਕੀਤੇ ਉਪ੍ਰੰਤ ਮਹਾਂਪੁਰਖਾਂ ਨੇ ਬੇਅੰਤ ਬਖ਼ਸ਼ਿਸ਼ਾਂ ਅਤੇ ਪਿਆਰ-ਭਰੀਆਂ ਅਸੀਸਾਂ ਪ੍ਰਦਾਨ ਕੀਤੀਆਂ। ਇਹਨਾਂ ਬਚਨਾਂ ਅਤੇ ਅਸੀਸਾਂ ਦੇ ਭਰੋਸੇ ਕਿ ਮਹਾਂਪੁਰਖ "ਸੂਰਬੀਰ ਬਚਨ ਕੇ ਬਲੀ" ਹੁੰਦੇ ਹਨ ਸੋ ਜ਼ਰੂਰ ਤੋੜ ਨਿਬਾਹੁਣਗੇ। ਸੰਸਾਰੀ ਉਤਰਾਵਾਂ-ਚੜ੍ਹਾਵਾਂ ਨਾਲ ਮਨ ਦੇ ਡੋਲਣ ਸਮੇਂ ਵੀ ਇਹਨਾਂ ਬਚਨਾਂ ਦੇ ਭਰੋਸੇ ਦਾ ਚੱਪੂ ਹੀ ਮੇਰੀ ਜੀਵਨ-ਨਈਆਂ ਨੂੰ ਭੰਵਰਾਂ ਵਿਚੋਂ ਅੱਜ ਤਕ ਕੱਢੀ ਜਾ ਰਿਹਾ ਹੈ।

ਉਹਨਾਂ ਦੇ ਮਹਿਕ-ਭਰੇ ਜੀਵਨ ਵਿਚੋਂ, ਜਿਸ ਨੇ ਵੀ ਦੋ ਘੁੱਟ ਭਰ ਲਏ, ਉਹਨਾਂ ਦੀ ਪ੍ਰੇਮ-ਪ੍ਰੀਤ ਸਦਾ ਲਈ ਗੁਰੂ ਚਰਨਾਂ ਨਾਲ ਲੱਗ ਗਈ। ਅੱਜ ਵੀ ਹਜ਼ਾਰਾਂ, ਲੱਖਾਂ ਦੀ ਗਿਣਤੀ ਵਿਚ ਅੰਮ੍ਰਿਤਧਾਰੀ, ਰਹਿਤ ਵਿਚ ਪ੍ਰਪੱਕ ਤਿਆਰ-ਬਰ-ਤਿਆਰ ਸਿੰਘ-ਸਿੰਘਣੀਆਂ, ਜਿਨ੍ਹਾਂ ਨੂੰ ਮਹਾਂਪੁਰਖਾਂ ਨੇ ਆਪ ਹੱਥੀਂ ਅੰਮ੍ਰਿਤ ਪਾਨ ਕਰਾ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ, ਹਰ ਥਾਂ ਚੜ੍ਹਦੀ-ਕਲਾ ਵਿਚ ਵੇਖੇ ਜਾ ਸਕਦੇ ਹਨ—ਜੋ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ :

**ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ॥**

*(ਪੰਨਾ ੧੨੫)*

ਕੁਦਰਤ ਦੇ ਅਟੱਲ ਨਿਯਮਾਂ ਅਨੁਸਾਰ ਸਰੀਰਕ ਸਾਂਝ ਸਦੀਵੀ ਨਹੀਂ ਰਹਿੰਦੀ। ਸੋ ਗੁਰੂ ਭਾਣੇ ਅਨੁਸਾਰ ਇਹ ਸ੍ਰੇਸ਼ਟ ਆਤਮਾ ਵੀ 4 ਜਨਵਰੀ 1983 ਨੂੰ :

**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ॥** *(ਪੰਨਾ ੬੯੨)*

ਅਨੁਸਾਰ ਅਕਾਲ ਪੁਰਖ ਨਾਲ ਇੱਕ-ਮਿੱਕ ਹੋ ਕੇ ਸਰੀਰਕ ਤੌਰ ਤੇ ਸਦਾ ਲਈ ਅਲੋਪ ਹੋ ਗਈ :

**ਦਾਮਨ ਕਿਸੀ ਕਾ ਹਾਥ ਸੇ ਜਾਤਾ ਰਹਾ—ਮਗਰ,**
**ਏਕ ਰਿਸ਼ਤਾ-ਏ-ਖ਼ਿਆਲ ਹੈ ਜੋ ਟੂਟਤਾ ਨਹੀਂ।**

ਸਰੀਰਾਂ ਦੀ ਸਾਂਝ ਤੇ ਆਸਰਾ ਸਦਾ ਬਣਿਆ ਨਹੀਂ ਰਹਿੰਦਾ ਪਰ ਵਿਚਾਰਾਂ ਦੀ ਰਿਸ਼ਤੇਦਾਰੀ ਤਥਾ ਸਾਂਝ ਕਿਸੇ ਦੀਆਂ ਸਿੱਖਿਆਵਾਂ ਅਤੇ ਬੋਲਾਂ ਰਾਹੀਂ ਸਦੀਵੀ ਬਣੀ ਰਹਿੰਦੀ ਹੈ। ਮਹਾਂਪੁਰਖਾਂ ਪ੍ਰਤੀ ਤਾਂ ਇਹੋ ਹੀ ਕਹਿਣਾ ਬਣਦਾ ਹੈ ਕਿ :

**ਧੰਨੁ ਸੁ ਵੰਸੁ ਧੰਨੁ ਸੁ ਪਿਤਾ, ਧੰਨੁ ਸੁ ਮਾਤਾ ਜਿਨਿ ਜਨ ਜਣੇ॥**
**ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ,**
**ਸੇ ਸਾਚੀ ਦਰਗਹ ਹਰਿ ਜਨ ਬਣੇ॥**

*(ਭੈਰਉ ਮ: ੪, ਪੰਨਾ ੧੧੩੫)*

ਅਖ਼ੀਰ ਵਿਚ ਉਹਨਾਂ ਸਾਰੇ ਗੁਰੂ-ਪਿਆਰਿਆਂ, ਜਿਹੜੇ ਸਤਿਪੁਰਖਾਂ ਦੀ ਸੰਗਤ ਦਾ ਲਾਹਾ ਲੈਂਦੇ ਹੋਏ :

**ਚੰਦਨ ਨਿਕਟਿ ਸਭ ਚੰਦਨੁ ਹੁਈਆ॥** *(ਪੰਨਾ ੮੩੪)*

ਅਨੁਸਾਰ ਪਰਮੇਸ਼ਰ ਜੀ ਨਾਲ ਇੱਕ-ਮਿਕ ਹਨ—ਦੇ ਚਰਨਾਂ ਵਿਚ ਮੇਰੀ ਦੋਇ ਕਰ ਜੋੜ ਬੇਨਤੀ ਹੈ ਕਿ :

**ਦੇਹੁ ਸਜਣ ਅਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ॥**

*(ਪੰਨਾ ੧੨)*

ਅਸੀਸ ਦੇਹੁ ਕਿ ਦਾਸ ਦਾ ਵੀ ਸਿੱਖੀ ਸਿਦਕ, ਭਰੋਸਾ, ਕੇਸਾਂ-ਸਵਾਸਾਂ ਸੰਗ, ਗੁਰੂ ਚਰਨੀਂ ਪਿਆਂ ਓੜ ਨਿਭ ਜਾਏ।

*ਗੁਰੂ ਪਿਆਰਿਆਂ ਦੀਆਂ ਅਸੀਸਾਂ ਅਤੇ*
*ਚਰਨ ਧੂੜੀ ਦਾ ਸਦਾ ਲਈ ਜਾਚਕ :*

ਹਰਬਿੰਦਰ ਸਿੰਘ

**15-10-1990**

**43-PARK HALL ROAD,**

**WOLVERHAMPTON, U.K.**

**Phone: 01902-333914**

# ਆਰੰਭਿਕ ਬੇਨਤੀ

ਪਰਮੇਸ਼ਰ ਬੇਅੰਤ ਹੈ, ਅੰਤ ਦੇ ਦਾਇਰੇ ਵਿਚ ਵਿਚਰਦੇ ਜੀਵਾਂ ਲਈ ਅਨੰਤ ਦੀ ਪੂਰਨ ਸੋਝੀ ਪ੍ਰਾਪਤ ਕਰਨੀ ਅਤਿ ਕਠਿਨ ਹੈ, ਕਿਉਂਕਿ ਅੰਤ ਦੀ ਲਪੇਟ ਵਿਚ ਘਿਰੀ ਸੀਮਤ ਬੁੱਧੀ ਦੀ ਪਹੁੰਚ ਵਿਚ ਓਹ ਅਨੰਤ ਆ ਨਹੀਂ ਸਕਦਾ; ਜਿਸ ਸਦਕਾ ਅੰਤ ਦੇ ਸਾਗਰ ਵਿਚ ਵਿਚਰਦੇ ਸੰਸਾਰੀ ਜੀਵ, ਗ਼ਫ਼ਲਤ ਦੀ ਨੀਂਦ ਵਿਚ ਗ਼ਲਤਾਨ ਹੋ ਕੇ ਅਨੰਤ-ਪ੍ਰਭੂ ਵੱਲੋਂ ਅਵੇਸਲੇ ਹੋ ਜਾਂਦੇ ਹਨ। ਤਦ ਸਮੇਂ-ਸਮੇਂ ਉਹ ਅਨੰਤ-ਸ਼ਕਤੀ ਆਪਣੀ ਸੋਝੀ ਕਰਵਾਉਣ ਲਈ ਅਤੇ ਅੰਤ ਦੇ ਦਾਇਰੇ ਵਿਚ ਭਟਕਦੇ ਜੀਵ ਨੂੰ :

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *(ਪੰਨਾ ੧੨)*

ਦੀ ਯਾਦ ਮੁੜ ਤਾਜ਼ਾ ਕਰਵਾਉਣ ਲਈ 'ਸੰਤ-ਸਰੂਪ' ਰਾਹੀਂ ਇਸ ਭਵਜਲ ਅੰਦਰ ਪ੍ਰਗਟ ਹੋ ਕੇ ਅਨੰਤ-ਮਿਲਾਪ ਦੀ ਤੜਫ਼ ਜੀਵ-ਹਿਰਦੇ ਵਿਚ ਪ੍ਰਜੁਅੱਲਤ ਕਰਦੀ ਹੈ।

ਪ੍ਰਭੂ-ਦਰੋਂ ਵਰੋਸਾਏ ਐਸੇ ਸੰਤ-ਸਰੂਪ ਗੁਰੂ-ਪਿਆਰੇ, ਜੋ ਅਨੰਤੀ ਹੁਕਮ ਵਿਚ ਵਿਚਰਦੇ ਹੋਏ :

**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥**

*(ਪੰਨਾ ੭੪੯)*

ਦੀ ਸ੍ਰੇਸ਼ਟ ਕਾਰ ਕਰ ਕੇ ਮੁੜ ਹੁਕਮੀ-ਅਨੰਤ ਵਿਚ ਹੀ ਸਮਾ ਜਾਂਦੇ ਹਨ, ਦੀ ਜੀਵਨ-ਗਾਥਾ ਲਿਖਣੀ ਅਤਿ-ਕਠਿਨ ਹੈ—ਕਿਉਂਕਿ :

**ਸੰਤਨ ਕੀ ਮਹਿਮਾ ਕਵਨ ਵਖਾਨਉ॥**
**ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥**

*(ਗਉੜੀ ਮ: ੫, ਪੰਨਾ ੧੮੧)*

ਤਕਰੀਬਨ 7-8 ਸਾਲ ਤੋਂ ਹੀ ਕਈ ਵਾਰੀ ਸੰਗਤਾਂ ਨੇ ਬਾਬਾ ਜੀ ਦੀ ਜੀਵਨ-ਗਾਥਾ ਨੂੰ ਪੁਸਤਕ ਰੂਪ ਵਿਚ ਛਾਪਣ ਦੀ ਮੰਗ ਨੂੰ ਬੜੀ ਤੀਬਰਤਾ ਨਾਲ ਦੁਹਰਾਇਆ। ਮਨ ਵਿਚ ਕਈ ਵਾਰ ਉਤਸ਼ਾਹ ਬਣਿਆ ਵੀ ਕਿ ਜੋ ਕੁਝ ਅੱਖੀਂ ਵੇਖਿਆ ਜਾਂ ਜੋ ਮਹਾਂਪੁਰਖਾਂ ਦੇ ਪਵਿੱਤ੍ਰ ਜੀਵਨ ਵਿਚੋਂ ਪ੍ਰੇਰਨਾ ਮਿਲੀ ਜਾਂ ਜੋ ਉਹਨਾਂ ਆਪਣੀ ਰਸਨਾ ਰਾਹੀਂ ਆਪਣਾ ਨਿੱਜੀ ਜੀਵਨ-ਤਜਰਬਾ ਦੱਸਿਆ ਹੈ, ਉਸ ਨੂੰ ਕਲਮ-ਬੰਦ ਕੀਤਾ ਜਾਵੇ, ਪਰ ਮਨ ਫਿਰ ਢੇਰੀ ਢਾਹ ਬੈਠਦਾ ਕਿ ਪੂਰਿਆਂ ਦੀ ਜੀਵਨ-ਗਾਥਾ ਜਾਂ ਉਪਦੇਸ਼ ਲਿਖਣ ਲਈ ਕੋਈ ਉੱਚੀ ਆਤਮਿਕ

ਉਡਾਰੀ ਵਾਲਾ ਜਗਿਆਸੂ ਹੀ ਉੱਦਮ ਕਰ ਕੇ ਕਲਮ ਚੁੱਕ ਸਕਦਾ ਹੈ—ਕਿਉਂਕਿ ਪੂਰਨ-ਜੀਵਨ ਵਾਲਿਆਂ ਦੀ ਗੱਲ ਅਧੂਰਿਆਂ ਪਾਸੋਂ ਸਹੀ ਬਿਆਨ ਨਹੀਂ ਕੀਤੀ ਜਾ ਸਕਦੀ। ਇਸੇ ਸੋਚ ਅਧੀਨ ਕਾਫ਼ੀ ਅਰਸਾ ਲੰਘ ਗਿਆ; ਮਹਾਂਪੁਰਖਾਂ ਦਾ ਜੀਵਨ ਕਲਮ-ਬੰਦ ਨਾ ਹੋ ਸਕਿਆ।

ਸੰਗਤਾਂ ਦੇ ਮੁੜ-ਮੁੜ ਪ੍ਰੇਰਨਾ ਦੇਣ ਉੱਪਰ ਸਤਿਗੁਰੂ ਜੀ ਦੇ ਚਰਨਾਂ ਦਾ ਓਟ-ਆਸਰਾ ਲੈ ਕੇ ਤੇ ਸੰਗਤ ਦਾ ਹੁਕਮ ਮੰਨ, ਮਹਾਂਪੁਰਖਾਂ ਦੀ ਅਸੀਸ ਪ੍ਰਾਪਤ ਕਰਨ ਹਿਤ, ਪੂਰਨ ਬ੍ਰਹਮ-ਗਿਆਨੀ, ਬ੍ਰਹਮ ਬੇਤਾ, ਸੰਤ ਸਿਪਾਹੀ, ਪੂਰਨ ਗੁਰਸਿੱਖ ਸੰਤ ਬਾਬਾ ਹਰਨਾਮ ਸਿੰਘ ਜੀ ਦਾ ਸੰਖੇਪ ਜੀਵਨ ਲਿਖਣ ਲਈ ਉੱਦਮ ਅਰੰਭ ਕੀਤਾ।

ਮਹਾਂਪੁਰਖਾਂ ਦੀ ਇਸ ਜੀਵਨੀ ਦਾ ਆਧਾਰ ਮੂਲ-ਰੂਪ ਵਿਚ ਉਹ ਕੈਸਟ ਹੈ, ਜਿਸ ਵਿਚ ਉਹਨਾਂ ਕ੍ਰਿਪਾ ਕਰ ਕੇ ਆਪਣੇ ਜੀਵਨ-ਬ੍ਰਿਤਾਂਤ (ਜੋ ਉਹਨਾਂ ਨੂੰ ਲੰਬੇਰੇ ਸਮੇਂ ਪਿਛੋਂ ਯਾਦ ਰਹੇ) 1970 ਈ: ਵਿਚ ਰਿਕਾਰਡ ਕਰਵਾਏ ਸਨ। ਦੂਸਰੇ, ਗੁਰੂ-ਮੇਹਰ ਸਦਕਾ ਦਾਸ ਨੂੰ ਲਗਾਤਾਰ 35 ਸਾਲ ਮਹਾਂਪੁਰਖਾਂ ਦੀ ਸ੍ਰੇਸ਼ਟ ਸੰਗਤ ਉਹਨਾਂ ਦੇ ਆਖ਼ਰੀ ਸਮੇਂ ਤਕ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਇਸ ਲੰਬੇਰੇ ਸਮੇਂ ਵਿਚ ਜੋ-ਜੋ ਬਚਨ ਦਾਸ ਨਾਲ ਹੋਏ ਜਾਂ ਜੋ ਕੁਝ ਅੱਖੀਂ ਵੇਖਿਆ ਜਾਂ ਹੱਡੀਂ ਵਰਤਿਆ ਕੇਵਲ ਉਹਨਾਂ ਨੂੰ ਹੀ ਲਿਖਣ ਦਾ ਸੰਕੋਚਵਾਂ ਯਤਨ ਕੀਤਾ ਹੈ। ਤੀਸਰੇ, ਕੁੱਝ ਇਕ ਉਹ ਜਗਿਆਸੂ, ਜਿਨ੍ਹਾਂ ਨੂੰ ਸਮੇਂ-ਸਮੇਂ ਬਾਬਾ ਜੀ ਦੀ ਪਾਰਸ-ਸੰਗਤ ਵਿਚੋਂ ਆਤਮਿਕ ਤੇ ਸਰੀਰਕ ਅਰੋਗਤਾ ਮਿਲੀ, ਉਹਨਾਂ ਤੋਂ ਜਾਣਕਾਰੀ ਪ੍ਰਾਪਤ ਕਰਕੇ ਲੇਖਣ ਰੂਪ ਦਿੱਤਾ ਗਿਆ ਹੈ। ਇਸ ਸਾਰੀ ਪੁਸਤਕ ਵਿਚ ਕੇਵਲ ਉਹ ਘਟਨਾਵਾਂ ਹੀ ਲਿਖਤੀ ਰੂਪ ਵਿਚ ਲਿਆਂਦੀਆਂ ਹਨ, ਜਿਨ੍ਹਾਂ ਤੋਂ ਕੋਈ 'ਗੁਰਮਤਿ-ਸੇਧ' ਪ੍ਰਾਪਤ ਹੋ ਸਕੇ ਅਤੇ ਗੁਰਮਤਿ-ਪੰਧ ਉਪਰ ਤੁਰਨ ਵਿਚ ਸਹਾਇਤਾ ਮਿਲ ਸਕੇ। ਬਾਕੀ ਜੀਵਨ ਨੂੰ ਲਿਖਤੀ ਰੂਪ ਦੇਣ ਤੋਂ ਸੰਕੋਚ ਕੀਤਾ ਗਿਆ ਹੈ—ਕਿਉਂਕਿ ਮਾਇਕੀ-ਯੁੱਗ ਚੱਲ ਰਿਹਾ ਹੈ, ਇਸ ਵਿਚ ਪਰਮਾਰਥ ਦੀ ਗੱਲ ਪੜ੍ਹਨ-ਸੁਣਨ ਲਈ ਜੀਵ ਪਾਸ ਸਮਾਂ ਹੀ ਨਹੀਂ ਹੈ, ਜੇ ਹੈ ਤਾਂ ਬਹੁਤ ਘੱਟ। ਸੋ ਇਸੇ ਕਰਕੇ ਹੀ ਸਾਰੇ ਵਿਸਥਾਰ ਨੂੰ ਸੰਕੋਚਿਆ ਗਿਆ ਹੈ।

ਇਸ ਲਿਖੇ ਗੁਰਮੁਖ-ਜੀਵਨ ਤੋਂ ਜੇ ਕੋਈ ਪ੍ਰਾਣੀ ਸੱਚੀ-ਸੁੱਚੀ ਸੇਧ ਲੈ ਕੇ ਪ੍ਰਭੂ-ਚਰਨਾਂ ਨਾਲ ਜੁੜ ਜਾਵੇ ਤਾਂ ਦਾਸ ਇਸ ਪੁਰਸ਼ਾਰਥ ਨੂੰ ਸਫਲ ਸਮਝੇਗਾ।

ਮਹਾਂਪੁਰਖਾਂ ਦਾ ਜੀਵਨ ਨਿਰੋਲ ਗੁਰਮੁਖ ਜੀਵਨ ਸੀ, ਉਹਨਾਂ ਦੇ ਜੀਵਨ ਵਿਚ ਰੰਚਕ-ਮਾਤਰ ਵੀ ਆਪਣੀ ਮਤ ਦੀ ਲੇਸ ਨਹੀਂ ਸੀ। ਜੋ ਕੁਝ ਗੁਰਮਤਿ ਅਨੁਸਾਰ ਲਿਖਿਆ ਗਿਆ ਹੈ, ਉਹ ਹੀ ਮਹਾਂਪੁਰਖਾਂ ਦਾ ਅਸਲੀ ਜੀਵਨ ਹੈ। ਜੇ ਕਿਤੇ ਕੋਈ ਗੁਰਮਤਿ ਦੇ ਆਸ਼ੇ ਤੋਂ ਦੂਰ ਦੀ ਗੱਲ ਲਿਖੀ ਗਈ ਹੋਵੇ ਤਾਂ ਉਸਨੂੰ ਦਾਸ ਦੀ ਨਿੱਜੀ ਭੁੱਲ ਜਾਣ ਕੇ ਖ਼ਿਮਾਂ ਕਰਨਾ ਤੇ ਸੁਝਾਵ ਲਿਖ ਭੇਜਣ

ਦੀ ਕ੍ਰਿਪਾ ਕਰਨੀ ਜੀ। ਜੇਕਰ ਕਿਸੇ ਪ੍ਰੇਮੀ ਪਾਸ ਮਹਾਂਪੁਰਖਾਂ ਦੇ ਜੀਵਨ ਸੰਬੰਧੀ ਕੋਈ ਹੱਡ-ਬੀਤੀ ਘਟਨਾ ਜਾਂ ਕੋਈ ਹੋਰ ਜਾਣਕਾਰੀ ਹੋਵੇ (ਜਿਸ ਤੋਂ ਗੁਰਮਤਿ ਸੇਧ ਪ੍ਰਾਪਤ ਹੁੰਦੀ ਹੋਵੇ) ਤਾਂ ਦੱਸਣ ਜਾਂ ਲਿਖ ਭੇਜਣ ਦੀ ਕ੍ਰਿਪਾਲਤਾ ਕਰਨੀ ਜੀ ਜਿਸ ਨੂੰ ਅਗਲੀ ਐਡੀਸ਼ਨ ਵਿਚ ਵਿਚਾਰ ਕੇ ਛਾਪਣ ਦਾ ਯਤਨ ਕੀਤਾ ਜਾਵੇਗਾ।

*ਗੁਰੂ-ਸੰਗਤ ਦਾ ਦਾਸ :*
**ਸੇਵਾ ਸਿੰਘ (ਸੰਤ)**
ਗੁਰਦੁਆਰਾ ਰਾਮਪੁਰ ਖੇੜਾ
ਡਾ: ਗੜ੍ਹਦੀਵਾਲਾ,
ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)

# ਰਿਣੀ ਹਾਂ :

ਸਭ ਤੋਂ ਪਹਿਲੇ, ਸ੍ਰੀ ਅਕਾਲ ਪੁਰਖ ਜੀ ਤੇ ਸਤਿਗੁਰੂ ਜੀ ਦਾ ਰਿਣੀ ਹਾਂ, ਜਿਨ੍ਹਾਂ ਨੇ ਆਪ ਉੱਦਮ ਅਤੇ ਬਲ ਦੇ ਕੇ ਇਸ ਕਾਰਜ ਨੂੰ ਸਿਰੇ ਚੜ੍ਹਵਾਇਆ ਹੈ।

ਦੂਸਰੇ, ਓਸ ਮਹਾਨ ਆਤਮਾ ਦਾ, ਜਿਸ ਨੇ ਸੰਸਾਰ ਵਿਚ ਵਿਚਰ ਕਰ ਕੇ, ਗੁਰੂ ਹੁਕਮ ਨੂੰ ਕਮਾ, ਗੁਰਸਿੱਖੀ ਨੂੰ ਆਪਣੇ ਜੀਵਨ ਦਾ ਜੀਵਨ-ਆਧਾਰ ਬਣਾ ਕੇ, ਉਸ ਦੀ ਕਮਾਈ ਆਖ਼ਰੀ ਸਵਾਸਾਂ ਤਕ ਪੂਰਨ ਉਤਸ਼ਾਹ ਸਹਿਤ ਕੀਤੀ ਅਤੇ:

**ਗੁਰਸਿਖ ਮੀਤ ਚਲਹੁ ਗੁਰ ਚਾਲੀ॥** *(ਧਨਾਸਰੀ ਮ: ੪ ਪੰਨਾ ੬੬੭)*

ਦੇ ਪੂਰਨੇ ਵਾਹੇ।

ਤੀਸਰੇ, ਹੇਠ ਲਿਖੇ ਉਹਨਾਂ ਗੁਰਮੁਖ-ਪ੍ਰੇਮੀਆਂ ਦਾ ਵੀ ਦਾਸ ਤਹਿ ਦਿਲੋਂ ਰਿਣੀ ਹੈ, ਜਿਨ੍ਹਾਂ ਨੇ ਮਹਾਂਪੁਰਖਾਂ ਦੇ ਜੀਵਨ ਨੂੰ ਮੋਖ-ਰਹਿਤ ਸੰਗਤਾਂ ਤਕ ਪਹੁੰਚਾਉਣ ਲਈ ਆਪਣੀ ਕਮਾਈ ਨੂੰ ਸਫ਼ਲ ਕਰ ਕੇ ਇਸ ਗ੍ਰੰਥ ਦੀ ਛਪਾਈ ਵਿਚ ਮਾਇਕ ਹਿੱਸਾ ਪਾਇਆ:

1. ਸ: ਹਰਬਿੰਦਰ ਸਿੰਘ
   ਬੀਬੀ ਪ੍ਰਭਜੋਤ ਕੌਰ
   43-Park Hall Road
   Wolverhampton (U.K.)
2. ਸ: ਪਿਆਰਾ ਸਿੰਘ
   ਸ: ਹਰਭਜਨ ਸਿੰਘ
   ਸ: ਸੁਰਿੰਦਰਪਾਲ ਸਿੰਘ
   Leicester (U.K.)
3. ਸ: ਨਰਿੰਦਰ ਸਿੰਘ ਸੰਧਰ (U.K.)

ਚੌਥੇ, ਗਿ: ਸਾਹਿਬ ਸਿੰਘ ਜੀ ਸ਼ਾਹਬਾਦ ਮਾਰਕੰਡੇ ਵਾਲਿਆਂ ਦਾ, ਜਿਨ੍ਹਾਂ ਨੇ ਆਪਣੇ ਰੁਝੇਵਿਆਂ-ਭਰੇ ਕੀਮਤੀ ਵਕਤ ਵਿਚੋਂ ਸਮਾਂ ਕੱਢ ਕੇ, ਆਪਣੇ ਵਡਮੁੱਲੇ ਸੁਝਾਉ ਦੇ ਕੇ, ਗੁਰਬਾਣੀ ਦੀਆਂ ਪੰਕਤੀਆਂ ਨੂੰ ਸੋਧ ਕੇ, ਇਸ ਗ੍ਰੰਥ ਨੂੰ ਅੰਤਿਮ ਰੂਪ ਦੇਣ ਲਈ ਸਹਿਯੋਗ ਦਿੱਤਾ।

ਪੰਜਵੇਂ, ਦਾਸ ਆਪਣੇ ਭੁਝੰਗੀ ਭੁਪਿੰਦਰ ਸਿੰਘ ਦਾ, ਜਿਸ ਨੂੰ ਮਹਾਂਪੁਰਖਾਂ ਦੀ ਪਿਆਰ-ਭਰੀ ਗੋਦ ਦਾ ਨਿਰੰਤਰ 14 ਸਾਲ ਅਨੰਦ ਮਾਨਣ ਦਾ ਸੁਭਾਗ ਪ੍ਰਾਪਤ ਹੋਇਆ, ਨੇ ਆਪਣੇ ਫ਼ਰਜ਼ ਨੂੰ ਪਛਾਣ ਕੇ ਦਾਸ ਵੱਲੋਂ ਲਿਖੇ ਇਸ ਸਾਰੇ ਗ੍ਰੰਥ ਦਾ ਖਰੜਾ ਆਪਣੇ ਹੱਥੀਂ ਸੋਧ ਕੇ ਦੁਬਾਰਾ ਲਿਖਣ ਅਤੇ ਹੱਥ-ਲਿਖਤ ਖਰੜੇ ਨੂੰ ਅੰਤਿਮ ਤਰਤੀਬ ਦੇਣ ਦੀ ਸੇਵਾ ਬੜੇ ਪ੍ਰੇਮ ਅਤੇ ਉਤਸ਼ਾਹ ਸਹਿਤ ਕੀਤੀ।

ਛੇਵੇਂ, ਗਿ: ਸੋਹਣ ਸਿੰਘ ਜੀ, ਹਰਦਾਸ ਪ੍ਰਿੰਟਿੰਗ ਪ੍ਰੈੱਸ ਅੰਮ੍ਰਿਤਸਰ ਵਾਲਿਆਂ ਦਾ ਵੀ ਦਾਸ ਬਹੁਤ ਰਿਣੀ ਹੈ, ਜਿਨ੍ਹਾਂ ਨੇ ਬੜੀ ਲਗਨ ਨਾਲ ਇਸ ਹੱਥ-ਲਿਖਤ ਖਰੜੇ ਨੂੰ ਸੁੰਦਰ ਪੁਸਤਕ ਦਾ ਰੂਪ ਦਿੱਤਾ ਹੈ।

ਅਖ਼ੀਰ ਵਿਚ ਦਾਸ ਉਹਨਾਂ ਸਮੂੰਹ ਗੁਰਮੁਖ-ਪਿਆਰਿਆਂ ਦਾ, ਜਿਨ੍ਹਾਂ ਨੇ ਤਨ-ਮਨ-ਧਨ ਨਾਲ ਇਸ ਗ੍ਰੰਥ ਦੀ ਸੰਪੂਰਨਤਾ ਕਰਨ ਵਿਚ ਹਿੱਸਾ ਪਾਇਆ ਹੈ, ਤਹਿ ਦਿਲੋਂ ਸ਼ੁਕਰ-ਗੁਜ਼ਾਰ ਹੈ ਅਤੇ ਗੁਰੂ-ਚਰਨਾਂ ਵਿਚ ਅਰਦਾਸ ਹੈ ਕਿ ਸਤਿਗੁਰੂ ਜੀ! ਸਮੂਹ ਪਿਆਰਿਆਂ ਦੀ ਯਥਾ-ਸ਼ਕਤਿ ਕੀਤੀ ਹੋਈ ਸੇਵਾ ਦਰ-ਪ੍ਰਵਾਨ ਕਰਨ ਅਤੇ ਗੁਰਸਿੱਖੀ ਜੀਵਨ, ਨਾਮ ਦੀ ਦਾਤ ਅਤੇ ਸਦਾ ਚੜ੍ਹਦੀ ਕਲਾ ਦੀ ਬਖ਼ਸ਼ਿਸ਼ ਕਰਨ।

*ਗੁਰੂ ਪੰਥ ਦਾ ਦਾਸ :*

**ਸੇਵਾ ਸਿੰਘ (ਸੰਤ)**
ਗੁਰਦੁਆਰਾ ਰਾਮਪੁਰ ਖੇੜਾ
ਡਾ: ਗੜ੍ਹਦੀਵਾਲਾ,
ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)
ਫੋਨ : 01886-260334

2 ਜਨਵਰੀ, 1991

# 'ਸੇ ਕਿਨੇਹਿਆ' ਬਾਰੇ ਕੁਝ ਸ਼ਬਦ

## ਸੇ ਕਿਨੇਹਿਆ?

"ਸੇ ਕਿਨੇਹਿਆ?" ਦੀ ਇਹ ਇਲਾਹੀ ਪੁਸਤਕ (Divine Book) ਦੀ ਜਾਣ ਪਛਾਣ ਇਸ ਪੁਸਤਕ ਦਾ ਸਿਰਲੇਖ ਸੱਪਸ਼ਟ ਕਰ ਦਿੰਦਾ ਹੈ। ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ, ਆਪਣੇ ਮੁਖਾਰ ਬਿੰਦ 'ਚੋਂ ਫ਼ੁਰਮਾਉਂਦੇ ਹੋਏ ਇਸ ਫਾਨੀ ਸੰਸਾਰ ਦੇ ਜੀਵਾਂ ਨੂੰ ਕੇਵਲ ਦੋ ਤੁਕਾਂ[1] ਵਿਚ ਹੀ ਇਕ ਵਿਸ਼ਾਲ ਸਾਗਰ ਨੂੰ ਕੁੱਜੇ ਵਿਚ ਬੰਦ ਕਰਦਿਆਂ ਰੱਬੀ ਰੰਗਾਂ ਦੀ ਵਿਆਖਿਆ ਕਰਦੇ ਹੋਏ ਆਪ ਹੀ ਪਹਿਲੀ ਪੰਗਤੀ ਵਿਚ ਸਵਾਲ ਕਰਦੇ ਹਨ। ਅਗਲੀ ਪੰਗਤੀ ਵਿਚ ਆਪ ਹੀ ਉਸ ਸਵਾਲ ਦਾ ਉੱਤਰ ਦਿੰਦੇ ਹਨ ਕਿ ਜਿਹਨਾਂ ਨੂੰ ਵਾਹਿਗੁਰੂ ਦਾ ਨਾਮ ਕਦੇ ਨਹੀਂ ਭੁਲਦਾ ਉਹ ਕਿਹੋ ਜਿਹੇ ਹਨ? ਆਪ ਹੀ ਗੁਰਦੇਵ ਅਗਲੇਰੀ ਪੰਗਤੀ ਵਿਚ ਉੱਤਰ ਫ਼ੁਰਮਾਉਂਦੇ ਹਨ ਕਿ ਹੇ ਸੰਸਾਰ ਦੇ ਲੋਕੋ! ਉਹਨਾਂ ਰੰਗ-ਰਤੜਿਆਂ (ਨਾਮ ਰਸੀਆਂ) 'ਚ, ਤੇ ਰੱਬ ਵਿਚ ਭੋਰਾ ਜਿੰਨਾ ਵੀ ਫ਼ਰਕ ਨਾ ਸਮਝੋ। ਉਹ ਰੰਗ-ਰੱਤੜੇ ਸਾਂਈ ਵਰਗੇ, ਉਸ ਦਾ ਰੂਪ ਹੀ ਹੁੰਦੇ ਹਨ। ਜੇ ਕਿਸੇ ਪ੍ਰਾਣੀ ਨੇ ਸੇ ਕਿਨੇਹਿਆ? ਦਾ ਉੱਤਰ ਭਾਲਣਾ ਹੈ ਤਾਂ ਇਸ (Divine Book) ਨੂੰ ਵਾਚਣ ਦੀ ਖੇਚਲ ਕਰੇ, ਪਤਾ ਲੱਗ ਜਾਵੇਗਾ ਕਿ ਸੰਤ ਬਾਬਾ ਹਰਨਾਮ ਸਿੰਘ ਜੀ ਜਿਨ੍ਹਾਂ ਦੀ ਜੀਵਨੀ "ਸੇ ਕਿਨੇਹਿਆ?" ਪੁਸਤਕ ਵਿਚ ਉਲੀਕੀ ਗਈ ਹੈ। ਅੰਤਰ ਧਿਆਨ ਹੋ ਕੇ ਪੜ੍ਹਨ ਨਾਲ ਮਨ ਕਿਸੇ ਅਨੋਖੀ ਰੰਗਣ ਵਿਚ ਰੰਗੀਜ਼ ਜਾਂਦਾ ਹੈ ਤੇ, "ਤਿਨਾ ਦੇਖਿ ਮਨ ਚਾਉ ਉਠੰਦਾ" ਦੀ ਭਾਵਨਾ ਮਨ ਵਿਚ ਉਤਪੰਨ ਹੋ ਜਾਂਦੀ ਹੈ। ਇਹ ਇਲਾਹੀ ਪੁਸਤਕ ਹੈ। ਜੋ ਸੰਤ ਸੇਵਾ ਸਿੰਘ ਜੀ ਨੇ ਸਚਖੰਡਵਾਸੀ ਮਹਾਨ ਅਤੇ ਰੱਬੀ ਰੂਹ ਦੀ ਜੀਵਨੀ ਲਿਖੀ ਹੈ। ਆਪ ਨੇ ਜਿਥੇ ਬਚਪਨ ਤੋਂ ਹੀ ਉਨ੍ਹਾਂ ਦੇ ਨਾਲ ਨਾਲ ਅਤੇ ਥਾਂ ਥਾਂ, ਵਿਚਰਨ ਸਮੇਂ ਜੀਵਨ ਤੱਥਾਂ ਅਤੇ ਵਿਵਹਾਰਾਂ ਨੂੰ ਨੇੜੇ ਹੋ ਕੇ ਤੱਕਿਆ, ਉਥੇ ਉਨ੍ਹਾਂ ਦੇ ਜੀਵਨ ਦੀਆਂ ਘਟਨਾਵਾਂ ਨੂੰ ਵੀ ਇਲਾਹੀ ਰੰਗਣ ਨਾਲ, ਕਿਸੇ ਅਥਾਹ ਵੇਗ ਵਿਚ ਪਰਮਾਤਮਾ ਨਾਲ ਇਕ-ਮਿਕ ਹੋ ਕੇ ਉਲੀਕਿਆ ਹੈ, ਜਿਸ

1. ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥ ਭੇਦ ਨ ਜਾਣਹੁ ਮੂਲਿ ਸਾਂਈ ਜੇਹਿਆ॥
*(ਆਸਾ ਮ. ੫, ਪੰਨਾ ੩੯੭)*

ਨੂੰ ਸਿਰਫ਼ ਉਸੇ ਵੇਗ ਦੇ ਅਭਿਆਸੀ ਹੀ ਗੁੰਗੇ ਦੀ ਮਿਠਿਆਈ ਦੀ ਮਿਠਾਸ ਨੂੰ ਮਾਣ ਸਕਦੇ ਹਨ।

## ਗੁਰਵਾਕਾਂ ਦੀ ਸੁੱਚਜੀ ਵਰਤੋਂ :

ਗੁਰਵਾਕਾਂ ਨੂੰ ਇਸ ਤਰ੍ਹਾਂ ਅਥਾਹ ਸਾਗਰ[੧] ਵਿਚੋਂ ਇਕ ਚੰਗੇ ਚੋਭੇ ਵਾਂਗ ਚਮਕਦੇ-ਦਮਕਦੇ ਸੁੱਚੇ ਮੋਤੀਆਂ ਨੂੰ ਚੁਗ ਚੁਗ ਕੇ ਬਾਹਰ ਲਿਆਏ ਹਨ। ਇਹਨਾਂ ਗੁਰੂ ਵਾਕਾਂ ਨੂੰ ਪੜ੍ਹ ਕੇ ਸਹਿਜੇ ਹੀ ਬਿਰਤੀਆਂ ਰੱਬੀ ਦਰਬਾਰ ਵਿਚ ਪੁੱਜ ਕੇ, ਕਿਸੇ ਡੂੰਘੇ ਰਸ ਨਾਲ ਰਸਿਆ ਜਾਂਦੀਆਂ ਹਨ। ਸਚ ਹੀ "ਅੰਮ੍ਰਿਤ ਬੂੰਦਾਂ ਕਿਰਦੀਆਂ, ਰਸ ਚਖ ਲਉ ਭਾਈ" ਵਾਲੀ ਗੱਲ ਹੈ। ਗੁਰਵਾਕਾਂ ਦੀ ਵਰਤੋਂ ਸਚਖੰਡ ਵਾਸੀ ਸੰਤ ਜੀ ਦੀ ਹਰ ਸਬੰਧਤ ਘਟਨਾ ਤੇ ਤੱਥ ਨਾਲ ਇਕ ਉਚੀ-ਢੁਕਵੀਂ ਅਤੇ ਅਗੰਮੀ ਸੁਰਤ ਦੀ ਦੇਣ ਹੈ। ਗੁਰਬਾਣੀ ਦੀ ਹਰ ਉਦਾਹਰਣ ਨੂੰ ਇਸ ਤਰ੍ਹਾਂ ਵਰਤਿਆ ਹੈ, ਜਿਵੇਂ ਆਪ ਮੁਹਾਰਾ ਤੇ ਨਿੰਮ੍ਹੀ ਨਿੰਮ੍ਹੀ ਚਾਲ ਚਲਦਾ ਇਕ ਝਰਨਾ ਵਗ ਰਿਹਾ ਹੋਵੇ। ਗੁਰਬਾਣੀ ਦੀਆਂ ਤੁਕਾਂ ਆਪਣੇ ਆਪ ਬਿਨਾਂ ਕਿਸੇ ਤੋਟ ਤੋਂ ਆਪਣੇ ਟਿਕਾਣੇ ਤੇ ਝੜ ਝੜ ਪੈ ਰਹੀਆਂ ਹਨ। ਸਾਰੀ ਪੁਸਤਕ ਵਿਚ ਗੁਰਬਾਣੀ ਦੀਆਂ ਉਦਾਹਰਣਾਂ ਤੋਂ ਬਿਨਾਂ ਕੋਈ ਹੋਰ ਉਦਾਹਰਣ ਨਹੀਂ ਵਰਤੀ ਗਈ, ਜੋ ਸੰਤ ਸੇਵਾ ਸਿੰਘ ਜੀ ਦੇ ਉਚ ਆਤਮਕਵਾਦ ਦੀ ਇਕ ਉੱਚ ਕੋਟੀ ਦੀ ਦੇਣ ਹੈ।

ਸੰਤ ਸੇਵਾ ਸਿੰਘ ਜੀ, ਕਰਤਾ ਅਤੇ ਪ੍ਰਕਾਸ਼ਕ, ਸਚਖੰਡਵਾਸੀ ਸੰਤ ਮਹਾਰਾਜ ਹਰਨਾਮ ਸਿੰਘ ਜੀ ਦੇ ਆਪ ਥਾਪੇ ਗੱਦੀ-ਨਸ਼ੀਨ ਹਨ, ਜਿਨ੍ਹਾਂ ਨੂੰ ਇਨ੍ਹਾਂ ਦੇ ਬਚਪਨ ਤੋਂ ਹੀ ਸਿਰ ਹੱਥ ਧਰਿਆ ਸੀ। ਆਪ ਜੀ ਨੇ ਸਚਖੰਡਵਾਸੀ ਮਹਾਤਮਾ ਜੀ ਦੀਆਂ ਚਲਾਈਆਂ ਲੀਹਾਂ ਨੂੰ ਹੂ-ਬ-ਹੂ ਚਾਲੂ ਹੀ ਨਹੀਂ ਰੱਖਿਆ ਬਲਕਿ ਉਨ੍ਹਾਂ ਦੀਆਂ ਮਹਾਨ ਗੁਰਸਿੱਖੀ ਪ੍ਰੰਪਰਾਵਾਂ ਨੂੰ ਗੁਰੂ-ਅਗਵਾਈ ਤੇ ਮਹਾਂਪੁਰਖਾਂ ਦੀ ਅਸੀਸ ਦੁਆਰਾ ਹੋਰ ਅਗੇ ਲਿਜਾਣ ਦਾ ਯਤਨ ਕੀਤਾ ਹੈ। ਇਸ 'ਸਰਾਪੇ ਥੇਹ' ਨੂੰ ਮੁੜ ਜੀਵਤ ਕੀਤਾ ਹੈ।

## ਵਾਤਾਵਰਣ ਤੇ ਗੁਰੂ-ਲੰਗਰ

ਇਹ 'ਸਰਾਪਿਆ ਥੇਹ' ਸਚਖੰਡ ਵਾਂਗ ਬਣ ਗਿਆ ਹੈ ਤੇ ਬਣਦਾ ਜਾ ਰਿਹਾ ਹੈ, ਜਿਥੇ ਸਿੱਖੀ ਮਰਯਾਦਾ ਅਨੁਸਾਰ 24 ਘੰਟੇ ਅਤੇ ਸਾਰਾ ਸਾਲ ਗੁਰਕੀਰਤ ਤੇ ਗੁਰੂ ਦਾ ਅਤੁੱਟ ਲੰਗਰ ਵਰਤਦਾ ਹੈ। ਸਚਖੰਡੀ ਵਾਤਾਵਰਣ ਹਰ ਸਮੇਂ ਮਿਲਦਾ ਹੈ।

ਦੁਨੀਆ ਦੀਆਂ ਗੜਬੜਾਂ, ਦੁੱਖਾਂ ਅਤੇ ਝਗੜਿਆਂ ਤੋਂ ਛੁਟਕਾਰਾ ਪਾਉਣ

---

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ॥

ਲਈ, ਇਥੇ ਚੌਂਕੜੀ ਲਾ ਕੇ, ਅੱਖਾਂ ਬੰਦ ਕਰ ਕੇ ਗੁਰਬਾਣੀ ਦੇ ਚਲ ਰਹੇ ਪਰਵਾਹ ਵਿਚ ਵਹਿ ਜਾਣ ਨੂੰ ਜੀ ਕਰਦਾ ਹੈ। ਗੁਰੂ ਦੇ ਲੰਗਰ ਦਾ ਇਕ ਆਪਣਾ ਅਨੰਦ ਹੈ। ਲੰਗਰ ਛਕਦਿਆਂ ਏਨਾ ਅਨੰਦ ਆਉਂਦਾ ਹੈ ਕਿ ਛਕਦਿਆਂ-ਛਕਦਿਆਂ ਪਤਾ ਹੀ ਨਹੀਂ ਲਗਦਾ ਕਿ ਕਿੰਨਾ ਕੁ ਛੱਕ ਗਏ।

## ਗੁਰਦੁਆਰੇ ਦੀ ਪਹੁੰਚ

ਇਸ ਸਚਖੰਡੀ ਗੁਰਦੁਆਰੇ ਰਾਮਪੁਰ ਖੇੜਾ ਵਿਖੇ ਪੁੱਜਣ ਲਈ ਦੋ ਵੱਡੇ ਰਸਤੇ ਹੁਸ਼ਿਆਰਪੁਰ ਅਤੇ ਦਸੂਹੇ ਤੋਂ ਹਨ। ਹੁਸ਼ਿਆਰਪੁਰ ਅਤੇ ਦਸੂਹੇ ਵਿਚਕਾਰ ਦੋਨਾਂ ਥਾਵਾਂ ਤੋਂ ਸਵੇਰੇ 5 ਵਜੇ ਤੋਂ ਸ਼ਾਮ ਦੇ 6 ਵਜੇ ਤਕ ਹਰ 15-20 ਮਿੰਟਾਂ ਬਾਅਦ ਬੱਸਾਂ ਚਲਦੀਆਂ ਹਨ। ਹੁਸ਼ਿਆਰਪੁਰ ਵੱਲੋਂ ਗੁਰਦੁਆਰੇ ਪੁੱਜਣ ਲਈ, ਪਿੰਡ ਮਾਛੀਆਂ ਦਾ ਚੋਅ ਲੰਘ ਕੇ ਬੱਸ ਨੂੰ ਛੱਡ ਦਿਉ। ਖੱਬੇ ਹੱਥ ਪੱਕੀ ਸੜਕ ਤੇ ਸਿਰਫ਼ 10 ਮਿੰਟ ਤੁਰਨ ਨਾਲ ਗੁਰਦੁਆਰੇ ਪੁੱਜ ਜਾਵੋਗੇ। ਇਸੇ ਤਰ੍ਹਾਂ ਦਸੂਹੇ ਵੱਲੋਂ ਬੱਸ ਲੈ ਕੇ ਗੋਂਦਪੁਰ ਨੂੰ ਲੰਘਦਿਆਂ ਹੀ ਬੱਸ ਤੋਂ ਉਤਰੋ ਤੇ ਸੱਜੇ ਹੱਥ, ਪੱਕੀ ਸੜਕ ਤੇ ਗੁਰਦੁਆਰਾ ਸਾਹਿਬ ਦਾ ਬੋਰਡ ਲੱਗਾ ਹੋਇਆ ਹੈ। ਦਸ ਮਿੰਟ ਪੈਦਲ ਚਲੋ, ਤੇ ਗੁਰਦੁਆਰਾ ਸਾਹਿਬ ਪਹੁੰਚ ਜਾਵੋਗੇ।

*ਸਾਧ ਸੰਗਤ ਦੀ ਚਰਨ ਧੂੜ :*

**ਬਖ਼ਸ਼ੀਸ਼ ਸਿੰਘ ਨਿੱਜਰ**

ਪ੍ਰੋਫ਼ੈਸਰ

(ਡਾਇਰੈਕਟਰ ਪੰਜਾਬ ਸਟੇਟ ਆਰਕਾਈਵ ਪਟਿਆਲਾ)

(ਰਿਟਾਇਰਡ)

# ਨਵੀਂ ਐਡੀਸ਼ਨ ਲਈ ਦੋ ਸ਼ਬਦ

ਮਹਾਂਪੁਰਖਾਂ[1] ਦੀ ਜੀਵਨੀ ਜੋ 'ਸੇ ਕਿਨੇਹਿਆ?' ਦੇ ਨਾਉਂ ਹੇਠ ਸਤਿਗੁਰੂ ਜੀ ਨੇ ਆਪ ਰਹਿਮਤ ਕਰ ਕੇ ਲਿਖਵਾਈ ਸੀ। 'ਸੇ ਕਿਨੇਹਿਆ?' ਪੁਸਤਕ ਨੂੰ ਪੜ੍ਹ ਕੇ ਸੰਗਤਾਂ ਨੇ ਜੋ ਪਿਆਰ ਅਤੇ ਉਤਸ਼ਾਹ ਪੱਤਰਾਂ ਰਾਹੀਂ ਤੇ ਜ਼ੁਬਾਨੀ ਦਿੱਤਾ ਹੈ, ਮੈਂ ਉਸ ਨੂੰ ਇਥੇ ਕਲਮ-ਬੰਦ ਨਹੀਂ ਕਰਨਾ ਅਤੇ ਨਾ ਹੀ ਮੇਰੇ ਪਾਸੋਂ ਹੋ ਹੀ ਸਕਣਾ ਹੈ। ਦਾਸ ਕੇਵਲ ਬਾਬਾ ਕਬੀਰ ਜੀ ਦੀ ਗੁਰਬਾਣੀ ਵਿਚ ਲਿਖੀ ਪੰਗਤੀ ਦਰਜ ਕਰ ਕੇ ਅਗਾਂਹ ਤੁਰ ਪਵੇਗਾ।

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥**

*(ਪੰਨਾ ੧੩੬੭)*

ਸਤਿਗੁਰੂ ਜੀ ਨੇ ਜਿਸ ਤਰ੍ਹਾਂ ਦੀ ਸੇਵਾ ਲੈਣੀ ਸੀ ਸਮਰੱਥ ਗੁਰੂ ਜੀ ਨੇ ਸਿਰ ਤੇ ਹੱਥ ਰਖ ਕੇ ਆਪ ਕਰਵਾ ਲਈ ਹੈ। ਜਿਸ ਲਈ ਗੁਰੂ ਪਾਤਸ਼ਾਹ ਜੀ ਦਾ ਦਾਸ ਰੋਮ ਰੋਮ ਕਰਕੇ ਧੰਨਵਾਦੀ ਹੈ।

ਮੈਂ ਉਸ ਮਹਾਨ ਆਤਮਾ ਜਿਹਨਾਂ ਦੀ ਜੀਵਨ ਗਾਥਾ 'ਸੇ ਕਿਨੇਹਿਆ?' ਪੁਸਤਕ ਵਿਚ ਲਿਖੀ ਗਈ ਹੈ, ਉਹਨਾਂ ਪ੍ਰਥਾਇ ਸ੍ਰੀ ਗੁਰੂ ਅਮਰ ਦਾਸ ਜੀ ਦਾ ਗੁਰਵਾਕ ਹੀ ਲਿਖਣਾ ਮੁਨਾਸਬ ਸਮਝਾਂਗਾ।

**ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ॥**
**ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ॥**
**ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ॥**
**ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ॥**
**ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ॥੨॥**

*(ਮ: ੩, ਪੰਨਾ ੬੪੩)*

ਉਹ ਮਹਾਨ ਆਤਮਾ ਸਰੀਰ ਕਰਕੇ ਭਾਵੇਂ ਸਾਡੇ ਵਿਚ ਨਹੀਂ ਵਿਚਰ ਰਹੀ, ਪਰ ਜੋ ਮਹਾਨ ਕਾਰਜ (ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ) ਜਗਿਆਸੂਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਨਾਲ ਜੋੜਨ ਦਾ ਉਹ ਸਰੀਰ ਵਿਚ ਹੁੰਦੇ ਕਰਦੀ ਸੀ, ਉਹ ਹੀ ਸੱਚੀ-ਸੁੱਚੀ ਸੇਧ ਅੱਖਰਾਂ ਰਾਹੀਂ ਉਹਨਾਂ ਦੇ ਜੀਵਨ ਨੂੰ ਵਾਚ ਕੇ ਸੰਗਤਾਂ ਪ੍ਰਾਪਤ ਕਰ ਰਹੀਆਂ ਹਨ। ਪਿਛਲੇ ਤਿੰਨ ਸਾਲਾਂ ਵਿਚ ਹੀ

---

੧. ਸੰਤ ਬਾਬਾ ਹਰਨਾਮ ਸਿੰਘ ਜੀ ਗੁ: ਰਾਮਪੁਰ ਖੇੜੇ ਵਾਲੇ।

**'ਸੇ ਕਿਨੇਹਿਆ ?'** ਮਹਾਂਪੁਰਖਾਂ ਦੀ ਜੀਵਨੀ ਪੜ੍ਹ ਕੇ ਹਜ਼ਾਰਾਂ ਪ੍ਰਾਣੀਆਂ ਨੇ ਗੁਰੂ ਸ਼ਰਣ ਨੂੰ ਗ੍ਰਹਿਣ ਕੀਤਾ ਹੈ।

ਮਹਾਂਪੁਰਖਾਂ ਦੀ ਜੀਵਨ ਗਾਥਾ ਜਨਵਰੀ 1991 ਈ: ਨੂੰ ਉਹਨਾਂ ਦੀ ਅਠਵੀਂ ਸਾਲਾਨਾ ਬਰਸੀ ਤੇ ਸੰਗਤਾਂ ਦੇ ਸਾਹਵੇਂ ਲਿਆਂਦੀ ਸੀ, ਜਿਸ ਦੀ ਗਿਣਤੀ ਤਿੰਨ ਹਜ਼ਾਰ ਸੀ, ਕੇਵਲ ਡੇਢ ਕੁ ਸਾਲ ਵਿਚ ਹੀ ਸਮਾਪਤ ਹੋ ਗਈ। ਪੁਰਾਣੇ ਤੇ ਨਵੇਂ ਜਗਿਆਸੂਆਂ ਦੀ ਮੰਗ ਨੂੰ ਮੁਖ ਰਖ ਕੇ ਦੂਸਰੀ ਐਡੀਸ਼ਨ, ਜਿਸ ਵਿਚ ਮਹਾਂਪੁਰਖਾਂ ਦੇ ਜੀਵਨ ਦੀਆਂ ਚੌਵੀ ਦੇ ਕਰੀਬ ਹੋਰ ਸਾਖੀਆਂ ਜੋ ਪਿਛੋਂ ਯਾਦ ਆਈਆਂ, ਜਾਂ ਸੰਗਤਾਂ ਰਾਹੀਂ ਦਾਸ ਤਕ ਪੁੱਜੀਆਂ, ਉਹਨਾਂ ਨੂੰ ਮਿਲਾ ਕੇ ਮਾਰਚ 1994 ਵਿਚ ਦੁਬਾਰਾ ਛਾਪਣ ਦਾ ਉਪਰਾਲਾ ਗੁਰੂ ਪਾਤਸ਼ਾਹ ਜੀ ਨੇ ਬਖ਼ਸ਼ਿਆ ਸੀ।

ਪੁਸਤਕ ਦੀ ਜ਼ਿਆਦਾ ਮੰਗ ਹੋਣ ਕਾਰਨ ਜਨਵਰੀ 1997 ਨੂੰ ਮੁੜ 4000 ਪੁਸਤਕ ਛਪਵਾ ਕੇ ਸੰਗਤਾਂ ਦੀ ਭੇਟਾ ਕੀਤੀ। ਬਦੇਸ਼ਾਂ ਵਿਚ ਵਸਦੇ ਪ੍ਰੇਮੀਆਂ ਦੀ ਮੰਗ ਨੂੰ ਮੁੱਖ ਰੱਖ ਕੇ **ਸੇ ਕਿਨੇਹਿਆ** ? ਪੁਸਤਕ ਦਾ English version ਕਰਵਾ ਕੇ ਇਸੇ ਨਾਮ ਹੇਠ ਸੰਗਤਾਂ ਦੀ ਸੇਵਾ ਵਿਚ ਹਾਜ਼ਰ ਕੀਤਾ ਤਾਂ ਜੋ ਜਿਹੜੇ ਪ੍ਰੇਮੀ ਪੰਜਾਬੀ ਨਹੀਂ ਜਾਣਦੇ ਉਹ ਵੀ ਮਹਾਂਪੁਰਖਾਂ ਦੇ ਜੀਵਨ-ਤਜਰਬੇ ਤੋਂ ਲਾਭ ਪ੍ਰਾਪਤ ਕਰ ਸਕਣ।

ਗੁਰੂ ਮਿਹਰ ਨਾਲ ਇਕ-ਦੋ ਘਟਨਾਵਾਂ ਦਾ ਵਾਧਾ ਕਰਕੇ ਇਹ ਚੌਥੀ ਐਡੀਸ਼ਨ ਛਪਵਾਉਣ ਦਾ ਉਦਮ ਸਤਿਗੁਰੂ ਜੀ ਨੇ ਬਖਸ਼ਸ਼ ਕੀਤਾ ਹੈ। ਚੌਥੀ ਅਤੇ ਪੰਜਵੀਂ ਐਡੀਸ਼ਨ ਨੂੰ ਛਪਵਾਣ ਦੀ ਮਾਇਕ ਸੇਵਾ **ਸ. ਪਰਸ਼ਣ ਸਿੰਘ, ਬੀਬੀ ਦਵਿੰਦਰ ਕੌਰ ਗਿੱਲ** 4025, Summit Crt, Mississauga, (Ont.) Canada ਨਿਵਾਸੀ ਨੇ ਗੁਰੂ ਮਿਹਰ ਨਾਲ ਕੀਤੀ ਹੈ। ਸਤਿਗੁਰੂ ਜੀ ਸੇਵਾ ਦਾ ਫਲ ਬਖਸ਼ਸ਼ ਕਰਨ! ਆਸ਼ਾ ਹੈ ਕਿ ਸੰਗਤਾਂ ਪਹਿਲਾਂ ਦੀ ਤਰ੍ਹਾਂ ਇਸ ਨਵੀਂ ਐਡੀਸ਼ਨ ਨੂੰ ਆਪ ਵਾਚ ਕੇ ਵਧ ਤੋਂ ਵਧ ਹੋਰ ਪ੍ਰੇਮੀਆਂ ਨੂੰ ਪੜ੍ਹਾਉਣ ਦਾ ਉਪਰਾਲਾ ਕਰਨਗੀਆਂ ਤਾਂ ਜੋ ਗੁਰੂ ਆਸ਼ੇ ਦਾ ਪ੍ਰਚਾਰ ਹੋ ਸਕੇ ਤੇ ਜਿਸ ਭਾਵਨਾ ਨਾਲ ਇਹ ਉੱਦਮ ਸਤਿਗੁਰੂ ਜੀ ਨੇ ਕਰਵਾਇਆ ਹੈ, ਉਹ ਵੀ ਸਫਲਾ ਹੋਵੇ।

ਮੈਂ ਡਾ. ਬਖ਼ਸ਼ੀਸ਼ ਸਿੰਘ ਜੀ ਡਾਇਰੈਕਟਰ ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ (Retd) ਦਾ ਵੀ ਤਹਿ ਦਿਲੋਂ ਰਿਣੀ ਹਾਂ, ਜਿਹਨਾਂ ਨੇ ਬੜੀ ਖੋਜ ਤੇ ਲਗਨ ਨਾਲ ਗੁਰਦੁਆਰਾ ਰਾਮਪੁਰ ਖੇੜਾ ਦੀ ਭੁਗੋਲਿਕ ਸਥਿਤੀ ਤੇ ਪੁਰਾਤੱਤਵੀ ਇਤਿਹਾਸਕ ਖੋਜ ਕਰਕੇ ਇਸਦੇ ਪਿਛੋਕੜ ਬਾਰੇ ਬੜੀ ਨਿਗਰ ਤੇ ਦਿਲਚਸਪ ਜਾਣਕਾਰੀ ਲਿਖੀ ਹੈ ਅਤੇ ਸਾਰੀ ਪੁਸਤਕ ਨੂੰ ਬਹੁਤ ਹੀ ਬਾਰੀਕ ਅੱਖ ਨਾਲ ਹਰ ਪੱਖ ਤੋਂ ਪੜਚੋਲ ਕੇ ਥਾਂ ਪੁਰ ਥਾਂ ਯੋਗ ਟਿੱਪਣੀਆਂ ਲਿਖ ਕੇ ਦੁਬਾਰਾ ਸੋਧ ਕਰਨ ਵਿਚ ਦਾਸ ਦਾ ਹੱਥ ਵਟਾਇਆ ਹੈ। ਸਤਿਗੁਰੂ ਜੀ ਸੇਵਾ ਦਾ ਫਲ ਬਖ਼ਸ਼ਸ਼ ਕਰਨ ਜੀ।

ਦਾਸ ਸ. ਮਨਮੋਹਣ ਸਿੰਘ ਜੀ ਆਫ਼ੀਸਰ ਪੰਜਾਬ ਐਂਡ ਸਿੰਧ ਬੈਂਕ ਅੰਮ੍ਰਿਤਸਰ ਵਾਲਿਆਂ ਦਾ ਹਾਰਦਿਕ ਧੰਨਵਾਦੀ ਹੈ ਜਿਹਨਾਂ ਨੇ ਅਤਿਅੰਤ ਲਗਨ ਨਾਲ ਦੂਸਰੀ ਐਡੀਸ਼ਨ ਦੇ ਪਰੂਫ਼ਾਂ ਦੇ ਪੜ੍ਹਨ ਦੀ ਅਤੇ ਯੋਗ ਸੋਧ-ਸੁਧਾਈ ਕਰਨ ਦੀ ਸੇਵਾ ਕੀਤੀ। ਗੁਰੂ ਚਰਨਾਂ ਵਿਚ ਅਰਦਾਸ ਹੈ ਕਿ ਸਤਿਗੁਰੂ ਜੀ ਇਸ ਸੇਵਾ ਦਾ ਫ਼ਲ ਬਖ਼ਸ਼ਸ ਕਰਨ ਜੀ।

ਸਿੰਘ ਬ੍ਰਦਰਜ਼ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਵਾਲਿਆਂ ਨੇ ਵੀ ਦੂਸਰੀ ਐਡੀਸ਼ਨ ਨੂੰ ਕੰਪਿਊਟਰ ਕੰਪੋਜ਼ਿੰਗ ਦੇ ਕੇ ਨਵੀਂ ਰੰਗਤ ਵਿਚ ਪੁਸਤਕ ਨੂੰ ਛਾਪਣ ਤੇ ਸੋਧਣ ਦਾ ਪੂਰਾ ਯਤਨ ਕੀਤਾ ਹੈ, ਦਾਸ ਇਹਨਾਂ ਦਾ ਵੀ ਰਿਣੀ ਹੈ। ਇਸ ਪੰਜਵੀਂ ਐਡੀਸ਼ਨ ਦੀ ਕੰਪੋਜ਼ਿੰਗ ਤੇ ਨਵੀਂ ਦਿੱਖ ਸਟਾਰ ਪਲੰਸ ਕੰਪਿਊਟਰ, ਜਲੰਧਰ ਵਾਲਿਆਂ ਨੇ ਦਿੱਤੀ ਹੈ।

ਅੰਤ ਵਿਚ ਦਾਸ ਉਹਨਾਂ ਸਾਰੇ ਹੀ ਗੁਰਮੁਖਾਂ ਦਾ ਅੰਦਰਲੀਆਂ ਡੂੰਘਾਈਆਂ 'ਚੋਂ ਸ਼ੁਕਰਗੁਜ਼ਾਰ ਹੈ, ਜਿਹਨਾਂ ਨੇ ਤਨ, ਮਨ, ਧਨ ਨਾਲ ਇਸ ਕਾਰਜ ਵਿਚ ਯੋਗਦਾਨ ਪਾਇਆ ਹੈ।

ਸੰਗਤਾਂ ਦੀ ਲਗਾਤਾਰ ਵੱਧਦੀ ਮੰਗ ਦੀ ਪੂਰਤੀ ਲਈ ਛੇਂਵੀ ਤੋਂ ਬਾਅਦ ਸਤਵੀਂ ਐਡੀਸ਼ਨ ਦੀ ਲੋੜ ਪਈ। ਛੇਵੀਂ ਅਤੇ ਸਤਵੀਂ ਐਡੀਸ਼ਨ ਦੇ ਛਪਾਈ ਦੀ ਸੇਵਾ ਵੀ ਸ: ਜਗਪਾਲ ਸਿੰਘ **TORONTO (CANADA)** ਨਿਵਾਸੀ ਨੇ ਗੁਰੂ ਮਿਹਰ ਨਾਲ ਕਰਾਈ। ਸਤਿਗੁਰੂ ਜੀ ਸੇਵਾ ਦਾ ਫਲ ਬਖਸ਼ਸ਼ ਕਰਨ ਜੀ।

ਫਰਵਰੀ 2006

**ਸੇਵਾ ਸਿੰਘ (ਸੰਤ)**
ਗੁਰਦੁਆਰਾ ਰਾਮਪੁਰ ਖੇੜਾ, ਡਾ: ਗੜ੍ਹਦੀਵਾਲਾ,
ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਸੂਹੀ ਮਹਲਾ ੫ ॥**

ਭਾਗਠੜੇ ਹਰਿ ਸੰਤ ਤੁਮ੍ਾਰੇ
ਜਿਨ੍ ਘਰਿ ਧਨੁ ਹਰਿ ਨਾਮਾ ॥
ਪਰਵਾਣੁ ਗਣੀ ਸੇਈ ਇਹ ਆਏ
ਸਫਲ ਤਿਨਾ ਕੇ ਕਾਮਾ ॥੧ ॥
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ
ਚਰਨ ਧੂੜਿ ਮੁਖਿ ਲਾਈ ॥੧ ॥ ਰਹਾਉ ॥
ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ ॥੨ ॥
ਸਚਾ ਅਮਰੁ ਸਚੀ ਪਾਤਿਸਾਹੀ ॥
ਸਚੇ ਸੇਤੀ ਰਾਤੇ ॥
ਸਚਾ ਸੁਖੁ ਸਚੀ ਵਡਿਆਈ
ਜਿਸ ਕੇ ਸੇ ਤਿਨਿ ਜਾਤੇ ॥੩ ॥
ਪਖਾ ਫੇਰੀ ਪਾਣੀ ਢੋਵਾ
ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ
ਤੇਰੇ ਜਨ ਦੇਖਣੁ ਪਾਵਾ ॥੪ ॥੭ ॥

*(ਪੰਨਾ ੭੪੮-੪੯)*

# ਜਨਮ ਅਤੇ ਬਚਪਨ

ਸੰਤ ਬਾਬਾ ਹਰਨਾਮ ਸਿੰਘ ਜੀ ਦਾ ਜਨਮ ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਦਸੂਹਾ ਦੇ ਨਗਰ ਧੁੱਗੇ ਕਲਾਂ ਵਿਚ 1897 ਈ: ਨੂੰ ਹਾੜ ਦੇ ਮਹੀਨੇ ਵਿਚ ਹੋਇਆ। ਇਸ ਪਵਿੱਤ੍ਰ ਆਤਮਾ ਨੇ ਗੁਰਸਿੱਖ ਭਾਈ ਅੱਛਰ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਨਰਾਇਣ ਕੌਰ ਜੀ ਦੀ ਕੁੱਖ ਨੂੰ ਭਾਗ ਲਾਏ। ਆਪ ਜੀ ਦੇ ਪਿਤਾ ਜੀ ਖੇਤੀਬਾੜੀ ਦਾ ਕਿੱਤਾ ਕਰਦੇ ਸਨ ਅਤੇ ਦੋਵੇਂ ਸੁਭਾਗੇ ਜੀਅ ਧਾਰਮਿਕ ਰੁਚੀਆਂ ਦੇ ਧਾਰਨੀ ਸਨ। ਬਾਬਾ ਜੀ ਦੇ ਚਾਰ ਭਰਾ ਅਤੇ ਦੋ ਭੈਣਾਂ ਸਨ। ਵੱਡੇ ਭਰਾ ਦਾ ਨਾਂ ਭਾਈ ਮੇਹਰ ਸਿੰਘ, ਦੂਜੇ ਭਾਈ ਤਾਰਾ ਸਿੰਘ, ਤੀਸਰੇ ਥਾਂ ਬਾਬਾ ਜੀ ਸਨ ਅਤੇ ਇਹਨਾਂ ਤੋਂ ਛੋਟੇ ਭਾਈ ਠਾਕਰ ਸਿੰਘ ਅਤੇ ਭਾਈ ਲਛਮਣ ਸਿੰਘ ਜੀ ਸਨ। ਭੈਣਾਂ-ਬੀਬੀ ਜੁਆਲੀ ਅਤੇ ਬੀਬੀ ਰੁਕਮਣ ਕੌਰ ਸਨ।

ਆਪ ਜੀ ਦੇ ਪਿਤਾ ਜੀ ਬੜੀ ਤਨਦੇਹੀ ਨਾਲ ਪ੍ਰਵਾਰਿਕ ਜ਼ਿੰਮੇਵਾਰੀਆਂ ਨਿਭਾਉਂਦੇ, ਦਸਾਂ ਨਹੁੰਆਂ ਦੀ ਕਿਰਤ ਕਰਦੇ ਅਤੇ ਮਾਤਾ ਜੀ ਸਾਰੇ ਪ੍ਰਵਾਰ ਦੀ ਸਾਰ-ਸੰਭਾਲ ਕਰਿਆ ਕਰਦੇ ਸਨ। ਮਾਤਾ ਜੀ ਹਰ ਰੋਜ਼ ਵੱਡੇ ਤੜਕੇ ਉੱਠਦੇ, ਇਸ਼ਨਾਨ ਸੋਧ, ਗੁਰਦੁਆਰਾ ਸਾਹਿਬ ਜਾਂਦੇ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਉਪ੍ਰੰਤ ਘਰ ਆ ਕੇ ਮੂਲ-ਮੰਤਰ ਦਾ ਜਾਪ ਕਰਦੇ ਹੋਏ ਦੁੱਧ ਰਿੜਕਦੇ ਅਤੇ ਘਰ ਦਾ ਸਾਰਾ ਕੰਮ-ਧੰਦਾ ਕਰਦੇ ਸਨ।

ਭਾਈ ਅੱਛਰ ਸਿੰਘ ਜੀ ਗੁਰੂ ਘਰ ਦੇ ਬਹੁਤ ਸ਼ਰਧਾਲੂ ਸਨ। ਹਰ ਰੋਜ਼ ਖੇਤਾਂ ਨੂੰ ਜਾਣ ਤੋਂ ਪਹਿਲੇ ਗੁਰੂ ਘਰ ਹਾਜ਼ਰੀ ਭਰ ਕੇ ਫੇਰ ਕੰਮ ਨੂੰ ਹੱਥ ਲਾਉਂਦੇ।

ਹਰ ਸੰਗਰਾਂਦ ਨੂੰ ਕੰਗ ਮਾਈ[੧] ਘਰੋਂ ਯਥਾ-ਸ਼ਕਤ ਰਸਦ ਅਤੇ ਦੁੱਧ ਲੈ ਕੇ ਆਪਣਾ ਗੱਡਾ ਜੋੜਦੇ, ਹੋਰ ਸੰਗਤ ਨੂੰ ਨਾਲ ਲੈ ਕੇ ਗੁਰੂ-ਘਰ ਦੀਆਂ ਹਾਜ਼ਰੀਆਂ ਭਰਦੇ। ਕਥਾ ਕੀਰਤਨ ਸੁਨਣ ਉਪਰੰਤ ਘਰ ਵਾਪਿਸ ਪਰਤਦੇ। ਅਕਸਰ ਪਿਤਾ ਜੀ ਦੇ ਨਾਲ ਸੰਗਤ ਵਿਚ ਜਾਣ ਦਾ ਸਮਾਂ ਆਪ ਜੀ ਨੂੰ ਮਿਲਦਾ ਹੀ ਰਹਿੰਦਾ।

ਬਾਬਾ ਜੀ ਆਪਣੀ ਜ਼ੁਬਾਨੀ ਦੱਸਿਆ ਕਰਦੇ ਸਨ ਕਿ ਮਾਤਾ ਜੀ ਵੱਲੋਂ ਸਾਨੂੰ ਖ਼ਾਸ ਹਦਾਇਤ ਹੁੰਦੀ ਸੀ ਕਿ ਤੁਰਦੇ ਸਮੇਂ ਧਿਆਨ ਪੈਰਾਂ ਵੱਲ ਰੱਖਣਾ

---

੧. ਹੁਸ਼ਿਆਰਪੁਰ ਤੋਂ ਦਸੂਹਾ ਜਾਂਦੀ ਸੜਕ ਤੇ ਹਰਿਆਣਾ ਤੇ ਭੂੰਗਾ ਦੇ ਵਿਚਕਾਰ ਜੋ ਭਾਈ ਮੰਝ ਜੀ ਦਾ ਅਸਥਾਨ ਹੈ।

ਹੈ, ਮਤਾਂ ਕਾਢੇ-ਕੀੜੀਆਂ ਪੈਰਾਂ ਹੇਠ ਆ ਕੇ ਮਰ ਜਾਣ ਅਤੇ ਕਿਸੇ ਜਾਨਵਰ ਦਾ ਆਲ੍ਹਣਾ ਨਹੀਂ ਲਾਹੁਣਾ, ਜਾਨਵਰਾਂ ਦੇ ਆਂਡੇ ਨਹੀਂ ਭੰਨਣੇ। ਕਿਸੇ ਦੀ ਚੀਜ਼ ਨਹੀਂ ਚੁੱਕਣੀ ਤੇ ਨਾ ਹੀ ਕਿਸੇ ਨਾਲ ਲੜਨਾ-ਝਗੜਨਾ ਹੈ। ਸ਼ਾਮ ਨੂੰ ਸੌਣ ਤੋਂ ਪਹਿਲੇ, ਪਿਤਾ ਜੀ ਕੋਈ ਨਾ ਕੋਈ ਧਾਰਮਿਕ ਸਾਖੀ ਸਾਰੇ ਬੱਚਿਆਂ ਨੂੰ ਇਕੱਠੇ ਕਰਕੇ ਜ਼ਰੂਰ ਸੁਣਾਇਆ ਕਰਦੇ ਸਨ।

ਇਸ ਪ੍ਰਕਾਰ ਮਾਤਾ-ਪਿਤਾ ਜੀ ਦੀਆਂ ਸ਼ੁਭ-ਸਿੱਖਿਆਵਾਂ ਨੇ ਪਿਛਲੇ ਅਤਿ ਉੱਤਮ ਸੰਸਕਾਰਾਂ ਨੂੰ ਪ੍ਰਗਟ ਹੋਣ ਲਈ ਕਾਫ਼ੀ ਸਹਾਇਤਾ ਦਿੱਤੀ। ਬਚਪਨ ਵਿਚ ਹੀ ਆਪ ਜੀ ਦੀ ਰੁਚੀ ਸੀ ਕਿ "ਮੈਂ ਸੰਤ ਬਣ ਜਾਣਾ ਹੈ ਅਤੇ ਧੰਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ ਦਾ ਧਾਰਨੀ ਬਣਨਾ ਹੈ।" ਪਿਤਾ ਜੀ ਪਾਸੋਂ ਮਿਲੀ ਪ੍ਰੇਰਨਾ ਦਾ ਸਦਕਾ ਮੂਲ-ਮੰਤਰ ਦਾ ਨਿਰੰਤਰ ਜਾਪ ਕਰਨ ਦਾ ਯਤਨ ਕਰਦੇ। ਬੱਚਿਆਂ 'ਚ ਬੈਠਣ ਅਤੇ ਖੇਡਣ ਦੀ ਰੁਚੀ ਵੀ ਆਪ ਜੀ ਨੂੰ ਬਹੁਤ ਘੱਟ ਸੀ। ਕਿਤੇ-ਕਿਤੇ ਵਰਜ਼ਿਸ਼ ਕਰਨ ਵਾਲੀ ਖੇਡ ਵਿਚ ਆਪ ਜ਼ਰੂਰ ਸ਼ਾਮਲ ਹੋ ਜਾਂਦੇ। ਸਰੀਰ ਨਰੋਆ ਅਤੇ ਤਕੜਾ ਹੋਣ ਕਾਰਨ ਹਮੇਸ਼ਾ ਦੂਜੇ ਸਾਥੀਆਂ ਤੇ ਹਾਵੀ ਰਹਿੰਦੇ।

ਪਿਛਲੇਰੇ ਬੀਤ ਚੁਕੇ ਸਮੇਂ ਵਿਚ ਵਿੱਦਿਆ ਪ੍ਰਾਪਤੀ ਦੇ ਸਾਧਨ ਦੀ ਬਹੁਤ ਘਾਟ ਸੀ। ਸਕੂਲ ਵੀ ਟਾਵੇਂ ਟਾਵੇਂ ਸ਼ਹਿਰਾਂ ਵਿਚ ਸਨ, ਜਿਸ ਕਾਰਨ ਆਪ ਜੀ ਸਕੂਲੀ ਵਿਦਿਆ ਪ੍ਰਾਪਤ ਨਾ ਕਰ ਸਕੇ। ਉਸ ਸਮੇਂ ਗੁਰਦੁਆਰਾ ਸਾਹਿਬ ਦਾ ਗ੍ਰੰਥੀ ਸਿੰਘ ਹੀ ਬੱਚਿਆਂ ਨੂੰ ਗੁਰਮੁਖੀ ਸਿਖਾਉਣ ਦੀ ਡਿਊਟੀ ਕਰਦਾ ਹੁੰਦਾ ਸੀ। ਆਪ ਜੀ ਦੇ ਮਨ ਦੀ ਤੀਬਰ ਇੱਛਾ ਸੀ ਕਿ ਮੈਂ ਵੀ ਗੁਰਮੁਖੀ ਅੱਖਰ ਸਿੱਖ ਕੇ ਗੁਰਬਾਣੀ ਦਾ ਪਾਠ ਕਰਾਂ, ਸੋ ਗੁਰਸਿੱਖ ਗ੍ਰੰਥੀ ਸਿੰਘ ਪਾਸੋਂ ਆਪ ਜੀ ਨੇ ਗੁਰਮੁਖੀ ਅੱਖਰ ਸਿੱਖ ਲਏ। ਇਸ ਪ੍ਰਕਾਰ ਆਪ ਜੀ ਨੇ ਗੁਰਬਾਣੀ ਪੜ੍ਹਨ ਅਤੇ ਧਾਰਮਿਕ ਗ੍ਰੰਥਾਂ ਨੂੰ ਵਾਚਣ ਜੋਗੀ ਵਿੱਦਿਆ ਪ੍ਰਾਪਤ ਕਰ ਲਈ।

# ਵਿਆਹ

ਪੁਰਾਣੇ ਰੀਤੀ-ਰਿਵਾਜਾਂ ਮੁਤਾਬਿਕ ਉਸ ਸਮੇਂ ਬਾਲ-ਵਿਆਹ ਪ੍ਰਚੱਲਤ ਸੀ, ਸੋ ਮਾਤਾ-ਪਿਤਾ ਜੀ ਨੇ ਬਾਬਾ ਜੀ ਦਾ ਵਿਆਹ ਭੀ 8 ਸਾਲ ਦੀ ਆਯੂ ਵਿਚ ਆਪਣੇ ਜ਼ਿਲ੍ਹੇ ਦੇ ਪਿੰਡ ਨੰਗਲ ਬੂਰੇ ਜੱਟਾਂ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਬੀਬੀ ਗਿਆਨ ਕੌਰ ਜੀ ਨਾਲ ਕਰ ਦਿੱਤਾ। ਆਪ ਜੀ ਦਾ ਕਹਿਣਾ ਸੀ ਕਿ ਅਸੀਂ ਬਥੇਰਾ ਮਾਤਾ ਜੀ ਨੂੰ ਕਿਹਾ ਕਿ "ਮਾਤਾ ਜੀ! ਮੇਰਾ ਚਿੱਤ ਗ੍ਰਹਿਸਤ ਵਿਚ ਪੈਣ ਨੂੰ ਨਹੀਂ ਕਰਦਾ, ਤੁਸੀਂ ਮੇਰਾ ਵਿਆਹ ਨਾ ਕਰੋ।" ਪਰ ਮਾਤਾ-ਪਿਤਾ ਦੀ ਰੀਝ ਅੱਗੇ ਸਾਡੀ ਕੋਈ ਪੇਸ਼ ਨਾ ਗਈ, ਪਰ ਇਹ ਵਿਆਹ ਭੀ ਕੋਈ ਪੂਰਬਲਾ ਸੰਜੋਗ ਪੂਰਾ ਕਰਨ ਵਾਲੀ ਗੱਲ ਹੀ ਸੀ। ਤਕਰੀਬਨ ਇਕ ਸਾਲ ਦੇ ਅਰਸੇ ਵਿਚ ਹੀ, ਅਜੇ ਬੀਬੀ ਗਿਆਨ ਕੌਰ ਦੁਬਾਰਾ ਪਿੰਡ ਧੁੱਗੇ ਵੀ ਨਹੀਂ ਆਏ ਕਿ ਪਲੇਗ ਦੀ ਬਿਮਾਰੀ ਨਾਲ ਬੀਬੀ ਜੀ ਸਰੀਰ ਛੱਡ ਗਏ। ਸੱਸ-ਸਹੁਰੇ ਨੇ ਛੋਟੀ ਲੜਕੀ ਦਾ ਰਿਸ਼ਤਾ ਬਾਬਾ ਜੀ ਨਾਲ ਕਰਨ ਦੀ ਗੱਲ ਸ. ਅੱਛਰ ਸਿੰਘ ਜੀ ਨਾਲ ਚਲਾਈ। ਜਦੋਂ ਬਾਬਾ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਆਪ ਜੀ ਨੇ ਬੜੀ ਦ੍ਰਿੜ੍ਹਤਾ ਨਾਲ ਮਾਤਾ ਜੀ ਨੂੰ ਇਹ ਸ਼ਬਦ ਕਹੇ ਕਿ "ਮਾਤਾ ਜੀ! ਮੈਂ ਉੱਕਾ ਹੀ ਗ੍ਰਹਿਸਤ ਵਿਚ ਨਹੀਂ ਪੈਣਾ। ਜੇ ਤੁਸੀਂ ਪਹਿਲਾਂ ਵਾਂਗ ਹੀ ਮੇਰਾ ਰਿਸ਼ਤਾ ਕਰ ਦਿੱਤਾ ਤਾਂ ਉਹ ਬੀਬੀ ਵੀ ਜਲਦੀ ਹੀ ਮਰ ਜਾਵੇਗੀ। ਸੋ ਮੇਰੇ ਵਿਆਹ ਦਾ ਖ਼ਿਆਲ ਛੱਡ ਦੇਵੋ।" ਬਾਬਾ ਜੀ ਦੁਆਰਾ ਦ੍ਰਿੜ੍ਹਤਾ ਸਹਿਤ ਕਹੇ ਇਹਨਾਂ ਸ਼ਬਦਾਂ ਨੇ ਮਾਤਾ ਜੀ ਦੇ ਹਿਰਦੇ ਨੂੰ ਪ੍ਰੇਰਨਾ ਦਿੱਤੀ ਤੇ ਉਹਨਾਂ ਵੀ ਬੀਬੀ ਗਿਆਨ ਕੌਰ ਜੀ ਦੇ ਮਾਪਿਆਂ ਨੂੰ ਸਾਫ਼ ਜਵਾਬ ਦੇ ਦਿੱਤਾ। ਬਾਬਾ ਜੀ ਨੇ ਸਾਰੀ ਆਯੂ, ਜਤ-ਸਤ ਵਿਚ ਪ੍ਰਪੱਕ ਰਹਿੰਦੇ ਹੋਏ, ਸੁਰਤ ਨੂੰ ਗੁਰੂ-ਚਰਨਾਂ ਨਾਲ ਲਿਵਲੀਨ ਕਰਕੇ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥**
**ਸਾਧ ਕੀ ਟਹਲ ਸੰਤ ਸੰਗਿ ਹੇਤ ॥**

*(ਗਉੜੀ ਸੁਖਮਨੀ ਮ: 5, ਪੰਨਾ ੨੭੪)*

ਨੂੰ ਆਪਣਾ ਜੀਵਨ ਆਧਾਰ ਤੇ ਆਸ਼ਾ ਬਣਾ ਕੇ ਬਿਤਾਉਣਾ ਕੀਤੀ।

# ਉਦਾਸੀ ਸਾਧੂ ਦੀ ਸੰਗਤ ਅਤੇ ਸੇਵਾ

ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਬਚਪਨ ਵਿਚ ਹੀ ਬਾਬਾ ਜੀ ਨੂੰ ਘਰ-ਬਾਰ ਤਿਆਗ ਕੇ ਸਾਧੂ ਬਣਨ ਅਤੇ ਪਰਮੇਸ਼ਰ ਪ੍ਰਾਪਤੀ ਦੀ ਅਤੀ ਲਗਨ ਸੀ। ਆਪ ਜੀ ਦੇ ਦੇਖਦਿਆਂ-ਦੇਖਦਿਆਂ ਹੀ, ਪਿੰਡ ਦੇ ਦੋ ਜ਼ਿਮੀਂਦਾਰ, ਸਾਧ ਬਣ ਗਏ ਪਰ ਇਕ ਤਾਂ ਸਾਲ ਦੇ ਅੰਦਰ-ਅੰਦਰ ਹੀ ਵਾਪਸ ਘਰ ਪਰਤ ਆਇਆ। ਉਸ ਨੇ ਤਾਂ ਆਉਂਦਿਆਂ ਹੀ ਸਾਧੂ ਵੇਸ ਲਾਹ ਕੇ ਖੇਤੀ ਕਰਨੀ ਅਰੰਭ ਕਰ ਦਿੱਤੀ ਅਤੇ ਦੂਸਰਾ ਛੇ ਕੁ ਮਹੀਨੇ ਆਪਣੀ ਹਵੇਲੀ ਵਿਚ ਧੂੰਆਂ ਲਾ ਕੇ ਲੋਕਾਂ ਨੂੰ ਰਾਖ ਵਗ਼ੈਰਾ ਦਿੰਦਾ ਰਿਹਾ ਤੇ ਅਖ਼ੀਰ ਉਹ ਵੀ ਵਿਆਹ ਕਰਵਾ ਕੇ ਕੰਮ-ਕਾਰ ਕਰਨ ਲੱਗ ਪਿਆ। ਬਾਬਾ ਜੀ ਦੱਸਿਆ ਕਰਦੇ ਸਨ ਕਿ ਇਹਨਾਂ ਵੱਲ ਵੇਖ ਕੇ ਮਨ ਵਿਚ ਸਾਧੂਆਂ ਪ੍ਰਤੀ ਵੀ ਗਿਲਾਨੀ[੧] ਪੈਦਾ ਹੋ ਗਈ ਕਿ ਜੇ ਸਾਲ ਦੋ ਸਾਲ ਨੂੰ ਮੋਹ-ਵੱਸ ਹੋ ਕੇ ਮੁੜ ਘਰ ਹੀ ਆਉਣਾ ਹੈ ਤਾਂ ਘਰ ਛੱਡਣਾ ਕਿਸ ਵਾਸਤੇ ਹੈ? ਫਿਰ ਤਾਂ ਘਰ ਵਿਚ ਹੀ ਕੰਮ-ਕਾਰ ਕਰਦੇ ਪਰਮੇਸ਼ਰ ਦੀ ਯਾਦ ਹਿਰਦੇ 'ਚ ਵਸਾਉਣੀ ਤਥਾ ਨਾਮ ਜਪਣਾ ਯੋਗ ਹੈ।

ਅੰਦਰ ਜੋ ਪ੍ਰੇਮ-ਕਸਕ ਸੀ, ਉਸ ਨੂੰ ਪੂਰਾ ਕਰਨ ਲਈ ਆਤਮਾ, ਸੇਧ ਚਾਹੁੰਦੀ ਸੀ। ਇਲਾਕੇ 'ਚ ਜਿੱਥੇ ਕਿਤੇ ਭੀ ਕਿਸੇ ਸਾਧੂ ਦੀ ਸੋਅ ਮਿਲਦੀ, ਆਪ ਜੀ ਦਰਸ਼ਨਾਂ ਨੂੰ ਜਾਂਦੇ ਅਤੇ ਪਰਖ ਦੀ ਨਿਗਾਹ ਨਾਲ ਉਸ ਦੀ ਨਿੱਜੀ ਜੀਵਨੀ ਨੂੰ ਪਰਖਦੇ। ਇਹਨਾਂ ਹੀ ਦਿਨਾਂ ਵਿਚ ਆਪ ਜੀ ਦੇ ਆਪਣੇ ਹੀ ਪਿੰਡ ਧੁੱਗੇ ਕਲਾਂ ਵਿਚ ਇਕ ਉਦਾਸੀ ਸਾਧੂ, ਜਿਸ ਦਾ ਨਾਮ ਸੰਤੋਖ ਦਾਸ ਸੀ, ਪਿੰਡ ਤੋਂ ਬਾਹਰ ਇਕ ਤਕੀਏ ਤੇ ਛੱਪੜ ਕਿਨਾਰੇ ਆ ਟਿਕਿਆ ਪਰ ਬਾਬਾ ਜੀ ਉਸ ਨੂੰ ਮਿਲਣ ਨਹੀਂ ਗਏ। ਰੱਬ ਦੀ ਨੇਤ ਬਾਰਸ਼ ਹੋਣ ਲੱਗ ਪਈ ਪਰ ਉਹ ਸੰਤੋਖੀ ਸਾਧੂ ਆਪਣੇ ਨਾਮ ਉੱਪਰ ਪੂਰਾ ਉੱਤਰਿਆ। ਬਾਰਸ਼ ਵਿਚ ਭੀ ਉਹ ਉੱਥੇ ਹੀ ਬੈਠਾ ਰਿਹਾ ਅਤੇ ਨਾ ਹੀ ਪਿੰਡ ਵਿਚ ਮੰਗਣ ਗਿਆ। ਤਿੰਨ ਦਿਨ ਲਗਾਤਾਰ ਮੀਂਹ ਪੈਂਦਾ ਰਿਹਾ। ਬਾਬਾ ਜੀ ਹਰ ਰੋਜ਼ ਸਵੇਰੇ-ਸ਼ਾਮ ਦੂਰੋਂ ਉਸ ਨੂੰ ਤੱਕਦੇ ਕਿ ਸ਼ਾਇਦ ਸਾਧੂ ਚਲਾ ਗਿਆ ਹੋਵੇਗਾ ਪਰ ਉਸਦੀ ਦ੍ਰਿੜ੍ਹਤਾ ਅਤੇ ਸੰਤੋਖ ਨੇ ਬਾਬਾ ਜੀ ਦੀ ਆਤਮਾ ਤੇ ਅਸਰ ਪਾਇਆ। ਆਪ ਜੀ ਨੇ ਘਰੋਂ ਸੁੱਕੀਆਂ ਲੱਕੜਾਂ ਸਿਰ ਤੇ ਚੁੱਕੀਆਂ ਅਤੇ ਲੰਗਰ-ਪਾਣੀ ਲੈ ਕੇ ਸਾਧੂ ਸੰਤੋਖ ਦਾਸ ਦੇ ਚਰਨਾਂ 'ਚ

੧. ਨਫ਼ਰਤ

ਹਾਜ਼ਰ ਹੋਏ। ਧੂੰਆਂ ਬਾਲ ਦਿੱਤਾ ਅਤੇ ਸਾਧੂ ਨੂੰ ਲੰਗਰ ਛਕਾ ਕੇ ਮਨ ਗਦ ਗਦ ਹੋ ਗਿਆ। ਮਨ ਵਿਚ ਸਾਧੂਆਂ ਪ੍ਰਤੀ ਜੋ ਨਫ਼ਰਤ ਬਣ ਚੁਕੀ ਸੀ, ਉਹ ਸੰਤੋਖ ਦਾਸ ਦੇ ਸੰਤੋਖ ਨੇ ਦੂਰ ਕਰ ਦਿੱਤੀ। ਹੁਣ ਹਰ ਰੋਜ਼ ਬਾਬਾ ਜੀ ਦਾ ਨਿਯਮ ਬਣ ਗਿਆ ਕਿ ਦਿਨ-ਰਾਤ ਧੂੰਏ ਨੂੰ ਚਲਦਾ ਰੱਖਣ ਲਈ ਘਰੋਂ ਲੱਕੜਾਂ ਲੈ ਜਾਣੀਆਂ ਅਤੇ ਸਵੇਰੇ-ਸ਼ਾਮ ਲੰਗਰ ਪੁੱਜਦਾ ਕਰਨਾ। ਇੱਥੇ ਹੀ ਬੱਸ ਨਹੀਂ, ਤਕੀਏ ਤੇ ਪਾਣੀ ਦਾ ਕੋਈ ਪ੍ਰਬੰਧ ਨਹੀਂ ਸੀ—ਜਿੰਨਾ ਵੀ ਜਲ ਮਹਾਤਮਾ ਨੇ ਕਹਿਣਾ, ਪਿੰਡੋਂ ਬਾਲਟੀਆਂ ਨਾਲ ਉੱਥੇ ਜਮ੍ਹਾਂ ਕਰਨਾ। ਕੁਝ ਦੇਰ ਕੋਲ ਬੈਠ ਕੇ ਸੰਗਤ ਕਰਨੀ ਤੇ ਬਾਕੀ ਸਮਾਂ ਘਰ ਪਿਤਾ ਜੀ ਨਾਲ ਕੰਮ-ਕਾਰ 'ਚ ਹੱਥ ਵਟਾਉਣਾ। ਖੇਤਾਂ ਵਿਚ ਵੀ ਪਿਤਾ ਜੀ ਨਾਲ ਹਲ-ਵਾਹੀ ਦਾ ਕੰਮ ਬਾਕੀ ਭਰਾਵਾਂ ਨਾਲੋਂ ਅੱਗੇ ਹੋ ਕੇ ਕਰਦੇ। ਇਸ ਪ੍ਰਕਾਰ ਬਾਬਾ ਨਾਮਦੇਵ ਜੀ ਦੇ ਕਥਨ ਅਨੁਸਾਰ—

**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥**

*(ਪੰਨਾ ੧੩੭੬)*

ਦੇ ਪੂਰਨਿਆਂ ਤੇ ਚੱਲ ਕੇ ਸੰਸਾਰਿਕ ਕਿਰਤ ਵੀ ਕਰਦੇ ਅਤੇ ਪਰਮੇਸ਼ਰ ਜੀ ਵੱਲੋਂ ਜੀਵ ਜ਼ਿੰਮੇ ਲਾਈ ਡਿਊਟੀ ਵਿਚ ਵੀ ਰਤਾ ਫ਼ਰਕ ਨਾ ਪੈਣ ਦਿੰਦੇ।

ਸਾਧੂ ਸੰਤੋਖ ਦਾਸ ਦੀ ਕੇਵਲ ਸਾਧੂ ਜਾਣ ਕੇ ਸੇਵਾ ਕਰਦੇ। ਇਹਨਾਂ ਦੀ ਸੰਗਤ ਨਾਲ ਬਾਬਾ ਜੀ ਨੇ ਉਦਾਸੀ ਮੱਤ ਦੇ ਸੰਸਕਾਰ ਗ੍ਰਹਿਣ ਨਹੀਂ ਕੀਤੇ। ਆਪ ਜੀ ਗੁਰਮਤਿ ਦੇ ਪੂਰਨ ਧਾਰਨੀ ਅਤੇ ਦ੍ਰਿੜ-ਵਿਸ਼ਵਾਸੀ ਰਹੇ। ਸਾਰਾ ਦਿਨ ਮੂਲ-ਮੰਤਰ ਅਤੇ ਗੁਰਮੰਤ੍ਰ ਦਾ ਅਭਿਆਸ ਕਰਦੇ ਰਹਿੰਦੇ। ਭਾਵੇਂ ਕੁਝ ਸਾਲਾਂ ਦੀ ਸੇਵਾ ਤੋਂ ਬਾਅਦ ਸਾਧੂ ਸੰਤੋਖ ਦਾਸ ਜੀ ਨੇ ਬਾਬਾ ਜੀ ਨੂੰ ਪ੍ਰੇਰਨਾ ਦਿੱਤੀ ਕਿ ਚਾਲੀ ਦਿਨ ਮੇਰੀ ਵੱਲੋਂ ਦੱਸੀ ਵਿਧੀ ਅਨੁਸਾਰ ਜਾਪ ਕਰੋ; ਹਨੂਮਾਨ, ਭੈਰੋਂ ਤੇ ਹੋਰ ਦੇਵਤੇ ਤੁਹਾਡੇ ਵੱਸ ਵਿਚ ਹੋ ਜਾਣਗੇ ਅਤੇ ਤੁਹਾਡੇ ਹੁਕਮ ਅਨੁਸਾਰ ਸਾਰੇ ਕੰਮ ਕਰਨਗੇ, ਤੁਹਾਨੂੰ ਵਾਕ-ਸਿੱਧੀ ਵੀ ਪ੍ਰਾਪਤ ਹੋ ਜਾਵੇਗੀ। ਪਰੰਤੂ ਬਾਬਾ ਜੀ ਨੇ ਇਹ ਆਖ ਕੇ ਨਾਂਹ ਕਰ ਦਿੱਤੀ ਕਿ "ਮੈਨੂੰ ਤਾਂ ਪਰਮੇਸ਼ਰ ਪ੍ਰਾਪਤੀ ਦੀ ਲਾਲਸਾ (ਇੱਛਾ) ਹੈ। ਮੈਂ ਰਿੱਧੀਆਂ-ਸਿੱਧੀਆਂ ਵਾਲੇ ਰਸਤੇ ਨਹੀਂ ਪੈਣਾ ਚਾਹੁੰਦਾ, ਕਿਉਂਕਿ ਇਹ ਤਾਂ ਪਰਮੇਸ਼ਰ ਤੋਂ ਪਰੇ ਲੈ ਜਾਣ ਵਾਲੀਆਂ ਹਨ।" ਜਿਵੇਂ ਗੁਰਦੇਵ ਸਤਿਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥**

*(ਮ: ੩, ਪੰਨਾ, ੫੯੩)*

ਤਥਾ: **ਰਿਧਿ ਸਿਧਿ ਅਵਰਾ ਸਾਦ॥** *(ਜਪੁਜੀ ਸਾਹਿਬ)*

# ਸਾਧੂ ਸੰਤੋਖ ਦਾਸ ਤੋਂ ਨਿਰਾਸਤਾ

ਬਾਬਾ ਜੀ ਨੇ ਲਗਾਤਾਰ ਬਿਨਾਂ ਕੋਈ ਨਾਗਾ ਪਾਏ ਤੇ ਪੂਰੇ ਗਿਆਰਾਂ ਸਾਲ ਇਹਨਾਂ ਸੰਤਾਂ ਦੀ ਸੇਵਾ ਕੀਤੀ। ਇਕ ਦਿਨ ਖੇਤਾਂ ਵਿਚ ਕੰਮ ਕਰਦਿਆਂ, ਆਪ ਜੀ ਦੇ ਮਨ ਵਿਚ ਇਕ ਖ਼ਿਆਲ ਤੀਬਰ[੧] ਪ੍ਰਸ਼ਨ ਦੇ ਰੂਪ ਵਿਚ ਸਾਹਮਣੇ ਆਇਆ ਕਿ ਮੈਂ ਕੀ ਹਾਂ? ਕੰਮ ਛੱਡ ਕੇ, ਬੈਠ ਕੇ ਸੋਚਿਆ ਕਿ ਮੈਂ ਸਰੀਰ ਤਾਂ ਹੈ ਨਹੀਂ। ਮੇਰੇ ਅੰਦਰ ਕੋਈ ਹੋਰ ਚੇਤਨ-ਸੱਤਾ ਹੈ ਜੋ ਮੇਰੇ ਸਰੀਰ ਨੂੰ ਵੀ ਚਲਾ ਰਹੀ ਹੈ। ਫਿਰ ਮਨ ਵਿਚ ਵਿਚਾਰ ਫੁਰੀ ਕਿ ਚਲੋ ਸੰਤਾਂ ਨੂੰ ਪੁੱਛਦੇ ਹਾਂ। ਆਪ ਜੀ ਕੰਮ ਅਧੂਰਾ ਛੱਡ ਕੇ ਸੰਤਾਂ ਪਾਸ ਪੁੱਜੇ, ਨਮਸਕਾਰ ਕਰ ਕੇ ਸੰਤਾਂ ਅੱਗੇ ਆਪਣੇ ਅੰਦਰੋਂ ਉਤਪੰਨ ਹੋਇਆ ਸਵਾਲ ਰੱਖਿਆ, ਕਿ ਕ੍ਰਿਪਾ ਕਰਕੇ ਦੱਸੋ ਮੈਂ ਕੀ ਹਾਂ? ਕੁੱਛ ਦੇਰ ਚੁੱਪ ਰਹਿਣ ਤੋਂ ਪਿੱਛੋਂ ਸੰਤਾਂ ਨੇ ਉੱਤਰ ਦਿੱਤਾ "ਹਰਨਾਮ ਸਿੰਘ! ਜੇ ਇਹ ਗੱਲ ਪੁੱਛਣੀ ਹੈ ਤਾਂ ਸਿਰ ਵਿਚ ਸੁਆਹ ਪਾ ਕੇ ਸਾਡਾ ਚੇਲਾ ਬਣ।" ਆਪ ਜੀ ਦੇ ਮਨ ਨੂੰ ਅਤਿਅੰਤ ਠੇਸ ਪੁੱਜੀ ਤੇ ਮਨ ਵਿਚ ਵਿਚਾਰ ਆਇਆ ਕਿ ਇਹ ਮੈਨੂੰ ਸਿੱਖ ਸਮਝਦੇ ਹਨ ਤੇ ਮੈਂ ਹਾਂ ਵੀ ਸਿੱਖ। ਮੈਂ ਤਾਂ ਇਹਨਾਂ ਨੂੰ ਅਦ੍ਵੈਤ[੨] ਸਾਧੂ ਜਾਣ ਕੇ ਸੇਵਾ ਕਰਦਾ ਰਿਹਾ ਹਾਂ। ਇਨ੍ਹਾਂ ਦੇ ਮਨ ਵਿਚ ਸਿੱਖ ਅਤੇ ਉਦਾਸੀ ਦਾ ਵਿਤਕਰਾ ਹੈ। ਉਸੇ ਵਕਤ ਜਵਾਬ ਦਿੱਤਾ ਕਿ ਮੈਂ ਤਾਂ ਆਪ ਜੀ ਨੂੰ ਸਮਦ੍ਰਿਸ਼ਟੀ ਵਾਲੇ ਸਾਧੂ ਜਾਣ ਕੇ ਸੇਵਾ ਕਰਦਾ ਹਾਂ। ਜੇਕਰ ਤੁਸੀਂ ਸਿਰ ਵਿਚ ਸੁਆਹ ਪਾਏ ਤੇ ਚੇਲਾ ਬਣੇ ਤੋਂ ਬਿਨਾਂ, ਮੈਨੂੰ ਇਹ ਗੱਲ ਨਹੀਂ ਦੱਸਣੀ ਤਾਂ ਮੈਂ ਸਿੱਖ ਹਾਂ ਅਤੇ ਸਿਰ ਵਿਚ ਸਵਾਹ ਪਾਉਣ ਨੂੰ ਤੇ ਕਿਸੇ ਦਾ ਚੇਲਾ ਬਣਨ ਨੂੰ ਤਿਆਰ ਨਹੀਂ। ਸੋ ਚੰਗਾ ਇਹ ਹੀ ਹੈ ਕਿ ਅਗੋਂ ਤੋਂ ਮੈਂ ਤੁਹਾਡੇ ਪਾਸੋਂ ਕੋਈ ਵੀ ਗੱਲ ਨਹੀਂ ਪੁੱਛਾਂਗਾ। ਉਸ ਦਿਨ ਤੋਂ ਬਾਬਾ ਜੀ ਨੇ ਸਾਧੂ ਸੰਤੋਖ ਦਾਸ ਜੀ ਉਤੇ ਜੋ ਪ੍ਰਮਾਰਥ ਪ੍ਰਾਪਤੀ ਦਾ ਰਸਤਾ ਪੁੱਛਣ ਲਈ ਟੇਕ ਰੱਖੀ ਹੋਈ ਸੀ, ਉਸ ਆਸ ਦੇ ਵੀ ਕਿੰਗਰੇ ਟੁਟ ਗਏ। ਹੁਣ ਤਾਂ,

**ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ॥**

*(ਗੂਜਰੀ ਮ: ੫, ਪੰਨਾ ੪੯੯-੫੦੦)*

ਕੇਵਲ ਕਰਤੇ ਦੀ ਆਸ ਹੀ ਬਾਕੀ ਰਹਿ ਗਈ।

---

੧. ਤੇਜ਼, ਕਾਹਲਾ ੨. ਦੂਈ, ਦਵੈਤ ਤੋਂ ਰਹਿਤ (ਸਾਰੀ ਲੋਕਾਈ ਨੂੰ ਇਕ ਜਾਨਣ ਵਾਲਾ

# ਸਿੱਖ ਸੰਤਾਂ ਪਾਸੋਂ ਪ੍ਰਮਾਰਥ ਦੀ ਪੁੱਛ

ਉਦਾਸੀ ਸਾਧੂ ਵੱਲੋਂ ਨਿਰਾਸਤਾ ਮਿਲਣ ਤੇ ਆਪ ਜੀ ਨੇ ਪ੍ਰਮਾਰਥ ਦੀ ਪ੍ਰਾਪਤੀ ਵਾਸਤੇ ਸਿੱਖ ਸਾਧੂਆਂ ਦੀ ਟੋਲ-ਭਾਲ ਅਰੰਭੀ। ਬਾਬਾ ਜੀ ਇਹ ਚਾਹੁੰਦੇ ਸਨ ਕਿ ਕੋਈ ਸਾਧੂ-ਮਹਾਤਮਾ ਐਸਾ ਮਿਲੇ ਜਿਸ ਨੇ ਆਪ ਪ੍ਰਭੂ-ਮਾਲਕ ਦਾ ਵਸਲ[੧] ਪ੍ਰਾਪਤ ਕੀਤਾ ਹੋਵੇ ਤੇ ਦੱਸੇ ਕਿ ਇਸ ਮਾਰਗ ਤੇ ਚਲ ਕੇ ਮੈਨੂੰ ਆਤਮਿਕ-ਸੁਖ ਦੀ ਪ੍ਰਾਪਤੀ ਹੋਈ ਹੈ, ਤੁਸੀਂ ਵੀ ਇਹ ਸਾਧਨ ਕਰ ਕੇ ਵੇਖੋ, ਸਤਿਗੁਰੂ ਜੀ ਮੇਹਰ ਕਰਨਗੇ। ਪਰ ਇਸ ਪਾਸੇ ਵੀ ਸਫ਼ਲਤਾ ਨਾ ਮਿਲੀ ਚੂੰਕਿ ਹਰ ਸਾਧੂ-ਮਹਾਤਮਾ ਇਹ ਹੀ ਕਹਿੰਦੇ ਸਨ ਕਿ ਉਪਦੇਸ਼ ਤਾਂ ਤੁਹਾਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਦੇਵਾਂਗੇ ਪਰ ਗੁਰੂ-ਚੇਲੇ ਦਾ ਰਿਸ਼ਤਾ ਸਾਡੇ ਨਾਲ ਰੱਖਣਾ ਪਵੇਗਾ। ਕਈ ਮਹਾਤਮਾਵਾਂ ਨਾਲ ਕਈ ਕਈ ਦਿਨ ਇਸ ਵਿਸ਼ੇ ਤੇ ਉੱਤਰ-ਪ੍ਰਸ਼ਨ ਅਤੇ ਗੁਰਬਾਣੀ ਅਨੁਸਾਰ ਵਿਚਾਰਾਂ ਵੀ ਹੋਈਆਂ ਪਰ ਦੇਹਧਾਰੀ ਗੁਰੂ ਦੀ ਆਵੱਸ਼ਕਤਾ ਤੇ ਉਹ ਅੜੇ ਰਹੇ। ਬਾਬਾ ਜੀ ਦੇ ਮਨ ਵਿਚ ਸੀ, ਕਿ ਜੇ ਸਮੇਂ ਅਨੁਸਾਰ ਦੇਹਧਾਰੀ ਗੁਰੂ ਦਾ ਸਰੀਰ ਬਿਨਸ ਗਿਆ ਤਦ ਫਿਰ ਹੋਰ ਦੇਹਧਾਰੀ ਦੀ ਤਲਾਸ਼ ਕਰਨੀ ਪਵੇਗੀ। ਜਦ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਨੂੰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਗਏ ਹਨ ਤੇ ਹੁਕਮ ਕਰ ਗਏ ਹਨ ਕਿ ਤੁਹਾਡਾ "ਸ਼ਬਦ-ਗੁਰੂ" ਹੈ, ਇਸ ਤੋਂ ਬਿਨਾਂ ਹੋਰ ਕਿਸੇ ਦੀ ਓਟ ਨਹੀਂ ਲੈਣੀ ਅਤੇ ਹਰ ਗੁਰਸਿੱਖ ਅਰਦਾਸ ਪਿੱਛੋਂ ਇਹ ਸਤਰਾਂ ਜੋ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਦੋਹਰੇ ਦੇ ਰੂਪ ਵਿਚ ਅੰਕਿਤ ਕੀਤੀਆਂ ਹਨ ਹਰ ਗੁਰਸਿੱਖ ਬੜੇ ਪਿਆਰ ਅਤੇ ਭਾਵਨੀ ਨਾਲ ਪੜ੍ਹਦਾ ਹੈ, ਕਿ

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**
**ਸਬ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ॥**
**ਗੁਰੂ ਗ੍ਰੰਥ ਕੋ ਮਾਨਯੋ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈਂ ਲੇਹ॥**
**ਸਭ ਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ॥**
**ਜਗਮਗ ਜੋਤਿ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ॥**

---

੧. ਮਿਲਾਪ

**ਜੋ ਦਰਸਯੋ ਚਹਿ ਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ॥**
**ਪੜੈ ਸੁਨੈ ਸ੍ਵਾਰਥ ਲਹੈ ਪ੍ਰਮਾਰਥ ਕੋ ਪੰਥ॥**

*(ਪੰਥ ਪ੍ਰਕਾਸ਼, ਗਿ: ਗਿਆਨ ਸਿੰਘ, ਭਾਸ਼ਾ ਵਿਭਾਗ, ਪੰਨਾ ੩੫੩)*

ਸੋ ਇਹ ਹੁਕਮ ਸਾਡੇ ਵਾਸਤੇ ਹੀ ਹੈ, ਇਸ ਨੂੰ ਜੇਕਰ ਅਸਾਂ ਨਹੀਂ ਮੰਨਣਾ ਤਾਂ ਹੋਰ ਕਿਸ ਨੇ ਮੰਨਣਾ ਹੈ? ਚੌਥੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ, ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਮਿਲਣ ਤੋਂ ਪਹਿਲੇ ਹੀ ਨਟ ਰਾਗ ਵਿਚ ਹੁਕਮ ਕਰ ਗਏ ਹਨ ਕਿ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**

*(ਨਟ ਮ: ੪, ਪੰਨਾ ੯੮੨)*

ਅਤੇ

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥**[1]

*(ਸੋਰਠਿ ਮ: ੧, ਪੰਨਾ ੬੩੫)*

ਅਤੇ

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ**[2] **ਮੁਕਤਿ ਜਨਾਵੈਗੋ॥**

*(ਕਾਨੜਾ ਮ: ੪, ਪੰਨਾ ੧੩੦੯)*

ਅਤੇ

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(ਮ: ੧, ਪੰਨਾ ੯੪੩)*

ਅਤੇ ਗੁਰਬਾਣੀ ਦੇ ਗੁਰੂ ਰੂਪ ਹੋਣ ਸੰਬੰਧੀ ਹੋਰ ਬੇਅੰਤ ਫੁਰਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਬਾਬਾ ਜੀ ਤਾਂ "ਗੁਰਸਿਖਾ ਇਕੋ ਪਿਆਰ ਗੁਰ ਮਿਤਾ ਪੁਤਾ ਭਾਈਆ॥' ਦੇ ਧਾਰਨੀ ਸਨ। ਆਪ ਜੀ ਨੂੰ ਗੁਰੂ-ਚੇਲੇ ਵਾਲੀ ਗੱਲ ਬਿਲਕੁਲ ਨਹੀਂ ਭਾਉਂਦੀ ਸੀ। ਸੋ ਸਿੱਖ ਸਾਧੂਆਂ ਦੀ ਸੰਗਤ ਕਰਕੇ ਭੀ ਨਿਰਾਸਤਾ ਹੀ ਪੱਲੇ ਪਈ। ਇਹਨਾਂ ਨਿਰਾਸ਼ਤਾਵਾਂ ਤੋਂ ਪਿਛੋਂ ਕੇਵਲ ਹੁਣ ਇਕੋ-ਇਕ ਆਸ ਸੀ, ਇਕੋ-ਇਕ ਟੇਕ ਸੀ, ਕਿ :

**ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥**

*(ਗਉੜੀ ਮ: ੫, ਪੰਨਾ ੨੫੭)*

ਤਥਾ

**ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ**
**ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ॥੨॥**

*(ਗੋਂਡ ਮ: ੪, ਪੰਨਾ ੮੫੯)*

---

੧. ਸ਼ੁਦਾਈ ੨. ਰਸਤਾ

# ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਆਉਣਾ

ਜਦ ਸਾਰੇ ਪਾਸਿਆਂ ਤੋਂ ਨਿਰਾਸਤਾ ਹੀ ਹੋਈ ਤਦ ਆਪ ਜੀ ਦਾ ਮਨ ਅਤੀ ਵੈਰਾਗ ਵਿਚ ਹੋ ਗਿਆ। ਦੋ-ਤਿੰਨ ਦਿਨ ਇਸੇ ਹਾਲਤ ਵਿਚ ਲੰਘ ਗਏ। ਆਖ਼ਰ ਇਕ ਦਿਨ ਪਿੰਡ ਦੇ ਗੁਰਦੁਆਰਾ ਸਾਹਿਬ ਵਿਚ ਗਏ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਸਨ। ਅਤਿ ਵੈਰਾਗ ਵਿਚ ਅਰਦਾਸ ਕੀਤੀ—ਜੈਸੀ ਕਿ ਚੌਥੇ ਗੁਰਦੇਵ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਦੇਵਗੰਧਾਰੀ ਰਾਗ ਵਿਚ ਫ਼ੁਰਮਾਨ ਕੀਤੀ ਹੈ :

**ਅਬ ਹਮ ਚਲੀ ਠਾਕੁਰ ਪਹਿ ਹਾਰਿ॥**
**ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ॥੧॥ ਰਹਾਉ॥**
**ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥**
**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ[1]॥**
**ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ॥੧॥**
**ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ[2]॥੨॥੫॥**

*(ਦੇਵਗੰਧਾਰੀ ਮ: ੪, ਪੰਨਾ ੫੨੭-੫੨੮)*

ਤਥਾ

**ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ॥**

*(ਸੋਰਠਿ ਮ: ੫, ਪੰਨਾ ੬੨੪-੬੨੫)*

ਹੇ ਸਤਿਗੁਰੂ ਜੀ! ਹੁਣ ਮੈਂ ਸਾਰੇ ਆਸਰੇ ਛੱਡ ਕੇ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ। ਮੇਰੇ ਤੇ ਕਿਰਪਾ ਕਰੋ, ਆਪਣੇ ਸਰੂਪ ਵਿਚ ਅਭੇਦਤਾ ਬਖ਼ਸ਼ਿਸ਼ ਕਰੋ ਜੀ। ਹੁਣ ਮੈਂ ਆਪ ਜੀ ਦਾ ਦਰ ਛੱਡ ਕੇ ਹੋਰ ਕਿਸੇ ਅੱਗੇ ਹੱਥ ਨਹੀਂ ਅੱਡਾਂਗਾ। ਬਾਬਾ ਜੀ ਦੱਸਦੇ ਸਨ ਕਿ ਪਤਾ ਨਹੀਂ ਕਿੰਨਾ ਕੁ ਸਮਾਂ ਕਿਸੇ ਵੈਰਾਗ ਤੇ ਪ੍ਰੇਮ ਵਿਚ ਮੈਂ ਸਤਿਗੁਰਾਂ ਦੇ ਚਰਨਾਂ 'ਚ ਜੋਦੜੀ[3] ਕਰਦਾ ਰਿਹਾ। ਇਸੇ ਅਰਦਾਸ ਦੇ ਦੌਰਾਨ ਇਕ ਅਵਾਜ਼ ਸੁਣਾਈ ਦਿੱਤੀ, ਜਿਸ ਦੇ ਬੋਲ ਸਨ,

---

੧. ਭੇਟ ਕਰ ਦਿੱਤਾ
੨. ਮੁਰਾਰੀ (ਵਾਹਿਗੁਰੂ)
੩. ਅਰਦਾਸ

"ਹਰਨਾਮ ਸਿੰਘ! ਅੰਮ੍ਰਿਤ ਛਕ, ਗੁਰੂ ਵਾਲਾ ਬਣ, ਫੇਰ ਤੈਨੂੰ ਇਹ ਅਵਸਥਾ ਪ੍ਰਾਪਤ ਹੋ ਜਾਵੇਗੀ, ਉਦਾਸ ਨਾ ਹੋ।" ਬਸ ਫਿਰ ਕੀ ਸੀ, ਗੁਰੂ-ਮਿਲਾਪ ਦੀ ਤੜਫ ਵਾਲੇ ਜੀਵਨ ਨੂੰ ਸੇਧ ਮਿਲ ਗਈ। ਕੁਝ ਹੀ ਦਿਨਾਂ ਬਾਅਦ ਆਪ ਜੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ) ਪੁੱਜ ਗਏ ਤੇ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰ ਕੇ 'ਗੁਰਸਿਖ ਮੀਤੁ ਚਲਹੁ ਗੁਰ ਚਾਲੀ' ਰਹਿਤ ਦੇ ਧਾਰਨੀ ਬਣ ਗਏ।

ਹੁਣ ਮਨ ਵਿਚ ਹਰ ਵੇਲੇ ਪ੍ਰਭੂ ਮਿਲਾਪ ਲਈ ਤਾਂਘ ਤੇ ਉਤਸ਼ਾਹ ਬਣਿਆ ਰਹਿੰਦਾ। ਆਪ ਜੀ ਤੜਕੇ ਉੱਠ, ਇਸ਼ਨਾਨ ਸੋਧ ਕੇ ਨਿੱਤਨੇਮ ਕਰਦੇ, ਉਪ੍ਰੰਤ ਸੰਸਾਰਿਕ ਜ਼ਿੰਮੇਵਾਰੀ ਜੋ ਭਰਾਵਾਂ ਵੱਲੋਂ ਲਗਾਈ ਜਾਂਦੀ, ਉਹ ਪੂਰੀ ਕਰਦੇ ਕਿਉਂਕਿ ਆਪ ਜੀ ਦੀ ਉਮਰ ਅਜੇ 10 ਕੁ ਸਾਲ ਦੇ ਕਰੀਬ ਹੀ ਸੀ ਕਿ ਆਪ ਜੀ ਦੇ ਪਿਤਾ ਜੀ ਪ੍ਰਭੂ ਨੂੰ ਪਿਆਰੇ ਹੋ ਗਏ ਸਨ। ਕੰਮ-ਕਾਰ ਕਰਦੇ ਭੀ ਮੂਲ-ਮੰਤ੍ਰ ਦਾ ਜਾਪ ਨਾ ਵਿਸਾਰਦੇ। ਜੇ ਕਿਤੇ ਮੂਲ-ਮੰਤ੍ਰ ਦੇ ਜਾਪ ਵੱਲੋਂ ਢਿੱਲ ਪੈ ਜਾਂਦੀ ਤਾਂ ਗੁਰਮੰਤ੍ਰ ਦਾ ਪੱਲਾ ਫੜ ਲੈਂਦੇ। ਬਸ "ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥", ਇਕੱਲੇ-ਇਕੱਲੇ ਸਵਾਸ ਨੂੰ ਨਾਮ-ਸਿਮਰਨ ਬਾਣੀ ਦੁਆਰਾ ਸਫ਼ਲ ਕਰਨ ਦਾ ਯਤਨ ਕਰਦੇ। ਹਰ ਸਮੇਂ ਆਪਣੇ ਮਾਲਕ ਨੂੰ ਮਿਲਣ ਦੀ ਤਾਂਘ ਵਿਚ ਬਿਰਹੋਂ-ਕੁੱਠੀ ਵਿਯੋਗਣ ਵਾਂਗ ਸਮਾਂ ਬਤੀਤ ਕਰਦੇ। ਪ੍ਰਭੂ ਵਿਛੋੜੇ ਦੀ ਪੀੜਾ ਨੂੰ ਹਿਰਦੇ ਵਿਚ ਨੱਪ ਕੇ ਹਰ ਸਮੇਂ ਅਰਦਾਸ ਕਰਿਆ ਕਰਦੇ ਕਿ, ਹੇ ਮਾਲਕ,

**ਹੀਰ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ**
**ਜਿਚਰੁ ਘਟ ਅੰਤਰਿ ਹੈ ਸਾਸਾ॥**
**ਇਕੁ ਪਲੁ ਖਿਨੁ ਵਿਸਰਹਿ ਤੂੰ ਸੁਆਮੀ**
**ਜਾਣਉ ਬਰਸ ਪਚਾਸਾ॥**

*(ਸੋਰਠਿ ਮ: ੩, ਪੰਨਾ ੬੦੧)*

ਹੁਣ ਤਾਂ ਗੁਰਦੇਵ ਜੀ, ਆਪ ਦੇ ਵਿਛੋੜੇ ਦੀ ਪੀੜਾ ਜੰਬੂਰਾਂ ਦੇ ਤਸੀਲੇ ਝੱਲਣ ਤੋਂ ਵੀ ਔਖੀ ਹੈ। ਮਿਹਰ ਦੇ ਸਾਈਂ, ਜੇ ਮੈਨੂੰ ਆਪ ਜੀ ਦਾ ਮਿਲਾਪ ਹੋ ਜਾਵੇ ਤਾਂ ਸੱਚ-ਮੁੱਚ ਇਹ ਸਾਰੇ ਦੁਖ ਸੁੱਖਾਂ ਵਿਚ ਪਰਤ ਆਉਣਗੇ। ਸੋ ਦਾਤਾ ਜੀ ਕਿਰਪਾ ਕਰੋ। ਆਪ ਜੀ ਇਸ ਭਾਵ ਤੇ ਆਸ ਵਿਚ ਸਮਾਂ ਬਤੀਤ ਕਰਦੇ।

**ਵਿਛੋਹੇ[1] ਜੰਬੂਰ[2] ਖਵੇ ਨ ਵੰਞਨਿ[3] ਗਾਖੜੇ[4]**
**ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ॥**

*(ਮ: ੫, ਪੰਨਾ ੫੨੦)*

✥✥✥

੧. ਵਿਛੋੜੇ ਦੇ ੨. ਮਾਸ ਨੋਚਣ ਵਾਲਾ ਲੋਹੇ ਦਾ ਚਿਮਟਾ ੩. ਸਹਾਰੇ ਨਹੀਂ ਜਾਂਦੇ ੪. ਔਖੇ

# ਬਾਬਾ ਜੀ ਦਾ ਆਪਣੇ ਮਨ ਉੱਪਰ ਵਸੀਕਾਰ[੧]

ਬਾਬਾ ਜੀ ਦੱਸਦੇ ਹੁੰਦੇ ਸਨ ਕਿ ਜਦੋਂ ਆਪ ਉਦਾਸੀ ਸਾਧੂ ਦੀ ਸੇਵਾ ਕਰਦੇ ਸਨ ਤਦ ਉਹਨਾਂ ਨੇ ਸੁਤੇ-ਸਿੱਧ ਬਚਨ ਕੀਤਾ ਕਿ ਜਦੋਂ ਮਨੁੱਖ ਜਵਾਨੀ ਵਿਚ ਪੈਰ ਧਰੇ ਤਾਂ ਉਸਨੂੰ ਆਪਣੀ ਨਿਗ੍ਹਾ ਨੀਵੀਂ ਕਰ ਲੈਣੀ ਚਾਹੀਦੀ ਹੈ। ਜੋ ਆਪਣੀ ਦ੍ਰਿਸ਼ਟੀ ਨੂੰ ਨੀਵਾਂ ਨਹੀਂ ਕਰਦਾ, ਕਿਸੇ ਨਾ ਕਿਸੇ ਸਮੇਂ ਧੋਖਾ ਖਾ ਜਾਂਦਾ ਹੈ। ਸੰਤਾਂ ਦੇ ਇਹ ਬਚਨ ਮਨ ਵਿਚ ਘਰ ਕਰ ਗਏ। ਜਦੋਂ ਆਪ ਵਾਪਸ ਘਰ ਜਾ ਰਹੇ ਸਨ ਤਦ ਸਾਹਮਣੇ ਗਲੀ ਦੇ ਮੋੜ ਤੋਂ ਇਕ ਬੀਬੀ ਆ ਰਹੀ ਸੀ, ਉਸਨੇ ਆਪ ਜੀ ਵੱਲ ਤੱਕ ਕੇ ਘੁੰਢ ਕੱਢ ਲਿਆ। ਆਪ ਨੇ ਮਨ ਵਿਚ ਸੋਚਿਆ ਕਿ ਮੈਂ ਹੁਣ ਵੱਡਾ ਹੋ ਗਿਆ ਹਾਂ ਕਿਉਂਕਿ ਇਸਨੇ ਮੈਨੂੰ ਵੱਡਾ ਜਾਣ ਕੇ ਹੀ ਪੜਦਾ ਕੀਤਾ ਹੈ—ਸੋ ਸੱਚਮੁਚ ਹੀ ਮੈਨੂੰ ਆਪਣੀ ਨਿਗਾਹ ਨੀਵੀਂ ਰੱਖਣੀ ਚਾਹੀਦੀ ਹੈ।

ਅਗਲੇ ਦਿਨ ਜਦੋਂ ਮੈਂ ਖੇਤਾਂ ਵੱਲ ਕਿਸੇ ਕੰਮ ਨੂੰ ਗਿਆ ਤਾਂ ਸਾਡੇ ਪਿੰਡ ਦੇ ਇਕ ਬਜ਼ੁਰਗ ਜੋ ਬੜੇ ਭਲੇ ਪੁਰਸ਼ ਸਨ, ਉਹਨਾਂ ਨੇ ਮੈਨੂੰ ਅਵਾਜ਼ ਮਾਰੀ। ਕੋਲ ਸੱਦ ਕੇ ਕਹਿਣ ਲੱਗੇ, "ਹਰਨਾਮ ਸਿੰਘ! ਮੈਂ ਤੈਨੂੰ ਇਕ ਸਿੱਖਿਆ ਦੀ ਗੱਲ ਕਹਿਣੀ ਹੈ, ਗੁੱਸਾ ਨਾ ਕਰੀਂ।" ਮੈਂ ਬੜੀ ਨਿਮ੍ਰਤਾ ਨਾਲ ਕਿਹਾ, "ਬਾਪੂ ਜੀ! ਜੀ ਸਦਕੇ ਕਹੋ, ਤੁਸੀਂ ਮੇਰੇ ਭਲੇ ਦੀ ਗੱਲ ਹੀ ਕਹੋਗੇ।" ਬਜ਼ੁਰਗਾਂ ਨੇ ਕਿਹਾ ਕਿ "ਜੁਆਨੀ ਇਕ ਹੜ੍ਹ ਦੀ ਤਰ੍ਹਾਂ ਹੁੰਦੀ ਹੈ। ਜਿਸ ਤਰ੍ਹਾਂ ਹੜ੍ਹ ਦੇ ਪਾਣੀ ਵਿਚ ਜੇ ਇਕ ਵਾਰ ਮਨੁੱਖ ਦੇ ਪੈਰ ਚੱਕ ਹੋ ਜਾਣ, ਮੁੜ ਕਿਤੇ ਭਾਗਾਂ ਨਾਲ ਹੀ ਬਚਾਉ ਹੁੰਦਾ ਹੈ। ਤੁਸੀਂ ਜਵਾਨੀ ਦੀ ਅਵਸਥਾ ਵਿਚ ਬਹੁਤ ਧਾਰਮਿਕ ਰੁਚੀਆਂ ਵਾਲੇ ਹੋ, ਚੰਗੀ ਤਰ੍ਹਾਂ ਖਿਆਲ ਰੱਖਣਾ, ਕਿਸੇ ਵੱਲ ਉੱਚੀ ਅਤੇ ਮੰਦ ਨਿਗਾਹ ਨਾਲ ਨਹੀਂ ਵੇਖਣਾ, ਬੱਸ ਇਹ ਹੀ ਵਿਕਾਰਾਂ ਤੋਂ ਬਚਣ ਦਾ ਸਾਧਨ ਹੈ।" ਬਜ਼ੁਰਗਾਂ ਦੀ ਇਸ ਗੱਲ ਨੇ ਸੋਨੇ ਉੱਪਰ ਸੁਹਾਗੇ ਦਾ ਕੰਮ ਕੀਤਾ। ਮਨ ਵਿਚ ਐਸੀ ਦ੍ਰਿੜ੍ਹਤਾ ਬਣੀ ਕਿ ਆਪ ਜੀ ਤਕਰੀਬਨ 34 ਸਾਲ ਘਰ ਵਿਚ ਵੀ ਰਹੇ ਤੇ ਨਗਰ ਵਿਚ ਵੀ, ਕਿਸੇ ਬੀਬੀ ਵੱਲ ਉਚੀ ਅਤੇ ਮੰਦ ਨਿਗਾਹ ਨਾਲ ਨਹੀਂ ਵੇਖਿਆ। ਆਪ ਜੀ ਹਮੇਸ਼ਾ ਘਰ ਅਤੇ ਬਾਹਰ ਨੀਵੀਂ ਦ੍ਰਿਸ਼ਟੀ ਨਾਲ ਹੀ ਵਿਚਰਦੇ, ਜਿਸ ਸਦਕਾ ਆਪ ਜੀ ਦੀ ਬਿਰਤੀ ਵਿਚ ਕਦੇ ਵੀ ਮੰਦ ਵਾਸ਼ਨਾ ਉਤਪੰਨ ਹੀ ਨਹੀਂ ਹੋਈ। ਸਿਵਾਏ ਆਪਣੇ ਮਾਤਾ ਜੀ ਦੇ, ਹੋਰ ਕਿਸੇ ਬੀਬੀ

---

੧. ਮਨ ਨੂੰ ਆਪਣੇ ਵਸ (ਕਾਬੂ) ਕਰਨਾ

ਨਾਲ ਕੋਈ ਵਿਸ਼ੇਸ਼ ਗੱਲ-ਬਾਤ ਨਾ ਕਰਦੇ। ਆਪ ਜੀ ਨੇ ਬਾਬਾ ਨਾਮਦੇਵ ਜੀ ਦੇ ਕਹੇ ਵਾਕ ਸਫਲ ਕੀਤੇ ਕਿ :

**ਪਰਧਨ ਪਰਦਾਰਾ ਪਰਹਰੀ॥**
**ਤਾਕੈ ਨਿਕਟਿ ਬਸੈ ਨਰਹਰੀ॥** *(ਭੈਰਉ ਨਾਮਦੇਵ ਜੀ, ਪੰਨਾ ੧੧੬੩)*

ਤਥਾ

**ਪਰਤ੍ਰਿਅ ਰੂਪੁ ਨ ਪੇਖੈ ਨੇਤ੍ਰ॥**
**ਸਾਧ ਕੀ ਟਹਲ ਸੰਤ ਸੰਗਿ ਹੇਤ॥** *(ਸੁਖਮਨੀ ਸਾਹਿਬ, ਪੰਨਾ ੨੭੪)*

ਮਹਾਂਵਾਕਾਂ ਨੂੰ ਜੀਵਨ ਦਾ ਆਧਾਰ ਬਣਾਇਆ। ਜਿਸ ਕਰਕੇ ਆਪ ਜੀ ਨੂੰ ਆਤਮਿਕ ਪ੍ਰਾਪਤੀਆਂ ਕਰਨ ਵਿਚ ਕੋਈ ਕਠਨਾਈ ਨਹੀਂ ਹੋਈ। ਕਿਉਂਕਿ ਆਪ ਜੀ ਦਾ ਵਿਸ਼ਵਾਸ ਸੀ, ਕਿ ਮਨ ਨੂੰ ਬਾਹਰਮੁਖੀ ਕਰਨ ਵਿਚ ਅੱਖਾਂ ਦਾ ਬਹੁਤ ਵੱਡਾ ਹਿੱਸਾ ਹੈ। ਮਨੁੱਖ ਅੱਖਾਂ ਨਾਲ ਜੋ ਕੁਝ ਦਿਨੇ ਵੇਖਦਾ ਹੈ, ਉਸ ਵੇਖੇ ਹੋਏ ਦਾ ਪ੍ਰਭਾਵ ਮਨ ਉਤੇ ਪੈਂਦਾ ਹੈ। ਮਨ ਉਸ ਪ੍ਰਭਾਵ ਨੂੰ ਕਬੂਲ ਕੇ ਮੁੜ ਦਿਨੇ ਵੇਖੇ ਹੋਏ ਪਦਾਰਥਾਂ ਵਲ ਦੌੜਦਾ ਹੈ।

ਜਿੰਨਾਂ ਵੀ ਆਪਾਂ ਬਾਹਰਮੁਖੀ ਦ੍ਰਿਸ਼ਟੀ ਨੂੰ ਸੰਕੋਚ ਲਵਾਂਗੇ, ਮਨ ਦੇ ਟਿਕਾਉਣ ਵਿਚ ਓਨੀ ਹੀ ਸੌਖ ਹੋਵੇਗੀ। ਜਿੰਨੀਆਂ ਵੀ ਆਤਮਿਕ ਪ੍ਰਾਪਤੀਆਂ ਹਨ, ਉਹ ਸਭ ਮਨ ਦੇ ਥਿਰ ਹੋਣ ਉਪ੍ਰੰਤ ਹੀ ਹੋਣੀਆਂ ਹਨ। ਮਨ ਨੂੰ ਥਿਰ ਕਰਨ ਲਈ ਦ੍ਰਿਸ਼ਟੀ ਨੂੰ ਅਤਿ ਸੰਕੋਚ ਵਿਚ ਰਖਣਾ ਬਹੁਤ ਜ਼ਰੂਰੀ ਹੈ।

# ਜੱਦੀ ਪਿੰਡ ਧੁੱਗੇ ਤੋਂ ਸਰਗੋਧੇ (ਪਾਕਿਸਤਾਨ) ਜਾਣਾ ਤਥਾ ਨਿੱਤ ਦੀ ਕਿਰਿਆ

ਇਸ ਸਮੇਂ ਤਕ ਆਪ ਜੀ ਦੀ ਆਯੂ 21 ਸਾਲਾਂ ਦੀ ਹੋ ਚੁੱਕੀ ਸੀ। ਇਨ੍ਹਾਂ ਦਿਨਾਂ ਵਿਚ ਹੀ ਆਪ ਜੀ ਦੇ ਵੱਡੇ ਭਰਾਤਾ ਭਾ: ਤਾਰਾ ਸਿੰਘ ਜੀ ਨੇ 119 ਚੱਕ ਸਰਗੋਧਾ (ਜੋ ਹੁਣ ਪਾਕਿਸਤਾਨ ਵਿਚ ਹੈ) ਵਿਚ ਜ਼ਮੀਨ ਖ਼ਰੀਦ ਲਈ, ਜਿਸਦੀ ਸਾਂਭ-ਸੰਭਾਲ ਲਈ ਸਾਰਾ ਪਰਿਵਾਰ 119 ਚੱਕ ਵਿਚ ਚਲਾ ਗਿਆ। ਬਾਬਾ ਜੀ ਭੀ ਪਰਿਵਾਰ ਦੇ ਨਾਲ ਹੀ ਬਾਰ ਵਿਚ ਪੁੱਜ ਗਏ। [੧]ਚੌਹਾਂ ਭਰਾਵਾਂ ਨੇ ਚਾਰ ਹਲ ਬਣਾ ਲਏ ਤੇ ਵਾਹੀ ਦਾ ਕਿੱਤਾ ਅਰੰਭ ਕਰ ਦਿੱਤਾ। ਆਪ ਜੀ ਭੀ ਸਵੇਰ ਤੋਂ ਸ਼ਾਮ ਤਕ ਖੇਤਾਂ ਵਿਚ ਹੀ ਬਾਕੀ ਭਰਾਵਾਂ ਨਾਲ ਵਾਹੀ ਕਰਦੇ ਅਤੇ ਸ਼ਾਮ ਨੂੰ ਡੇਰੇ ਆ ਕੇ ਸਾਰੇ ਪਸ਼ੂਆਂ ਵਾਸਤੇ ਹੱਥ ਨਾਲ ਪੱਠੇ ਟੁੱਕਦੇ। ਕਿਉਂਕਿ ਉਸ ਸਮੇਂ ਪੱਠੇ ਕੁਤਰਨ ਵਾਲੀਆਂ ਮਸ਼ੀਨਾਂ ਨਹੀਂ ਬਣੀਆਂ ਸਨ, ਸੋ ਸਾਰੇ ਡੰਗਰਾਂ ਨੂੰ ਪੱਠੇ ਪਾ ਕੇ ਇਸ਼ਨਾਨ ਕਰਦੇ ਅਤੇ ਪ੍ਰਸ਼ਾਦਾ ਛਕਣ ਉਪ੍ਰੰਤ ਇਕ ਰਜਵਾਹਾ[੨] ਜੋ ਆਪ ਜੀ ਦੇ ਨਿਵਾਸ ਸਥਾਨ ਤੋਂ ਇਕ ਮੁਰੱਬੇ ਕੁ ਦੀ ਵਿੱਥ ਤੇ ਸੀ, ਉੱਥੇ ਇਕਾਂਤ 'ਚ ਜਾ ਕੇ ਸੋਦਰੁ ਰਹਿਰਾਸ ਸਾਹਿਬ ਦਾ ਪਾਠ ਕਰਨ ਉਪ੍ਰੰਤ ਮੂਲ-ਮੰਤ੍ਰ ਅਤੇ ਗੁਰਮੰਤ੍ਰ ਦਾ ਜਾਪ ਕਰਦੇ। ਸਾਰਾ ਦਿਨ ਕੰਮ ਕਰਨ ਸਦਕਾ ਜੇ ਅਭਿਆਸ ਕਰਦਿਆਂ ਆਲਸ ਜਾਂ ਨੀਂਦ ਆਉਂਦੀ ਤਾਂ ਰਜਵਾਹੇ ਦੇ ਠੰਢੇ ਪਾਣੀ ਦੇ ਛਿੱਟੇ ਅੱਖਾਂ ਵਿਚ ਮਾਰਦੇ। ਜੇ ਫਿਰ ਵੀ ਨੀਂਦ ਜ਼ੋਰ ਪਾਉਂਦੀ ਤਾਂ ਵਗਦੇ ਰਜਵਾਹੇ ਦੇ ਪਾਣੀ 'ਚ ਖਲੋ ਜਾਂਦੇ ਤੇ ਸਿਮਰਨ ਕਰਦੇ। ਠੰਢ ਲੱਗਣ ਤੇ ਫਿਰ ਬਾਹਰ ਚੌਂਕੜਾ ਮਾਰ ਕੇ ਬੈਠ ਜਾਂਦੇ। ਰਾਤ ਦੇ ਤਕਰੀਬਨ 12 ਵਜੇ ਆਪਣੇ ਅਸਥਾਨ ਤੇ ਆ ਕੇ ਆਸਣ ਤੇ ਬਿਰਾਜ ਜਾਂਦੇ।

ਢਾਈ-ਤਿੰਨ ਘੰਟੇ ਨੀਂਦ ਪੂਰੀ ਕਰਨ ਉਪ੍ਰੰਤ ਫਿਰ ਸਾਵਧਾਨ ਹੋ ਕੇ ਸ਼ੌਚ-ਇਸ਼ਨਾਨ ਕਰਕੇ, ਨਿੱਤਨੇਮ ਕਰਦੇ ਅਤੇ ਸੰਸਾਰਿਕ ਡਿਊਟੀ ਲਈ ਤਿਆਰ ਹੋ ਜਾਂਦੇ। ਬਾਬਾ ਜੀ ਦਾ ਕਹਿਣਾ ਸੀ, ਕਿ ਕੋਈ ਵੀ ਦਿਨ ਐਸਾ ਨਹੀਂ ਸੀ, ਜਿਸ ਦਿਨ ਆਪ ਬਾਕੀ ਭਰਾਵਾਂ ਤੋਂ ਪਿੱਛੋਂ ਉਠੇ ਹੋਣ। ਬਾਅਦ ਵਿਚ ਤਾਂ ਗੁਰੂ ਮੇਹਰ ਸਦਕਾ ਨੀਂਦ ਐਨੀ ਘੱਟ ਗਈ ਸੀ ਕਿ ਮੰਜੇ ਤੇ ਬੈਠਿਆਂ ਜੇ ਦੋ-ਤਿੰਨ ਦਫ਼ਾ

੧. ਪੰਜਵੇਂ ਭਰਾ, ਭਾ: ਮੇਹਰ ਸਿੰਘ ਜੀ 1914 ਈ. ਜੀ ਜੰਗ ਵਿਚ ਚੜ੍ਹਾਈ ਕਰ ਗਏ ਸਨ।

੨. ਨਹਿਰ ਦਾ ਸੂਆ।

ਉਂਘਲਾਟ[੧] ਆ ਜਾਂਦੇ ਤਦ ਨੀਂਦ ਪੂਰੀ ਹੋ ਜਾਂਦੀ ਸੀ। ਕਿਸੇ ਵੀ ਕਿਸਮ ਦੀ ਸਰੀਰਕ ਜਾਂ ਦਿਮਾਗ਼ੀ ਥਕਾਵਟ ਨਹੀਂ ਸੀ ਰਹਿੰਦੀ।

ਤਕਰੀਬਨ ਪੰਜ ਕੁ ਵਜੇ ਫਿਰ ਹਲ ਲੈ ਕੇ ਬਾਕੀ ਭਰਾਵਾਂ ਨਾਲ ਖੇਤਾਂ ਵਿਚ ਚਲੇ ਜਾਣਾ। ਆਪ ਜੀ ਆਪਣਾ ਹਲ ਵਿਚਕਾਰ ਰੱਖਿਆ ਕਰਦੇ ਸਨ। ਕਿਸੇ ਨਾਲ ਕੋਈ ਸੰਸਾਰੀ ਗੱਲ-ਬਾਤ ਨਾ ਕਰਦੇ, ਇਕ ਹੱਥ ਵਿਚ ਮਾਲਾ ਫੜ ਲੈਣੀ ਤੇ ਦੂਸਰੇ 'ਚ ਹਲ ਦੀ ਜੰਗੀ[੨]। ਹਾਲੀ-ਪਸ਼ੂਆਂ ਨੇ ਆਪਣੇ ਆਪ ਅਗਲੇ ਹਲ ਦੇ ਮਗਰ ਟੁਰੇ ਰਹਿਣਾ ਅਤੇ ਬਾਬਾ ਜੀ ਦੇ ਹਾਲੀ ਮਨ ਨੇ ਨਾਮ ਦਾ ਬੀਜ ਬੀਜੀ ਜਾਣਾ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਆਪ ਜੀ ਦੇ ਜੀਵਨ 'ਚ ਪੂਰਨ ਤੌਰ ਤੇ ਘਟਦਾ ਸੀ ਕਿ :

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥**
**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥**

*(ਸੋਰਠਿ ਮ: ੧, ਪੰਨਾ ੫੯੫)*

ਆਪ ਜੀ ਨੇ ਹਲ ਵਾਹੁੰਦਿਆਂ ਹੇਠ ਲਿਖੇ ਅਤੇ ਹੋਰ ਬੇਅੰਤ ਸ਼ਬਦਾਂ ਦੇ ਸਵਾ-ਸਵਾ ਲੱਖ ਜਾਪ ਕੀਤੇ। ਇਕ ਸ਼ਬਦ ਦਾ ਜਾਪ ਅਰੰਭ ਕਰ ਦੇਣਾ, ਹਰ ਰੋਜ਼ 32 ਮਾਲਾਂ ਕਰਨੀਆਂ, 40 ਦਿਨ ਬਾਅਦ ਉਸ ਦੀ ਅਰਦਾਸ ਕਰਕੇ ਉਸੇ ਜਾਂ ਹੋਰ ਸ਼ਬਦ ਦਾ ਜਾਪ ਅਰੰਭ ਕਰ ਦਿੰਦੇ। ਮੂਲਮੰਤ੍ਰ ਦਾ ਜਾਪ ਤਾਂ ਅਰੰਭ ਹੀ ਰੱਖਦੇ। ਮੂਲਮੰਤ੍ਰ "ਨਾਨਕ ਹੋਸੀ ਭੀ ਸਚੁ" ਤਕ ਕਰਿਆ ਕਰਦੇ ਸਨ। ਇਸ ਤੋਂ ਇਲਾਵਾ :

**ਗਉੜੀ ਮ: ੫ ॥**
**ਥਿਰੁ ਘਰਿ ਬੈਸਹੁ ਹਰਿਜਨ ਪਿਆਰੇ**
**ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ ਰਹਾਉ ॥**
**ਦੁਸਟ ਦੂਤ ਪਰਮੇਸਰਿ ਮਾਰੇ ॥**
**ਜਨ ਕੀ ਪੈਜ ਰਖੀ ਕਰਤਾਰੇ ॥੧॥**
**ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥**
**ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥**
**ਨਿਰਭਉ ਹੋਇ ਭਜਹੁ ਭਗਵਾਨ ॥**
**ਸਾਧ ਸੰਗਤਿ ਮਿਲਿ ਕੀਨੋ ਦਾਨੁ ॥੩॥**
**ਸਰਣਿ ਪਰੇ ਪ੍ਰਭ ਅੰਤਰਜਾਮੀ ॥**
**ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥**

*(ਗਉੜੀ ਮ: ੫, ਪੰਨਾ ੨੦੧)*

---

੧. ਬੈਠਿਆਂ ਬੈਠਿਆਂ ਥੋੜ੍ਹੀ ਊਂਘ ਆ ਜਾਣੀ
੨. ਹੱਥੀ

ਸੋਰਠ ਮਹਲਾ ੫ ॥
ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥
ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ ॥
ਨਾਮੁ ਪਰਿਓ ਭਗਤੁ ਗੋਵਿੰਦ ਕਾ..... *(ਸੋਰਠਿ ਮ: ੫, ਪੰਨਾ ੬੨੪)*

ਵਡਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ ਮਿਲਿਆ ਹਰਿ ਰਾਇ ॥
ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥੧॥
*(ਸਲੋਕ ਮ: ੪, ਪੰਨਾ ੧੪੨੧)*

ਚਾਚਰੀ ਛੰਦ ॥
ਗੁਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥
ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥ *(ਜਾਪੁ ਸਾਹਿਬ)*

ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥
ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ
ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥੧੮॥
*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੫)*

ਸਿਰ ਮਸਕ ਰਖੵਾ ਪਾਰਬ੍ਰਹਮੰ ਹਸ ਕਾਯਾ ਰਖੵਾ ਪਰਮੇਸ੍ਵਰਹ ॥
ਆਤਮ ਰਖੵਾ ਗੋਪਾਲ ਸੁਆਮੀ ਧਨ ਚਰਣ ਰਖੵਾ ਜਗਦੀਸ੍ਵਰਹ ॥
ਸਰਬ ਰਖੵਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥
ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥
*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੮)*

ਇਤ ਆਦਿ ਹੋਰ ਬੇਅੰਤ ਸ਼ਬਦਾਂ ਦਾ ਜਾਪ ਵਾਰੋ-ਵਾਰੀ ਜਾਰੀ ਰੱਖਦੇ।

ਐਨੇਂ ਰੁਝੇਵੇਂ ਹੁੰਦਿਆਂ ਹੋਇਆਂ ਵੀ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਯਾ ਲੈਣ ਲਈ ਸਮਾਂ ਕੱਢਿਆ। 30 ਚੱਕ ਵਿਚ ਭਾਈ ਹਰਦਿੱਤ ਸਿੰਘ ਜੀ ਰਹਿੰਦੇ ਸਨ, ਜੋ ਗੁਰੂ ਘਰ ਦੇ ਬਹੁਤ ਸ਼ਰਧਾਲੂ ਸਨ ਅਤੇ ਗੁਰਬਾਣੀ ਦਾ ਕਾਫ਼ੀ ਬੋਧ ਰੱਖਦੇ ਸਨ। ਉਹਨਾਂ ਪਾਸ ਚੱਲ ਕੇ ਜਾਣਾ ਤੇ ਸੰਥਯਾ ਲੈਣੀ। ਇਸੇ ਤਰ੍ਹਾਂ ਸਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਯਾ ਲਈ। ਸ੍ਰੀ ਸੁਖਮਨੀ ਸਾਹਿਬ ਅਤੇ ਆਸਾ ਜੀ ਦੀ ਵਾਰ, ਬਾਣੀਆਂ ਵੀ ਇਸੇ ਸਮੇਂ ਰਸਤੇ 'ਚ ਜਾਂਦਿਆਂ-ਆਉਂਦਿਆਂ ਗੁਟਕੇ ਤੋਂ ਦੇਖ-ਦੇਖ ਕੇ ਜ਼ਬਾਨੀ ਯਾਦ ਕਰ ਲਈਆਂ ਅਤੇ ਇਹਨਾਂ ਨੂੰ ਰੋਜ਼ਾਨਾ ਦੇ ਨਿੱਤਨੇਮ ਵਿਚ ਸ਼ਾਮਲ ਕਰ ਲਿਆ। ਸ਼ਾਮ ਨੂੰ ਆਪਣੇ ਛੋਟੇ ਭਰਾਤਾ ਭਾ: ਠਾਕਰ ਸਿੰਘ ਜੀ ਪਾਸੋਂ ਗੁਰਮਤਿ ਦੇ ਕਿਸੇ ਨਾ ਕਿਸੇ

ਗ੍ਰੰਥ ਦੀ ਸਾਖੀ ਵੀ ਜ਼ਰੂਰ ਸੁਣਦੇ। ਇਕ ਗ੍ਰੰਥ ਸੰਪੂਰਨ ਹੋਣ ਪਿਛੋਂ ਦੂਸਰਾ ਅਰੰਭ ਕਰ ਦਿੰਦੇ। ਇਸ ਤਰ੍ਹਾਂ ਜਿੱਥੇ ਆਪ ਜੀ ਗੁਰਬਾਣੀ ਦੀ ਅਤੇ ਗੁਰਮੁਖਾਂ ਦੀ ਸੰਗਤ ਤੋਂ ਲਾਹਾ ਲੈਂਦੇ, ਉੱਥੇ ਨਾਲ-ਨਾਲ ਧਾਰਮਿਕ ਗ੍ਰੰਥਾਂ ਦੀ ਸੰਗਤ ਕਰਕੇ ਹੋਰ ਆਤਮਿਕ ਲਾਭ ਪ੍ਰਾਪਤ ਕਰਦੇ। ਇਸ ਪ੍ਰਕਾਰ ਇਸੇ ਨਿਯਮ ਨੂੰ ਜਾਰੀ ਰੱਖਦਿਆਂ ਕਾਫ਼ੀ ਸਮਾਂ "ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ" ਅਨੁਸਾਰ ਬੀਤਿਆ। ਜਿਥੇ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਹੋਰ ਗੁਰਮਤਿ ਦੇ ਬਹੁਤ ਸਾਰੇ ਗ੍ਰੰਥਾਂ ਦਾ ਅਧਿਐਨ ਕੀਤਾ, ਉਥੇ ਆਪ ਜੀ ਨੇ ਦੂਸਰੇ ਮੱਤਾਂ ਨਾਲ ਸਬੰਧਤ ਧਰਮ ਗ੍ਰੰਥਾਂ ਦੀ ਵੀ ਕਾਫੀ ਖੋਜ ਕੀਤੀ।

ਆਪ ਜੀ ਦੇ ਇਸ ਅਧਿਐਨ ਦਾ ਸਿੱਟਾ ਇਹ ਸੀ, ਕਿ ਭਾਵੇਂ ਸਾਰੇ ਧਰਮ ਗ੍ਰੰਥ ਆਪੋ ਆਪਣੀ ਥਾਂ ਸਤਿਕਾਰਯੋਗ ਹਨ ਪਰ ਜੋ ਸਤਿਗੁਰਾਂ ਨੇ "ਸ੍ਰੀ ਗੁਰੂ ਗ੍ਰੰਥ ਸਾਹਿਬ" ਜੀ ਵਿਚ ਬ੍ਰਹਮ-ਗਿਆਨ ਦਾ ਖ਼ਜ਼ਾਨਾ ਧਰਿਆ ਹੈ, ਤੇ ਇਸ ਵਿਚ ਪਰਮੇਸ਼ਰ ਪ੍ਰਾਪਤੀ ਦਾ ਸੁਖੈਨ ਰਸਤਾ ਦੱਸਣਾ ਕੀਤਾ ਹੈ, ਜਗਿਆਸੂ ਦੇ ਹਰ ਸ਼ੰਕੇ ਦਾ ਉੱਤਰ ਬਹੁਤ ਹੀ ਸਰਲ ਤਰੀਕੇ ਨਾਲ ਦਿੱਤਾ ਹੈ, ਦੁਨੀਆ ਦਾ ਕੋਈ ਵੀ ਧ੍ਰਮ ਗ੍ਰੰਥ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਰਾਬਰੀ ਨਹੀਂ ਕਰ ਸਕਦਾ। ਇਸ ਵਾਸਤੇ ਆਪਾਂ ਸਾਰਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਏ ਮਾਰਗ ਦੇ ਧਾਰਨੀ ਬਣਨਾ ਚਾਹੀਦਾ ਹੈ।

# ਰਜਵਾਹੇ ਕੰਢੇ ਬੈਠਿਆਂ ਜ਼ਹਿਰੀਲੇ ਸੱਪ ਦਾ ਆਉਣਾ

## ਅਤੇ

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਤੱਖ ਦਰਸ਼ਨ ਹੋਣੇ

ਹਰ ਰੋਜ਼ ਦੀ ਤਰ੍ਹਾਂ ਓਸੇ ਰਜਵਾਹੇ ਦੇ ਕੰਢੇ ਬੈਠੇ ਆਪ ਜੀ ਪ੍ਰਭੂ-ਸਿਮਰਨ ਵਿਚ ਲੀਨ ਸਨ ਕਿ ਥੋੜ੍ਹੀ ਦੂਰ ਤੋਂ ਸੁੱਕੇ ਪੱਤਿਆਂ ਦਾ ਖੜਾਕ ਸੁਣਿਆ। ਚੰਦ ਦੀ ਚਾਨਣੀ ਸੀ। ਕੀ ਦੇਖਿਆ, ਕਿ ਇਕ ਭੂਰੇ ਪੀਲੇ ਰੰਗ ਦਾ ਕੋਈ ਦੋ ਫੁੱਟ ਲੰਬਾ ਸੱਪ ਜੋ ਅੱਧਾ ਖੜਾ ਹੋ ਕੇ ਤੁਰਦਾ ਸੀ ਅਤੇ ਥੋੜ੍ਹਾ ਤੁਰ ਕੇ ਦੋ-ਢਾਈ ਫੁੱਟ ਛਾਲ ਮਾਰ ਕੇ ਅੱਗੇ ਵੱਧਦਾ ਆਪ ਜੀ ਵੱਲ ਆ ਰਿਹਾ ਸੀ। ਦੇਖਦਿਆਂ-ਦੇਖਦਿਆਂ ਉਸ ਨੇ ਚਾਰ ਵਾਰੀ ਛਾਲ ਮਾਰੀ। ਆਪ ਜੀ ਨੇ ਦੱਸਿਆ ਕਿ ਸਾਡੇ ਮਨ ਵਿਚ ਸੋਚ ਫੁਰੀ ਕਿ ਸੱਪ ਨੇ ਜੋ ਹੁਣ ਛਾਲ ਮਾਰਨੀ ਹੈ ਉਹ ਸਾਡੇ ਉੱਪਰ ਮਾਰੇਗਾ।

ਉਸ ਵੇਲੇ ਮਨ ਵਿਚ ਘਬਰਾਹਟ ਦੀ ਥਾਂ ਤੇ ਵਿਚਾਰ ਆਈ ਕਿ ਇਸ ਸੱਪ ਵਿਚ ਵੀ ਪਰਮੇਸ਼ਰ ਹੀ ਵਸਦਾ ਹੈ ਸ਼ਾਇਦ ਗੁਰੂ-ਮਹਾਰਾਜ ਜੀ ਨੇ ਇਹ ਪਰਖਣ ਵਾਸਤੇ ਹੀ ਇਸਨੂੰ ਭੇਜਿਆ ਹੈ ਕਿ ਹਰਨਾਮ ਸਿੰਘ ਨੂੰ ਸਰੀਰ ਨਾਲ ਕਿੰਨਾ ਕੁ ਮੋਹ ਹੈ। ਮਨ ਇਕ ਦਮ ਅਡੋਲ ਹੋ ਗਿਆ। ਸੱਚਮੁੱਚ ਜਦੋਂ ਉਸ ਸੱਪ ਨੇ ਅਖ਼ੀਰਲੀ ਛਾਲ ਮਾਰੀ ਤਾਂ ਨੇੜੇ ਜੋ ਪੈਰਾਂ ਤੋਂ ਜੋੜਾ ਲਾਹ ਕੇ ਰੱਖਿਆ ਸੀ, ਉਸ ਉੱਪਰ ਡਿਗਿਆ ਅਤੇ ਜੋੜੇ ਉੱਪਰ ਲੰਮਾ ਪੈ ਗਿਆ। ਆਪ ਦੇ ਦੇਖਦਿਆਂ-ਦੇਖਦਿਆਂ ਉਸ ਸੱਪ ਨੇ ਜੋ ਉਸ ਇਲਾਕੇ ਵਿਚ ਬਹੁਤ ਜ਼ਹਿਰੀਲਾ ਮੰਨਿਆ ਜਾਂਦਾ ਸੀ ਜ਼ਮੀਨ ਉੱਪਰ ਸਿਰੀ ਲਾ ਕੇ ਬਾਬਾ ਜੀ ਦੇ ਕਥਨ ਅਨੁਸਾਰ ਉਨ੍ਹਾਂ ਦੇ ਚਾਰੇ ਪਾਸੇ ਪ੍ਰਕਰਮਾ ਕਰਨ ਵਾਂਗ ਫੇਰੀ ਦਿੱਤੀ ਅਤੇ ਜਿਸ ਪਾਸੇ ਵੱਲੋਂ ਆਇਆ ਸੀ, ਉਸ ਪਾਸੇ ਨੂੰ ਛੜੱਪੇ ਮਾਰਦਾ ਤੁਰ ਗਿਆ। ਇਹ ਕੌਤਕ ਦੇਖ ਕੇ ਸਾਡਾ ਮਨ ਗੁਰੂ-ਸ਼ੁਕਰਾਨੇ ਵਿਚ ਦ੍ਰਵ ਗਿਆ ਤੇ ਸਤਿਗੁਰੂ ਜੀ ਦੇ ਧੰਨਵਾਦ ਵਿਚ ਰੋਮ-ਰੋਮ ਗਦ-ਗਦ ਹੋ ਗਿਆ ਕਿ ਧੰਨ ਹਨ ਸਤਿਗੁਰੂ ਜੀ ਜੋ ਅਜਿਹੇ ਜ਼ਹਿਰੀਲੇ ਜੀਵਾਂ ਦੇ ਮਨ ਵਿਚ ਵੱਸ ਕੇ ਆਪਣੇ ਦਾਸਾਂ ਦੀ ਰੱਖਿਆ ਕਰਦੇ ਹਨ।

ਮਨ ਸਤਿਗੁਰੂ ਜੀ ਦੇ ਸ਼ੁਕਰਾਨੇ ਵਿਚ ਭਿੱਜਾ ਪਿਆ ਸੀ ਅਤੇ ਅੰਦਰ ਸਿਮਰਨ ਦੀ ਰੌਂਅ ਆਪਣੇ ਪੂਰੇ ਜੋਬਨ ਵਿਚ ਚਲ ਰਹੀ ਸੀ। ਥੋੜ੍ਹੇ ਚਿਰ ਵਿਚ

ਹੀ ਇੰਝ ਮਹਿਸੂਸ ਹੋਇਆ ਕਿ ਸਾਰੇ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ ਹੈ। ਐਨਾ ਰਸ ਅਤੇ ਸ਼ਾਂਤੀ ਆਤਮਾ ਮਾਣ ਰਹੀ ਸੀ ਜੋ ਦੱਸੀ ਨਹੀਂ ਜਾ ਸਕਦੀ।

ਆਪ ਜੀ, ਇਸੇ ਪ੍ਰਕਾਸ਼ ਵਿਚ ਹੀ ਧਿਆਨਲੀਨ ਸਨ ਅਤੇ ਸਿਮਰਨ ਹੋ ਰਿਹਾ ਸੀ। ਪ੍ਰਕਾਸ਼ ਹੋਰ ਵਧਿਆ। ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਮਿਹਰਾਂ ਕੀਤੀਆਂ, ਆਪਣੇ ਪ੍ਰਤੱਖ ਦਰਸ਼ਨ ਬਖ਼ਸ਼ਿਸ਼ ਕੀਤੇ ਅਤੇ ਆਪਣਾ ਪਵਿੱਤ੍ਰ ਹੱਥ ਸਿਰ ਉੱਪਰ ਰੱਖਿਆ। ਹੁਣ ਇੰਝ ਮਹਿਸੂਸ ਹੁੰਦਾ ਸੀ ਕਿ ਸਤਿਗੁਰੂ ਜੀ ਅੰਦਰ ਵੀ ਹਨ ਤੇ ਬਾਹਰ ਵੀ ਪ੍ਰਤੱਖ ਰੂਪ ਵਿਚ ਦਰਸ਼ਨ ਦੇ ਰਹੇ ਹਨ ਅਤੇ ਮਿਹਰ ਕਰਕੇ ਆਪਣਾ ਹੱਥ ਸਿਰ ਉੱਪਰ ਰੱਖਿਆ ਹੋਇਆ ਹੈ। ਬੱਸ ਫੇਰ ਕੀ ਸੀ ਸਤਿਗੁਰੂ ਸੂਰਮੇ ਨੇ ਹੁਣ ਤਾਂ ਰਹਿੰਦੇ ਵੀ ਭਰਮ ਦੇ ਛੌਂੜ ਕੱਟ ਦਿੱਤੇ। ਬਸ, ਅਨੰਦ ਹੀ ਅਨੰਦ, ਖੇੜਾ ਹੀ ਖੇੜਾ ਅਤੇ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ। ਬਾਬਾ ਕਬੀਰ ਜੀ ਦੇ ਕਥਨ ਅਨੁਸਾਰ :

**ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥**
**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥੧੨੧॥**

*(ਪੰਨਾ ੧੩੭੦)*

ਉਸ ਆਨੰਦ ਨੂੰ ਦੱਸਿਆ ਨਹੀਂ ਜਾ ਸਕਦਾ ਕੇਵਲ ਮਾਣਿਆ ਜਾਂ ਅਨੁਭਵ ਹੀ ਕੀਤਾ ਜਾ ਸਕਦਾ ਹੈ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥**

*(ਗੁ: ਕਬੀਰ ਜੀ, ਪੰ: ੩੩੪)*

**ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ॥**
**ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ॥੧੨੨॥**

*(ਪੰਨਾ ੧੩੭੦)*

ਇਸੇ ਅਨੰਦੀ ਮੌਜ ਵਿਚ ਪਤਾ ਨਹੀਂ ਕਦੋਂ ਸਤਿਗੁਰੂ ਜੀ ਦੇ ਦਰਸ਼ਨ ਅਲੋਪ ਹੋਏ। ਪਤਾ ਉਦੋਂ ਲੱਗਾ ਜਦੋਂ ਤੜਕਸਾਰ ਰੇਲ ਗੱਡੀ ਲੰਘੀ, ਉਸਦੇ ਖੜਾਕ ਨੇ ਸੁਰਤ ਨੂੰ ਬਾਹਰਮੁਖੀ ਕੀਤਾ, ਪਰ ਠੰਢ, ਸੁਆਦ, ਰਸ ਅਤੇ ਪ੍ਰਕਾਸ਼ ਉਸੇ ਤਰ੍ਹਾਂ ਹੀ ਰਿਹਾ। ਇਸੇ ਅਨੰਦ ਨੂੰ ਹੋਰ ਮਾਣਿਆ, ਬਹੁਤੀ ਧੁੱਪ ਹੋਣ ਤੇ ਤਕਰੀਬਨ 11 ਕੁ ਵਜੇ ਵਾਪਿਸ ਮੁੜ ਡੇਰੇ ਪੁੱਜੇ। ਥੋੜ੍ਹਾ ਜਲ-ਪਾਣੀ ਛਕਿਆ ਫੇਰ ਉਸੇ ਜਗ੍ਹਾ ਆ ਕੇ ਆਪਣੇ ਨਿਯਮ ਅਨੁਸਾਰ ਪ੍ਰਭੂ-ਚਰਨਾਂ ਵਿਚ ਸੁਰਤ ਜੋੜਨ ਦਾ ਯਤਨ ਕੀਤਾ। ਰਸ ਤਾਂ ਸੀ, ਸਿਮਰਨ ਵੀ ਚਲਦਾ ਸੀ ਪਰ ਜੋ ਸਤਿਗੁਰੂ ਜੀ ਨੇ ਰਾਤ ਬਖ਼ਸ਼ਿਸ਼ਾਂ ਕੀਤੀਆਂ ਸਨ ਉਨ੍ਹਾਂ 'ਚ ਥੋੜ੍ਹਾ ਫ਼ਰਕ ਸੀ। ਲੇਕਿਨ ਸਤਿਗੁਰੂ ਜੀ ਨਾਲ ਹੀ ਹਾਜ਼ਰ-ਨਾਜ਼ਰ ਭਾਸਦੇ ਸਨ। ਅੰਦਰ ਅਤੇ ਬਾਹਰ ਪ੍ਰਕਾਸ਼ ਹੀ ਪ੍ਰਕਾਸ਼ ਸੀ। ਰਾਤ ਦਾ ਸਮਾਂ ਹੋਇਆ। ਰਾਤ ਦੇ ਘੁੱਪ ਹਨੇਰੇ ਵਿਚ ਵੀ ਉਸ ਪ੍ਰਕਾਸ਼ ਦਾ ਏਨਾ ਚਾਨਣ ਸੀ, ਜਿਵੇਂ ਕਿ ਕਈ ਸੂਰਜਾਂ ਦਾ ਪ੍ਰਕਾਸ਼ ਇਕੱਠਾ ਹੋਇਆ ਹੋਵੇ। ਇਸ ਬਾਹਰੀ ਪ੍ਰਕਾਸ਼ ਤੋਂ ਮਨ ਵਿਚ ਚਿੰਤਾ ਬਣ

ਗਈ, ਕਿ ਇਸ ਪ੍ਰਕਾਸ਼ ਨੂੰ ਵੇਖ ਕੇ ਲੋਕ ਮੇਰੀ ਮਨੌਤ ਕਰਨ ਲਗ ਪੈਣਗੇ ਤੇ ਮਨ ਵਿਚ ਮਾਣ ਪੈਦਾ ਹੋ ਜਾਵੇਗਾ। ਜਿਸ ਕਾਰਨ ਕਿਤੇ ਬਾਬਾ ਕਬੀਰ ਜੀ ਦਾ ਕਥਨ ਸਾਕਾਰ ਨਾ ਹੋ ਜਾਵੇ ਕਿ,

**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥੯੬॥**

*(ਸਲੋਕ ਕਬੀਰ ਜੀ, ਪੰਨਾ ੧੩੬੯)*

ਗੁਰੂ ਚਰਨਾਂ ਵਿਚ ਅਰਦਾਸ ਕੀਤੀ, ਕਿ ਹੇ ਗਰੀਬ ਨਿਵਾਜ਼ ਜੀ, ਕ੍ਰਿਪਾ ਕਰਕੇ ਇਸ ਬਾਹਰੀ ਪ੍ਰਕਾਸ਼ ਨੂੰ ਸੰਕੋਚ ਲਵੋ। ਅੰਤਰ ਆਤਮੇ ਆਪਣੇ ਚਰਨਾਂ ਨਾਲ ਜੋੜੀ ਰਖੋ। ਸਤਿਗੁਰੂ ਜੀ ਨੇ ਅਰਦਾਸ ਸੁਣਨ ਉਪ੍ਰੰਤ ਬਾਹਰੀ ਪ੍ਰਕਾਸ਼ ਸੰਕੋਚ ਕੇ ਅੰਦਰੂਨੀ ਬਖਸ਼ਸ਼ਾਂ ਨਿਰੰਤਰ ਜਾਰੀ ਰਖੀਆਂ।

# ਵੱਡੇ ਭਾਈ ਸਃ ਤਾਰਾ ਸਿੰਘ ਜੀ ਨੂੰ ਸੁਪਨੇ ਵਿਚ ਦਸਵੇਂ ਪਾਤਸ਼ਾਹ ਜੀ ਨੇ ਦਰਸ਼ਨ ਦੇਣੇ ਤੇ ਬਚਨ ਕਰਨਾ

ਬਾਬਾ ਜੀ ਦੱਸਦੇ ਹੁੰਦੇ ਸਨ ਕਿ ਅਸੀਂ ਪਹਿਲੇ ਵਾਂਗ ਹੀ ਭਰਾਵਾਂ ਨਾਲ ਕੰਮ ਵਿਚ ਪੂਰਾ ਸਾਥ ਦੇਣਾ ਅਤੇ ਪਹਿਲੀ ਘਾਲ ਨੂੰ, ਨਿਰੰਤਰ ਜਾਰੀ ਰੱਖਿਆ। ਹੁਣ ਨਿਰਯਤਨ ਹੀ ਸਿਮਰਨ ਜਾਰੀ ਰਹਿੰਦਾ, ਕੋਈ ਉਚੇਚਾ ਉਪਰਾਲਾ ਕਰਨ ਦੀ ਲੋੜ ਨਾ ਪੈਂਦੀ। ਆਪਣੇ ਨੇਮ ਅਨੁਸਾਰ ਸ਼ਾਮ ਦੇ ਕੰਮ ਤੋਂ ਵਿਹਲੇ ਹੋ ਕੇ ਓਸ ਰਜਵਾਹੇ ਦੇ ਕੰਢੇ ਬੈਠ, ਨਾਮ ਦਾ ਇਲਾਹੀ ਰਸ ਮਾਣਦੇ ਰਹੇ।

ਉਪ੍ਰੋਕਤ ਘਟਨਾ ਦੇ ਪੰਦਰਾਂ ਕੁ ਦਿਨਾਂ ਪਿੱਛੋਂ ਸਾਡੇ ਵੱਡੇ ਭਾਈ, ਸ. ਤਾਰਾ ਸਿੰਘ ਜੀ ਨੂੰ ਦਸਵੇਂ ਪਾਤਸ਼ਾਹ ਜੀ ਨੇ ਸੁਪਨੇ ਵਿਚ ਦਰਸ਼ਨ ਦਿੱਤੇ ਤੇ ਕਿਹਾ ਕਿ "ਭਾਈ ਹਰਨਾਮ ਸਿੰਘ ਨੂੰ ਤੁਸੀਂ ਹੁਣ ਕੰਮ ਤੋਂ ਵਿਹਲੇ ਕਰ ਦਿਉ, ਉਹਨਾਂ ਨੂੰ ਕਾਫ਼ੀ ਖੇਚਲ ਹੁੰਦੀ ਹੈ। ਇਹਨਾਂ ਦੇ ਜ਼ਿੰਮੇ ਹੋਰ ਡਿਊਟੀ ਲੱਗੀ ਹੋਈ ਹੈ।"

ਭਾਃ ਤਾਰਾ ਸਿੰਘ ਜੀ ਨੇ ਦਿਨ ਚੜ੍ਹਨ ਤੇ ਸਾਰੇ ਭਰਾਵਾਂ ਨੂੰ ਇਕੱਠੇ ਕਰਕੇ ਰਾਤ ਵਾਲੀ ਸਾਰੀ ਵਾਰਤਾ ਦੱਸੀ ਅਤੇ ਕਿਹਾ ਕਿ ਚਾਹੇ ਸੁਪਨਾ ਸਮਝ ਲਵੋ ਚਾਹੇ ਪ੍ਰਤੱਖ ਸਮਝ ਲਵੋ, ਮੈਨੂੰ ਇਸ ਤਰ੍ਹਾਂ ਗੁਰੂ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ। ਮੇਰਾ ਮਨ ਤਾਂ ਪੂਰਨ ਯਕੀਨ ਵਿਚ ਹੈ ਤੇ ਸਾਨੂੰ ਗੁਰੂ ਮਹਾਰਾਜ ਜੀ ਦਾ ਹੁਕਮ ਮੰਨ ਲੈਣਾ ਚਾਹੀਦਾ ਹੈ। ਬਾਕੀ ਭਰਾਵਾਂ ਨੇ ਭੀ ਹਾਂ ਵਿਚ ਹਾਂ ਮਿਲਾਈ ਕਿ ਸਚ-ਮੁੱਚ ਹੀ ਭਾਃ ਹਰਨਾਮ ਸਿੰਘ ਜੀ ਨੂੰ ਖੇਚਲ ਤਾਂ ਬਹੁਤ ਹੈ, ਸਾਰਾ ਦਿਨ ਸਾਡੇ ਨਾਲ ਕੰਮ ਕਰਦੇ ਹਨ ਤੇ ਰਾਤ ਸਿਮਰਨ-ਭਜਨ ਵਿਚ ਬਤੀਤ ਕਰਦੇ ਹਨ। ਸਰਬ-ਸੰਮਤੀ ਨਾਲ ਤਿੰਨਾਂ ਭਰਾਵਾਂ ਨੇ ਫ਼ੈਸਲਾ ਕਰ ਲਿਆ ਤੇ ਆਪ ਜੀ ਨੂੰ ਕਹਿਣ ਲੱਗੇ ਕਿ "ਤੁਸੀਂ ਹੁਣ ਆਪਣੀ ਮੌਜ ਨਾਲ ਜੋ ਕਰਨਾ ਚਾਹੋ ਕਰੋ, ਸਾਡੀ ਵੱਲੋਂ ਆਪ ਜੀ ਨੂੰ ਪੂਰੀ ਅਜ਼ਾਦੀ ਹੈ।" ਬਾਬਾ ਜੀ ਨੇ ਸਾਰੇ ਭਰਾਵਾਂ ਨੂੰ ਕਿਹਾ ਕਿ ਕੰਮ ਜ਼ਿਆਦਾ ਹੈ, ਤੁਸੀਂ ਕਿਸੇ ਨੌਕਰ ਦੀ ਭਾਲ ਕਰੋ। ਜਦੋਂ ਨੌਕਰ ਮਿਲ ਗਿਆ, ਮੈਂ ਕੰਮ ਛੱਡ ਦਿਆਂਗਾ। ਸੋ ਥੋੜ੍ਹੇ ਹੀ ਦਿਨਾਂ ਵਿਚ ਇਕ ਚੰਗਾ ਪ੍ਰੇਮੀ ਨੌਕਰ ਮਿਲ ਗਿਆ, ਜਿਸ ਨੇ ਆਪ ਜੀ ਦੀ ਜਗ੍ਹਾ ਸਾਰਾ ਕੰਮ ਸੰਭਾਲ ਲਿਆ।

ਹੁਣ ਉਸੇ ਸਮੇਂ, ਜਿਸ ਸਮੇਂ ਖੇਤਾਂ ਵਿਚ ਕੰਮ ਕਰਨ ਜਾਂਦੇ ਸਨ, ਜਲ-ਪਾਣੀ ਛੱਕ ਕੇ ਬਾਹਰ ਨਜ਼ਦੀਕ ਹੀ ਛੋਟੀਆਂ-ਛੋਟੀਆਂ ਪਹਾੜੀਆਂ ਸਨ, ਉੱਥੇ ਚਲੇ ਜਾਂਦੇ ਅਤੇ ਨਾਮ-ਸਿਮਰਨ ਦੇ ਉਲੀਕੇ ਹੋਏ ਨਿਯਮ ਨੂੰ ਪੂਰਾ ਕਰ ਕੇ ਦੁਪਹਿਰ ਨੂੰ ਘਰ ਆਉਂਦੇ। ਲੰਗਰ ਛਕ ਕੇ ਮੁੜ ਉਹਨਾਂ ਪਹਾੜੀਆਂ ਦੀ ਇਕਾਂਤ ਵਿਚ ਜਾ ਬੈਠਦੇ ਤੇ ਪ੍ਰਭੂ-ਯਾਦ ਵਿਚ ਲੀਨ ਰਹਿੰਦੇ। ਰਾਤ ਨੌਂ ਵਜੇ ਵਾਪਸ ਘਰ ਆ ਕੇ ਲੋੜ ਅਨੁਸਾਰ ਅਹਾਰ ਕਰ ਕੇ ਆਰਾਮ ਕਰਦੇ। ਤੜਕੇ ਦੋ ਵਜੇ ਫੇਰ ਸਾਵਧਾਨ ਹੋ ਕੇ ਸੌਚ-ਇਸ਼ਨਾਨ ਕਰ, ਨਿਤਨੇਮ ਤੋਂ ਪਿੱਛੋਂ ਗੁਰੂ-ਚਰਨਾਂ ਵਿਚ ਨਮਸਕਾਰ ਕਰ ਕੇ ਫਿਰ ਪਹਾੜੀਆਂ ਦੀ ਏਕਾਂਤ ਵਿਚ **ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ**। ਸੂਹੀ ਮਃ ੨ (ਪੰਨਾ ੭੨੮) ਦੀ ਸੱਚੀ ਕਾਰ ਕਰਦੇ।

ਤਥਾ **ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ** ਸਿਰੀ ਰਾਗ ਮਃ ੩ (ਪੰਨਾ ੩੪) ਦੇ ਪੂਰਨਿਆਂ ਨੂੰ ਸਾਕਾਰ ਕਰਦੇ।

✤✤✤

# ਦਸਵੇਂ ਪਾਤਸ਼ਾਹ ਜੀ ਨੇ ਪ੍ਰਤੱਖ ਦਰਸ਼ਨ ਦੇਣੇ

ਪਰਿਵਾਰ ਨੇ ਫ਼ਸਲ ਦੀ ਰਾਖੀ ਕਰਨ ਅਤੇ ਵੇਲੇ-ਕੁਵੇਲੇ ਠਹਿਰਣ ਲਈ ਖੇਤ ਵਿਚ ਹੀ ਇਕ ਛੋਟਾ ਜਿਹਾ ਕੋਠਾ ਬਣਾਇਆ ਹੋਇਆ ਸੀ। ਬਾਬਾ ਜੀ ਵੀ ਅਕਸਰ ਜਦੋਂ ਵਿਹਲ ਹੁੰਦਾ ਜਾਂ ਏਕਾਂਤ ਵਿਚ ਭਜਨ ਕਰਨਾ ਹੁੰਦਾ ਤਾਂ ਇਸ ਕੋਠੇ ਅੰਦਰ ਆ ਬਿਰਾਜਦੇ ਹੁੰਦੇ ਸਨ।

ਬਾਬਾ ਜੀ ਨੇ ਦੱਸਿਆ ਕਿ ਜੇਠ ਦੇ ਮਹੀਨੇ ਵਿਚ ਕਾਫ਼ੀ ਜ਼ਿਆਦਾ ਗਰਮੀ ਪੈ ਰ ਹੀ ਸੀ। ਅਸੀਂ ਕਮਰੇ ਅੰਦਰ ਮੂਲ-ਮੰਤ੍ਰ ਦਾ ਜਾਪ ਕਰ ਰਹੇ ਸਾਂ। ਬੂਹਾ ਖੁੱਲ੍ਹਿਆ, ਇਕ ਬੜੇ ਨੂਰਾਨੀ ਚਿਹਰੇ ਵਾਲਾ ਗੁਰਸਿੱਖ ਅੰਦਰ ਆਇਆ। ਅਸਾਂ ਦੋਹਾਂ ਨੇ ਸਤਿਗੁਰੂ ਜੀ ਦੀ ਬਖ਼ਸ਼ੀ ਫਤਹਿ ਨਾਲ ਸਾਂਝ ਕੀਤੀ।

ਉਪ੍ਰੰਤ ਉਸ ਗੁਰਸਿੱਖ ਨੇ ਕਿਹਾ ਕਿ ਦਸਵੇਂ ਪਾਤਸ਼ਾਹ ਜੀ ਤੁਹਾਨੂੰ ਦਰਸ਼ਨ ਦੇਣ ਆ ਰਹੇ ਹਨ। ਮਨ ਵਿਚ ਬੜਾ ਚਾਉ ਪੈਦਾ ਹੋਇਆ। ਕਾਹਲੀ ਨਾਲ ਅਸੀਂ ਦੋਵੇਂ ਬੂਹੇ ਤੋਂ ਬਾਹਰ ਆ ਗਏ। ਪੱਛਮ ਦਿਸ਼ਾ ਵਲ ਥੋੜ੍ਹੀ ਦੂਰ ਕੀ ਦਿਸਿਆ ਕਿ ਸਤਿਗੁਰੂ ਜੀ ਘੋੜੇ 'ਤੇ ਸਵਾਰ ਹਨ ਤੇ ਨਾਲ ਚਾਰ ਸਿੰਘ ਹੋਰ ਹਨ। ਸਤਿਗੁਰੂ ਜੀ ਨੇੜੇ ਆ ਗਏ, ਘੋੜਾ ਖੜ੍ਹਾ ਹੋ ਗਿਆ। ਬੜੀ ਨਿਮ੍ਰਤਾ ਸਹਿਤ ਮੈਂ ਸਤਿਗੁਰੂ ਜੀ ਦੇ ਚਰਨਾਂ ਤੇ, ਜੋ ਰਕਾਬ ਵਿਚ ਸਨ, ਨਮਸਕਾਰ ਕੀਤੀ। ਸਤਿਗੁਰੂ ਜੀ ਥੋੜ੍ਹਾ ਮੁਸਕਰਾਏ ਅਤੇ ਅਗਾਂਹ ਤੁਰ ਪਏ। ਥੋੜ੍ਹੀ ਦੂਰ ਹੀ ਗਏ ਕਿ ਦਰਸ਼ਨ ਅਲੋਪ ਹੋ ਗਏ। ਮਨ ਵਿਚ ਬੜੀ ਹੈਰਾਨੀ ਹੋਈ।

ਉਹ ਗੁਰਸਿੱਖ ਜੋ ਪਹਿਲੇ, ਗੁਰਦੇਵ ਜੀ ਦੇ ਆਉਣ ਦੀ ਖ਼ਬਰ ਦੇਣ ਆਇਆ ਸੀ, ਮੇਰੇ ਪਾਸ ਹੀ ਖੜ੍ਹਾ ਰਿਹਾ। ਉਸਨੇ ਕਿਹਾ, "ਭਾਈ ਹਰਨਾਮ ਸਿੰਘ ਜੀ! ਤੁਹਾਨੂੰ ਤਾਂ ਅਤਿਅੰਤ ਖ਼ੁਸ਼ੀ ਹੋਣੀ ਚਾਹੀਦੀ ਸੀ ਪਰ ਤੁਸੀਂ ਹੈਰਾਨ ਤੇ ਦਿਲਗੀਰ ਹੋ, ਕੀ ਕਾਰਨ ਹੈ?" ਆਪ ਜੀ ਨੇ ਦੱਸਿਆ ਕਿ ਮੈਂ ਉਸ ਗੁਰਸਿੱਖ ਨੂੰ ਬੇਨਤੀ ਕੀਤੀ ਕਿ ਮੈਂ ਦਿਲਗੀਰ ਇਸ ਕਰਕੇ ਹਾਂ ਕਿ ਸਤਿਗੁਰੂ ਜੀ ਨੇ ਦਰਸ਼ਨ ਭੀ ਦਿੱਤੇ ਪਰ ਬਚਨ ਕੋਈ ਨਹੀਂ ਕੀਤਾ।

ਗੁਰਸਿੱਖ ਨੇ ਉੱਤਰ ਦਿੱਤਾ ਕਿ ਸਤਿਗੁਰੂ ਜੀ ਤੁਹਾਡੀ ਭਜਨ-ਬੰਦਗੀ ਉੱਪਰ ਬਹੁਤ ਪ੍ਰਸੰਨ ਹਨ—ਜਿਸ ਕਰਕੇ ਤੁਹਾਨੂੰ ਦਰਸ਼ਨ ਦਿੱਤੇ ਹਨ। ਬਚਨ ਇਸ ਕਰਕੇ ਨਹੀਂ ਹੋਏ ਕਿਉਂਕਿ ਤੁਸੀਂ ਨਿੱਤਨੇਮ ਵਿਚ ਜਾਪ ਸਾਹਿਬ ਦਾ ਪਾਠ ਨਹੀਂ ਕਰਦੇ। ਮੈਂ ਕਿਹਾ ਕਿ ਜਾਪ ਸਾਹਿਬ ਦਾ ਪਾਠ ਕਠਿਨ ਹੋਣ ਕਾਰਨ ਮੈਂ

ਨਹੀਂ ਕਰਦਾ। ਸ੍ਰੀ ਸੁਖਮਨੀ ਸਾਹਿਬ, ਆਸਾ ਜੀ ਦੀ ਵਾਰ ਤਾਂ ਹਰ ਰੋਜ਼ ਕਰਦਾ ਹਾਂ। ਗੁਰਸਿੱਖ ਨੇ ਉੱਤਰ ਦਿੱਤਾ ਕਿ ਜੋ ਸਤਿਗੁਰੂ ਜੀ ਦਾ ਹੁਕਮ ਹੈ ਉਸਨੂੰ ਪੂਰਾ ਕਰਨਾ ਅਤਿ ਜ਼ਰੂਰੀ ਹੈ। ਕੋਈ ਸਿੱਖ ਨਿੱਤਨੇਮ ਦੀ ਬਾਣੀ ਨੂੰ ਛੱਡ ਕੇ ਹੋਰ ਆਪਣੀ ਮਰਜ਼ੀ ਨਾਲ ਜਿੰਨੀ ਬਾਣੀ ਮਰਜ਼ੀ ਪੜ੍ਹ ਲਵੇ, ਗੁਰੂ ਸਾਹਿਬ ਜੀ ਦੀ ਉਸ 'ਤੇ ਪੂਰੀ ਖ਼ੁਸ਼ੀ ਨਹੀਂ ਹੁੰਦੀ। ਜੋ ਪੰਜਾਂ ਪਿਆਰਿਆਂ ਦੁਆਰਾ ਦੱਸੇ ਸਤਿਗੁਰੂ ਦੇ ਹੁਕਮ ਨੂੰ ਪੂਰਾ ਕਰ ਕੇ ਫੇਰ ਹੋਰ ਭਜਨ ਸਿਮਰਨ ਕਰਦਾ ਹੈ, ਬਾਣੀ ਪੜ੍ਹਦਾ ਹੈ, ਸਤਿਗੁਰੂ ਜੀ ਦੀ ਉਸ 'ਤੇ ਬੇਅੰਤ ਖ਼ੁਸ਼ੀ ਹੁੰਦੀ ਹੈ। ਜੋ ਹੁਕਮ ਮੰਨਣ ਵਿਚ ਢਿੱਲ ਕਰਦਾ ਹੈ ਗੁਰੂ ਸਾਹਿਬ ਜੀ ਦੀ ਪੂਰਨ ਬਖ਼ਸ਼ਿਸ਼ ਤੋਂ ਵਾਂਝਿਆਂ ਰਹਿ ਜਾਂਦਾ ਹੈ।

ਉਸੇ ਦਿਨ ਤੋਂ ਭਾਵੇਂ ਕਿੰਨਾ ਵੀ ਚਿਰ ਲੱਗੇ, ਸਹਿਜੇ-ਸਹਿਜੇ ਹਰ ਰੋਜ਼ ਜਾਪ ਸਾਹਿਬ ਦਾ ਪਾਠ ਨਿੱਤਨੇਮ 'ਚ ਸ਼ਾਮਲ ਕਰ ਲਿਆ ਤੇ ਥੋੜ੍ਹਾ-ਥੋੜ੍ਹਾ ਕਰ ਕੇ ਜ਼ਬਾਨੀ ਕੰਠ ਕਰ ਲਿਆ। ਗੁਰਬਾਣੀ ਵੀ ਹੁਕਮ ਮੰਨਣ ਦੀ ਹੀ ਪ੍ਰੋੜ੍ਹਤਾ ਕਰਦੀ ਹੈ :

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**

*(ਵਾਰ ਆਸਾ, ਪੰਨਾ ੪੭੧)*

ਤਥਾ

**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥**

*(ਆਸਾ ਮ: ੧, ਪੰਨਾ ੪੨੧)*

ਇੱਥੇ ਕੋਈ ਵੀ ਹੀਲ-ਹੁੱਜਤ ਜਾਂ ਛੋਟ ਨਹੀਂ। ਜਿਵੇਂ ਤੀਸਰੇ ਪਾਤਸ਼ਾਹ ਜੀ ਨੇ ਫ਼ੁਰਮਾਣ ਕੀਤਾ ਹੈ :

**ਸੋ ਸਿਖੁ ਸਖਾ[੧] ਬੰਧਪੁ[੨] ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥**

*(ਸੋਰਠਿ ਮ: ੩, ਪੰਨਾ ੬੦੧)*

ਗੁਰੂ ਕੀ ਸਿੱਖੀ ਵਿਚ ਤਾਂ ਹੁਕਮ ਮੰਨਣ ਨੂੰ ਹੀ ਪ੍ਰਧਾਨਤਾ ਦਿੱਤੀ ਗਈ ਹੈ। ਜੋ ਗੁਰੂ ਦਾ ਹੁਕਮ ਮੰਨਦਾ ਹੈ ਉਹ ਪ੍ਰਵਾਣ ਚੜ੍ਹ ਜਾਂਦਾ ਹੈ। ਸਿੱਖੀ ਹੈ ਹੀ "ਹੁਕਮ" ਮੰਨਣਾ :

**ਹੁਕਮੁ ਮੰਨੇ ਸੋ ਜਨੁ ਪਰਵਾਣੁ॥** *(ਬਸੰਤ ਮ: ੩, ਪੰਨਾ ੧੧੭੫)*

ਅਤੇ

**ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ॥**
**ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ॥**

*(ਸਲੋਕ ਮ: ੪, ਪੰਨਾ ੧੪੨੩)*

---

੧. ਮਿੱਤਰ
੨. ਰਿਸ਼ਤੇਦਾਰ

ਜਿਵੇਂ ਬਾਬਾ ਲਹਿਣਾ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦਾ ਹੁਕਮ ਮੰਨਿਆ। ਜੋ ਸਤਿਗੁਰਾਂ ਨੇ ਹੁਕਮ ਦਿੱਤਾ ਉਸ ਹੁਕਮ ਨੂੰ ਸਿਰ ਮੱਥੇ ਤੇ ਰੱਖ ਕੇ ਉਸਦੀ ਕਮਾਈ ਕਰ ਵਿਖਾਈ। ਹੁਕਮ ਮੰਨਣ ਦਾ ਸਦਕਾ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਜੀ ਨੇ ਬਾਬਾ ਲਹਿਣਾ ਜੀ ਵਿਚ ਆਪਣੀ ਜੋਤ ਧਰ ਕੇ ਬਾਬਾ ਲਹਿਣਾ ਜੀ ਤੋਂ ਗੁਰੂ ਅੰਗਦ ਦੇਵ ਸਾਹਿਬ ਬਣਾ ਦਿੱਤਾ। ਸਾਰੇ ਸਤਿਗੁਰਾਂ ਦਾ ਇਤਿਹਾਸ ਸਾਡੇ ਸਾਹਮਣੇ ਹੈ। ਜਿਨ੍ਹਾਂ ਹੁਕਮ ਮੰਨਿਆਂ ਉਹ ਪ੍ਰਵਾਣ ਚੜ੍ਹ ਗਏ।

**ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ॥**

*(ਮਾਰੂ ਮ: ੩, ਪੰਨਾ ੧੦੫੫)*

ਤਥਾ

**ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥**

*(ਵਡਹੰਸ ਮ: ੩, ਪੰਨਾ ੫੬੦)*

ਗੁਰਸਿੱਖ ਲਈ ਪੰਜਾਂ-ਪਿਆਰਿਆਂ ਦੁਆਰਾ ਮਿਲਿਆ ਉਪਦੇਸ਼ ਗੁਰੂ-ਹੁਕਮ ਹੈ, ਇਸ ਲਈ ਢਿੱਲ ਕੀਤਿਆਂ ਗੁਰੂ ਜੀ ਦੀ ਪੂਰਨ ਖ਼ੁਸ਼ੀ ਤੋਂ ਵਾਂਝੇ ਰਹਿ ਜਾਈਦਾ ਹੈ।

# ਚੰਡੀ ਦੀ ਵਾਰ ਦਾ ਪਾਠ ਕਿਸ ਵੇਲੇ ਕਰਨਾ ਹੈ ?

ਬਾਬਾ ਜੀ ਨਿੱਤਨੇਮ ਦੇ ਨਾਲ ਹਰ ਰੋਜ਼ ਚੰਡੀ ਦੀ ਵਾਰ ਦਾ ਪਾਠ ਵੀ ਕਰਿਆ ਕਰਦੇ ਸਨ। ਕਈ ਵਾਰੀ ਮਨ ਵਿਚ ਵਿਚਾਰ ਆਉਣੀ ਕਿ ਚੰਡੀ ਦੀ ਵਾਰ ਦਾ ਪਾਠ ਕਦੋਂ ਅਤੇ ਕਿੰਨਾ ਕਰਨਾ ਚਾਹੀਦਾ ਹੈ? ਕਈ ਸਾਧੂ-ਮਹਾਤਮਾਵਾਂ ਨੂੰ ਵੀ ਪੁੱਛਿਆ ਪਰ ਉਹ ਵੀ ਕੋਈ ਤਸੱਲੀਬਖ਼ਸ਼ ਉੱਤਰ ਨਾ ਦੇ ਸਕੇ। ਇਕ ਦਿਨ ਖੇਤਾਂ ਵਿਚ ਜੋ ਕੋਠਾ ਸੀ ਉਸ ਵਿਚ ਬੈਠ ਕੇ ਸੋਦਰੁ ਰਹਿਰਾਸ ਸਾਹਿਬ ਦਾ ਪਾਠ ਕਰਨ ਉਪ੍ਰੰਤ ਚੰਡੀ ਦੀ ਵਾਰ ਦਾ ਪਾਠ ਕੀਤਾ। ਫੇਰ ਸੋਹਿਲਾ ਪੜ੍ਹ ਕੇ ਸੌਣ ਦੀ ਤਿਆਰੀ ਕੀਤੀ। ਬਾਹਰ ਚੰਦ ਦੀ ਚਾਨਣੀ ਸੀ ਤੇ ਬੂਹਾ ਖੁੱਲ੍ਹਾ ਹੀ ਰੱਖਿਆ ਹੋਇਆ ਸੀ। ਆਪ ਅਜੇ ਆਰਾਮ ਕਰਨ ਲਈ ਲੇਟੇ ਹੀ ਸਨ ਕਿ ਕੁੱਝ ਦੂਰ ਤੋਂ ਦੋ ਬੰਦੇ ਆਪਣੀ ਵੱਲ ਆਉਂਦੇ ਦੇਖੇ। ਬਾਬਾ ਜੀ ਦੱਸਿਆ ਕਰਦੇ ਸਨ ਕਿ ਸਾਡੇ ਮਨ ਵਿਚ ਵਿਚਾਰ ਆਈ ਕਿ ਜੇ ਕੋਈ ਰਾਹੀ ਮੁਸਾਫ਼ਰ ਹੋਏ ਤਾਂ ਲੋੜ ਅਨੁਸਾਰ ਲੀੜਾ ਕਪੜਾ ਦੇ ਕੇ ਆਰਾਮ ਕਰਨ ਲਈ ਜਗ੍ਹਾ ਦੇ ਦੇਵਾਂਗੇ ਅਤੇ ਜੇ ਕੋਈ ਲੁੱਟਣ ਖੋਹਣ ਵਾਲੇ ਹੋਏ ਤਾਂ ਡਟ ਕੇ ਮੁਕਾਬਲਾ ਕਰਾਂਗੇ। ਅਜੇ ਐਨੀ ਵਿਚਾਰ ਮਨ ਵਿਚ ਆਈ ਹੀ ਸੀ ਕਿ ਉਹਨਾਂ ਨੇ ਇਕ ਦਮ ਆ ਕੇ, ਇਕ ਨੇ ਮੈਨੂੰ ਸਿਰ ਵੱਲੋਂ ਅਤੇ ਦੂਸਰੇ ਨੇ ਪੈਰਾਂ ਵੱਲੋਂ ਦਬਾ ਲਿਆ। ਮਨ ਹੀ ਮਨ ਵਿਚ ਮੈਂ ਵਿਚਾਰ ਕੀਤੀ ਕਿ ਇਹ ਨਾ ਤਾਂ ਕੋਈ ਰਾਹੀ-ਮੁਸਾਫ਼ਰ ਹਨ ਅਤੇ ਨਾ ਹੀ ਕੋਈ ਲੁਟੇਰੇ, ਜੋ ਐਨੀ ਛੇਤੀ ਮੈਨੂੰ ਆ ਦੱਬਿਆ ਹੈ, ਇਹ ਕੋਈ ਸੱਤਪੁਰਖ ਸ਼ਹੀਦ ਸਿੰਘ ਹਨ। ਮੈਂ ਮੂਲ-ਮੰਤ੍ਰ ਦਾ ਜਾਪ ਅਰੰਭ ਕਰ ਦਿੱਤਾ। ਅਜੇ ਦੋ ਪਾਠ ਹੀ ਕੀਤੇ ਸਨ ਕਿ ਸਿਰ ਵਾਲੇ ਪਾਸੇ ਤੋਂ ਜਿਸ ਨੇ ਦੱਬਿਆ ਸੀ, ਉਸ ਸਿੰਘ ਨੇ ਛੱਡ ਦਿੱਤਾ ਤੇ ਨਾਲ ਹੀ ਦੂਸਰੇ ਨੇ ਭੀ। ਮੈਂ ਉੱਠ ਕੇ ਬੈਠ ਗਿਆ। ਸ਼ਹੀਦ ਸਿੰਘ ਕਹਿਣ ਲੱਗੇ ਕਿ ਅਸੀਂ ਤੈਨੂੰ ਦੱਬਣ ਨਹੀਂ ਆਏ ਸੀ, ਅਸੀਂ ਤਾਂ ਜੋ ਤੇਰੇ ਮਨ ਵਿਚ ਚੰਡੀ ਦੀ ਵਾਰ ਪ੍ਰਥਾਇ ਸ਼ੰਕਾ ਸੀ ਕਿ ਕਿਸ ਵੇਲੇ, ਕਿੰਨਾ ਪਾਠ, ਤੇ ਕਿਸ ਤਰ੍ਹਾਂ ਕਰਨਾ ਹੈ, ਉਸ ਦੀ ਵਿਧੀ ਦੱਸਣ ਆਏ ਸਾਂ ਪਰ ਤੁਹਾਡੇ ਮਨ ਵਿਚ ਸਾਡੇ ਨਾਲ ਮੁਕਾਬਲਾ ਕਰਨ ਦੀ ਸੋਚ ਫੁਰੀ ਜਿਸ ਕਰਕੇ ਤੁਹਾਨੂੰ ਅਸੀਂ ਦੱਬਿਆ ਸੀ।

ਚੰਡੀ ਦੀ ਵਾਰ ਦਾ ਪਾਠ ਜੇ ਸੂਰਜ ਮਿਟੇ ਤੋਂ ਪਿਛੋਂ ਕਰਨਾ ਹੋਵੇ ਤਾਂ ਸਾਰੀ ਰਾਤ ਹੀ ਕਰੀ ਜਾਣਾ ਚਾਹੀਦਾ ਹੈ, ਇਸਨੂੰ ਬੰਦ ਨਹੀਂ ਕਰਨਾ। ਭਾਵੇਂ ਦੋ ਜਾਂ

ਇਸ ਤੋਂ ਵੱਧ ਸਿੰਘ ਵਾਰੀ-ਵਾਰੀ ਰਲ ਕੇ ਕਰੀ ਜਾਣ। ਜੇ ਕੋਈ ਇਕੱਲਾ ਸਾਰੀ ਰਾਤ ਕਰ ਸਕਦਾ ਹੋਵੇ ਤਾਂ ਭੀ ਠੀਕ ਹੈ। ਜਿੱਥੇ ਪਾਠ ਕਰਨਾ ਹੋਵੇ ਸਵੱਛ ਬਸਤਰ ਵਿਛਾ ਕੇ ਸੌਚ-ਇਸ਼ਨਾਨ ਕਰਕੇ ਉੱਪਰ ਬੈਠ ਕੇ ਪਾਠ ਕਰਨਾ ਹੈ। ਦੇਸੀ ਘਿਉ ਦੀ ਜੋਤ ਜਗਾ ਲੈਣੀ ਚਾਹੀਦੀ ਹੈ।

ਜੇ ਦਿਨੇ ਪਾਠ ਕਰਨਾ ਹੋਵੇ ਫੇਰ ਕੋਈ ਖ਼ਾਸ ਵਿਧੀ ਨਹੀਂ। ਚਾਹੇ ਕੋਈ ਇਕ ਪਾਠ ਕਰੇ ਭਾਵੇਂ ਦੋ ਕਰੇ, ਪਾਠ ਪ੍ਰੇਮ ਨਾਲ ਕਰਨਾ ਚਾਹੀਦਾ ਹੈ। ਇੰਨੇ ਬਚਨ ਦੱਸ ਕੇ ਉਹ ਵਾਪਿਸ ਬੂਹੇ ਤੋਂ ਬਾਹਰ ਨਿਕਲਦੇ ਹੀ ਅਲੋਪ ਹੋ ਗਏ।

# ਸ੍ਰੀ [1]ਅਨੰਦਪੁਰ ਸਾਹਿਬ ਜਾ ਕੇ ਛੇ ਮਹੀਨੇ ਮੂਲਮੰਤ੍ਰ ਦਾ ਜਾਪ ਕਰਨਾ

ਪਰਮੇਸ਼ਰ ਜੀ ਦੇ ਪਿਆਰ ਦੇ ਰੰਗ ਵਿਚ ਆਪ ਜੀ ਸਮਾਂ ਬਿਤਾ ਰਹੇ ਸਨ ਕਿ ਮਨ ਵਿਚ ਸ੍ਰੀ ਅਨੰਦਪੁਰ ਸਾਹਿਬ ਜੋ ਕਿ ਖ਼ਾਲਸੇ ਦੀ ਜਨਮ-ਭੂਮੀ ਹੈ, ਜਿਥੇ ਸਤਿਗੁਰੂ ਜੀ ਨੇ ਪੂਰਨ-ਮਨੁੱਖ (ਖ਼ਾਲਸੇ) ਦੀ ਸਿਰਜਨਾ ਕੀਤੀ ਅਤੇ "ਮੈ ਹੌ ਪਰਮ ਪੁਰਖ ਕੋ ਦਾਸਾ ਦੇਖਨ ਆਇਯੋ ਜਗਤ ਤਮਾਸਾ" ਅਨੁਸਾਰ ਪਰਮ ਪੁਰਖ ਜੀ ਦੇ ਹੁਕਮ ਵਿਚ ਅਨੇਕ ਪ੍ਰਕਾਰ ਦੇ ਬਚਿਤ੍ਰ ਕੌਤਕ ਕਰਕੇ ਮਨੁੱਖਤਾ ਲਈ ਪੂਰਨੇ ਪਾਏ। ਉਸ ਪਵਿੱਤ੍ਰ ਅਸਥਾਨ ਦੀ ਧੂੜੀ ਨੂੰ ਪਰਸਣ ਅਤੇ ਉਸ ਭੂਮੀ ਉੱਪਰ ਬੈਠ ਕੇ ਸਿਮਰਨ ਭਜਨ ਕਰਨ ਦਾ ਚਾਉ ਆਪ ਦੇ ਮਨ ਵਿਚ ਪ੍ਰਬਲ ਬਣ ਬੈਠਾ।

ਕੁਝ ਹੀ ਦਿਨਾਂ ਵਿਚ ਇਸ ਬਣੇ ਫੁਰਨੇ ਨੂੰ ਸਾਕਾਰ ਕਰਨ ਲਈ ਪਰਿਵਾਰ ਨੂੰ ਦੱਸ ਦਿੱਤਾ। ਆਪ ਜੀ ਸਰਗੋਧੇ ਤੋਂ ਚੱਲ ਕੇ ਸ੍ਰੀ ਅਨੰਦਪੁਰ ਸਾਹਿਬ ਪੁੱਜ ਗਏ। ਤਖ਼ਤ ਸਾਹਿਬ ਜੀ ਦੇ ਦਰਸ਼ਨ ਕਰ ਕੇ ਟਿਕਾਣਾ ਕਿਲ੍ਹਾ ਅਨੰਦਗੜ੍ਹ ਸਾਹਿਬ ਨੂੰ ਬਨਾਉਣਾ ਕੀਤਾ। ਸੰਤ ਘਨਈਆ ਸਿੰਘ ਜੀ ਉਦੋਂ [2]ਕਿਲ੍ਹਾ ਅਨੰਦਗੜ੍ਹ ਸਾਹਿਬ ਦੀ ਸੇਵਾ ਕਰਵਾਉਂਦੇ ਸਨ। ਉਹਨਾਂ ਨੇ ਬੜੇ ਪ੍ਰੇਮ ਨਾਲ ਇਕ ਛੋਟਾ ਜਿਹਾ ਕਮਰਾ ਰਿਹਾਇਸ਼ ਲਈ ਦੇ ਦਿੱਤਾ। ਅਗਲੇ ਹੀ ਦਿਨ ਜੋ ਫੁਰਨਾ ਮਨ ਵਿਚ ਲੈ ਕੇ ਆਏ ਸਨ, ਉਸ ਕਾਰਜ ਨੂੰ ਅਰੰਭ ਕਰ ਦਿੱਤਾ। ਨਿੱਤਨੇਮ ਤੋਂ ਇਲਾਵਾ 32 ਮਾਲਾ ਹਰ ਰੋਜ਼ ਮੂਲ-ਮੰਤ੍ਰ ਦੀਆਂ ਕਰਨੀਆਂ ਅਰੰਭ ਕਰ ਦਿੱਤੀਆਂ। ਲੰਗਰ ਵਿਚੋਂ ਇਕ ਵਕਤ ਪ੍ਰਸ਼ਾਦਾ ਛਕ ਲੈਣਾ। ਨਿਯਮ ਪੂਰਾ ਕਰਨ ਤੋਂ ਪਿਛੋਂ ਜੋ ਵਾਧੂ ਸਮਾਂ ਬਚਣਾ ਉਸ ਨੂੰ ਰੋੜੀ ਕੁੱਟਕੇ ਜਾਂ ਇਮਾਰਤ ਦੀ ਚੱਲ ਰਹੀ ਸੇਵਾ 'ਚ ਟੋਕਰੀ ਢੋ ਕੇ ਜਾਂ ਹੋਰ ਸੇਵਾ ਕਰ ਕੇ ਸਫ਼ਲਾ ਕਰਨਾ। ਛੇ ਮਹੀਨੇ ਇਸੇ ਤਰ੍ਹਾਂ ਨਿਰੰਤਰ ਗੁਰੂ ਕੀ ਚਰਨ ਛੋਹ ਨਾਲ ਪਵਿੱਤ੍ਰ ਹੋਈ ਧਰਤੀ

---

੧. ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਤਲੁਜ ਨਦੀ ਦੇ ਕਿਨਾਰੇ ਨੈਣਾ ਦੇਵੀ ਦੇ ਪਹਾੜ ਪਾਸ ਮਾਖੋਵਾਲ ਪਿੰਡ ਦੀ ਜ਼ਮੀਨ ਖਰੀਦ ਕੇ ਸੰਮਤ ੧੭੨੩ ਵਿਚ ਇਹ ਨਗਰ ਅਬਾਦ ਕੀਤਾ, ਇਹ ਨਗਰ ਖ਼ਾਲਸੇ ਦੀ ਵਾਸੀ ਕਰਕੇ ਪ੍ਰਸਿੱਧ ਹੈ।

੨. ਅਨੰਦਪੁਰ ਸ਼ਹਿਰ ਤੋਂ ਦੱਖਣ ਦਿਸ਼ਾ ਨੂੰ ਇਕ ਕਿਲੋਮੀਟਰ ਦੀ ਦੂਰੀ ਤੇ ਇਹ ਕਿਲ੍ਹਾ ਅਨੰਦਪੁਰ ਸਾਹਿਬ ਦੀ ਰੱਖਿਆ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਣਵਾਇਆ ਸੀ, ਜਿਸ ਦਾ ਨਾਉਂ ਕਿਲ੍ਹਾ ਅਨੰਦਗੜ੍ਹ ਰਖਿਆ।

'ਤੇ ਰਹਿ ਕੇ ਲਾਹਾ ਪ੍ਰਾਪਤ ਕੀਤਾ। ਸਤਿਗੁਰੂ ਜੀ ਨੇ ਹੋਰ ਬੇਅੰਤ ਬਖ਼ਸ਼ਿਸ਼ਾਂ ਕੀਤੀਆਂ। ਤਖ਼ਤ ਸਾਹਿਬ 'ਤੇ ਦੇਗ ਕਰਵਾ ਕੇ ਨਿਯਮ ਦਾ ਭੋਗ ਪਾਇਆ ਅਤੇ ਵਾਪਿਸ ਪੰਜਾਬ ਦੇ ਗੁਰ-ਅਸਥਾਨਾਂ ਦੇ ਦਰਸ਼ਨ ਕਰਦੇ ਮੁੜ 119 ਚੱਕ ਜ਼ਿਲ੍ਹਾ ਸਰਗੋਧਾ (ਹੁਣ ਪਾਕਿਸਤਾਨ) ਪੁੱਜ ਗਏ।

# ਸ. ਅਵਤਾਰ ਸਿੰਘ ਦਲੇਰ ਨੂੰ ਨਾਮ-ਬਾਣੀ ਦੁਆਰਾ ਰਾਜ਼ੀ ਕਰਨਾ

ਇਹਨਾਂ ਹੀ ਦਿਨਾਂ ਵਿਚ [੧]ਅਵਤਾਰ ਸਿੰਘ ਜੋ ਬਾਬਾ ਜੀ ਦੇ ਪਰਵਾਰਿਕ ਰਿਸ਼ਤਿਆਂ ਵਿਚੋਂ ਭਤੀਜਾ ਲੱਗਦਾ ਸੀ, ਚੜ੍ਹਦੀ ਉਮਰ ਵਿਚ ਬਹੁਤ ਬਿਮਾਰ ਪੈ ਗਿਆ। ਗਠੀਏ ਦੀ ਤਕਲੀਫ਼ ਹੋ ਗਈ। ਸਾਰਾ ਸਰੀਰ ਜੁੜ ਗਿਆ। ਦਰਦ ਨਾਲ ਦਿਨ ਰਾਤ ਹਾਇ-ਹਾਇ ਕਰ ਕੇ ਬਿਤਾਉਂਦਾ ਸੀ। ਸਰੀਰ ਵਿਚ ਹਰ ਵੇਲੇ ਸੜਨ ਜਿਹੀ ਲੱਗੀ ਰਹਿੰਦੀ ਸੀ।

ਰੋਜ਼ ਹਰ ਵੇਲੇ ਦੀ ਹਾਇ-ਹਾਇ ਦੀ ਅਵਾਜ਼ ਨੇ ਮਾਪਿਆਂ ਨੂੰ ਵੀ ਅਕਾ ਦਿੱਤਾ ਅਤੇ ਅਵਤਾਰ ਸਿੰਘ ਦੇ ਸਹੁਰੇ ਉਸ ਨੂੰ ਆਪਣੇ ਘਰ ਲੈ ਗਏ। ਆਯੁਰਵੈਦਿਕ ਅਤੇ ਐਲੋਪੈਥਿਕ ਸਾਰੇ ਇਲਾਜ ਕਰਵਾਏ ਪਰ ਭੋਰਾ ਜਿੰਨਾ ਵੀ ਫ਼ਰਕ ਨਾ ਪਿਆ, ਸਗੋਂ ਤਕਲੀਫ਼ ਵਧਦੀ ਗਈ, ਜਿਸ 'ਤੇ ਪਰਿਵਾਰ ਨੇ ਮਿਉ ਹਸਪਤਾਲ ਲਾਹੌਰ ਵਿਚ ਦਾਖ਼ਲ ਕਰਵਾ ਦਿੱਤਾ ਪਰ ਛੇ ਮਹੀਨੇ ਦੇ ਇਲਾਜ ਉਪ੍ਰੰਤ ਵੀ ਨਿਰਾਸਤਾ ਹੀ ਪੱਲੇ ਪਈ। ਸਰੀਰ ਹੋਰ ਨਿਰਬਲ ਹੋ ਗਿਆ। ਹੁਣ ਤਾਂ

**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥**

*(ਸੋਰਠਿ ਮ: ੯, ਪੰਨਾ ੬੩੪)*

ਵਾਲੀ ਗੱਲ ਵਾਪਰੀ।

ਸਹੁਰੇ ਵੀ ਦਮ ਹਾਰ ਗਏ ਤੇ ਵਾਪਿਸ ਅਵਤਾਰ ਸਿੰਘ ਨੂੰ ਮਾਤਾ-ਪਿਤਾ ਪਾਸ ਹੀ ਛੱਡ ਗਏ।

---

੧. ਅਵਤਾਰ ਸਿੰਘ ਦੇ ਪਿਤਾ ਜੀ ਸ: ਸੁੰਦਰ ਸਿੰਘ ਬਾਬਾ ਜੀ ਦੇ ਸਕੇ ਮਾਸੀ ਦੇ ਪੁੱਤ ਭਰਾ ਲਗਦੇ ਸਨ। ਬਾਬਾ ਜੀ ਦੀ ਮਾਤਾ ਨਰੈਣ ਕੌਰ ਤੇ ਸੁੰਦਰ ਸਿੰਘ ਦੀ ਮਾਤਾ ਪ੍ਰਤਾਪ ਕੌਰ ਸਕੀਆਂ ਭੈਣਾਂ ਸਨ। ਜਿਹਨਾਂ ਦੇ ਪੇਕੇ ਗੜ੍ਹਦੀਵਾਲਾ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਹੋਤਾ ਖਾਨਦਾਨ ਵਿਚ ਸਨ। ਅਵਤਾਰ ਸਿੰਘ ਦਲੇਰ ਜੀ ਦੇ ਬਾਬਾ ਜੀ ਦਾ ਨਾਉ ਸ: ਗੁੱਜਰ ਸਿੰਘ ਸੀ। ਆਪ ਦਾ ਜੱਦੀ ਪਿੰਡ ਮਾਣਕੋ ਜ਼ਿਲ੍ਹਾ ਹੁਸ਼ਿਆਰਪੁਰ ਸੀ। ਆਪ ਦੇ ਬਾਬਾ ਸ: ਗੁੱਜਰ ਸਿੰਘ ਫ਼ੌਜ ਵਿਚ ਨੌਕਰੀ ਕਰਦੇ ਸਨ। ਫ਼ੌਜੀ ਸੇਵਾ ਵਜੋਂ 1907 ਈ: ਵਿਚ ਆਪ ਨੂੰ ਦੋ ਮੁਰੱਬੇ ਜ਼ਮੀਨ ਚੱਕ 119 ਜ਼ਿਲ੍ਹਾ ਸਰਗੋਧਾ (ਹੁਣ ਪਾਕਿਸਤਾਨ) ਵਿਚ ਮਿਲ ਗਈ। ਆਪ ਦੇ ਬਾਬਾ ਜੀ ਸਾਰੇ ਪਰਿਵਾਰ ਸਮੇਤ ਆਪਣੇ ਜੱਦੀ ਪਿੰਡ ਮਾਣਕੋ ਨੂੰ ਛੱਡ ਕੇ 119 ਜਨੂਬੀ ਚੱਕ (ਸਰਗੋਧਾ) ਜਾ ਆਬਾਦ ਹੋਏ।

ਬਾਬਾ ਜੀ ਅਨੰਦਪੁਰ ਸਾਹਿਬ ਤੋਂ ਜਦ ਵਾਪਸ 119 ਚੱਕ ਪੁੱਜੇ ਤਾਂ ਅਵਤਾਰ ਸਿੰਘ ਦੇ ਬਿਮਾਰ ਹੋਣ ਬਾਰੇ ਮਾਤਾ ਜੀ ਨੇ ਦੱਸਿਆ। ਆਪ ਜੀ ਅਵਤਾਰ ਸਿੰਘ ਦਲੇਰ ਦੀ ਖ਼ਬਰ-ਸੁਰਤ ਲੈਣ ਵਾਸਤੇ ਗਏ। ਜਿਉਂ ਹੀ ਬਾਬਾ ਜੀ ਉਸਦੇ ਕਮਰੇ ਵਿਚ ਗਏ ਜਿਥੇ ਕਿ ਅਵਤਾਰ ਸਿੰਘ ਬਿਮਾਰੀ ਕਾਰਨ ਕਰਾਹ ਰਿਹਾ ਸੀ, ਬਾਬਾ ਜੀ ਦੇ ਕੋਲ ਜਾਣ ਤੇ ਉਸ ਨੂੰ ਕੁਝ ਸ਼ਾਂਤੀ ਮਹਿਸੂਸ ਹੋਈ। ਸਰੀਰ ਕਰਕੇ ਵੀ ਉਸਨੇ ਆਪਣੇ ਆਪ ਨੂੰ ਕੁਝ ਠੀਕ ਮਹਿਸੂਸ ਕੀਤਾ। ਕੁਝ ਚਿਰ ਬਾਅਦ ਬਾਬਾ ਜੀ ਵਾਪਸ ਆ ਗਏ।

ਕੁਝ ਦਿਨਾਂ ਬਾਅਦ ਆਪ ਜੀ ਫਿਰ ਉਸਦਾ ਹਾਲ-ਚਾਲ ਪੁੱਛਣ ਗਏ। ਅਵਤਾਰ ਸਿੰਘ ਨੇ ਪਹਿਲੇ ਦੀ ਤਰ੍ਹਾਂ ਆਪਣੇ-ਆਪ ਨੂੰ ਫੇਰ ਤਨ-ਮਨ ਕਰਕੇ ਸ਼ਾਂਤ ਮਹਿਸੂਸ ਕੀਤਾ। ਜਿੰਨਾ ਚਿਰ ਆਪ ਜੀ ਉਸ ਪਾਸ ਬੈਠੇ ਰਹੇ, ਅਵਤਾਰ ਸਿੰਘ ਗੱਲਾਂ-ਬਾਤਾਂ ਕਰਦੇ ਰਹੇ। ਜਦੋਂ ਬਾਬਾ ਜੀ ਚੱਲਣ ਲੱਗੇ ਤਦ ਅਵਤਾਰ ਸਿੰਘ ਨੇ ਬੇਨਤੀ ਕੀਤੀ ਕਿ ਆਪ ਜੀ ਮੇਰੇ ਤੇ ਕ੍ਰਿਪਾ ਕਰੋ। ਬਾਬਾ ਜੀ ਨੇ ਸੁਤੇ-ਸਿੱਧ ਉਸ ਨੂੰ ਕਿਹਾ ਕਿ ਹਾਇ-ਹਾਇ ਕਰਨ ਦੀ ਥਾਂ ਵਾਹਿਗੁਰੂ-ਵਾਹਿਗੁਰੂ ਕਿਹਾ ਕਰੋ ਪਰ ਅੱਗੋਂ ਉਸ ਨੇ ਉੱਤਰ ਦਿੱਤਾ ਕਿ ਹੁਣ ਮੇਰੇ ਵੱਸ ਦੀ ਗੱਲ ਨਹੀਂ, ਵਾਹਿਗੁਰੂ ਕਿਹਾ ਨਹੀਂ ਜਾਂਦਾ।

ਬਾਬਾ ਜੀ ਵਾਪਸ ਆਪਣੇ ਘਰ ਆ ਗਏ। ਅਵਤਾਰ ਸਿੰਘ ਨੇ ਆਪਣੀ ਮਾਤਾ ਨੂੰ ਕਿਹਾ ਕਿ ਜੇ ਤੁਸੀਂ ਮੈਨੂੰ ਰਾਜ਼ੀ ਕਰਨਾ ਹੈ ਤਾਂ ਚਾਚਾ ਜੀ[੧] ਨੂੰ ਕਹੋ ਕਿ ਉਹ ਮੇਰੇ ਤੇ ਮਿਹਰਬਾਨੀ ਕਰਨ। ਅਵਤਾਰ ਸਿੰਘ ਦੀ ਮਾਤਾ ਨੇ ਬਾਬਾ ਜੀ ਦੇ ਮਾਤਾ ਜੀ ਨੂੰ ਬੇਨਤੀ ਕੀਤੀ ਕਿ ਤੁਸੀਂ ਭਾਈ ਹਰਨਾਮ ਸਿੰਘ ਜੀ ਨੂੰ ਕਹਿ ਕੇ ਮੇਰੇ ਬੱਚੇ ਨੂੰ ਰਾਜ਼ੀ ਕਰਵਾ ਦਿਉ। ਜੇ ਉਹ ਕੋਈ ਚਾਰਾ ਕਰਨ ਤਦ ਉਸ ਦੀ ਜਾਨ ਬਚ ਸਕਦੀ ਹੈ। ਨਹੀਂ ਤਾਂ ਡਾਕਟਰਾਂ ਨੇ ਤਾਂ ਪਹਿਲੋਂ ਹੀ ਜਵਾਬ ਦੇ ਦਿੱਤਾ ਹੈ ਕਿ ਇਸ ਬਿਮਾਰੀ ਦਾ ਪੱਕਾ ਇਲਾਜ ਨਹੀਂ ਹੋ ਸਕਦਾ।

ਮਾਤਾ ਨਰੈਣ ਕੌਰ ਜੀ ਨੇ ਬਾਬਾ ਜੀ ਨੂੰ ਪ੍ਰੇਰਨਾ ਦਿੱਤੀ ਕਿ ਪੁੱਤਰ! ਜੇ ਕੋਈ ਯਤਨ ਹੋ ਸਕਦਾ ਹੈ ਤਾਂ ਕਰੋ ਤਾਂ ਜੋ ਅਵਤਾਰ ਸਿੰਘ ਦੀ ਜਾਨ ਬਚ ਜਾਵੇ। ਘਰ ਵਿਚ ਇੱਕੋ ਹੀ ਬੱਚਾ ਹੈ। ਮਾਤਾ ਜੀ ਵੱਲੋਂ ਪ੍ਰੇਰਨਾ ਕਰਨ ਤੇ ਆਪ ਜੀ ਤਿਆਰ ਹੋ ਗਏ ਤੇ ਕਿਹਾ ਕਿ ਮਾਤਾ ਜੀ, ਆਪ ਜੀ ਦਾ ਜੋ ਹੁਕਮ ਹੈ ਉਸਨੂੰ ਮੈਂ ਮੋੜ ਨਹੀਂ ਸਕਦਾ। ਜਿਵੇਂ ਤੁਸੀਂ ਕਹੋ ਮੈਂ ਕਰਨ ਨੂੰ ਤਿਆਰ ਹਾਂ, ਉਂਞ ਮੇਰਾ ਮਨ ਨਹੀਂ ਮੰਨਦਾ।

ਜਿਵੇਂ ਸ੍ਰੀ ਸੁਖਮਨੀ ਸਾਹਿਬ ਵਿਚ ਪੰਜਵੇਂ ਸਤਿਗੁਰਾਂ ਦਾ ਹੁਕਮ ਹੈ :

**ਬ੍ਰਹਮਗਿਆਨੀ ਪਰਉਪਕਾਰ ਉਮਾਹਾ॥** *(ਸੁਖਮਨੀ ਸਾਹਿਬ, ਪੰਨਾ ੨੭੩)*

ਅਤੇ

**ਅਪਨਾ ਬਿਗਾਰਿ ਬਿਰਾਂਨਾ ਸਾਂਢੈ॥** *(ਪੰਨਾ ੯੭੫)*

੧. ਅਵਤਾਰ ਸਿੰਘ ਦੁਨਿਆਵੀ ਰਿਸ਼ਤੇ ਸਦਕਾ ਬਾਬਾ ਜੀ ਨੂੰ ਚਾਚ ਜੀ ਕਹਿ ਕੇ ਬੁਲਾਉਂਦਾ ਸੀ।

ਬਾਬਾ ਜੀ ਨੇ ਹਰ ਰੋਜ਼ ਨਿੱਤ ਦੀ ਕਿਰਿਆ ਕਰ ਕੇ ਅਵਤਾਰ ਸਿੰਘ ਦੇ ਘਰ ਜਾਣਾ ਅਤੇ ਜ਼ਮੀਨ ਤੇ ਸਵੱਛ ਆਸਣ ਵਿਛਾ ਕੇ ਲਾਗੇ ਅਵਤਾਰ ਸਿੰਘ ਨੂੰ ਲੰਮਾ ਪਵਾ ਲੈਣਾ ਅਤੇ ਆਪ ਹੇਠ ਲਿਖੇ ਸ਼ਬਦ ਦੀਆਂ 32 ਮਾਲਾ ਹਰ ਰੋਜ਼ ਕਰਨੀਆਂ ਅਰੰਭ ਕਰ ਦਿੱਤੀਆਂ। ਥੋੜ੍ਹਾ ਉੱਚੀ ਬੋਲਣਾ ਤਾਂ ਜੋ ਬਾਣੀ ਦਾ ਪਾਠ ਉਸ ਦੇ ਕੰਨਾਂ ਵਿਚ ਪੈਂਦਾ ਰਹੇ।

**ਸਿਰ ਮਸਤਕ ਰਖ੍ਯਾ ਪਾਰਬ੍ਰਹਮੰ ਹਸਤ ਕਯਾ ਰਖ੍ਯਾ ਪਰਮੇਸ੍ਵਰਹ ॥**
**ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ ॥**
**ਸਰਬ ਰਖ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥**
**ਭਗਤ ਵਛਲਿ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥**

*(ਸਲੋਕ ਸਹਸਕ੍ਰਿਤੀ, ਪੰਨਾ ੧੩੫੮)*

ਬਾਬਾ ਜੀ ਦੱਸਦੇ ਸਨ ਕਿ ਜਾਪ ਅਰੰਭ ਕੀਤੇ ਨੂੰ ਅਜੇ ਥੋੜ੍ਹੇ ਦਿਨ ਹੀ ਹੋਏ ਸਨ ਕਿ ਇਕ ਦਿਨ ਅਜੇ ਦੋ ਮਾਲਾ ਹੀ ਕੀਤੀਆਂ ਸਨ। ਇਕ ਸ਼ਹੀਦ ਸਿੰਘ ਨੇ ਮੈਨੂੰ ਗਿੱਚੀ ਉਪਰੋਂ ਫੜ ਕੇ ਦੂਸਰਾ ਹੱਥ ਹੇਠਾਂ ਜਿੱਥੇ ਰੀੜ੍ਹ ਦੀ ਹੱਡੀ ਮੁੱਕਦੀ ਹੈ, ਆਸਣ ਹੇਠ ਦੀ ਪਾ ਕੇ ਅੱਗੇ ਨੂੰ ਮੂਧਾ ਕਰਨ ਵਾਸਤੇ ਧੱਕਿਆ। ਦੂਜੀ ਵਾਰੀ ਫੇਰ ਯਤਨ ਕੀਤਾ। ਜਦ ਤੀਸਰੀ ਵਾਰੀ ਉਸ ਨੇ ਜ਼ੋਰ ਲਾਇਆ ਤਾਂ ਮੈਂ ਉਹਨਾਂ ਨੂੰ ਕਿਹਾ ਕਿ ਤੁਸੀਂ ਸਾਹਮਣੇ ਹੋ ਕੇ ਗੱਲ ਕਰੋ ਕਿ ਤੁਸੀਂ ਕੀ ਚਾਹੁੰਦੇ ਹੋ? ਦੂਸਰਾ ਸ਼ਹੀਦ ਸਿੰਘ ਜੋ ਮੇਰੇ ਸੱਜੇ ਪਾਸੇ ਖੜ੍ਹਾ ਸੀ, ਉਸਨੇ ਕਿਹਾ ਕਿ ਜਿਸ ਮਨਮੁਖ ਦੀ ਤੁਸੀਂ ਮਦਦ ਕਰ ਰਹੇ ਹੋ ਇਹ ਮਦਦ ਕਰਨ ਦੇ ਲਾਇਕ ਨਹੀਂ। ਇਸ ਨੇ ਸਟੇਜ ਤੇ ਖਲੋ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਰੱਜ ਕੇ ਨਿੰਦਿਆ ਕੀਤੀ ਜੋ ਕੰਨਾਂ ਨਾਲ ਸੁਣੀ ਨਹੀਂ ਜਾ ਸਕਦੀ ਸੀ। ਮਾਰ ਤਾਂ ਅਸੀਂ ਇਸਨੂੰ ਉਦੋਂ ਹੀ ਦੇਣਾ ਸੀ ਪਰ ਖ਼ਿਆਲ ਸੀ ਕਿ ਇਸ ਨੂੰ ਬਹੁਤਾ ਕਸ਼ਟ ਦੇ ਕੇ ਮਾਰੀਏ ਅਤੇ ਹੁਣ ਇਸ ਦੀ ਜਾਨ ਬਖ਼ਸ਼ੀ ਲਈ ਤੁਸੀਂ ਬਾਣੀ ਦਾ ਪਾਠ ਅਰੰਭ ਕਰ ਦਿੱਤਾ ਹੈ।

ਆਪ ਜੀ ਦੱਸਦੇ ਸਨ ਕਿ ਅਸੀਂ ਉਹਨਾਂ ਸ਼ਹੀਦ ਸਿੰਘਾਂ ਨੂੰ ਕਿਹਾ ਕਿ ਜੇ ਤੁਸੀਂ ਹੁਕਮ ਕਰੋ ਤਾਂ ਇਸ ਪਾਸੋਂ ਮੁਆਫ਼ੀ ਮੰਗਵਾ ਦਿੰਦੇ ਹਾਂ। ਅੱਗੋਂ ਉਹ ਕਹਿਣ ਲੱਗੇ ਕਿ ਭਾਈ ਹਰਨਾਮ ਸਿੰਘ! ਮੁਆਫ਼ੀ ਕੀ ਮੰਗਵਾਣੀ ਹੈ ਅਸੀਂ ਹੀ ਇਸਨੂੰ ਇਹ ਸਾਰਾ ਕਸ਼ਟ ਦਿੱਤਾ ਸੀ ਤੇ ਹੁਣ ਇਸ ਦਾ ਪਿੱਛਾ ਛੱਡ ਦਿੰਦੇ ਹਾਂ। ਉਂਞ ਇਹ ਬਖ਼ਸ਼ਣ ਦੇ ਯੋਗ ਨਹੀਂ ਸੀ। ਇੰਨਾ ਕਹਿ ਕੇ ਉਹ ਦੋਵੇਂ ਸਿੰਘ ਅਲੋਪ ਹੋ ਗਏ। ਬਾਬਾ ਜੀ ਦੱਸਦੇ ਸਨ ਕਿ ਤਿੰਨ ਦਿਨ ਧੌਣ ਉੱਪਰ ਜਿੱਥੇ ਉਹਨਾਂ ਸ਼ਹੀਦ ਸਿੰਘਾਂ ਨੇ ਹੱਥ ਪਾਇਆ ਸੀ, ਉਂਗਲੀਆਂ ਦੇ ਨਿਸ਼ਾਨ ਮਹਿਸੂਸ ਹੁੰਦੇ ਰਹੇ ਤੇ ਮਾਸ ਦਰਦ ਵੀ ਕਰਦਾ ਰਿਹਾ।

ਉਸ ਦਿਨ ਤੋਂ ਬਾਅਦ ਅੱਜ ਹੋਰ, ਕੱਲ੍ਹ ਹੋਰ, ਅਵਤਾਰ ਸਿੰਘ ਨੂੰ ਆਰਾਮ ਆਉਣ ਲੱਗ ਪਿਆ। 40 ਦਿਨ ਬਾਅਦ ਭੋਗ ਪਾਇਆ, ਅਰਦਾਸ ਕੀਤੀ, ਹੁਣ

ਉਹ ਹੀ ਅਵਤਾਰ ਸਿੰਘ ਜੋ ਮੰਜੇ ਤੋਂ ਉੱਠ ਕੇ ਬੈਠਣ ਲਈ ਵੀ ਸਹਾਰਾ ਟੋਲਦਾ ਸੀ, ਆਪਣੇ ਆਪ ਤੁਰਦਾ ਫਿਰਦਾ ਤੇ ਨਵਾਂ-ਨਰੋਆ ਹੋ ਗਿਆ।

ਬਾਬਾ ਜੀ ਨੇ ਅਵਤਾਰ ਸਿੰਘ ਨੂੰ ਸਾਰੀ ਗੱਲ ਪੁੱਛੀ ਅਤੇ ਆਪਣੇ ਨਾਲ ਜੋ ਬੀਤੀ ਸੀ ਉਹ ਵੀ ਦੱਸੀ ਅਤੇ ਅਗਾਂਹ ਲਈ ਗੁਰੂ ਪਾਤਸ਼ਾਹ ਜੀ ਦੇ ਭੈ-ਭਾਵਨੀ ਵਿਚ ਤੁਰਨ ਲਈ ਪ੍ਰੇਰਨਾ ਦਿੱਤੀ।[੧] ਜਿੰਨਾ ਕੁ ਚਿਰ ਬਿਮਾਰੀ ਦਾ ਦੁੱਖ ਯਾਦ ਰਿਹਾ ਓਨਾ ਚਿਰ ਸ: ਅਵਤਾਰ ਸਿੰਘ ਥੋੜ੍ਹੀ ਬਾਣੀ ਪੜ੍ਹਦੇ ਰਹੇ। ਥੋੜ੍ਹੇ ਸਮੇਂ ਬਾਅਦ ਫਿਰ ਢਿੱਲ ਵਰਤ ਗਏ। ਚਾਹੀਦਾ ਤਾਂ ਇਹ ਸੀ ਕਿ ਅਗਲੇ ਪਾਸੇ ਤੋਂ ਛੁਟਕਾਰਾ ਮਿਲਿਆ ਸੀ, ਸਾਰੇ ਪਾਸੇ ਭੁਲਾ ਕੇ ਸਤਿਗੁਰੂ ਜੀ ਦੇ ਚਰਨਾਂ ਨਾਲ ਪੱਕੀ ਗੰਢ ਪਾ ਲੈਂਦੇ ਪਰ

**ਬਿਨੁ ਭਾਗਾ ਗੁਰੁ ਸੇਵਿਆ ਨ ਜਾਇ॥** *(ਪੰਨਾ ੧੦੬੫)*

ਵਾਲੀ ਗੱਲ ਬਣੀ। ਪਰ ਫੇਰ ਵੀ ਸਮੇਂ-ਸਮੇਂ ਬਾਬਾ ਜੀ ਨੇ ਅਵਤਾਰ ਸਿੰਘ ਜੀ ਨੂੰ ਗੁਰੂ-ਚਰਨਾਂ ਵੱਲ ਪ੍ਰੇਰਨ ਦਾ ਯਤਨ ਕੀਤਾ। ਜਦੋਂ ਸ: ਅਵਤਾਰ ਸਿੰਘ ਜੀ ਭੂੰਗੇ (ਜ਼ਿ: ਹੁਸ਼ਿਆਰਪੁਰ) ਬਲਾਕ ਵਿਚ ਬੀ.ਡੀ.ਓ. ਦੀ ਪੋਸਟ 'ਤੇ ਕੰਮ ਕਰਦੇ ਸਨ ਤਦ ਬਾਬਾ ਜੀ ਦੀ ਪ੍ਰੇਰਨਾ ਨਾਲ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਗਏ। ਫਿਰ ਕਿਸੇ ਪੂਰਬਲੇ ਕਰਮ ਨੇ ਐਸਾ ਉਖੇੜ ਮਾਰਿਆ ਕਿ ਆਪ ਜੀ ਗੁਰੂ ਗੋਦ 'ਚੋਂ ਡਿੱਗ ਪਏ। ਅੱਜ-ਕੱਲ੍ਹ ਅਮਰੀਕਾ ਵਿਚ ਲਵਿੰਗਸਟਨ ਵਿਚ ਨਵੇਂ ਗੁਰਦੁਆਰੇ ਦੇ ਮੁਖ ਸੇਵਾਦਾਰ ਬਣ ਕੇ, ਗੁਰੂ ਘਰ ਦੀ ਸੇਵਾ ਰਾਹੀਂ ਪਿੱਛੇ ਹੋ ਚੁੱਕੀ ਭੁੱਲ ਨੂੰ ਮੁਆਫ਼ ਕਰਾਉਣ ਦੇ ਯਤਨ ਵਿਚ ਸਨ।[੨] ਮਾਰਚ 1991 ਵਿਚ ਆਪ ਜੀ ਪ੍ਰਲੋਕ ਸਿਧਾਰ ਗਏ।

---

੧. ਬਾਬਾ ਜੀ ਨੂੰ ਬਾਅਦ ਵਿਚ ਪਤਾ ਲੱਗਾ ਕਿ ਅਵਤਾਰ ਸਿੰਘ ਕਮਿਉਨਿਸਟਾਂ ਦੀ ਸੰਗਤ ਕਰਕੇ ਉਹਨਾਂ ਦੇ ਵਿਚਾਰ ਧਾਰਨ ਕਰ ਬੈਠਾ ਸੀ ਕਿਉਂਕਿ ਉਦੋਂ ਮਾਰਕਸਵਾਦੀ ਵਿਚਾਰਧਾਰਾ ਦੀ ਨਵੀਂ ਲਹਿਰ ਚੱਲੀ ਸੀ। ਕਾਲਿਜ ਵਿਚ ਪੜ੍ਹਦੇ ਸਮੇਂ ਇਹ ਅਵਤਾਰ ਸਿੰਘ ਉਨ੍ਹਾਂ ਦਾ ਆਗੂ ਸੀ।

੨. ਸੋ ਕਿਨੇਹਿਆ? ਦੀ ਦੂਜੀ ਐਡੀਸ਼ਨ ਛਪਣ ਤੋਂ ਪਹਿਲਾਂ ਆਪ ਜੀ, ਪ੍ਰਲੋਕ ਸਿਧਾਰ ਗਏ ਹਨ।

# ਗੁਰੂ ਹੁਕਮ ਵਿਚ ਕਰਨਲ ਪਿਆਰਾ ਸਿੰਘ ਦੀ ਨਿਗ੍ਹਾ ਠੀਕ ਕਰਨੀ

ਨਾਮ ਦੀ ਔਸ਼ਧੀ ਦੁਆਰਾ ਜਦੋਂ ਸ: ਅਵਤਾਰ ਸਿੰਘ ਜੀ ਨੂੰ ਅਸਾਧ ਰੋਗ ਤੋਂ ਸਦਾ ਵਾਸਤੇ ਛੁਟਕਾਰਾ ਮਿਲ ਗਿਆ ਤਾਂ, ਸਾਰੇ ਜਾਣੂੰ ਸੱਜਣਾਂ-ਮਿੱਤਰਾਂ ਅਤੇ ਰਿਸ਼ਤੇਦਾਰਾਂ ਵਿਚ ਇਸ ਗੱਲ ਦੀ ਚਰਚਾ ਸੀ ਕਿ ਦੋ-ਢਾਈ ਸਾਲ ਦੇ ਕਰੀਬਨ ਹਰ ਤਰ੍ਹਾਂ ਦੇ ਚੰਗੇ ਚੰਗੇ ਇਲਾਜ ਕਰਵਾਉਣ ਨਾਲ ਜਿਸ ਬਿਮਾਰੀ ਤੋਂ ਭੋਰਾ ਜਿੰਨਾ ਵੀ ਫ਼ਰਕ ਨਹੀਂ ਪਿਆ, ਹੁਣ ਉਹ ਬਿਮਾਰੀ ਕਿਵੇਂ ਦੂਰ ਹੋ ਗਈ? ਹਰੇਕ ਜਾਣੂੰ ਦੇ ਮਨ ਵਿਚ ਇਹ ਜਾਨਣ ਲਈ ਬਹੁਤ ਤੀਬਰ ਇੱਛਾ ਉਪਜਦੀ। ਜਦੋਂ ਉਹਨਾਂ ਨੂੰ ਇਹ ਪਤਾ ਲਗਦਾ ਕਿ ਕਿਸੇ ਦਵਾਈ ਦਾ ਸੇਵਨ ਕਰਨ ਤੋਂ ਬਿਨਾਂ, ਕੇਵਲ **ਗੁਰ ਸ਼ਬਦ** ਦੀ ਬਰਕਤ ਨਾਲ ਦਲੇਰ ਜੀ ਨੂੰ ਅਰਾਮ ਆਇਆ ਹੈ, ਤਾਂ ਉਹਨਾਂ ਦੇ ਮਨ ਵਿਚ ਹੋਰ ਵੀ ਜ਼ਿਆਦਾ ਹੈਰਾਨੀ ਹੁੰਦੀ ਅਤੇ ਨਾਲ ਹੀ ਬਾਬਾ ਜੀ ਦੇ ਦਰਸ਼ਨ ਕਰਨ ਵਾਸਤੇ ਮਨ ਵਿਚ ਉਮਾਹ ਪੈਦਾ ਹੁੰਦਾ।

ਸ: ਅਵਤਾਰ ਸਿੰਘ ਜੀ ਦੇ ਇਕ ਦੋਸਤ, ਜਿਨ੍ਹਾਂ ਦਾ ਨਾਂ ਪਿਆਰਾ[੧] ਸਿੰਘ ਸੀ, ਜੋ ਕਿੰਗ ਜਾਰਜ ਰਾਇਲ ਇੰਡੀਅਨ ਮਿਲਟਰੀ ਸਕੂਲ, ਜਲੰਧਰ ਛਾਉਣੀ ਦਾ ਬੜਾ ਲਾਇਕ ਵਿਦਿਆਰਥੀ ਸੀ। ਪਿਆਰਾ ਸਿੰਘ ਬ੍ਰਿਟਿਸ਼ ਆਰਮੀ ਆਰਟਿਲਰੀ ਯੂਨਿਟ ਵਿਚ ਸੈਕਿੰਡ ਲੈਫ਼ਟੀਨੈਂਟ ਚੁਣਿਆ ਗਿਆ। ਸੈਕਿੰਡ ਲੈਫ਼ਟੀਨੈਂਟ ਦੇ ਅਹੁਦੇ ਤੇ ਕਮਿਸ਼ਨ ਦੇਣ ਤੋਂ ਪਹਿਲੇ ਇਸ ਦਾ ਮੈਡੀਕਲ ਚੈੱਕ-ਅੱਪ ਹੋਇਆ। ਅੱਖਾਂ ਦੇ ਸਪੈਸ਼ਲਿਸਟ ਡਾਕਟਰ, ਕਰਨਲ ਵਾਸੂ ਨੇ ਅੱਖਾਂ ਦੇ ਟੈਸਟ ਵਿਚੋਂ ਨਿਗਾਹ ਘੱਟ ਹੋਣ ਕਾਰਨ ਇਸ ਨੂੰ ਫੇਲ੍ਹ ਕਰ ਦਿੱਤਾ। ਜਿਸ ਕਾਰਨ ਪਿਆਰਾ ਸਿੰਘ ਨੂੰ ਸੈਕਿੰਡ ਲੈਫ਼ਟੀਨੈਂਟ ਦੀ ਥਾਂ ਸਿਪਾਹੀ ਰੈਂਕ ਵਿਚ ਰੱਖਿਆ ਗਿਆ। ਦੋ ਸਾਲ ਵਿਚ ਉਹ ਹਵਾਲਦਾਰ ਬਣ ਗਿਆ। ਅਤੇ ਬਦਲੀ ਲਾਹੌਰ ਛਾਉਣੀ ਦੀ ਹੋ ਗਈ। ਸ: ਪਿਆਰਾ ਸਿੰਘ ਜਦੋਂ ਸ: ਵਧਾਵਾ ਸਿੰਘ[੨] ਜੀ ਨੂੰ ਮਿਲੇ ਤਾਂ ਪਿਆਰਾ ਸਿੰਘ ਨੇ ਪੁੱਛਣਾ ਕੀਤਾ ਕਿ ਕੀ, ਅਵਤਾਰ ਸਿੰਘ ਅਜੇ

---

੧. ਸ: ਪਿਆਰਾ ਸਿੰਘ ਦਾ ਪਿੰਡ ਰਾਜਪੁਰ ਭਾਈਆਂ, ਗੋਤ ਸੰਘਾ, ਥਾਣਾ ਸਦਰ, ਹੁਸ਼ਿਆਰਪੁਰ ਸੀ।

੨. ਪੁੱਤਰ ਸ: ਨਿਰੰਜਨ ਸਿੰਘ ਡਿਪਟੀ ਅਸਿਸਟੈਂਟ ਕੰਟਰੋਲਰ ਮਿਲਟਰੀ ਅਕਾਊਂਟਸ ਲਾਹੌਰ ਛਾਉਣੀ। ਪਿਛਲਾ ਪਿੰਡ ਸੁਧਾਰ, ਜ਼ਿਲ੍ਹਾ ਲੁਧਿਆਣਾ।

ਜ਼ਿੰਦਾ ਹੈ? ਤਾਂ ਉਸ ਦੇ ਉੱਤਰ ਵਿਚ ਸ: ਵਧਾਵਾ ਸਿੰਘ ਜੀ ਨੇ ਉਸ ਨੂੰ ਕਿਹਾ ਕਿ ਉਹ ਤਾਂ ਮਹਾਂਪੁਰਸ਼ ਭਾਈ ਹਰਨਾਮ ਸਿੰਘ ਜੀ ਦੀ ਆਤਮਿਕ ਸ਼ਕਤੀ ਅਤੇ ਗੁਰਬਾਣੀ ਦੇ ਪਾਰਸ-ਕਲਾ ਤਥਾ ਨਾਮ ਅਉਖਦੀ ਰਾਹੀਂ ਬਿਲਕੁਲ ਨਵਾਂ-ਨਰੋਆ, ਅਰੋਗ ਹੋ ਚੁੱਕਾ ਹੈ ਅਤੇ ਸਾਰੇ ਕੰਮ-ਕਾਰ ਵਿਚ ਪੂਰਾ ਹਿੱਸਾ ਲੈਂਦਾ ਹੈ। ਤਦ ਸ: ਪਿਆਰਾ ਸਿੰਘ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਅਤੇ ਸ: ਅਵਤਾਰ ਸਿੰਘ ਨੂੰ ਮਿਲਣ ਅਤੇ ਬਾਬਾ ਜੀ ਦੇ ਦਰਸ਼ਨ ਕਰਨ ਲਈ ਇੱਛਾ ਪ੍ਰਗਟ ਕੀਤੀ। ਦਿਨ ਨੀਯਤ ਕਰਕੇ ਦੋਵੇਂ ਲਾਹੌਰ ਤੋਂ ਚੱਲ ਕੇ 119 ਜਨੂਬੀ ਚੱਕ, ਜ਼ਿਲ੍ਹਾ ਸਰਗੋਧਾ ਸ: ਅਵਤਾਰ ਸਿੰਘ ਪਾਸ ਪੁੱਜ ਗਏ। ਸੁੱਖ-ਸਾਂਦ ਸਾਂਝੀ ਕਰਨ ਉਪ੍ਰੰਤ ਸ: ਅਵਤਾਰ ਸਿੰਘ ਨੇ ਆਪਣੀ ਜ਼ਬਾਨੀ ਸਾਰੀ ਹੱਡ-ਬੀਤੀ ਦੱਸੀ। ਤਿੰਨਾਂ ਨੇ ਸਲਾਹ ਕੀਤੀ ਕਿ ਪਿਆਰਾ ਸਿੰਘ ਦੀਆਂ ਅੱਖਾਂ ਦੀ ਨਜ਼ਰ ਵਾਸਤੇ ਵੀ ਬਾਬਾ ਜੀ ਨੂੰ ਬੇਨਤੀ ਕੀਤੀ ਜਾਵੇ। ਇਹ ਸਲਾਹ ਬਣਾ ਕੇ ਤਿੰਨੇ ਬਾਬਾ ਜੀ ਦੇ ਦਰਸ਼ਨ ਕਰਨ ਉਹਨਾਂ ਦੇ ਘਰ ਗਏ। ਸ: ਵਧਾਵਾ ਸਿੰਘ ਅਤੇ ਸ: ਅਵਤਾਰ ਸਿੰਘ ਨੇ ਬਾਬਾ ਜੀ ਨੂੰ ਪਿਆਰਾ ਸਿੰਘ ਪ੍ਰਥਾਇ ਵਿਸਥਾਰ ਨਾਲ ਦੱਸਿਆ ਅਤੇ ਨਾਲ ਹੀ ਬੇਨਤੀ ਕੀਤੀ ਕਿ ਇਸ ਦੀ ਦੁਬਾਰਾ ਮੈਡੀਕਲ ਕਰਨ ਲਈ ਦਿੱਤੀ ਦਰਖ਼ਾਸਤ ਮਨਜ਼ੂਰ ਹੋ ਗਈ ਹੈ ਅਤੇ ਪਿਆਰਾ ਸਿੰਘ ਦਾ ਮੈਡੀਕਲ ਦੁਬਾਰਾ ਬੋਰਡ ਕਰੇਗਾ। ਜੇ ਬੋਰਡ ਇਸ ਨੂੰ ਪਾਸ ਕਰ ਦੇਵੇ ਤਾਂ ਫਿਰ ਪਹਿਲੇ ਸੈਕਿੰਡ ਲੈਫ਼ਟੀਨੈਂਟ ਰੈਂਕ ਤੇ ਨਿਯੁਕਤੀ ਹੋ ਜਾਵੇਗੀ। ਆਪ ਜੀ ਕ੍ਰਿਪਾ ਕਰਕੇ ਇਸ ਨੂੰ ਅਸ਼ੀਰਵਾਦ ਬਖ਼ਸ਼ਿਸ਼ ਕਰੋ।

ਸਾਰਾ ਵਿਸਥਾਰ ਸੁਣ ਕੇ ਬਾਬਾ ਜੀ ਨੇ ਉੱਤਰ ਦਿੱਤਾ ਕਿ ਸਤਿਗੁਰੂ ਜੀ ਆਪ ਹੀ ਕਰਣਕਾਰਣ ਸਮਰੱਥ ਹਨ। ਕੱਲ੍ਹ ਸਵੇਰੇ ਤੁਸੀਂ ਪ੍ਰਸ਼ਾਦ ਲੈ ਕੇ 7 ਵਜੇ ਗੁਰਦੁਆਰਾ ਸਾਹਿਬ ਆ ਜਾਣਾ। ਸਤਿਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕਰਾਂਗੇ। ਗੁਰੂ ਮਹਾਰਾਜ ਜੀ ਹੀ ਬਖ਼ਸ਼ਿਸ਼ ਕਰਨ ਨੂੰ ਸਮਰੱਥ ਹਨ।

ਅਗਲੇ ਦਿਨ ਸਵੇਰੇ ਨੀਯਤ ਸਮੇਂ ਅਨੁਸਾਰ ਤਿੰਨੇ ਗੁਰਦੁਆਰਾ ਸਾਹਿਬ ਪੁੱਜ ਗਏ। ਬਾਬਾ ਜੀ ਵੀ ਹਰ ਰੋਜ਼ ਦੀ ਤਰ੍ਹਾਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਗੁਰਦੁਆਰਾ ਸਾਹਿਬ ਆ ਪੁੱਜੇ। ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਨ ਉਪ੍ਰੰਤ ਬਾਬਾ ਜੀ ਨੇ ਪਿਆਰਾ ਸਿੰਘ ਲਈ ਗੁਰੂ-ਚਰਨਾਂ ਵਿਚ ਅਰਦਾਸ ਕੀਤੀ ਅਤੇ ਹੁਕਮਨਾਮਾ ਲਿਆ। ਸਤਿਗੁਰੂ ਜੀ ਦਾ ਮੁੱਖਵਾਕ ਲੈਣ ਉਪ੍ਰੰਤ ਆਪ ਜੀ ਨੇ ਬਚਨ ਕੀਤਾ ਕਿ ਪਿਆਰਾ ਸਿੰਘ! ਗੁਰਦੇਵ ਪਿਤਾ ਜੀ ਨੇ ਤੇਰੀ ਅਰਦਾਸ ਮਨਜ਼ੂਰ ਕਰ ਲਈ ਹੈ। ਆਪ ਜੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਤੋਂ ਉੱਠੇ ਅਤੇ ਜਿੱਥੋਂ ਦੀ ਸੰਗਤ ਮਹਾਰਾਜ ਜੀ ਦੇ ਦਰਸ਼ਨਾਂ ਨੂੰ ਲੰਘਦੀ ਸੀ—ਉਸ ਫ਼ਰਸ਼ ਉਪਰੋਂ ਆਪਣੇ ਹੱਥ ਨਾਲ ਸੰਗਤ

ਦੀ ਚਰਨ ਧੂੜੀ ਲਾ ਕੇ ਪਿਆਰਾ ਸਿੰਘ ਦੀਆਂ ਦੋਵਾਂ ਅੱਖਾਂ ਉੱਪਰ ਹੱਥ ਫੇਰ ਦਿੱਤਾ ਤੇ ਬਚਨ ਕੀਤਾ ਕਿ ਜਾਹ! ਹੁਣ ਤੈਨੂੰ ਬੋਰਡ ਵਾਲੇ ਨਿਗਾਹ ਵੱਲੋਂ ਫੇਲ੍ਹ ਨਹੀਂ ਕਰ ਸਕਣਗੇ। ਗੁਰੂ-ਚਰਨਾਂ ਵਿਚੋਂ ਅਸ਼ੀਰਵਾਦ ਪ੍ਰਾਪਤ ਕਰਨ ਉਪ੍ਰੰਤ ਸ: ਪਿਆਰਾ ਸਿੰਘ ਅਤੇ ਸ: ਵਧਾਵਾ ਸਿੰਘ ਵਾਪਸ ਆ ਗਏ। ਅਗਲੇ ਹਫ਼ਤੇ ਬੋਰਡ ਨੇ ਜਿਸ ਦਾ ਚੇਅਰਮੈਨ ਅੰਗਰੇਜ਼ ਡਾਕਟਰ ਸੀ, ਨੇ ਪਿਆਰਾ ਸਿੰਘ ਨੂੰ ਸੱਦਿਆ ਅਤੇ ਆਪ ਅੱਖਾਂ ਚੈੱਕ ਕੀਤੀਆਂ। ਪਿਆਰਾ ਸਿੰਘ A ਤੋਂ Z ਤਕ ਸਾਰੇ ਅੱਖਰ ਬੜੇ ਅਰਾਮ ਨਾਲ ਪੜ੍ਹ ਗਿਆ। ਅੰਗਰੇਜ਼ ਡਾਕਟਰ ਨੇ ਫਿਰ ਦੁਬਾਰਾ ਪੂਰੀ ਤਸੱਲੀ ਕੀਤੀ ਅਤੇ ਕਿਹਾ ਕਿ ਤੈਨੂੰ ਕਿਸ ਬੇਵਕੂਫ਼ ਡਾਕਟਰ ਨੇ ਨਿਗਾਹ ਵੱਲੋਂ ਫੇਲ੍ਹ ਕਰਕੇ ਤੇਰੀ ਜ਼ਿੰਦਗੀ ਖ਼ਰਾਬ ਕੀਤੀ ਹੈ। ਤੇਰੀ ਨਜ਼ਰ ਤਾਂ ਬਿਲਕੁਲ ਠੀਕ ਹੈ।

ਬੋਰਡ ਦੇ ਚੇਅਰਮੈਨ ਨੇ ਉਸੇ ਵੇਲੇ ਪਿਆਰਾ ਸਿੰਘ ਨੂੰ ਸੈਕਿੰਡ ਲੈਫ਼ਟੀਨੈਂਟ ਦੇ ਰੈਂਕ ਤੇ ਬਹਾਲ ਕਰਨ ਦੀ ਸਿਫ਼ਾਰਸ਼ ਕੀਤੀ। ਮੈਡੀਕਲ ਰਿਪੋਰਟ ਪੁੱਜਣ ਤੇ ਪਿਆਰਾ ਸਿੰਘ ਨੂੰ ਪਹਿਲੇ ਰੈਂਕ ਤੇ ਬਹਾਲ ਕੀਤਾ ਗਿਆ ਅਤੇ ਬਾਅਦ ਵਿਚ ਕਰਨਲ ਦੇ ਅਹੁਦੇ ਨੂੰ ਪ੍ਰਾਪਤ ਕਰਕੇ ਰੀਟਾਇਰ ਹੋਇਆ। ਜਿਥੇ ਦੁਨੀਆ ਦੇ ਸਾਰੇ ਹੀਲੇ-ਵਸੀਲੇ ਫੇਲ੍ਹ ਹੋ ਜਾਂਦੇ ਹਨ, ਉਥੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਮਿਹਰ ਸਾਥ ਦਿੰਦੀ ਹੈ, ਅਤੇ ਕੀਤੀ ਹੋਈ ਅਰਦਾਸ ਰੰਗ ਲਿਆਉਂਦੀ ਹੈ।

ਜਦੋਂ ਸਤਿਗੁਰੂ ਜੀ ਅਤੇ ਸੰਗਤ ਦੀ ਮਿਹਰ-ਭਰੀ ਨਿਗਾਹ ਹੋ ਜਾਵੇ ਬਸ ਫਿਰ ਤਾਂ ਜਿਵੇਂ ਗੁਰਦੇਵ ਪੰਜਵੇਂ ਪਾਤਸ਼ਾਹ ਜੀ ਨੇ ਬਿਲਾਵਲ ਰਾਗ ਵਿਚ ਹੁਕਮ ਕੀਤਾ ਹੈ ਕਿ ਐਸੀ ਬਖ਼ਸ਼ਿਸ਼ ਹੋ ਜਾਂਦੀ ਹੈ :

**ਬਿਲਾਵਲ ਮ: ੫ ॥**
**ਪਿੰਗੁਲ[੧] ਪਰਬਤ ਪਾਰਿ ਪਰੇ ਖਲ[੨] ਚਤੁਰ ਬਕੀਤਾ[੩] ॥**
**ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥**
**ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥**
**ਮੈਲੁ ਖੋਈ ਕੋਟਿ ਅਘ[੪] ਹਰੇ ਨਿਰਮਲ ਭਏ ਚੀਤਾ ॥੧॥ ਰਹਾਉ ॥**
**ਐਸੀ ਭਗਤਿ ਗੋਵਿੰਦ ਕੀ ਕੀਟਿ[੫] ਹਸਤੀ ਜੀਤਾ ॥**

---

੧. ਪੈਰਾਂ ਤੋਂ ਹੀਣਾ ਲੂਲ੍ਹਾ ਮਨੁੱਖ
੨. ਮੂਰਖ
੩. ਚਤਰ ਬਕਤਾ
੪. ਕਰੋੜਾਂ ਪਾਪ ਦੂਰ ਹੋ ਗਏ
੫. ਕੀੜੀ ਨੇ ਹਾਥੀ ਨੂੰ ਜਿੱਤ ਲਿਆ (ਭਾਵ ਨਿਮਰਤਾ ਨੇ ਹਉਮੈ ਨੂੰ ਕੱਟ ਸੁਟਿਆ)

ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥
ਸਿੰਘੁ[1] ਬਿਲਾਈ[2] ਹੋਇ ਗਇਓ ਤ੍ਰਿਣੁ[3] ਮੇਰੁ[4] ਦਿਖੀਤਾ ॥
ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ[5] ॥੩॥
ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥
ਕਰਿ ਕਿਰਪਾ ਮੁਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥੪॥੭॥

*(ਪੰਨਾ ੮੦੯)*

ਸਰਬ ਵਿਆਪਕ ਪ੍ਰਭੂ ਸਭ ਦਾਤਾਂ ਦੇਣ ਵਾਲਾ ਹੈ, ਗੁਰੂ ਦੀ ਸੇਵਾ ਅਤੇ ਬਖ਼ਸ਼ਸ਼ ਦੁਆਰਾ ਕੀ ਨਹੀਂ ਮਿਲਦਾ? ਭਾਵ ਸਭ ਕੁਝ ਮਿਲ ਜਾਂਦਾ ਹੈ।

ਪਰਮੇਸ਼ਰ ਪਿੱਛੇ ਤੁਰਨ ਵਾਲਿਆਂ ਨੂੰ ਆਗੂ ਬਣਾ ਦਿੰਦਾ ਹੈ। ਨਿਰਾਸ਼ਿਆਂ ਦੀਆਂ ਆਸਾਂ ਪੂਰੀਆਂ ਕਰਦਾ ਹੈ। ਉਸ ਦੀ ਮਿਹਰ ਨਾਲ ਕੰਗਾਲ ਧਨਵਾਨ ਬਣ ਜਾਂਦੇ ਹਨ। ਉਹ ਮਾਲਕ ਰੋਗੀਆਂ ਦੇ ਰੋਗ ਦੂਰ ਕਰਨ ਵਾਲਾ ਹੈ। ਪ੍ਰਭੂ ਆਪਣੇ ਭਗਤਾਂ ਨੂੰ ਭਗਤੀ ਦਾਨ ਤੇ ਸਿਫ਼ਤ-ਸਲਾਹ ਦੀ ਦਾਤ ਬਖ਼ਸ਼ਿਸ਼ ਕਰ ਦਿੰਦਾ ਹੈ।

ਪਾਛੰ ਕਰੋਤਿ ਅਗ੍ਰਣੀਵਹ, ਨਿਰਾਸੰ ਆਸ ਪੂਰਨਹ ॥
ਨਿਰਧਨ ਭਯੰ ਧਨਵੰਤਹ, ਰੋਗੀਅੰ ਰੋਗ ਖੰਡਨਹ ॥
ਭਗਤ੍ਯੰ ਭਗਤਿ ਦਾਨੰ, ਰਾਮ ਨਾਮ ਗੁਣ ਕੀਰਤਨਹ ॥
ਪਾਰਬ੍ਰਹਮ ਪੁਰਖ ਦਾਤਾਰਹ ॥ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ ॥੨੦॥

*(ਸਲੋਕ ਸਹਸਕ੍ਰਿਤੀ, ਪੰਨਾ ੧੩੫੫)*

---

੧. ਸ਼ੇਰ (ਹੰਕਾਰ ਵਾਲੀ ਬਿਰਤੀ ਨਰਮ ਹੋ ਗਈ)
੨. ਬਿੱਲੀ (ਨਿਮ੍ਰਤਾ ਵਾਲੀ ਬਿਰਤੀ ਬਣ ਗਈ)
੩. ਤੀਲ੍ਹਾ
੪. ਪਹਾੜ
੫. ਕੌਡੀ ਕੌਡੀ ਲਈ ਜੋ ਭੱਜੇ ਫਿਰਦੇ ਸਨ, ਉਹ ਧਨੀ ਬਣ ਗਏ।

# ਅਮੋਲਕ ਬਚਨਾਂ ਦਾ ਖ਼ਜ਼ਾਨਾ ਅਗਨ ਭੇਟ

ਜਿਵੇਂ ਕੋਈ ਸ਼ਾਹੂਕਾਰ ਆਪਣੇ ਦੁਨਿਆਵੀ ਧਨ ਨੂੰ ਛੁਪਾ ਕੇ ਰੱਖਦਾ ਹੈ ਅਤੇ ਸੰਸਾਰ ਵਿਚ ਆਪਣੀ ਇਸ ਧਨ-ਸੰਪਤੀ ਨੂੰ ਓਨਾਂ ਹੀ ਪ੍ਰਗਟ ਕਰਦਾ ਹੈ ਜਿੰਨੀ ਕੁ ਉਸ ਲਈ ਅਤਿ ਲੋੜੀਂਦੀ ਹੋਵੇ।

ਇਸੇ ਤਰ੍ਹਾਂ ਮਹਾਂਪੁਰਖ ਬਾਬਾ ਜੀ ਪਰਮੇਸ਼ਰ ਦੇ ਨਾਮ-ਧਨ ਰੂਪੀ ਖ਼ਜ਼ਾਨੇ ਨੂੰ ਪ੍ਰਗਟ ਕਰਨ ਤੋਂ ਬਹੁਤ ਜ਼ਿਆਦਾ ਸੰਕੋਚ ਕਰਦੇ ਹੁੰਦੇ ਸਨ। ਨਾਮ-ਜਪ ਦੁਆਰਾ ਜੋ ਆਤਮਿਕ-ਸ਼ਕਤੀ ਉਨ੍ਹਾਂ ਨੂੰ ਪ੍ਰਾਪਤ ਸੀ, ਓਸ ਅਜਰ-ਸ਼ਕਤੀ ਨੂੰ ਹਿਰਦੇ ਵਿਚ ਗੁਰੂ-ਮਿਹਰ ਨਾਲ ਸਮੋਈ, ਸੰਸਾਰ ਵਿਚ ਗੁਰੂ-ਹੁਕਮ ਅੰਦਰ ਆਪ ਜੀ ਜਨ-ਸਧਾਰਨ ਵਾਂਗ ਹੀ ਵਿਚਰਦੇ ਸਨ।

ਪਹਿਲੇ ਸਮੇਂ, ਜਦੋਂ ਵੀ ਗੁਰੂ-ਪਾਤਸ਼ਾਹ ਜੀ ਨੇ ਆਪ ਜੀ ਨੂੰ ਕੋਈ ਸੋਝੀ ਦੇਣੀ ਜਾਂ ਸਤਿਗੁਰੂ ਜੀ ਨੇ ਬਚਨ ਕਰਨੇ ਤਦ ਉਹ ਬਚਨ ਇਕ ਡਾਇਰੀ ਉੱਪਰ ਲਿਖ ਲੈਣੇ[੧] ਅਤੇ ਓਸ ਡਾਇਰੀ ਨੂੰ ਜਿੰਦਰੇ ਅੰਦਰ ਰੱਖਣਾ ਪਰ ਉਹ ਗੁਰੂ-ਬਚਨਾਂ ਦਾ ਅਮੋਲਕ ਖ਼ਜ਼ਾਨਾ ਉਸ ਸਮੇਂ ਆਪ ਜੀ ਨੇ ਅਗਨ-ਭੇਟ ਕਰ ਦਿੱਤਾ ਜਦ ਇਕ ਵਾਰ 119 ਚੱਕ ਸਰਗੋਧਾ ਵਿਚ ਆਪ ਜੀ ਦੇ ਪਾਸ ਆਪ ਜੀ ਦਾ ਇਕ ਸੰਗਤੀ ਰਾਤ ਠਹਿਰਿਆ। ਆਪਣੇ ਰਿਹਾਇਸ਼ੀ ਕਮਰੇ ਵਿਚ ਹੀ ਉਸ ਨੂੰ ਵੀ ਨਿਵਾਸ ਕਰਾਇਆ। ਬਾਬਾ ਜੀ ਆਪਣੇ ਨੇਮ ਅਨੁਸਾਰ ਤੜਕੇ ਉੱਠੇ ਅਤੇ ਬਾਹਰ ਨੀਯਤ ਕੀਤੇ ਅਸਥਾਨ ਰਜਵਾਹੇ ਕੰਢੇ ਆਪਣਾ ਨਿਯਮ ਪੂਰਾ ਕਰਨ ਲਈ ਚਲੇ ਗਏ। ਕਿਸੇ ਕਾਰਨ ਜਿਸ ਅਲਮਾਰੀ ਵਿਚ ਉਹ ਡਾਇਰੀ ਸੀ, ਉਸ ਦਾ ਜਿੰਦਰਾ ਖੁਲ੍ਹਾ ਰਹਿ ਗਿਆ ਤੇ ਉਸ ਪ੍ਰੇਮੀ ਨੇ ਉਹ ਸਾਰੀ ਡਾਇਰੀ ਪੜ੍ਹ ਲਈ। 3-4 ਘੰਟੇ ਬਾਅਦ ਜਦ ਬਾਬਾ ਜੀ ਵਾਪਿਸ ਆਏ ਤਦ ਉਹ ਪ੍ਰੇਮੀ ਕਹਿਣ ਲੱਗਾ ਕਿ ਭਾਈ ਸਾਹਿਬ[੨] ਜੀ! ਆਪ ਜੀ ਨਾਲ ਸਤਿਗੁਰੂ ਜੀ ਬੇਅੰਤ ਬਚਨ ਕਰਦੇ ਹਨ ਪਰ ਤੁਸੀਂ ਸਾਨੂੰ ਕਦੇ ਪ੍ਰਗਟ ਹੀ ਨਹੀਂ ਹੋਣ ਦਿੱਤਾ। ਬਾਬਾ ਜੀ ਨੇ ਪੁੱਛਿਆ ਕਿ ਤੁਹਾਨੂੰ ਕਿਵੇਂ ਪਤਾ ਹੈ ਕਿ ਸਤਿਗੁਰੂ ਜੀ, ਮੇਰੇ ਨਾਲ ਬਚਨ

---

੧. ਬਾਬਾ ਜੀ ਨੇ ਇਹ ਅਨੁਭਵੀ ਬਚਨ ਤਦ ਲਿਖਣੇ ਅਰੰਭ ਕੀਤੇ ਸਨ ਕਿ ਸਾਡੇ ਸਰੀਰ ਸ਼ਾਂਤ ਹੋਣ ਉਪ੍ਰੰਤ ਕੋਈ ਪ੍ਰੇਮੀ ਇਹਨਾਂ ਗੁਰੂ-ਬਚਨਾਂ ਨੂੰ ਪੜ੍ਹ ਕੇ ਗੁਰੂ-ਚਰਨਾਂ ਨਾਲ ਆਪਣੀ ਸਾਂਝ ਪਾ ਸਕੇ।

੨. (ਅਗਲੇ ਪੰਨੇ ਤੇ ਵੇਖੋ)

ਕਰ ਲੈਂਦੇ ਹਨ। ਤਦ ਉਸ ਪ੍ਰੇਮੀ ਨੇ ਕਿਹਾ ਕਿ ਇਸ ਅਲਮਾਰੀ ਵਿਚ ਮੈਂ ਆਪ ਜੀ ਦੇ ਹੱਥ ਦੀ ਲਿਖੀ ਡਾਇਰੀ ਪੜ੍ਹੀ ਹੈ, ਜਿਸ ਵਿਚ ਇਹ ਸਾਰੇ ਅਗੰਮੀ ਬਚਨ ਲਿਖੇ ਹੋਏ ਹਨ।

ਬਾਬਾ ਜੀ ਨੇ ਉਸ ਪ੍ਰੇਮੀ ਨੂੰ ਕਿਹਾ ਕਿ ਤੁਸੀਂ ਚੰਗਾ ਨਹੀਂ ਕੀਤਾ। ਕਿਸੇ ਦਾ ਆਤਮਿਕ ਭੇਦ ਖੋਲ੍ਹਣਾ, ਇਹ ਚੰਗੀ ਗੱਲ ਨਹੀਂ ਹੈ। ਸੋ, ਖ਼ੈਰ ਜੋ ਹੋ ਗਿਆ ਠੀਕ ਹੈ, ਪਰ ਬੜੀ ਨਿਮ੍ਰਤਾ ਸਹਿਤ ਬੇਨਤੀ ਹੈ ਕਿ ਇਸ ਡਾਇਰੀ ਜਾਂ ਬਚਨਾਂ ਪ੍ਰਥਾਇ ਕ੍ਰਿਪਾ ਕਰਕੇ ਅਗਾਂਹ ਕਿਸੇ ਨਾਲ ਵੀ ਗੱਲ ਨਾ ਕਰਨੀ। ਉਹ ਪ੍ਰੇਮੀ ਆਪਣੇ ਦਿੱਤੇ ਬਚਨ ਤੇ ਕਾਇਮ ਨਾ ਰਿਹਾ ਤੇ ਹੋਰ ਪ੍ਰੇਮੀਆਂ ਨੂੰ ਇਸ ਪ੍ਰਥਾਇ ਦੱਸ ਦਿੱਤਾ। ਜਦ ਉਹ ਪ੍ਰੇਮੀ ਬਾਬਾ ਜੀ ਪਾਸ ਆਏ ਤਦ ਮੰਗ ਕੀਤੀ ਕਿ ਕ੍ਰਿਪਾ ਕਰਕੇ ਸਾਨੂੰ ਵੀ ਸਤਿਗੁਰਾਂ ਦੇ ਅਗੰਮੀ ਬਚਨ ਪੜ੍ਹਾਓ ਜੋ ਸਮੇਂ-ਸਮੇਂ ਤੁਹਾਨੂੰ ਪ੍ਰਾਪਤ ਹੋਏ ਹਨ। ਆਪ ਜੀ ਨੇ ਉਹਨਾਂ ਨੂੰ ਟਾਲ-ਮਟੋਲ ਕਰ ਦਿੱਤੀ। ਅਗਲੇ ਦਿਨ ਮਨ ਵਿਚ ਵਿਚਾਰਿਆ ਕਿ ਹੁਣ ਸੰਗਤ ਨੂੰ ਪਤਾ ਲੱਗ ਗਿਆ ਹੈ, ਜੇ ਫੇਰ ਕਿਸੇ ਤਰ੍ਹਾਂ ਇਹਨਾਂ ਨੇ ਡਾਇਰੀ ਪੜ੍ਹ ਲਈ ਤਦ ਅਗਾਂਹ ਹੋਰਨਾਂ ਨੂੰ ਦੱਸਣਗੇ ਅਤੇ ਫਿਰ ਦੁਨਿਆਵੀ ਗ਼ਰਜ਼ਾਂ ਵਾਲੇ ਲੋਕ ਵੀ ਆਉਣੇ ਅਰੰਭ ਹੋ ਜਾਣੇ ਹਨ ਤੇ ਜੇ ਕਿਸੇ ਨੂੰ ਨਾਂਹ ਕੀਤੀ ਤਾਂ ਚੰਗਾ ਨਹੀਂ ਕਿਉਂਕਿ ਉਹ ਨਿਰਾਸ਼ ਹੋ ਕੇ ਜਾਵੇਗਾ। ਜੇ ਕਿਸੇ ਦੀ ਮਨੋ-ਕਾਮਨਾ ਪੂਰਨ ਹੋ ਗਈ ਤਾਂ ਸੰਸਾਰੀ ਲੋਕ ਆ ਕੇ ਮਾਨਤਾ ਕਰਨੀ ਅਰੰਭ ਕਰ ਦੇਣਗੇ। ਇਸ ਤਰ੍ਹਾਂ ਕਿਤੇ ਬਾਬਾ ਕਬੀਰ ਜੀ ਦੇ ਕਥਨ ਵਾਲੀ ਗੱਲ ਹੀ ਨਾ ਵਾਪਰ ਜਾਵੇ ਕਿ :

**ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥**
**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥**

*(ਪੰਨਾ ੧੩੬੯)*

ਅਸੀਂ ਤਾਂ ਆਪਣੀ ਆਤਮਾ ਦੀ ਕਲਿਆਣ ਲਈ ਸਿਮਰਨ-ਭਜਨ ਅਰੰਭ ਕੀਤਾ ਹੈ ਨਾ ਕਿ ਲੋਕਾਂ ਨੂੰ ਆਪਣੇ ਮਗਰ ਲਾ ਕੇ ਪੂਜਾ ਕਰਾਉਣ ਲਈ। ਕਿਤੇ ਪਰਉਪਕਾਰ ਦੀ ਭਾਵਨਾ ਸਮੇਂ ਤੋਂ ਪਹਿਲੇ ਪ੍ਰਗਟ ਹੋ ਕੇ ਆਤਮਾ ਦੀ ਚੜ੍ਹਾਈ

---

੨. (ਪਿਛਲੇ ਪੰਨੇ ਦਾ ਫੁਟ ਨੋਟ) ਬਾਬਾ ਜੀ ਆਪਣੇ ਆਪ ਨੂੰ ਨਾ ਤਾਂ ਸੰਤ ਕਹਾਉਂਦੇ ਸਨ ਅਤੇ ਨਾ ਹੀ ਕੋਈ ਹੋਰ ਬਹੁਤਾ ਸਤਿਕਾਰਿਆ ਸੰਬੋਧਨੀ ਸ਼ਬਦ ਹੀ ਵਰਤਣ ਦਿੰਦੇ ਸਨ। ਆਪ ਜੀ ਦਾ ਕਥਨ ਸੀ ਕਿ ਅਸੀਂ ਸਾਰੇ ਸਤਿਗੁਰੂ ਜੀ ਦੇ ਬੱਚੇ ਹਾਂ ਤੇ ਇਸ ਲਈ ਆਪਸ ਵਿਚ ਸਾਰੇ ਭਰਾ ਹਾਂ ਤੇ ਇਕ ਦੂਜੇ ਨੂੰ ਸੰਬੋਧਨ ਕਰਨ ਲਈ ਭਾਈ ਸਾਹਿਬ ਜੀ ਕਹਿਣਾ ਚਾਹੀਦਾ ਹੈ। ਨਾਲੇ ਗੁਰੂ-ਘਰ ਵਿਚ ਭਾਈ ਸਾਹਿਬ ਦੀ ਪਦਵੀ ਸਭ ਤੋਂ ਉੱਚੀ ਹੈ। ਇਸ ਲਈ ਬਾਬਾ ਜੀ ਦੇ ਪੁਰਾਣੇ ਸੰਗਤੀ ਆਪ ਜੀ ਨੂੰ ਭਾਈ ਸਾਹਿਬ ਹੀ ਕਿਹਾ ਕਰਦੇ ਸਨ ਤੇ ਹੁਣ ਵੀ ਬਾਬਾ ਜੀ ਪ੍ਰਤੀ ਭਾਈ ਸਾਹਿਬ ਸ਼ਬਦ ਹੀ ਵਰਤਦੇ ਹਨ। ਉਂਝ ਬਾਕੀ ਸੰਗਤ ਆਪ ਜੀ ਦੀ ਵਡੇਰੀ ਉਮਰ ਕਰਕੇ ਆਪ ਜੀ ਨੂੰ "ਬਾਬਾ ਜੀ" ਕਿਹਾ ਕਰਦੀ ਸੀ।

ਵਿਚ ਰੁਕਾਵਟ ਹੀ ਨਾ ਬਣ ਜਾਵੇ ਅਤੇ ਆਪਣੀ ਮੰਜ਼ਲ ਤੋਂ ਪਾਸੇ ਹੀ ਨਾ ਕਰ ਦੇਵੇ। ਬਾਬਾ ਜੀ ਦੱਸਦੇ ਹੁੰਦੇ ਸਨ ਕਿ ਇਸ ਪ੍ਰਕਾਰ ਕਾਫ਼ੀ ਸੋਚ-ਵਿਚਾਰ ਪਿੱਛੋਂ ਇਹ ਫ਼ੈਸਲਾ ਕੀਤਾ ਕਿ ਅਗਾਂਹ ਤੋਂ ਇਸ ਤਰ੍ਹਾਂ ਅਨੁਭਵੀ ਬਚਨ ਲਿਖਣੇ ਠੀਕ ਨਹੀਂ ਅਤੇ ਜੋ ਪਹਿਲਾਂ ਲਿਖੇ ਹੋਏ ਹਨ ਉਹਨਾਂ ਨੂੰ ਅਗਨ ਭੇਟ ਕਰ ਦਿੱਤਾ। ਅਗਾਂਹ ਤੋਂ ਲਿਖਣੇ ਬੰਦ ਕਰ ਦਿੱਤੇ।

ਜੇ ਕਿਤੇ ਸਾਰੇ ਅਨੁਭਵੀ ਵਚਨ ਜੋ ਸਮੇਂ-ਸਮੇਂ ਆਪ ਜੀ ਨੂੰ ਪ੍ਰਾਪਤ ਹੁੰਦੇ ਰਹੇ, ਕਾਇਮ ਰਹਿ ਜਾਂਦੇ ਤਾਂ ਉਹ ਆਤਮਿਕ ਜਗਿਆਸੂਆਂ ਵਾਸਤੇ ਬਹੁਤ ਅਮੋਲਕ ਖ਼ਜ਼ਾਨਾ ਸਾਬਤ ਹੁੰਦੇ ਪਰ ਗੁਰੂ-ਰਜ਼ਾ ਇੰਜ ਹੀ ਸੀ। ਉਂਜ ਬਾਬਾ ਜੀ ਨੂੰ ਇਹਨਾਂ ਅਨੁਭਵੀ ਬਚਨਾਂ ਵਿਚੋਂ 73 ਸਾਲ ਦੀ ਲੰਬੇਰੀ ਆਯੂ ਵਿਚ ਜਿਤਨੇ ਕੁ ਯਾਦ ਰਹੇ, ਉਹਨਾਂ ਵਿਚੋਂ ਕੁਝ ਕੁ ਬਚਨ ਆਪ ਜੀ ਨੇ 24 ਸਤੰਬਰ 1970 ਨੂੰ ਆਪਣੇ ਜੀਵਨ ਬ੍ਰਿਤਾਂਤ ਦੇ ਨਾਲ-ਨਾਲ ਆਪਣੀ ਜ਼ਬਾਨੀ ਰਿਕਾਰਡ ਕਰਵਾਏ—ਜੋ ਕੈਸਟ ਹੁਣ ਵੀ ਮੌਜੂਦ ਹੈ।

# ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥

*(ਪੰਨਾ ੧੩੬੩)*

ਨਾਮ ਦੀ ਔਸ਼ਧੀ ਨਾਲ ਜਦੋਂ ਸ. ਅਵਤਾਰ ਸਿੰਘ ਜੀ ਰਾਜ਼ੀ ਹੋ ਕੇ ਆਪਣੇ ਦੋਸਤਾਂ ਨੂੰ ਮਿਲਣ ਲਾਹੌਰ ਗਏ ਤਾਂ ਸਾਰੇ ਹੀ ਦੋਸਤ-ਮਿੱਤਰ ਹੈਰਾਨ ਸਨ ਅਤੇ ਪੁੱਛ ਕੀਤੀ ਕਿ ਤੁਹਾਨੂੰ ਆਰਾਮ ਕਿਵੇਂ ਆਇਆ ਹੈ? ਅਵਤਾਰ ਸਿੰਘ ਜੀ ਨੇ ਬੜੇ ਪ੍ਰੇਮ ਨਾਲ ਗੁਰਬਾਣੀ ਦੀ ਪਾਰਸ-ਕਲਾ ਦਾ ਉਹਨਾਂ ਅੱਗੇ ਪ੍ਰਗਟਾਵਾ ਕੀਤਾ ਅਤੇ ਸਾਰੀ ਵਿਥਿਆ ਦੱਸੀ।

ਭਾ. ਵਧਾਵਾ ਸਿੰਘ ਜੀ ਅਤੇ ਭਾ. ਗੁਰਬਖ਼ਸ਼ ਸਿੰਘ ਜੀ ਪੁੱਤਰ ਸ. ਭਾਗ ਸਿੰਘ ਪਿੰਡ ਬਾਹਲੇ ਜ਼ਿ: ਹੁਸ਼ਿਆਰਪੁਰ ਜੋ ਐਫ.ਸੀ. ਕਾਲਜ ਲਾਹੌਰ ਪੜ੍ਹਦੇ ਸਨ, ਇਸ ਘਟਨਾ ਤੋਂ ਪ੍ਰਭਾਵਿਤ ਹੋ ਕੇ ਬਾਬਾ ਜੀ ਨੂੰ ਮਿਲਣ 119 ਚੱਕ (ਸਰਗੋਧੇ) ਵਿਚ ਆਏ ਅਤੇ ਗੁਰਮਤਿ ਪ੍ਰਥਾਇ ਬਾਬਾ ਜੀ ਨਾਲ ਵਿਚਾਰ-ਵਟਾਂਦਰਾ ਕੀਤਾ। ਦੋਵਾਂ ਨੇ ਬਾਬਾ ਜੀ ਦੀ ਸ਼ਖ਼ਸੀਅਤ ਦਾ ਪ੍ਰਭਾਵ ਕਬੂਲਿਆ ਅਤੇ ਗੁਰਸਿੱਖੀ ਵੱਲ ਪ੍ਰੇਰਤ ਹੋ ਕੇ ਗੁਰਬਾਣੀ ਪੜ੍ਹਨ ਲੱਗ ਪਏ।

ਸ. ਵਧਾਵਾ ਸਿੰਘ ਜੀ ਪਿੰਡ ਸੁਧਾਰ (ਜ਼ਿ. ਲੁਧਿਆਣਾ) ਦੇ ਰਹਿਣ ਵਾਲੇ ਸਨ। ਇਨ੍ਹਾਂ ਦੇ ਪਿਤਾ ਸ. ਨਿਰੰਜਨ ਸਿੰਘ ਜੀ ਡਿਪਟੀ ਅਸਿਸਟੈਂਟ ਕੰਟ੍ਰੋਲਰ ਆਫ਼ ਬ੍ਰਿਟਿਸ਼ ਆਰਮੀ ਅਕਾਊਂਟਸ ਲਾਹੌਰ ਲਗੇ ਹੋਏ ਸਨ। ਆਪ ਆਪਣੇ ਪਿਤਾ ਜੀ ਪਾਸ ਰਹਿ ਕੇ ਹੀ ਕਾਲਜ ਦੀ ਵਿੱਦਿਆ ਪ੍ਰਾਪਤ ਕਰ ਰਹੇ ਸਨ।

ਇਨ੍ਹਾਂ ਦੇ ਪਰਿਵਾਰ ਵਿਚੋਂ ਭਾਈ ਸ਼ੇਰ ਸਿੰਘ ਪੁੱਤਰ ਸ. ਸੁੰਦਰ ਸਿੰਘ ਜੀ ਅਕਸਰ ਬੀਮਾਰ ਰਹਿੰਦੇ ਸਨ। ਸ. ਵਧਾਵਾ ਸਿੰਘ ਜੀ ਨੇ ਭਾ. ਸ਼ੇਰ ਸਿੰਘ ਜੀ ਨੂੰ ਸ. ਅਵਤਾਰ ਸਿੰਘ ਦੇ ਗੁਰਬਾਣੀ ਨਾਲ ਰਾਜ਼ੀ ਹੋਣ ਦੀ ਵਿਥਿਆ ਦੱਸੀ।

ਭਾਈ ਸ਼ੇਰ ਸਿੰਘ ਜੀ ਨੇ ਭਾਈ ਵਧਾਵਾ ਸਿੰਘ ਹੋਰਾਂ ਨੂੰ ਕਿਹਾ ਕਿ ਤੁਸੀਂ ਮੈਨੂੰ ਵੀ ਬਾਬਾ ਜੀ ਪਾਸ ਹੀ ਲੈ ਚੱਲੋ ਤਾਂ ਜੋ ਮੈਂ ਵੀ, ਜਿਵੇਂ ਬਾਬਾ ਜੀ ਕਹਿਣ ਉਸ ਸਾਧਨ ਨੂੰ ਅਪਣਾ ਕੇ ਅਰੋਗ ਹੋ ਜਾਵਾਂ! ਭਾਈ ਵਧਾਵਾ ਸਿੰਘ ਜੀ ਆਪਣੇ ਚਾਚੇ (ਭਾ. ਸ਼ੇਰ ਸਿੰਘ) ਹੋਰਾਂ ਨੂੰ ਨਾਲ ਲੈ ਕੇ 119 ਚੱਕ ਸਰਗੋਧੇ ਪੁੱਜੇ। ਰਾਤ ਬਾਬਾ ਜੀ ਪਾਸ ਰਹੇ ਤੇ ਭਾ. ਸ਼ੇਰ ਸਿੰਘ ਜੀ ਨੇ ਆਪਣੀ ਸਾਰੀ ਵਿਥਿਆ ਦੱਸੀ। ਬਾਬਾ ਜੀ ਨੇਕਿਹਾ ਕਿ ਤੁਸੀਂ ਅੰਮ੍ਰਿਤ ਛਕ ਕੇ ਗੁਰੂ ਸਾਹਿਬ ਦੀ ਓਟ ਲਵੋ। ਗੁਰੂ ਸਾਹਿਬ ਸਰੀਰਕ ਰੋਗ ਤਾਂ ਕੀ ਗੁਰਸਿੱਖ ਦੇ ਆਤਮਕ ਰੋਗ ਕਟ ਕੇ ਲੋਕ

ਪ੍ਰਲੋਕ ਦੋਵੇਂ ਸਵਾਰ ਦਿੰਦੇ ਹਨ। ਦਿਨ ਨੀਯਤ ਕਰ ਕੇ ਲਾਹੌਰ ਸਦਰ ਬਜ਼ਾਰ ਦੇ ਗੁਰਦੁਆਰੇ ਵਿਚ ਭਾ. ਸ਼ੇਰ ਸਿੰਘ ਜੀ ਅਤੇ ਕਈ ਹੋਰ ਪ੍ਰੇਮੀਆਂ ਨੇ ਅੰਮ੍ਰਿਤ ਪਾਨ ਕਰ ਲਿਆ। ਉਸੇ ਦਿਨ ਹੀ ਸ. ਵਧਾਵਾ ਸਿੰਘ ਤੇ ਬਾਕੀ ਪਰਿਵਾਰ ਨੇ ਵੀ ਗੁਰੂ ਮਹਾਰਾਜ ਜੀ ਦੀ ਸ਼ਰਨ ਨੂੰ ਪ੍ਰਾਪਤ ਕੀਤਾ।

ਭਾਈ ਸ਼ੇਰ ਸਿੰਘ ਜੀ ਬਿਲਕੁਲ ਅਨਪੜ੍ਹ ਸਨ। ਇਹਨਾਂ ਨੂੰ ਨਿੱਤਨੇਮ ਦੀ ਜਗ੍ਹਾ ਮੂਲ-ਮੰਤ੍ਰ ਦੀਆਂ ਮਾਲਾਂ ਕਰਨ ਦਾ ਪੰਜਾਂ ਪਿਆਰਿਆਂ ਵੱਲੋਂ ਹੁਕਮ ਮਿਲਿਆ ਅਤੇ ਸਰੀਰਕ ਅਰੋਗਤਾ ਲਈ ਗੁਰੂ-ਘਰ ਵਿਚ ਝਾੜੂ ਫੇਰਨ ਦੀ ਸੇਵਾ ਲਾਈ ਗਈ। ਆਪ ਜੀ (ਭਾ. ਸ਼ੇਰ ਸਿੰਘ) ਥੋੜ੍ਹੇ ਦਿਨ ਲਾਹੌਰ ਰਹਿਣ ਉਪ੍ਰੰਤ ਵਾਪਿਸ ਆਪਣੇ ਨਗਰ ਸੁਧਾਰ ਵਿਖੇ ਆ ਕੇ ਪੰਜਾਂ ਪਿਆਰਿਆਂ ਪਾਸੋਂ ਮਿਲੀ ਸਿੱਖਿਆ ਨੂੰ ਪੂਰਨ ਤੌਰ ਤੇ ਜੀਵਨ ਵਿਚ ਘਟਾਉਣ ਲੱਗ ਪਏ। ਕਾਫ਼ੀ ਤੜਕੇ ਉੱਠ ਕੇ ਸਭ ਤੋਂ ਪਹਿਲੇਂ ਗੁਰਦੁਆਰਾ ਸਾਹਿਬ ਜਾ ਕੇ ਗੁਰੂ ਦਰਬਾਰ ਵਿਚ ਝਾੜੂ ਦੀ ਸੇਵਾ ਕਰਦੇ ਉਪ੍ਰੰਤ ਉੱਥੇ ਹੀ ਬੈਠ ਕੇ ਮੂਲ-ਮੰਤ੍ਰ ਦੀਆਂ ਮਾਲਾਂ ਜੋ ਨਿੱਤਨੇਮ ਦੇ ਰੂਪ 'ਚ ਮਿਲੀਆਂ ਸਨ ਪੂਰੀਆਂ ਕਰਦੇ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਖਵਾਕ ਸ੍ਰਵਣ ਕਰਨ ਉਪ੍ਰੰਤ ਵਾਪਿਸ ਘਰ ਆ ਕੇ ਆਰਾਮ ਕਰਦੇ। ਲੰਮੇ ਪਿਆਂ ਵੀ ਗੁਰਮੰਤ੍ਰ ਦਾ ਜਾਪ ਕਰੀ ਜਾਂਦੇ। ਗੁਰੂ-ਮੇਹਰ ਨਾਲ ਐਸੀ ਲਗਨ ਲੱਗੀ ਕਿ ਦੁਨਿਆਵੀ ਪਾਸੇ ਸਾਰੇ ਹੀ ਭੁੱਲ ਗਏ ਅਤੇ ਗੁਰਮੰਤ੍ਰ ਤੇ ਮੂਲ-ਮੰਤ੍ਰ ਨਾਲ ਆਤਮਾ ਨੂੰ ਸੁਰ ਕਰ ਲਿਆ। ਛੇ ਕੁ ਮਹੀਨੇ ਬਾਅਦ ਤੜਕਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਜੀ (ਭਾ. ਸ਼ੇਰ ਸਿੰਘ) ਨੂੰ ਦਰਸ਼ਨ ਦਿੱਤੇ ਅਤੇ ਬਚਨ ਕੀਤਾ ਕਿ ਸ਼ੇਰ ਸਿੰਘ! ਲੁਧਿਆਣੇ ਪੁਰਾਣੇ ਸ਼ਹਿਰ ਵਿਚ ਹਰਨਾਮ ਸਿੰਘ ਨਾਉਂ ਦਾ ਇਕ ਹਕੀਮ ਹੈ, ਉਸ ਪਾਸ ਚਲਾ ਜਾਹ, ਉਹ ਤੈਨੂੰ ਰਾਜ਼ੀ ਕਰ ਦੇਵੇਗਾ।

ਦਿਨ ਤੇ ਚੜ੍ਹਾ ਨਾਲ ਪਰਿਵਾਰ 'ਚੋਂ ਕਿਸੇ ਨੂੰ ਨਾਲ ਲੈ ਕੇ ਆਪ ਜੀ, ਸਤਿਗੁਰੂ ਜੀ ਵੱਲੋਂ ਦਿੱਤੇ ਸੰਕੇਤ ਅਨੁਸਾਰ ਪੁੱਛਦੇ ਪੁਛਾਉਂਦੇ ਉਸ ਹਕੀਮ ਪਾਸ ਪੁੱਜ ਗਏ। ਉਸ ਨੇ ਸਾਰੀ ਹਾਲਤ ਪੁੱਛ ਕੇ ਕੁਝ ਦਿਨਾਂ ਦੀ ਦਵਾਈ ਦਿੱਤੀ, ਜਿਸ ਨਾਲ ਆਪ ਜੀ ਰਾਜ਼ੀ ਹੋ ਗਏ। ਪਹਿਲਾਂ ਵੀ ਆਪ ਜੀ ਅਨੇਕਾਂ ਦਵਾਈਆਂ ਵਰਤ ਚੁਕੇ ਸਨ। ਜਿਹਨਾਂ ਨਾਲ ਭੋਰਾ ਜਿੰਨਾ ਵੀ ਫ਼ਰਕ ਨਹੀਂ ਸੀ ਪਿਆ। ਇਹ ਤਾਂ ਮੇਰੇ ਸਤਿਗੁਰੂ ਦੀ ਮਿਹਰ ਦ੍ਰਿਸ਼ਟੀ ਸੀ। ਗੁਰੂ ਵਾਕ ਅਨੁਸਾਰ :

**ਅਉਖਧ ਕਰਿ ਥਾਕੀ ਬਹੁਤੇਰੇ॥ ਕਿਉ ਦੁਖੁ ਚੁਕੈ ਬਿਨੁ ਗੁਰ ਮੇਰੇ॥**

*(ਬਸੰਤ ਮ: ੧, ਪੰਨਾ ੧੧੮੯)*

ਇਹ ਤਾਂ :

**ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥**

*(ਫੁਨਹੇ ਮ: ੫, ਪੰਨਾ ੧੩੬੩)*

ਸਤਿਗੁਰੂ ਜੀ ਨੇ ਦਵਾਈ ਦਾ ਤਾਂ ਬਹਾਨਾ ਹੀ ਬਨਾਉਣਾ ਸੀ, ਆਰਾਮ ਤਾਂ ਉਹਨਾਂ ਦੀ ਦ੍ਰਿਸ਼ਟੀ ਨਾਲ ਹੀ ਆ ਚੁੱਕਾ ਸੀ। ਇਸ ਤੋਂ ਪਿੱਛੋਂ ਗੁਰੂ ਮਹਾਰਾਜ ਜੀ ਉੱਪਰ ਅਥਾਹ ਵਿਸ਼ਵਾਸ ਬੱਝ ਗਿਆ। ਗੁਰੂ ਮਿਹਰ ਨਾਲ ਸਰੀਰ ਅਰੋਗ ਹੋ ਚੁੱਕਾ ਸੀ। ਜਿਥੇ ਆਪ ਜੀ ਪੂਰੀ ਤਨ-ਦੇਹੀ ਨਾਲ ਜ਼ਿਮੀਂਦਾਰੇ ਦੇ ਸਾਰੇ ਕਾਰਜ ਕਰਦੇ, ਉਥੇ ਨਾਲੋ ਨਾਲ :

**ਊਠਤ ਬੈਠਤ ਸੋਵਤ ਧਿਆਈਐ ਮਾਰਗਿ ਚਲਤ ਹਰੇ ਹਰਿ ਗਾਈਐ॥**

*(ਆਸਾ ਮ: ੫, ਪੰਨਾ ੩੮੬)*

ਦੀ ਲਾਹੇਵੰਦੀ ਕਾਰ ਕਰਦੇ ਤੇ ਹਮੇਸ਼ਾ ਯਾਚਨਾ ਕਰਦੇ ਕਿ ਹੇ ਸਤਿਗੁਰੂ ਜੀ :

**ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥**
**ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥**

*(ਸੂਹੀ ਮ: ੫, ਪੰਨਾ ੭੬੨)*

ਆਪ ਜੀ ਸੰਸਾਰਕ ਜ਼ਿੰਮੇਵਾਰੀਆਂ ਪੂਰੀਆਂ ਕਰਦੇ, ਪਰ ਮਨ ਤਾਂ ਹੁਣ :

**ਕਾਹੇ ਏਕ ਬਿਨਾ ਚਿਤੁ ਲਾਈਐ॥**
**ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ॥**

*(ਆਸਾ ਮ: ੩, ਪੰਨਾ ੩੭੯)*

ਦਾ ਧਾਰਨੀ ਬਣ ਕੇ ਨਾਮ ਦੀ ਰਾਸ ਇਕੱਠੀ ਕਰਨ ਲਈ ਹਰ ਸਮੇਂ ਤੱਤਪਰ ਰਹਿੰਦਾ। ਨਾਮ-ਸਿਮਰਨ ਦੀ ਕਾਰ ਨੂੰ ਕਰਦਿਆਂ ਆਪ ਜੀ ਦੀ ਆਤਮਿਕ ਅਵੱਸਥਾ ਕਾਫ਼ੀ ਉਚੇਰੀ ਹੋ ਚੁੱਕੀ ਸੀ ਪਰ ਗੁਰੂ ਦਰਬਾਰ ਵਿਚ ਝਾੜੂ ਦੀ ਸੇਵਾ ਨੂੰ ਨਿਰੰਤਰ ਜਾਰੀ ਰਖਿਆ।

# ਅਰਦਾਸ ਕਰਨ ਨਾਲ ਰੁਮਾਲਿਆਂ ਵਾਲੀ ਅਲਮਾਰੀ ਦਾ ਜਿੰਦਰਾ ਖੁੱਲ੍ਹ ਜਾਣਾ

ਰੋਜ਼ ਦੇ ਨਿਯਮ ਅਨੁਸਾਰ ਆਪ ਜੀ (ਭਾ. ਸ਼ੇਰ ਸਿੰਘ) ਝਾੜੂ ਦੀ ਸੇਵਾ ਕਰ ਕੇ ਮੂਲ-ਮੰਤ੍ਰ ਦਾ ਜਾਪ ਕਰ ਰਹੇ ਸਨ। ਚਾਰ-ਪੰਜ ਪ੍ਰੇਮੀ ਸੱਜਣ ਜੋ ਹਰ ਰੋਜ਼ ਗੁਰੂ ਪਾਤਸ਼ਾਹ ਜੀ ਨੂੰ ਨਮਸਕਾਰ ਕਰਨ ਅਤੇ ਦਰਸ਼ਨ ਦੀਦਾਰਿਆਂ ਲਈ ਆਉਂਦੇ, ਉਹ ਵੀ ਆ ਕੇ ਬੈਠੇ ਸਨ। ਗੁਰੂ ਮਹਾਰਾਜ ਜੀ ਦੇ ਰੁਮਾਲਿਆਂ ਵਾਲੀ ਅਲਮਾਰੀ ਦੇ ਜਿੰਦਰੇ ਦੀ ਚਾਬੀ ਗ੍ਰੰਥੀ ਸਿੰਘ ਪਾਸੋਂ ਕਿਤੇ ਗੁੰਮ ਹੋ ਗਈ। ਬਾਹਰ-ਅੰਦਰ ਕਮਰੇ ਵਿਚ ਬਥੇਰਾ ਟੋਲ-ਭਾਲ ਕੀਤੀ ਪਰ ਮਿਲੀ ਨ। ਸਾਰੇ ਰੁਮਾਲੇ ਅਲਮਾਰੀ ਵਿਚ ਸਨ। ਆਖ਼ਿਰ ਕਈ ਪ੍ਰੇਮੀਆਂ ਨੇ ਸਲਾਹ ਦਿੱਤੀ ਕਿ ਅਲਮਾਰੀ ਦਾ ਤਾਲਾ ਹੀ ਤੋੜ ਲਵੋ। ਭਾਈ ਸਾਹਿਬ ਸ਼ੇਰ ਸਿੰਘ ਹੋਰੀਂ ਨਾਮ ਵਿਚ ਲੀਨ ਸਨ, ਸਤਿਗੁਰੂ ਜੀ ਉੱਪਰ ਪੂਰਨ ਭਰੋਸਾ ਸੀ। ਆਪ ਜੀ ਨੇ ਸੰਗਤ ਨੂੰ ਕਿਹਾ ਕਿ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕਰੋ। ਅਰਦਾਸ ਵਿਚ ਬੜੀ ਵੱਡੀ ਸ਼ਕਤੀ ਹੈ। ਮੈਨੂੰ ਯਕੀਨ ਹੈ ਕਿ ਅਰਦਾਸ ਕਰਨ ਨਾਲ ਤਾਲਾ ਖੁੱਲ੍ਹ ਜਾਵੇਗਾ। ਸਾਰਿਆਂ ਨੇ ਭਾਈ ਸਾਹਿਬ ਦਾ ਬਚਨ ਸੁਣਿਆ। ਇਕ ਪ੍ਰੇਮੀ ਨੇ ਅੱਗੋਂ ਕਿਹਾ ਕਿ ਤੁਸੀਂ ਹੀ ਅਰਦਾਸ ਕਰੋ।

ਆਪ ਜੀ ਤਿਆਰ ਹੋ ਗਏ। ਜਿੰਨੀ ਆਪ ਜੀ ਨੂੰ ਅਰਦਾਸ ਆਉਂਦੀ ਸੀ, ਦਸਾਂ ਪਾਤਿਸ਼ਾਹੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਾਧ ਕੇ ਜਿੰਦਰਾ ਖੁੱਲ੍ਹਣ ਵਾਸਤੇ ਬੇਨਤੀ ਕੀਤੀ। ਮੱਥਾ ਟੇਕਣ ਉਪ੍ਰੰਤ ਅਲਮਾਰੀ ਕੋਲ ਜਾ ਕੇ ਤਾਲੇ ਨੂੰ ਹੱਥ ਲਾਇਆ ਤਾਂ ਤਾਲਾ ਖੁੱਲ੍ਹ ਗਿਆ। ਸਭ ਹੈਰਾਨ ਹੋ ਗਏ। ਅਲਮਾਰੀ ਦਾ ਜਿੰਦਰਾ ਤਾਂ ਖੁੱਲ੍ਹ ਹੀ ਗਿਆ ਪਰ ਨਾਲ ਹੀ ਭਾਈ ਸਾਹਿਬ ਜੀ ਦੇ ਅੰਦਰ ਦੇ ਕਪਾਟ ਦਾ ਜਿੰਦਰਾ ਵੀ ਖੁੱਲ੍ਹ ਗਿਆ। ਗੁਰੂ ਪਾਤਸ਼ਾਹ ਜੀ ਨੇ ਬੇਅੰਤ ਸੋਝੀ ਅਤੇ ਬਖ਼ਸ਼ਿਸ਼ਾਂ ਕਰ ਦਿੱਤੀਆਂ। ਕਿਵੇਂ-ਕਿਵੇਂ ਸਤਿਗੁਰੂ ਜੀ ਨੇ ਉਨ੍ਹਾਂ ਪਾਸੋਂ ਸੇਵਾ ਲਈ, ਕਿਵੇਂ ਉਹਨਾਂ ਦੇ ਬਚਨ-ਸੱਤਿ ਹੁੰਦੇ ਰਹੇ। ਇਹ ਹੋਰ ਵਿਸਥਾਰ ਦਾ ਵਿਸ਼ਾ ਹੈ।

ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰਨ ਨਾਲ ਕੋਹੜ ਤਕ ਦੇ ਰੋਗ ਉਹਨਾਂ ਦੂਰ ਕੀਤੇ। ਜਿਵੇਂ ਉਸ ਸਮੇਂ ਦੇ ਆਈ.ਜੀ. ਪੁਲਿਸ ਪੰਜਾਬ ਕੰਵਰ ਸ਼ਮਸ਼ੇਰ ਸਿੰਘ ਦੀ ਘਰਵਾਲੀ ਦਾ ਕੋਹੜ ਰੋਗ ਦੂਰ ਕੀਤਾ। ਜਿਨ੍ਹਾਂ ਪ੍ਰੇਮੀਆਂ ਨੇ ਭਾਈ ਸਾਹਿਬ ਜੀ ਦੇ ਦਰਸ਼ਨ ਕੀਤੇ ਹਨ, ਉਹਨਾਂ ਪ੍ਰੇਮੀਆਂ ਨੂੰ ਭਲੀ-ਭਾਂਤ

ਪਤਾ ਹੈ ਕਿ ਭਾਈ ਸਾਹਿਬ ਨੂੰ ਗੁਰੂ ਮਹਾਰਾਜ ਨੇ ਕਿੰਨਾ ਅਨੁਭਵ ਦਿੱਤਾ ਸੀ। ਜੋ ਪ੍ਰਾਣੀ ਬੇਨਤੀ ਲੈ ਕੇ ਉਹਨਾਂ ਪਾਸ ਆਉਂਦਾ, ਉਸ ਦੇ ਪਿਛਲੇ ਕਈ-ਕਈ ਜਨਮਾਂ ਦਾ ਆਪ ਜੀ ਨੂੰ ਅਨੁਭਵ ਹੋ ਜਾਂਦਾ ਕਿ ਕਿਸ ਕਰਮ ਕਰਕੇ ਇਸਨੂੰ ਕਸ਼ਟ ਹੋ ਰਿਹਾ ਹੈ। ਦਾਸ ਨੇ ਵੀ ਕਈ ਵਾਰ ਉਹਨਾਂ ਦੇ ਦਰਸ਼ਨ ਕੀਤੇ ਤੇ ਨੇੜੇ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਕਿਉਂਕਿ ਅਕਸਰ ਭਾਈ ਸਾਹਿਬ, ਜਦੋਂ ਤੋਂ ਬਾਬਾ ਜੀ ਰਾਮਪੁਰ ਖੇੜਾ ਸਾਹਿਬ ਆ ਟਿਕੇ ਸਨ ਤਾਂ ਬਾਬਾ ਜੀ ਪਾਸ ਦਰਸ਼ਨ ਕਰਨ ਤੇ ਸੰਗਤ ਕਰਨ ਵਾਸਤੇ ਆਉਂਦੇ ਰਹਿੰਦੇ ਸਨ। ਗੁਰੂ ਪਾਤਸ਼ਾਹ ਜੀ ਦਾ ਫ਼ੁਰਮਾਨ ਹੈ ਕਿ :

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ**
**ਜੋ ਹਰਿ ਹਿਰਦੈ ਸਦਾ ਵਸਾਇ॥** *(ਸਲੋਕ ਮ: ੩, ਪੰਨਾ ੬੪੯)*

ਨਾਮ ਜਪਣ ਨਾਲ ਜਦੋਂ ਇਕਾਗ੍ਰਤਾ ਹੁੰਦੀ ਹੈ ਤਾਂ ਰਿੱਧੀਆਂ-ਸਿੱਧੀਆਂ ਅਤੇ ਅਨੁਭਵਤਾ ਸੁਤੇਸਿਧ ਹੀ ਪ੍ਰਾਪਤ ਹੋ ਜਾਂਦੀ ਹੈ। ਬਾਬਾ ਜੀ ਕਹਿੰਦੇ ਹੁੰਦੇ ਸਨ ਕਿ, ਇਹ ਪਰਮ-ਪਦ ਦੀ ਪ੍ਰਾਪਤੀ ਤੋਂ ਹੇਠਾਂ ਦੀਆਂ ਵਸਤਾਂ ਹਨ। ਗੁਰਸਿੱਖ ਨੂੰ ਜੇਕਰ ਇਹ ਪ੍ਰਾਪਤ ਵੀ ਹੋ ਜਾਣ ਤਾਂ ਗੁਰੂ-ਹੁਕਮ ਤੋਂ ਬਿਨਾਂ ਇਨ੍ਹਾਂ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਇਹਨਾਂ ਨੂੰ ਅੰਦਰ ਹੀ ਜਰਨਾ ਚਾਹੀਦਾ ਹੈ। ਜੋ ਇਨ੍ਹਾਂ ਤਾਕਤਾਂ ਨੂੰ ਜਰ ਜਾਂਦਾ ਹੈ ਉਹ ਅਬਿਨਾਸ਼ੀ ਪ੍ਰਭੂ 'ਚ ਅਭੇਦ ਹੋ ਜਾਂਦਾ ਹੈ। ਹੁਕਮ ਹੈ :

**ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ॥**
**ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ॥**
*(ਸਾਰਗ ਮ: ੫, ਪੰਨਾ ੧੨੦੫)*

# 119 ਚੱਕ (ਸਰਗੋਧਾ)
# ਨਾਮ-ਪ੍ਰੇਮੀਆਂ ਦਾ ਕੇਂਦਰ

ਜਿਵੇਂ ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ, ਕਿ

**ਅਮਲੀ ਰਚਨ ਅਮਲੀਆਂ ਸੋਫੀ ਸੋਫੀ ਮੇਲ ਕਰੰਦੇ॥**
**ਜੂਆਰੀ ਜੂਆਰੀਆਂ ਵੇਕਰਮੀ ਵੇਕਰਮ ਰਚੰਦੇ॥**
**ਚੋਰਾਂ ਚੋਰਾਂ ਪਿਰਹੜੀ ਠੱਗ ਠਗਾਂ ਮਿਲ ਦੇਸ ਠਗੰਦੇ॥**
**ਮਸਕਰਿਆਂ ਮਿਲ ਮਸਕਰੇ ਚੁਗਲਾਂ ਚੁਗਲ ਉਮਾਹਿ ਮਿਲੰਦੇ॥**
**ਮਨਤਾਰੂ ਮਨਤਾਰੂਆਂ ਤਾਰੂ ਤਾਰੂ ਤਾਰ ਤਰੰਦੇ॥**
**ਦੁਖਿਆਰੇ ਦੁਖਿਆਰਿਆਂ ਮਿਲ ਮਿਲ ਆਪਣੇ ਦੁੱਖ ਰੁਵੰਦੇ॥**
**ਸਾਧ ਸੰਗਤ ਗੁਰਸਿਖ ਵਸੰਦੇ॥੪॥**

*(ਭਾ: ਗੁਰਦਾਸ ਜੀ, ਵਾਰ ੫, ਪਉੜੀ ੪)*

ਕੁਦਰਤ ਦਾ ਨਿਯਮ ਹੈ, ਜਿੱਥੇ ਫੁੱਲ ਹੁੰਦਾ ਹੈ, ਉਸ ਦੀ ਖ਼ੁਸ਼ਬੋ ਪ੍ਰਾਪਤ ਕਰਨ ਵਾਸਤੇ ਭੌਰੇ ਦੂਰ-ਦੂਰ ਤੋਂ ਉਡਾਰੀਆਂ ਮਾਰ ਕੇ ਪੁੱਜ ਜਾਂਦੇ ਹਨ, ਤੇ ਸੁਗੰਧੀ ਪ੍ਰਾਪਤ ਕਰਕੇ ਆਪਣੀ ਤ੍ਰਿਪਤੀ ਕਰਦੇ ਹਨ।

ਇਸ ਤਰ੍ਹਾਂ ਸਤਿਗੁਰੂ ਜੀ ਦੇ ਨਾਮ ਦੀ ਸੁਗੰਧੀ ਨਾਲ ਬਾਬਾ ਜੀ ਦੀ ਆਤਮਾ ਲਬਾਲਬ ਭਰੀ ਹੋਈ ਸੀ। ਨਾਮ ਸੁਗੰਧੀ ਨਾਲ ਸਾਂਝ ਕਰਨ ਵਾਸਤੇ ਨੇੜੇ ਤੇੜੇ ਦੇ ਸ਼ਰਧਾਲੂ ਅਤੇ ਦੂਰ-ਦੂਰ ਤੋਂ ਪ੍ਰਭੂ-ਪ੍ਰੇਮੀ ਅਕਸਰ ਬਾਬਾ ਜੀ ਦੀ ਸੰਗਤ ਵਿਚ ਪੁੱਜਦੇ ਰਹਿੰਦੇ। ਕੋਈ ਦੋ ਦਿਨ, ਕੋਈ ਚਾਰ ਦਿਨ, ਕੋਈ ਹਫ਼ਤਾ, ਭਾਵ ਕਿ ਜਿੰਨੀ-ਜਿੰਨੀ ਵੀ ਸੰਸਾਰਿਕ ਕੰਮਾਂ ਵਿਚੋਂ ਕਿਸੇ ਨੂੰ ਵਿਹਲ ਮਿਲਦੀ, ਬਾਬਾ ਜੀ ਪਾਸ ਠਹਿਰ ਕੇ ਨਾਮ-ਬਾਣੀ ਦੀ ਸੰਗਤ ਕਰਦੇ। ਜਿਨ੍ਹਾਂ 'ਚੋਂ ਭਾਈ ਸ਼ੇਰ ਸਿੰਘ ਜੀ, ਸੰਤ ਸਾਧੂ ਸਿੰਘ ਜੀ, ਭਾਈ ਵਧਾਵਾ ਸਿੰਘ ਜੀ, ਭਾਈ ਗੁਰਬਖਸ਼ ਸਿੰਘ ਜੀ ਅਤੇ ਸੰਤ ਮੰਗਲ ਸਿੰਘ ਜੀ ਦੇ ਨਾਮ ਵਰਣਨ ਯੋਗ ਹਨ।

# ਬਾਬਾ ਜੀ ਨੇ ਆਪਣੇ ਇਕ ਪ੍ਰੇਮੀ ਨੂੰ ਆਤਮਾ ਰਾਹੀਂ ਪਹੁੰਚ ਕੇ, ਮਾੜੇ ਪਾਸੇ ਜਾਣ ਤੋਂ ਬਚਾਉਣਾ

ਇਸ ਸਮੇਂ ਤਕ ਬਾਬਾ ਜੀ ਦੀ ਆਤਮਿਕ ਅਵਸਥਾ ਨਾਮ-ਜਪ ਦੁਆਰਾ ਬਹੁਤ ਉੱਚੀ ਹੋ ਚੁੱਕੀ ਸੀ। ਆਪ ਜੀ ਸਥੂਲ-ਸਰੀਰ 'ਚੋਂ ਆਤਮਾ ਵੱਖ ਕਰਕੇ, ਸੂਖ਼ਮ ਸਰੀਰ ਧਾਰ[੧] ਜਿੱਥੇ ਵੀ ਜਾਣਾ ਚਾਹੁਣ ਅੱਖ ਦੇ ਫੋਰ ਵਿਚ ਉਥੇ ਪੁੱਜ ਜਾਂਦੇ ਅਤੇ ਪ੍ਰੇਮੀ-ਜਨਾਂ ਨਾਲ ਬਚਨ ਬਿਲਾਸ ਵੀ ਕਰ ਆਉਂਦੇ। ਪ੍ਰੇਮੀ-ਜਨਾਂ

---

੧. ਅਸੀਂ ਜੋ ਅਜੇ ਪੰਜ ਭੂਤਕ ਮਿੱਟੀ ਨਾਲ ਪਿਆਰ ਪਾਈ ਬੈਠੇ ਹਾਂ। ਆਤਮਾ ਨੂੰ ਸਰੀਰ ਨਾਲੋਂ ਵੱਖ ਕਰਕੇ ਸੂਖਮ ਸਰੀਰ ਰਾਹੀਂ ਵਿਚਰਨ ਵਾਲੀ ਗੱਲ ਸਾਨੂੰ ਸ਼ਾਇਦ ਅਨਹੋਣੀ ਭਾਸੇਗੀ ਕਿਉਂਕਿ ਅਸੀਂ ਹਰ ਗੱਲ ਨੂੰ ਆਪਣੀ ਸੋਚ, ਮੱਤ ਤੇ ਮਿੱਤ ਨਾਲ ਤੋਲਦੇ, ਨਾਪਦੇ ਹਾਂ ਪਰ ਇਹ ਕਮਾਈ ਤੇ ਮਿਹਨਤ ਦਾ ਵਿਸ਼ਾ ਹੈ। ਜਿਹੜੇ ਇਸ ਗੁਰਮਤਿ ਮਾਰਗ ਦੇ ਪਾਂਧੀ ਬਣੇ ਅਤੇ ਨਾਮ ਦੀ ਕਮਾਈ ਕੀਤੀ ਉਹਨਾਂ ਲਈ ਇਹ ਗੱਲਾਂ ਬਹੁਤ ਮਾਮੂਲੀ ਹਨ। ਡਾਕਟਰ ਭਾਈ ਵੀਰ ਸਿੰਘ ਹੋਰਾਂ ਨੇ ਗੁਰੂ ਨਾਨਕ ਚਮਤਕਾਰ ਵਿਚ "ਉੱਚੇ ਖੰਡਾਂ ਦੇ ਕੌਤਕ", "ਪਿਆਰੇ ਦਾ ਪਿਆਰਾ" ਅਤੇ "ਰਾਜਾ ਸ਼ਿਵਨਾਭ" ਅਤੇ ਹੋਰ ਬੇਅੰਤ ਥਾਵਾਂ ਤੇ ਇਸ ਵਿਸ਼ੇ ਪ੍ਰਥਾਇ ਬਹੁਤ ਸਪਸ਼ਟ ਕੀਤਾ ਹੈ। ਲਿਖਿਆ ਹੈ ਕਿ ਕਿਵੇਂ ਨਾਮੀ ਪੁਰਸ਼ ਦੀ ਆਤਮਾ ਸਿਮਰਨ ਕਰਨ ਨਾਲ ਸਰੀਰ ਵਿੱਚੋਂ ਅਲੱਗ ਹੋ ਜਾਂਦੀ ਤੇ ਸਰੀਰ ਨੂੰ ਛੱਡ ਕੇ ਆਤਮਾ ਆਪਣੇ ਆਪ ਨੂੰ ਹੌਲਾ ਤੇ ਸੁਤੰਤਰ ਮਹਿਸੂਸ ਕਰਕੇ ਖੁੱਲ੍ਹ ਅਤੇ ਸੁਤੰਤਰਤਾ ਦੇ ਇਲਾਹੀ ਰੰਗਾਂ ਨੂੰ ਮਾਣਦੀ ਹੈ। ਆਤਮਾ ਸਰੀਰ ਤੋਂ ਵੱਖ ਹੋ ਕੇ ਵੇਖਦੀ ਹੈ ਕਿ ਪੰਜਾਂ ਤੱਤਾਂ ਦੀ ਮੜ੍ਹੋਲੀ ਜੋ ਪ੍ਰਭੂ ਜੀ ਨੇ ਮੇਰੇ ਵੱਸਣ ਲਈ ਬਣਾਈ ਹੈ, ਉਹ ਹੋਰ ਹੈ ਤੇ ਮੈਂ ਉਸ ਵਿਚ ਰਹਿਣ ਵਾਲੀ ਵੱਖਰੀ ਹਸਤੀ ਹਾਂ। ਜਿਨ੍ਹਾਂ ਮਹਾਂਪੁਰਸ਼ਾਂ ਨੇ ਚੰਗੀ ਤਪੱਸਿਆ ਕਰਕੇ ਜਾਂ ਆਪਣੇ ਮਨ ਦੀ ਇਕਾਗਰਤਾ ਨੂੰ ਵਧਾ ਕੇ ਆਪਣਾ ਸੂਖ਼ਮ ਸਰੀਰ ਚੰਗਾ ਬਲਵਾਨ ਕਰ ਲਿਆ ਹੋਵੇ, ਉਹ ਆਪਣੇ ਸਥੂਲ ਸਰੀਰ ਨੂੰ ਚੋਲੇ ਵਾਂਗਰ ਜਦ ਵੀ ਚਾਹੁਣ, ਲਾਹ ਕੇ ਵੱਖਰਾ ਰੱਖ ਦਿੰਦੇ ਹਨ ਅਤੇ ਦੁਨੀਆ ਦੇ ਕਿਸੇ ਵੀ ਕੋਨੇ ਵਿਚ ਜਿੱਥੇ ਉਹ ਚਾਹੁਣ ਬਿਨਾਂ ਕਿਸੇ ਰੋਕ-ਟੋਕ ਦੇ ਵਿਚਰ ਸਕਦੇ ਹਨ ਅਤੇ ਫੇਰ ਜਦ ਚਾਹੁਣ ਆਪਣੀ ਆਤਮਾ ਨੂੰ ਉਸ ਸਥੂਲ ਸਰੀਰ ਵਿਚ ਪ੍ਰਵੇਸ਼ ਕਰਕੇ ਮੁੜ ਪਹਿਲੇ ਵਾਂਗ ਵਿਚਰਦੇ ਹਨ। ਅਜਿਹੀ ਹੀ ਇਕ ਘਟਨਾ ਇਕ ਤਿੱਬਤੀ ਲਾਮੇ ਟੀ. ਲਾਬਸੰਗਰੰਪਾ ਦੀ ਅੰਗਰੇਜ਼ੀ ਵਿਚ ਛਪੀ ਪੁਸਤਕ **THIRD EYE** (ਤੀਜਾ ਨੇਤ੍ਰ), ਜੋ ਲੱਖਾਂ ਦੀ ਗਿਣਤੀ ਵਿਚ ਛਪੀ, ਵਿਚ ਦਰਜ ਹੈ। ਉਸ ਵਿਚ ਉਹ ਵਰਣਨ ਕਰਦਾ ਹੈ ਕਿ ਉਸ ਨੇ ਬਹੁਤ ਹੀ ਕਠਿਨ ਤਪੱਸਿਆ (ਮਿਹਨਤ) ਨਾਲ ਛੋਟੀ ਉਮਰ ਵਿਚ ਹੀ ਇਹ (ਸਥੂਲ ਸਰੀਰ ਤੋਂ ਸੂਖਮ ਸਰੀਰ ਵੱਖ ਕਰਨ ਦੀ) ਤਾਕਤ ਪ੍ਰਾਪਤ ਕਰ ਲਈ ਸੀ। ਤਿੱਬਤ ਦੇ ਕਿਸੇ ਸ਼ਹਿਰ ਵਿਚ ਦਲਾਈਲਾਮਾ ਦੀ ਅਗਵਾਈ ਹੇਠ ਇਕ ਆਸ਼ਰਮ ਬਣਿਆ ਹੋਇਆ ਸੀ। ਇਹ ਲਾਬਸੰਗ ਅੱਠਾਂ ਕੁ ਵਰ੍ਹਿਆਂ ਦਾ ਹੀ ਸੀ *

ਨੂੰ ਇੰਝ ਪ੍ਰਤੀਤ ਹੁੰਦਾ ਹੈ ਕਿ ਬਾਬਾ ਜੀ ਸ਼ਾਖ਼ਸਾਤ ਸਰੀਰਕ ਰੂਪ ਵਿਚ ਮੇਰੇ ਨਾਲ ਗੱਲ-ਬਾਤ ਕਰ ਰਹੇ ਹਨ।

ਇਕ ਸਮੇਂ ਸ਼ਾਮ ਦਾ ਵਕਤ ਸੀ, ਬਾਬਾ ਜੀ ਆਪਣੇ ਰਿਹਾਇਸ਼ੀ ਕਮਰੇ ਵਿਚ ਸੋਦਰੁ ਦਾ ਪਾਠ ਕਰ ਕੇ ਸਿਮਰਨ ਕਰ ਰਹੇ ਸਨ ਕਿ ਬਾਬਾ ਜੀ ਦਾ ਧਿਆਨ ਅਚਾਨਕ ਉਸ ਪ੍ਰੇਮੀ[੧] ਵੱਲ ਗਿਆ ਜੋ ਬਾਬਾ ਜੀ ਦੇ ਕਾਫ਼ੀ ਨੇੜੇ ਦਾ ਸੰਗਤੀ ਸੀ। ਧਿਆਨ ਵਿਚ ਦੇਖਿਆ ਕਿ ਉਹ ਪ੍ਰੇਮੀ ਆਚਰਣ ਤੋਂ ਡਿੱਗਣ ਵਾਸਤੇ ਘਰੋਂ ਤੁਰ ਪਿਆ ਹੈ ਤੇ ਮਨ ਵਿਚ ਕਾਮ-ਪੂਰਤੀ ਦਾ ਫੁਰਨਾ ਕਾਫ਼ੀ ਪ੍ਰਬਲ ਹੈ। ਬਾਬਾ ਜੀ ਨੇ ਸੋਚਿਆ ਕਿ ਜੇਕਰ ਕੋਈ ਯਤਨ ਨਾ ਕੀਤਾ ਗਿਆ ਤਾਂ ਹੋ ਸਕਦਾ ਹੈ ਕਿ ਗੁਰੂ ਵਾਕ ਅਨੁਸਾਰ

**ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥**

*ਆਸਾ ਮ: ੫ (ਪੰਨਾ ੪੦੩)*

ਅਤੇ ਇਹ ਭੈੜਾ ਫੁਰਨਾ, ਜੋ ਸਾਕਾਰ ਹੋਣ ਲਈ ਸਰੀਰ ਨੂੰ ਲੈ ਤੁਰਿਆ ਹੈ ਪਤਾ ਨਹੀਂ ਕਿਸ ਖੂਹ-ਖਾਤੇ ਵਿਚ ਸੁੱਟ ਦੇਵੇ। ਸਾਡਾ ਮੁਹੱਬਤੀ ਹੈ, ਸੋ ਸਾਡਾ ਵੀ ਫ਼ਰਜ਼ ਬਣਦਾ ਹੈ ਕਿ ਇਸਦਾ ਬਚਾਉ ਕਰੀਏ। ਗੁਰੂ-ਚਰਨਾਂ ਵਿਚ ਬੇਨਤੀ ਕੀਤੀ ਅਤੇ ਸੂਖਮ ਸਰੀਰ ਨਾਲ (ਜੋ ਆਤਮਾ, ਸਥੂਲ ਸਰੀਰ ਤੋਂ ਵੱਖ ਕਰਕੇ ਬਣਿਆ ਸੀ) ਸਰਗੋਧੇ ਤੋਂ ਲਾਹੌਰ ਪੁੱਜ ਕੇ ਉਸ ਸੜਕ ਤੇ ਉਸ ਪ੍ਰੇਮੀ ਨੂੰ ਅੱਗੇ ਹੋ ਮਿਲੇ ਜਿਸ ਸੜਕ ਤੇ ਉਹ ਪ੍ਰੇਮੀ ਵਾਹੋ-ਦਾਹੀ ਬੁਰੀ ਪ੍ਰੇਰਨਾ ਅਧੀਨ ਤੁਰਿਆ ਜਾ ਰਿਹਾ ਸੀ। ਜਾ ਪੁੱਛਿਆ ਕਿ "ਭਾਈ ਜੀ! ਕਿਧਰ ਚੱਲੇ ਹੋ? ਅਸੀਂ ਤਾਂ ਤੁਹਾਨੂੰ ਮਿਲਣ ਆਏ ਸਾਂ।" ਬਾਬਾ ਜੀ ਨੂੰ ਸਾਹਮਣੇ ਤੱਕ, ਤੇ ਬਚਨ ਸੁਣ

---

* ਜਦੋਂ ਉਹ ਆਸ਼ਰਮ ਦੇ ਚੋਟੀ ਦੇ ਜੋਗੀਸ਼ਵਰਾਂ ਨੇ ਇਸ ਨੂੰ ਪਰਖ ਕੇ ਆਸ਼ਰਮ ਦੇ ਮੁਖੀ ਵਜੋਂ ਚੁਣ ਲਿਆ ਤੇ ਕਈ ਮਹੀਨਿਆਂ ਦੇ ਸਖ਼ਤ ਯੋਗ-ਅਭਿਆਸ ਨਾਲ ਇਸ ਨੂੰ ਕਾਫ਼ੀ ਨਿਪੁੰਨ ਬਣਾ ਦਿੱਤਾ। ਉਹ ਲਿਖਦਾ ਹੈ ਕਿ ਇਕ ਦਿਨ ਮੈਂ ਗੁਫ਼ਾ ਵਿਚ ਸਮਾਧੀ ਲਗਾਈ ਧਿਆਨ-ਮਗਨ ਸੀ ਕਿ ਮੈਂ ਆਪਣੇ ਸਥੂਲ ਸਰੀਰ ਨੂੰ ਓਥੇ ਹੀ ਛੱਡ ਦਿੱਤਾ ਅਤੇ ਸੂਖਮ ਸਰੀਰ ਨਾਲ ਉਸ ਗੁਫ਼ਾ 'ਚੋਂ ਨਿਕਲ ਕੇ ਸਾਰੇ ਤਿੱਬਤ ਦੀ ਸੈਰ ਕੀਤੀ। ਇਕ ਅਣਦਿੱਸ ਸੂਖਮ ਤਾਰ ਨਾਲ ਮੇਰੇ ਸੂਖਮ ਅਤੇ ਸਥੂਲ ਸਰੀਰ ਦਾ ਆਪਸੀ ਸੰਬੰਧ ਬਣਿਆ ਰਿਹਾ। ਕੁਝ ਚਿਰ ਇਸ ਪ੍ਰਕਾਰ ਦੁਨੀਆ ਦਾ ਰੰਗ ਦੇਖ ਕੇ ਫੇਰ ਮੈਂ ਗੁਫ਼ਾ 'ਚ ਪਏ ਆਪਣੇ ਸਥੂਲ ਸਰੀਰ ਵਿਚ ਜਾ ਪ੍ਰਵੇਸ਼ ਕੀਤਾ।

ਇੱਥੇ ਹੀ ਬੱਸ ਨਹੀਂ, ਇਕ ਹੋਰ ਯੋਗੀ ਪਰਮ ਹੰਸ ਯੋਗਾ ਨੰਦ ਨੇ ਆਪਣੀ ਸ੍ਵੈ-ਜੀਵਨੀ ਲਿਖੀ ਹੈ ਜੋ ਕਿ **AUTOBIOGRAPHY OF A YOGI** ਦੇ ਨਾਂ ਹੇਠ ਅਮਰੀਕਾ 'ਚ ਛਪੀ ਸੀ। ਅਜਿਹੀਆਂ ਸਥੂਲ ਸਰੀਰ ਤੋਂ ਸੂਖਮ ਸਰੀਰ ਜੁਦਾ ਕਰਕੇ ਦੁਨੀਆ ਵਿਚ ਵਿਚਰਨ ਦੀਆਂ ਕਈ ਘਟਨਾਵਾਂ ਉਸ ਯੋਗੀ ਨੇ ਉਸ ਵਿਚ ਲਿਖੀਆਂ ਹਨ।

ਗੱਲ ਤਾਂ ਸਿਰਫ਼ ਮਨ ਨੂੰ ਪੂਰਨ ਇਕਾਗਰ ਕਰਨ ਦੀ ਹੈ। ਨਾਮੀ ਪੁਰਸ਼ ਲਈ ਅਜਿਹੀਆਂ ਹਾਲਤਾਂ ਵਿਚ ਵਿਚਰ ਜਾਣਾ ਬਹੁਤ ਹੀ ਮਾਮੂਲੀ ਗੱਲ ਹੈ ਕਿਉਂਕਿ ਪਰਮੇਸ਼ਰ ਪ੍ਰਾਪਤੀ ਤੋਂ ਤਾਂ ਇਹ ਬਹੁਤ ਹੇਠਲੀਆਂ ਅਵਸਥਾਵਾਂ ਹਨ।

੧. ਨਾਉਂ ਲਿਖਣ ਯੋਗ ਨਹੀਂ, ਇਸ ਲਈ ਇੱਥੇ ਨਾਂ ਨਹੀਂ ਲਿਖਿਆ।

ਕੇ ਸਰੀਰ ਪਾਣੀਉਂ-ਪਾਣੀ ਹੋ ਗਿਆ ਅਤੇ ਭੈੜੇ ਫੁਰਨੇ ਉੱਪਰ ਪਾਣੀ ਫਿਰ ਗਿਆ। ਉਹ ਪ੍ਰੇਮੀ ਬਾਬਾ ਜੀ ਨਾਲ ਵਾਪਸ ਘਰ ਨੂੰ ਟੁਰ ਪਿਆ, ਜਦੋਂ ਘਰ ਦੇ ਨਜ਼ਦੀਕ ਪੁੱਜੇ ਤਾਂ ਉਹ ਪ੍ਰੇਮੀ ਅੱਗੇ-ਪਿੱਛੇ ਤੱਕੇ ਪਰ ਮਹਾਂਪੁਰਖ ਤਾਂ ਆਪਣਾ ਫ਼ਰਜ਼ ਨਿਭਾ ਕੇ ਵਾਪਸ ਆਪਣੇ ਪੰਜ-ਭੂਤਕ ਸਥੂਲ ਸਰੀਰ ਵਿਚ ਸਰਗੋਧੇ ਆ ਚੁਕੇ ਸਨ। ਮਨ ਵਿੱਚੋਂ ਭੈੜਾ ਫੁਰਨਾ ਤਾਂ ਦਰਸ਼ਨਾਂ ਨਾਲ ਹੀ ਨਿਕਲ ਚੁਕਾ ਸੀ, ਹੁਣ ਤਾਂ ਪਛਤਾਵਾ ਹੀ ਮਨ ਨੂੰ ਲਾਹਨਤਾਂ ਪਾ ਰਿਹਾ ਸੀ। ਘਰ ਆਰਾਮ ਕੀਤਾ ਤੇ ਅਗਲੇ ਦਿਨ ਉਹ ਪ੍ਰੇਮੀ ਲਾਹੌਰ ਤੋਂ ਚੱਲ ਕੇ ਸਰਗੋਧੇ ਬਾਬਾ ਜੀ ਪਾਸ ਮੁਆਫ਼ੀ ਮੰਗਣ ਵਾਸਤੇ ਪੁੱਜਾ। ਬਾਬਾ ਜੀ ਨੇ ਗੁਰੂ ਸਿੱਖਿਆ ਨੂੰ ਹਿਰਦੇ ਵਿਚ ਦ੍ਰਿੜ੍ਹ ਕਰਨ ਲਈ ਪ੍ਰੇਰਨਾ ਦਿੱਤੀ ਤੇ ਕਿਹਾ ਕਿ ਅਗਾਂਹ ਤੋਂ ਕੋਈ ਐਸਾ ਭੈੜਾ ਸੰਕਲਪ ਜੇਕਰ ਬਣੇ ਤਾਂ ਉਸ ਵੇਲੇ ਹੀ ਸਤਿਗੁਰੂ ਜੀ ਨੂੰ ਹਾਜ਼ਰ-ਨਾਜ਼ਰ ਜਾਣ ਕੇ ਕਿ ਸਾਡਾ ਗੁਰੂ (ਸਦ ਸੁਣਦਾ ਸਦ ਵੇਖਦਾ) ਅੰਤਰਜਾਮੀ ਹੈ। ਉਸ ਅੱਗੇ ਅਰਦਾਸ ਕਰਨੀ। ਜੋ ਵੀ ਆਪਾਂ ਮਾੜੇ ਜਾਂ ਚੰਗੇ ਕਰਮ ਕਰਦੇ ਹਾਂ, ਸਾਡੇ ਸਾਰੇ ਹੀ ਕੀਤੇ ਕਰਮਾਂ ਨੂੰ ਉਹ ਪ੍ਰਤੱਖ ਵੇਖਦਾ ਹੈ :

**ਅੰਦਰਿ ਕਮਾਣਾ ਸਰਪਰ ਉਘੜੈ**
**ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ॥** *(ਮ: ੪, ਪੰਨਾ ੩੧੬)*

ਉਹ ਤਾਂ :

**ਘਟ ਘਟ ਕੇ ਅੰਤਰ ਕੀ ਜਾਨਤ॥**
**ਭਲੇ ਬੁਰੇ ਕੀ ਪੀਰ ਪਛਾਨਤ॥** *(ਬੇਨਤੀ, ਚੌਪਈ ਪਾ: ੧੦)*

ਮਨੁੱਖ ਮਾੜਾ ਕਰਮ ਉਸ ਵੇਲੇ ਕਰਦਾ ਹੈ ਜਦੋਂ ਇਹ ਜਾਣੇ ਕਿ ਉਸਨੂੰ ਕੋਈ ਵੇਖਦਾ ਨਹੀਂ ਹੈ। ਪਰ ਜੇ ਮਨ 'ਚ ਸਤਿਗੁਰੂ ਜੀ ਦਾ ਫ਼ੁਰਮਾਨ ਯਾਦ ਆ ਜਾਵੇ ਤਦ ਮਾੜੇ ਕਰਮ ਤੋਂ ਇਹ ਜੀਵ ਬਚ ਸਕਦਾ ਹੈ :

**ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ॥**
**ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ॥**
*(ਸਿਰੀ ਰਾਗੁ ਮ: ੫, ਪੰਨਾ ੪੮)*

ਅਤੇ

**ਅਨਿਕ ਪੜਦੇ ਮਹਿ ਕਮਾਵੈ ਵਿਕਾਰ॥**
**ਖਿਨ ਮਹਿ ਪ੍ਰਗਟ ਹੋਹਿ ਸੰਸਾਰ॥** *(ਗਉੜੀ ਮ: ੫, ਪੰਨਾ ੧੯੪)*

ਮਾੜੇ ਕਰਮ ਮਨੁੱਖ ਨੂੰ ਜਨਮਾਂ ਦੇ ਗੇੜ ਵਿਚ ਪਾ ਦਿੰਦੇ ਹਨ, ਜੀਵ ਗੁਰੂ ਦਰ ਅਰਦਾਸ ਹੀ ਕਰਦਾ ਰਹੇ ਤਦ ਸਤਿਗੁਰੂ ਜੀ ਰਹਿਮ ਕਰ ਦਿੰਦੇ ਹਨ। ਗੁਰੂ ਪਾਤਸ਼ਾਹ ਜੀ ਦਾ ਹੁਕਮ ਵੀ ਹੈ :

**ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥**
**ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ॥**
*(ਮਹਲਾ ੫, ਪੰਨਾ ੫੧੯)*

ਆਪਾ ਸਰਮਪਤ ਕਰਕੇ ਸੱਚੇ ਦਿਲੋਂ ਕੀਤੀ ਅਰਦਾਸ ਨਾਲ ਸਰਬ ਕਾਰਜ ਰਾਸ ਹੁੰਦੇ ਹਨ ਅਤੇ ਮਨੁੱਖ ਗੁਰੂ ਦੀ ਕ੍ਰਿਪਾ ਦਾ ਪਾਤਰ ਬਣ ਜਾਂਦਾ ਹੈ। ਇਸ ਪ੍ਰਕਾਰ ਬਾਬਾ ਜੀ ਪਾਸੋਂ ਇਹ ਗੁਰ-ਉਪਦੇਸ਼ ਸੁਣ ਕੇ ਉਸ ਪ੍ਰੇਮੀ ਨੇ ਪਿਛਲਾ ਪਛਤਾਵਾ ਕੀਤਾ ਅਤੇ ਅਗਾਂਹ ਤੋਂ ਸਾਵਧਾਨ ਹੋ ਕੇ ਗੁਰੂ-ਆਸ਼ੇ ਅਨੁਸਾਰ ਚੱਲਣ ਲਈ ਵਚਨ-ਬੱਧ ਹੋਇਆ।

## ਅਜਿਹੀ ਇਕ ਹੋਰ ਘਟਨਾ

ਦਾਸ, ਇਕ ਹੋਰ ਘਟਨਾ ਜੋ 1953 ਈ: ਦੇ ਕਰੀਬਨ ਦੀ ਹੈ, ਇਥੇ ਲਿਖਣੀ ਅਯੋਗ ਨਹੀਂ ਸਮਝੇਗਾ।

ਉਹ ਘਟਨਾ ਇਸ ਪ੍ਰਕਾਰ ਹੈ ਕਿ ਇਕ ਗੁਰਮੁਖ ਪਰਿਵਾਰ ਜੋ ਬਾਬਾ ਜੀ ਦਾ ਸੰਗਤੀ ਸੀ, ਜਲੰਧਰ ਮਾਡਲ ਟਾਊਨ ਵਿਚ ਰਹਿੰਦਾ ਸੀ। ਉਹਨਾਂ ਦੇ ਤਿੰਨ ਬੱਚੇ ਸਨ : ਦੋ ਲੜਕੇ ਅਤੇ ਇਕ ਲੜਕੀ। ਉਨ੍ਹਾਂ ਨੇ ਆਪਣੇ ਇਕ ਭੁਝੰਗੀ ਦਾ ਵਿਆਹ ਇੰਗਲੈਂਡ ਵਿਚ ਕਰ ਦਿੱਤਾ। ਸਰਦਾਰਾਂ ਦੇ ਘਰ ਦਾ ਹੋਣ ਕਾਰਨ ਉਸ ਬੱਚੇ ਨੇ ਹੱਥੀਂ ਬਹੁਤਾ ਕੰਮ-ਕਾਰ ਕੀਤਾ ਨਹੀਂ ਸੀ, ਪਰ ਬਦੇਸ਼ ਜਾ ਕੇ ਕਾਫ਼ੀ ਮਿਹਨਤ ਕਰਨੀ ਪਈ। ਦੂਸਰੇ ਘਰਦਿਆਂ ਦੇ ਪਿਆਰ ਦੀ ਘਾਟ ਕਾਰਨ ਬੱਚੇ ਦਾ ਮਨ ਇੰਗਲੈਂਡ 'ਚੋਂ ਉਪਰਾਮ ਹੋ ਗਿਆ ਤੇ ਉਸਨੇ ਆਪਣੀ ਮਾਤਾ ਨੂੰ ਪੱਤਰ ਪਾਇਆ ਕਿ ਇਸ ਮੁਲਕ ਵਿਚ ਮੇਰਾ ਮਨ ਨਹੀਂ ਲੱਗਦਾ ਸੋ ਮੈਂ ਜਲਦੀ ਹੀ ਵਾਪਿਸ ਆ ਰਿਹਾ ਹਾਂ।

ਇਹ ਪੱਤਰ ਲੈ ਕੇ ਬੀਬੀ ਬਾਬਾ ਜੀ ਪਾਸ ਆਈ ਤੇ ਪੱਤਰ ਸੁਣਾਇਆ। ਨਾਲ ਹੀ ਬੇਨਤੀ ਕੀਤੀ ਕਿ ਬੜੇ ਯਤਨ ਨਾਲ ਅਸੀਂ ਇਸ ਲੜਕੇ ਨੂੰ ਬਾਹਰ ਭੇਜਿਆ ਹੈ, ਉਥੇ ਉਸ ਦਾ ਮਨ ਨਹੀਂ ਲਗਦਾ ਤੇ ਵਾਪਿਸ ਆ ਜਾਣ ਬਾਰੇ ਪੱਤਰ ਲਿਖਿਆ ਹੈ। ਜੇ ਉਹ ਵਾਪਿਸ ਆ ਗਿਆ ਤਦ ਉਸਦੀ ਘਰ ਵਾਲੀ ਨੂੰ ਵੀ ਐਧਰ ਹੀ ਆਉਣਾ ਪਵੇਗਾ ਅਤੇ ਜੇ ਉਹ ਐਧਰ ਨਾ ਆਈ ਤਦ ਸਾਰਾ ਪਰਿਵਾਰ ਉਲਝਣ ਵਿਚ ਪੈ ਜਾਵੇਗਾ। ਸੋ ਕ੍ਰਿਪਾ ਕਰਕੇ ਆਪ ਜੀ ਕੋਈ ਉਪਾਅ ਕਰਨ ਦੀ ਖੇਚਲ ਕਰੋ ਜੀ।

ਬਾਬਾ ਜੀ ਕਹਿਣ ਲੱਗੇ ਕਿ ਬੀਬੀ, ਤੁਸੀਂ ਉਦਾਸ ਨਾ ਹੋਵੋ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਬੇਨਤੀ ਭਾਵਨੀ ਸਹਿਤ ਕਰੋ ਕਿਉਂਕਿ ਸਤਿਗੁਰੂ ਜੀ, ਜਾਗਦੀ ਜੋਤ, ਦਸਾਂ ਪਾਤਸ਼ਾਹੀਆਂ ਦਾ ਪ੍ਰਤੱਖ ਸਰੂਪ ਹਨ। ਦੂਸਰੇ ਹਰ ਰੋਜ਼ ਆਪਣੇ ਨਿੱਤਨੇਮ ਤੋਂ ਇਲਾਵਾ ਪੰਜ ਪਾਠ ਜਪੁਜੀ ਸਾਹਿਬ ਦੇ ਪ੍ਰੇਮ ਨਾਲ ਕਰ ਕੇ ਬੱਚੇ ਦੇ ਨਮਿਤ ਅਰਦਾਸ ਕਰਿਆ ਕਰੋ, ਸਤਿਗੁਰੂ ਜੀ ਕ੍ਰਿਪਾ ਕਰਨਗੇ। ਸੋ ਬੀਬੀ ਨੇ ਬਚਨ ਮੰਨ ਕੇ ਗੁਰੂ-ਚਰਨਾਂ ਵਿਚ ਅਰਦਾਸ ਕੀਤੀ ਅਤੇ ਵਾਪਿਸ ਜਲੰਧਰ ਚਲੀ ਗਈ।

ਕੋਈ ਦੋ ਕੁ ਹਫ਼ਤੇ ਪਿੱਛੋਂ ਉਹ ਬੀਬੀ ਬੜੀ ਪ੍ਰਸੰਨਚਿਤ ਮੁੜ ਆਪ ਜੀ ਪਾਸ ਆਈ। ਗੁਰਫ਼ਤਹਿ ਬੁਲਾਉਣ ਉਪ੍ਰੰਤ ਬਾਬਾ ਜੀ ਨੇ ਪੁੱਛਿਆ ਕਿ ਬੀਬੀ ਜੀ, ਸੁਣਾਉ ਕੋਈ ਕਾਕੇ ਦਾ ਖ਼ਤ ਪੱਤਰ ਆਇਆ ਹੈ? ਬੀਬੀ ਕਹਿਣ ਲੱਗੀ ਕਿ ਆਪ ਜੀ ਨੇ ਬੜੀ ਕ੍ਰਿਪਾ ਕੀਤੀ ਹੈ, ਉਸਦਾ ਪੱਤਰ ਲੈ ਕੇ ਆਈ ਹਾਂ। ਇਹ ਜੋ ਪੱਤਰ ਉਸਨੇ ਲਿਖਿਆ ਹੈ ਸਾਡੀ ਸਮਝ ਵਿਚ ਨਹੀਂ ਆਉਂਦਾ। ਬਾਬਾ ਜੀ ਨੇ ਉਹ ਪੱਤਰ ਜੋ ਬੀਬੀ ਨੇ ਦਿੱਤਾ, ਦਾਸ ਨੂੰ ਪੜ੍ਹਨ ਲਈ ਹੁਕਮ ਕੀਤਾ। ਉਸ ਪੱਤਰ ਵਿਚ ਉਸ ਲੜਕੇ ਨੇ ਫ਼ਤਹਿ ਉਪ੍ਰੰਤ ਆਪਣੀ ਮਾਤਾ ਨੂੰ ਲਿਖਿਆ ਸੀ ਕਿ ਜਿਵੇਂ ਮੈਂ ਪਹਿਲੇ, ਵਾਪਿਸ ਇੰਡੀਆ ਆ ਜਾਣ ਬਾਰੇ ਆਪਣਾ ਮਨ ਬਣਾ ਲਿਆ ਸੀ। ਪਿਛਲੇ ਸੋਮਵਾਰ ਮੈਂ ਉਦਾਸ ਮਨ ਕਾਰਨ ਛੁੱਟੀ ਲੈ ਕੇ ਇਕ ਪਾਰਕ ਵਿਚ ਪਾਠ ਕਰ ਰਿਹਾ ਸਾਂ ਕਿ ਮੇਰੇ ਪਾਸ ਰਾਮਪੁਰ ਖੇੜੇ ਵਾਲੇ ਬਾਬਾ ਜੀ ਆਏ ਅਤੇ ਅੱਧੇ ਘੰਟੇ ਦੇ ਕਰੀਬਨ ਮੇਰੇ ਨਾਲ ਬਚਨ ਕੀਤੇ। ਮੈਂ ਉਹਨਾਂ ਨੂੰ ਆਪਣੇ ਉਦਾਸ ਮਨ ਅਤੇ ਵਾਪਿਸ ਇੰਡੀਆ ਚਲੇ ਜਾਣ ਬਾਰੇ ਦੱਸਿਆ ਸੀ—ਸੋ ਉਹਨਾਂ ਨੇ ਮੈਨੂੰ ਕਾਫ਼ੀ ਸਮਝਾਇਆ ਅਤੇ ਕਿਹਾਕਿ ਵਾਪਿਸ ਜਾਣ ਦੀ ਲੋੜ ਨਹੀਂ। ਜਦ ਮਨ ਉਦਾਸ ਹੋਵੇ ਤਦ ਪਾਠ-ਸਿਮਰਨ ਕਰਕੇ ਗੁਰੂ-ਚਰਨਾਂ ਵਿਚ ਅਰਦਾਸ ਕਰਿਆ ਕਰੋ। ਸੋ ਉਸ ਦਿਨ ਤੋਂ ਮੇਰਾ ਮਨ ਬਿਲਕੁਲ ਠੀਕ ਹੈ, ਮੈਂ ਕੰਮ ਤੇ ਵੀ ਪੂਰਾ ਸਮਾਂ ਜਾਂਦਾ ਹਾਂ ਅਤੇ ਜੋ ਵਾਪਿਸ ਇੰਡੀਆ ਆ ਜਾਣ ਬਾਰੇ ਤੁਹਾਨੂੰ ਲਿਖਿਆ ਸੀ—ਸੋ ਹੁਣ ਮੈਂ ਫ਼ੈਸਲਾ ਬਦਲ ਲਿਆ ਹੈ, ਤੁਸੀਂ ਕਿਸੇ ਕਿਸਮ ਦਾ ਫ਼ਿਕਰ ਨਹੀਂ ਕਰਨਾ। ਮੈਂ ਬਾਬਾ ਜੀ ਦੇ ਦਰਸ਼ਨ ਕਰ ਕੇ ਐਨਾ ਪ੍ਰਭਾਵਿਤ ਹੋਇਆ ਕਿ ਮੈਂ ਪੁੱਛ ਵੀ ਨਹੀਂ ਸਕਿਆ ਕਿ ਉਹ ਕਿੱਥੇ ਠਹਿਰੇ ਹੋਏ ਹਨ? ਸੋ ਤੁਸੀਂ ਗੁਰਦੁਆਰਾ ਸਾਹਿਬ ਜਾ ਕੇ ਸੇਵਾਦਾਰਾਂ ਪਾਸੋਂ ਇਹ ਪਤਾ ਕਰ ਕੇ ਵਾਪਸੀ ਡਾਕ ਲਿਖਣਾ ਕਿ ਬਾਬਾ ਜੀ ਕਿੱਥੇ, ਕਿਸ ਪਾਸ ਰਹਿ ਰਹੇ ਹਨ? ਅਤੇ ਉਹਨਾਂ ਕਿੰਨਾ ਚਿਰ ਇੰਗਲੈਂਡ ਰਹਿਣਾ ਹੈ?

ਇਸ ਤਰ੍ਹਾਂ ਜੋ ਪੱਤਰ ਲਿਖਿਆ ਸੀ, ਮੈਂ ਬਾਬਾ ਜੀ ਨੂੰ ਪੜ੍ਹ ਕੇ ਸੁਣਾ ਦਿੱਤਾ। ਪੱਤਰ ਸੁਣ ਕੇ ਬਾਬਾ ਜੀ ਨੇ ਇਹ ਖ਼ਤ ਮੇਰੇ ਪਾਸੋਂ ਲੈ ਕੇ ਪਾੜ ਸੁੱਟਿਆ ਤੇ ਬੀਬੀ ਨੂੰ ਹਦਾਇਤ ਕੀਤੀ ਕਿ ਇਹ ਗੱਲ ਅਗਾਂਹ ਕਿਸੇ ਨੂੰ ਨਹੀਂ ਦੱਸਣੀ। ਕਾਕੇ ਨੂੰ ਕਹਿਣਾ ਕਿ ਗੁਰਬਾਣੀ ਦਾ ਪਾਠ ਕਰਿਆ ਕਰੇ ਅਤੇ ਜੋ ਤੁਹਾਨੂੰ ਜਪੁਜੀ ਸਾਹਿਬ ਦੇ ਪਾਠ ਦੱਸੇ ਹਨ—ਉਹ ਵੀ ਜ਼ਰੂਰੀ ਕਰੀ ਜਾਣੇ। ਬਾਕੀ ਸਾਡੇ ਪ੍ਰਥਾਇ ਕਾਕੇ ਨੂੰ ਕੁੱਝ ਨਹੀਂ ਲਿਖਣਾ। ਇੰਨੇ ਬਚਨ ਕਰਦੇ ਹੋਏ ਬਾਬਾ ਜੀ ਮੰਜੇ ਤੋਂ ਉੱਠੇ ਅਤੇ ਉਹ ਪੱਤਰ ਜੋ ਪਾੜ ਕੇ ਹੱਥ ਵਿਚ ਫੜਿਆ ਸੀ, ਚੁੱਲ੍ਹੇ ਦੀ ਬਲਦੀ ਅੱਗ ਵਿਚ ਸਾੜ ਦਿੱਤਾ।

ਬੀਬੀ ਜੀ ਦੇ ਵਾਪਿਸ ਜਾਣ ਤੋਂ ਪਿਛੋਂ ਆਪ ਜੀ ਨੇ ਦਾਸ ਨੂੰ ਦੱਸਿਆ ਕਿ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਸਾਡੀ ਸੁਰਤ (ਆਤਮਾ) ਨੂੰ ਐਨੀ

ਸੁਤੰਤਰਤਾ ਬਖ਼ਸ਼ੀ ਹੋਈ ਹੈ ਕਿ ਇਥੇ ਬੈਠੇ ਹੀ ਅਸੀਂ ਸਾਰੀ ਦੁਨੀਆ ਵਿਚ ਜਿੱਥੇ ਵੀ ਜਾਣਾ ਚਾਹੀਏ ਸੂਖਮ ਸਰੀਰ ਨਾਲ ਚਲੇ ਜਾਈਦਾ ਹੈ। ਦੂਸਰੇ ਨੂੰ ਇਹ ਪਤਾ ਨਹੀਂ ਲੱਗਦਾ ਕਿ ਇਹ ਸਰੀਰ ਸਥੂਲ ਹੈ ਜਾਂ ਸੂਖਮ ਹੈ। ਇਹ ਸਤਿਗੁਰੂ ਜੀ ਦੀ ਸਾਡੇ ਉਪਰ ਖ਼ਾਸ ਬਖ਼ਸ਼ਿਸ਼ ਹੈ।

ਸੋ, ਇਸ ਪ੍ਰਕਾਰ ਇਹ ਮਹਾਨ ਆਤਮਾ ਇਸ ਸੰਸਾਰ ਵਿਚ ਸਰੀਰ ਰਾਹੀਂ ਵੀ ਵਿਚਰਦੀ ਅਤੇ ਜਦੋਂ ਭਜਨ-ਸਿਮਰਨ ਵਿਚ ਬੈਠਣਾ ਤਦ ਸਰੀਰ ਤੋਂ ਸੁਤੰਤਰ ਹੋ ਕੇ ਅਗੰਮੀ ਦੇਸ਼ਾਂ ਦੇ ਰੰਗ ਮਾਨਣੇ ਅਤੇ ਅਨੇਕਾਂ ਪ੍ਰੇਮੀਆਂ ਨੂੰ ਉਹਨਾਂ ਦੇ ਭਲੇ ਹਿਤ, ਉਹਨਾਂ ਦੀ ਸ਼ਰਧਾ-ਭਾਵਨੀ ਅਧੀਨ ਆਰਥਿਕ-ਪ੍ਰਮਾਰਥਿਕ ਅਗਵਾਈ ਸੂਖਮ ਸਰੀਰ ਰਾਹੀਂ ਦੇ ਆਉਣੀ, ਆਪ ਜੀ ਲਈ ਇਕ ਮਾਮੂਲੀ ਗੱਲ ਸੀ।

✤✤✤

# ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ

ਆਪ ਜੀ ਦੇ ਜੀਵਨ ਦੀਆਂ ਕਈ ਘਟਨਾਵਾਂ ਵੇਖਣ ਤੇ ਵਾਚਣ ਨੂੰ ਤਾਂ ਭਾਵੇਂ ਛੋਟੀਆਂ ਲਗਦੀਆਂ ਹਨ ਪਰ ਇਹਨਾਂ ਛੋਟੀਆਂ-ਛੋਟੀਆਂ ਘਟਨਾਵਾਂ ਪਿਛੇ ਜਗਿਆਸੂ ਜਨਾਂ ਲਈ ਮਹਾਨ ਪ੍ਰੇਰਨਾ ਸ੍ਰੋਤ ਛੁਪੇ ਪਏ ਹਨ। ਜੋ ਪ੍ਰੇਮੀ ਇਹਨਾਂ ਪ੍ਰੇਰਨਾ ਸ੍ਰੋਤਾਂ ਤੋਂ ਸਿੱਖਿਆ ਪ੍ਰਾਪਤ ਕਰਨ ਦਾ ਯਤਨ ਕਰੇਗਾ ਉਸ ਦੇ ਜੀਵਨ ਪੰਧ ਵਿਚੋਂ ਅਨੇਕਾਂ ਠੇਡੇ-ਪੱਥਰ ਦੂਰ ਹੋ ਜਾਣਗੇ ਤੇ ਜੀਵਨ ਯਾਤਰਾ ਸਹਿਲੀ ਤੇ ਰਸਦਾਇਕ ਹੋ ਨਿਬੜੇਗੀ।

ਆਪ ਜੀ ਦਸਦੇ ਸਨ ਕਿ ਇਕੇਰਾਂ ਦੀ ਗੱਲ ਹੈ ਕਿ ਅਸੀਂ ਆਪਣੇ ਪਿੰਡ 119 ਚੱਕ ਤੋਂ ਦੂਸਰੇ ਚੱਕ ਵਿਚ ਇੱਕ ਬੀਮਾਰ ਪ੍ਰੇਮੀ ਦੀ ਖ਼ਬਰ ਸੁਰਤ ਲੈਣ ਵਾਸਤੇ ਅਕਸਰ ਦੂਜੇ-ਤੀਜੇ ਦਿਨ ਜਾਇਆ ਕਰਦੇ ਸਾਂ। ਰਸਤੇ ਵਿਚ ਤੁਰੇ ਜਾਂਦੇ ਇਕ ਕਮਾਦ ਦੇ ਖੇਤ ਕੋਲ ਦੀ ਲੰਘਣਾ ਸੀ। ਮਨ ਵਿਚ ਗੰਨੇ ਚੂਪਣ ਦੀ ਲਾਲਸਾ (ਚਾਹਨਾ) ਪੈਦਾ ਹੋਈ। ਇਸ ਚਾਹਨਾ ਦੀ ਪੂਰਤੀ ਲਈ ਮਨ ਵਿਚ ਫ਼ੁਰਨਾ ਬਣਿਆ ਕਿ ਅੱਗੇ ਜੋ ਕਮਾਦ ਦਾ ਖੇਤ ਆ ਰਿਹਾ ਹੈ, ਉਸ ਵਿਚੋਂ ਇਕ-ਦੋ ਗੰਨੇ ਭੰਨ ਕੇ ਚੂਪ ਲਈਏ। ਇਕ-ਦੋ ਗੰਨਿਆਂ ਦੇ ਭੰਨਣ ਨਾਲ ਕਿਹੜਾ ਖੇਤ ਵਿਚ ਘਾਟਾ ਪੈ ਚਲਿਆ ਹੈ? ਏਨਾ ਫ਼ੁਰਨਾ ਆਉਂਦੇ ਹੀ ਮਨ ਦੀ ਮਨ ਨਾਲ ਖਿਚੋਤਾਣ ਚਲ ਪਈ। ਆਤਮਾ ਦੀ ਅਵਾਜ਼ ਆਵੇ ਕਿ ਭਾਵੇਂ ਕਮਾਦ ਦੇ ਖੇਤ ਵਿਚੋਂ ਇਕ-ਦੋ ਗੰਨੇ ਭੰਨਣ ਨਾਲ ਫ਼ਰਕ ਤਾਂ ਕੁਝ ਨਹੀਂ ਪਵੇਗਾ ਪਰ ਇਹ ਹੈ ਤਾਂ ਚੋਰੀ ਹੀ, ਚੋਰੀ ਕੱਖ ਦੀ ਵੀ ਤੇ ਚੋਰੀ ਲੱਖ ਦੀ ਵੀ, ਚੋਰੀ ਤਾਂ ਚੋਰੀ ਹੀ ਹੈ। ਚੋਰੀ ਕਰਨ ਵਾਲੇ ਲਈ ਸਤਿਗੁਰਾਂ ਨੇ ਸਖ਼ਤ ਸ਼ਬਦਾਂ ਵਿਚ ਤਾੜਨਾ ਕੀਤੀ ਹੈ ਕਿ "ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥੧॥ (ਪੰਨਾ ੬੬੨)"

ਦੂਸਰੇ, ਮਨ ਦੇ ਅੰਦਰੋਂ ਹੀ ਉੱਤਰ ਦਿੱਤਾ ਕਿ ਅਸੀਂ ਵੀ ਤਾਂ ਜ਼ਿੰਮੀਂਦਾਰਾ ਕਰਦੇ ਹਾਂ। ਸਾਡੇ ਖੇਤਾਂ ਵਿਚੋਂ ਵੀ ਕਈ ਲੋੜਵੰਦ ਵੇਲੇ-ਕੁਵੇਲੇ ਆਪਣੀ ਲੋੜ ਪੂਰੀ ਕਰ ਲੈਂਦੇ ਹਨ। ਉਹ ਕਿਹੜਾ ਸਾਨੂੰ ਪੁੱਛ ਕੇ ਕਰਦੇ ਹਨ? ਨਾਲ ਹੀ ਅੰਦਰੋਂ ਅਵਾਜ਼ ਆਈ ਕਿ ਭਾਵੇਂ ਉਹ ਚੋਰੀ-ਛੁਪੇ ਆਪਣੀ ਲੋੜ ਪੂਰੀ ਕਰ ਲੈਂਦੇ ਹਨ ਪਰ ਉਹਨਾਂ ਪ੍ਰਤੀ ਸਾਡੇ ਮਨ ਵਿਚ ਕੋਈ ਚੰਗੀ ਭਾਵਨਾ ਤਾਂ ਨਹੀਂ। ਉਹਨਾਂ ਪ੍ਰਤੀ ਅਸੀਂ ਸ਼ਬਦ ਚੋਰ ਹੀ ਵਰਤਦੇ ਹਾਂ, ਕਿ ਵੇਲੇ-

ਕੁਵੇਲੇ ਪਤਾ ਨਹੀਂ ਕਿਹੜਾ ਭਲਾਮਾਣਸ ਚੋਰੀ ਕਰ ਕੇ ਫ਼ਸਲ ਦਾ ਉਜਾੜਾ ਕਰ ਗਿਆ ਹੈ ਤੇ ਉਸ ਨੂੰ ਫੜਨ ਦਾ ਯਤਨ ਕਰੀਦਾ ਹੈ। ਅੰਦਰੋਂ ਆਤਮਾ ਨੇ ਅਵਾਜ਼ ਦਿੱਤੀ ਕਿ ਹੇ ਮਨ, ਜੇ ਮੈਂ ਤੇਰੇ ਪ੍ਰੇਰਨਾ ਦੇਣ ਤੇ ਗੰਨੇ ਭੰਨ ਲਵਾਂ, ਜੇ ਕਿਸੇ ਨੂੰ ਪਤਾ ਲਗ ਗਿਆ ਕਿ ਹਰਨਾਮ ਸਿੰਘ ਨੇ ਇਸ ਖੇਤ ਵਿਚੋਂ ਗੰਨੇ ਭੰਨੇ ਹਨ, ਉਹ ਤੇਰੇ ਪ੍ਰਤੀ ਕੀ ਅੰਦਾਜਾ ਲਗਾਉਣਗੇ ਤੇ ਥਾਂ-ਥਾਂ ਤੇ ਤੇਰੇ ਚੋਰੀ ਕਰਨ ਦੀ ਚਰਚਾ ਚਲੇਗੀ ਕਿ ਹਰਨਾਮ ਸਿੰਘ ਵੇਖਣ ਨੂੰ ਤਾਂ ਗੁਰਮੁਖੀ ਲਿਬਾਸ ਤੇ ਗੁਰਸਿੱਖੀ ਦਾ ਧਾਰਨੀ ਹੈ ਪਰ ਨਾਲ ਹੀ ਆਮ ਆਦਮੀਆਂ ਦੀ ਤਰ੍ਹਾਂ ਚੋਰੀ ਵੀ ਕਰ ਲੈਂਦਾ ਹੈ। ਜਿਥੇ ਤੇਰੀ ਬਦਨਾਮੀ ਹੋਵੇਗੀ, ਉਥੇ ਗੁਰਸਿੱਖੀ ਤੇ ਗੁਰੂ ਨੂੰ ਵੀ ਉਲਾਂਭਾ ਲੱਗੇਗਾ ਸੋ ਇਹ ਕੰਮ ਕਿਸੇ ਕੀਮਤ ਤੇ ਵੀ ਨਹੀਂ ਕਰਨਾ।

ਇਹਨਾਂ ਵੀਚਾਰਾਂ ਦੀ ਉਧੇੜ-ਬੁਣ ਵਿਚ ਕਮਾਦ ਦਾ ਖੇਤ ਵੀ ਨੇੜੇ ਆ ਗਿਆ। ਤ੍ਰੇਹ ਤੇ ਗੰਨਾ ਚੂਪਣ ਦੇ ਸੰਕਲਪ ਨੇ ਫਿਰ ਜ਼ੋਰ ਪਾਇਆ ਤੇ ਮਨ ਨੇ ਇਕ ਵਿਉਂਤ ਘੜ੍ਹ ਕੇ ਗੰਨਾ ਭੰਨਣ ਤੋਂ ਹੋੜਨ ਵਾਲੇ ਮਨ ਦੇ ਅੱਗੇ ਲਿਆ ਖੜੀ ਕੀਤੀ ਕਿ ਕਮਾਦ ਦੇ ਖੇਤ ਕੋਲ ਜਾ ਕੇ, ਉਸ ਕਮਾਦ ਦੇ ਖੇਤ ਦੇ ਮਾਲਕ ਉਤਮ ਸਿੰਘ ਦਾ ਨਾਉ ਲੈ ਕੇ ਉਚੀ ਅਵਾਜ਼ ਮਾਰ ਦੇਵਾਂਗਾ ਕਿ ਭਾਈਆ ਉਤਮ ਸਿਹਾਂ, ਮੇਰਾ ਚਿੱਤ ਗੰਨਾ ਚੂਪਣ ਨੂੰ ਕਰਦਾ ਹੈ ਸੋ ਮੈਂ ਤੁਹਾਡੇ ਖੇਤ ਵਿਚੋਂ ਦੋ ਗੰਨੇ ਭੰਨਣ ਲੱਗਾ ਹਾਂ। ਇਸ ਤਰ੍ਹਾਂ ਕਰਨ ਨਾਲ ਤਾਂ ਕੋਈ ਚੋਰੀ ਨਹੀਂ ਹੋਵੇਗੀ ਕਿਉਂਕਿ ਮੈਂ ਕਮਾਦ ਦੇ ਮਾਲਕ ਨੂੰ ਪੁੱਛ ਕੇ ਗੰਨਾ ਭੰਨਣਾ ਹੈ। ਅੰਦਰੋਂ ਦੂਸਰਾ ਮਨ ਕਹਿਣ ਲਗਾ ਹੇ ਮਨ :

**ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ॥**
**ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ॥੧॥**
**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥੧॥ ਰਹਾਉ॥**
**ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ॥**
**ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ॥੨॥** *(ਪੰਨਾ ੮੧੫)*

ਤੂੰ ਆਪਣੀ ਹਵਸ ਦੀ ਪੂਰਤੀ ਲਈ ਅਨੇਕ ਤਰ੍ਹਾਂ ਦੀਆਂ ਦਲੀਲਾਂ ਘੜ ਘੜ ਕੇ ਅੱਗੇ ਰੱਖਦਾ ਹੈ। ਹੇ ਮਨ, ਭਲਾ ਇਹ ਦੱਸ ਕਿ ਜੇ ਇਸ ਕਮਾਦ ਵਿਚ ਤੇਰੇ ਭਾਗਾਂ ਦੀ ਪ੍ਰਾਲਬਧ ਦਾ ਗੰਨਾ ਹੋਇਆ, ਉਹ ਤੈਂ ਹੀ ਚੂਪਣਾ ਹੈ, ਉਸ ਨੂੰ ਹੋਰ ਕੋਈ ਨਹੀਂ ਲੈ ਸਕਦਾ, ਉਹ ਤੈਨੂੰ ਹੀ ਮਿਲੇਗਾ। ਹੇ ਮਨ, ਸਬਰ ਤੇ ਸੰਤੋਖ ਤੋਂ ਕੰਮ ਲੈ। ਗੁਰੂ-ਬਚਨਾਂ ਅਤੇ ਆਪਣੀ ਪ੍ਰਾਲਬਧ ਤੇ ਯਕੀਨੀ ਰੱਖ ਤੇ ਤਕੜਾ ਹੋ। ਇਕ ਜ਼ਬਾਨ ਦੇ ਰਸ ਨੂੰ ਪੂਰਾ ਕਰਨ ਦੀ ਖ਼ਾਤਰ ਤੂੰ ਮੈਨੂੰ ਚੋਰ ਨਾ ਬਣਾ। ਮੈਂ ਤੇਰੇ ਆਖੇ ਨਹੀਂ ਲੱਗਣਾ। ਇਸ ਮਨ

ਦੇ ਝਗੜੇ ਵਿਚ ਸ੍ਰੇਸ਼ਟ ਮਨ ਨੇ ਭੈੜੇ ਮਨ ਦੇ ਫ਼ੁਰਨੇ ਨੂੰ ਲਿਤਾੜ ਦਿੱਤਾ ਤੇ ਅੰਦਰੋਂ ਅਵਾਜ਼ ਆਈ

**ਏ ਮਨ ਮੇਰਿਆ ਤੂੰ ਥਿਰੁ ਰਹੁ ਚੋਟ ਨ ਖਾਵਹੀ ਰਾਮ॥**

*(ਪੰਨਾ ੧੧੧੩)*

ਮਨਾ ਤਕੜਾ ਹੋ, ਐਵੇਂ ਛੋਟੇ ਛੋਟੇ ਰਸਾਂ ਕਸਾਂ ਮਗਰ ਲੱਗ ਕੇ ਅਸੂਲਾਂ ਦਾ ਤਿਆਗੀ ਨਾ ਬਣ। ਮਨ ਦਾ ਮਨ ਨਾਲ ਝਗੜਾ ਹੁੰਦੇ ਕਮਾਦ ਦਾ ਖੇਤ ਆ ਗਿਆ ਤੇ ਬਾਬਾ ਜੀ ਦੱਸਦੇ ਸਨ ਕਿ ਮੈਂ ਅਜੇ ਖੇਤ ਦੇ ਅੱਧ ਤਕ ਹੀ ਰਸਤਾ ਤੈਅ ਕੀਤਾ ਹੋਣਾ ਹੈ ਕਿ ਕਮਾਦ ਦੇ ਖੇਤ ਵਿਚੋਂ ਭਾਈਆ ਉਤਮ ਸਿੰਘ ਹੁਰੀਂ ਕਾਫ਼ੀ ਸਾਰੇ ਗੰਨਿਆਂ ਦੇ ਟੁੱਟੇ ਹੋਏ ਆਗ[੧] ਲੈ ਕੇ ਬਾਹਰ ਆ ਗਏ ਤੇ ਮੇਰੇ ਤੋਂ ਤਿੰਨ-ਚਾਰ ਕਰਮਾਂ ਦੀ ਵਿੱਥ ਤੇ ਖਲੋ ਕੇ ਭਾਈਆ ਉਤਮ ਸਿੰਘ ਨੇ ਬੜੇ ਪ੍ਰੇਮ ਨਾਲ ਮੈਨੂੰ ਫ਼ਤਹਿ ਬੁਲਾਈ। ਭਾਈਆ ਉਤਮ ਸਿੰਘ ਨੂੰ ਵੇਖ ਕੇ ਮੈਂ ਮਨ ਹੀ ਮਨ ਵਿਚ ਬੜਾ ਹੈਰਾਨ ਤੇ ਸ਼ਰਮਸਾਰ ਹੋਇਆ। ਸ. ਉਤਮ ਸਿੰਘ ਜੀ ਨੇ ਫ਼ਤਹਿ ਉਪ੍ਰੰਤ ਆਪ ਹੀ ਗੱਲ ਅਰੰਭ ਕਰ ਦਿਤੀ ਕਿ ਸਾਡੇ ਇਸ ਕਮਾਦ ਦੇ ਖੇਤ ਵਿਚੋਂ ਹਰ ਰੋਜ਼ ਕੋਈ ਆਉਂਦਾ ਜਾਂਦਾ ਗੰਨੇ ਭੰਨਦਾ ਹੈ ਤੇ ਉਹ ਭੱਦਰਪੁਰਸ਼ ਉਹਨਾਂ ਗੰਨਿਆਂ ਦੇ ਆਗ ਤੋੜ ਕੇ ਕਮਾਦ ਵਿਚ ਵਗਾਹ ਸੁੱਟਦਾ ਹੈ। ਭਾਈਆ ਉਤਮ ਸਿੰਘ ਨੇ ਹੱਥ ਵਿਚ ਫੜੇ ਆਗ ਮੈਨੂੰ ਵਿਖਾਂਦਿਆਂ ਆਖਿਆ ਕਿ ਇਹ ਆਗ ਕੇਵਲ ਕੱਲ੍ਹ ਦੇ ਹੀ ਹਨ। ਮੈਂ ਕਈ ਦਿਨਾਂ ਤੋਂ ਉਸ ਗੰਨੇ ਭੰਨਣ ਵਾਲੇ ਚੋਰ ਦੀ ਤਲਾਸ਼ ਵਿਚ ਹਰ ਰੋਜ਼ ਖੇਤ ਵਿਚ ਆ ਕੇ ਬੈਠ ਜਾਂਦਾ ਹਾਂ ਕਿ ਕਿਤੇ ਉਹ ਭਲਾਮਾਣਸ ਮੇਰੇ ਹੱਥ ਆਵੇ ਤਾਂ ਉਸ ਨੂੰ ਇਸ ਕੀਤੇ ਨੁਕਸਾਨ ਦਾ ਸਵਾਦ ਚਖਾਵਾਂ ਤੇ ਪਰ੍ਹਿਆ ਵਿਚ ਨਸ਼ਰ ਕਰਾਂ ਪਰ ਅੱਜ ਤਕ ਉਹ ਮੇਰੇ ਹੱਥ ਨਹੀਂ ਆਇਆ। ਮੈਂ ਹੁਣ ਵੀ ਉਸ ਦੀ ਤਾਕ ਵਿਚ ਕਮਾਦ ਅੰਦਰ ਰਸਤੇ ਤੋਂ ਪੰਜ-ਛੇ ਕਰਮਾਂ ਦੂਰ ਬੈਠਾ ਸਾਂ ਜਿਥੋਂ ਮੈਨੂੰ ਦੂਰ-ਦੂਰ ਤਕ ਦਿਸਦਾ ਸੀ। ਮੈਂ ਤੁਹਾਨੂੰ ਦੂਰੋਂ ਹੀ ਆਉਂਦੇ ਵੇਖਿਆ ਤੇ ਮਨ ਵਿਚ ਵੀਚਾਰ ਆਈ ਕਿ ਚਲੋ ਚੋਰ ਦੇ ਫੜਨ ਦੇ ਬਹਾਨੇ ਹੀ ਅੱਜ ਭਾਈ ਹਰਨਾਮ ਸਿੰਘ ਹੁਰਾਂ ਦੇ ਦਰਸ਼ਨ ਹੋ ਗਏ ਹਨ। ਮੈਂ ਤਾਂ ਸਵੇਰ ਦਾ ਕਮਾਦ ਦੇ ਹੁੰਮ ਵਿਚ ਬੈਠਾ ਥੱਕ ਗਿਆ ਹਾਂ। ਸੋ ਜਿਥੇ ਤੁਸੀਂ ਚੱਲੇ ਹੋ, ਜ਼ਰਾ ਠਹਿਰ ਕੇ ਚਲੇ ਜਾਣਾ, ਥੋੜ੍ਹਾ ਚਿਰ ਮੈਨੂੰ ਵੀ ਦਰਸ਼ਨ ਦਿਉ ਤੇ ਮਨ ਵਿਚ ਗੁਰਮਤਿ ਪ੍ਰਤੀ ਕੁਝ ਸ਼ੰਕੇ ਹਨ, ਨਾਲੇ ਉਹਨਾਂ ਨੂੰ ਦੂਰ ਕਰੋ। ਉਤਮ ਸਿੰਘ ਨੇ ਇਕ ਸੰਘਣੀ ਟਾਹਲੀ ਜੋ ਕਮਾਦ ਦੇ ਸਾਹਮਣੇ ਸੀ, ਵਲ ਇਸ਼ਾਰਾ

---

੧. ਗੰਨੇ ਦੇ ਉਪਰਲਾ ਸਿਰਾ ਜੋ ਕੱਚਾ ਤੇ ਪੱਤਿਆਂ ਵਾਲਾ ਹੁੰਦਾ ਹੈ।

ਕਰਦਿਆਂ ਕਿਹਾ ਕਿ ਆਪ ਜੀ ਉਸ ਟਾਹਲੀ ਦੀ ਛਾਵੇਂ ਹਵਾ-ਹਾਰੇ ਬੈਠੋ, ਮੈਂ ਸੋਹਣੇ-ਸੋਹਣੇ ਪੰਜ-ਚਾਰ ਗੰਨੇ ਲਿਆਉਂਦਾ ਹਾਂ, ਨਾਲੇ ਆਪ ਜੀ ਕ੍ਰਿਪਾ ਕਰਕੇ ਗੰਨੇ ਛਕੋ, ਨਾਲੇ ਗੁਰਮਤਿ ਵੀਚਾਰਾਂ ਸੁਨਾਉਣ ਦੀ ਖੇਚਲ ਕਰੋ। ਬਾਬਾ ਜੀ ਦੱਸਦੇ ਸਨ ਕਿ ਮੈਂ ਬਥੇਰਾ ਭਾਈਏ ਉਤਮ ਸਿੰਘ ਨੂੰ ਕਿਹਾ ਕਿ ਮੈਂ ਅੱਗੇ ਛੇਤੀ ਜਾਣਾ ਹੈ ਪਰ ਉਸ ਦੇ ਪ੍ਰੇਮ ਦੇ ਜ਼ੋਰ ਅੱਗੇ ਮੇਰੀ ਕੋਈ ਪੇਸ਼ ਨਾ ਗਈ। ਭਾਈਆ ਜੀ ਤਾਂ ਖੇਤ ਵਿਚ ਗੰਨੇ ਭੰਨਣ ਚਲੇ ਗਏ ਤੇ ਮੈਂ ਇਕ ਪਾਸੇ ਮਨ ਵਿਚ ਸ਼ਰਮਿੰਦਗੀ ਤੇ ਦੂਜੇ ਪਾਸੇ ਗੁਰੂ ਮਹਾਰਾਜ ਜੀ ਦਾ ਧੰਨਵਾਦ ਕਰਦਾ ਹੋਇਆ ਟਾਹਲੀ ਦੀ ਛਾਵੇਂ ਜਾ ਬੈਠਾ ਤੇ ਸ੍ਰੇਸ਼ਟ ਮਨ ਸ਼ਰਾਰਤੀ ਮਨ ਨੂੰ ਲਾਹਨਤਾਂ ਪਾਉਣ ਲੱਗਾ ਕਿ ਭਲਿਆ ਲੋਕਾ ਦੱਸ! ਜੇ ਮੈਂ ਤੇਰੀ ਪ੍ਰੇਰਨਾ ਅਧੀਨ ਗੰਨੇ ਭੰਨ ਲੈਂਦਾ ਤਾਂ ਅੱਜ ਤਕ ਦੇ ਉਤਮ ਸਿੰਘ ਦੇ ਸਾਰੇ ਨੁਕਸਾਨ ਦੀ ਜ਼ਿੰਮੇਵਾਰੀ ਤੂੰ ਮੇਰੇ ਸਿਰ ਤੇ ਚੁਕਾ ਦੇਣੀ ਸੀ ਤੇ ਸਦਾ ਲਈ ਚੋਰੀ ਦਾ ਠੱਪਾ ਮੇਰੇ ਤੇ ਲੱਗ ਜਾਣਾ ਸੀ। ਉਤਮ ਸਿੰਘ ਨੇ ਪਤਾ ਨਹੀਂ ਹੋਰ ਕਿੰਨਿਆਂ ਪਾਸ ਗੱਲ ਕਰਨੀ ਸੀ ਕਿ ਹਰਨਾਮ ਸਿੰਘ ਨੂੰ ਮੈਂ ਅੱਜ ਗੰਨੇ ਭੰਨਦਿਆਂ ਫੜਿਆ ਹੈ, ਵੇਖਣ ਨੂੰ ਤਾਂ ਬੜਾ ਗੁਰਮੁਖ ਲੱਗਦਾ ਹੈ ਪਰ ਚੋਰੀ ਕਰਨ ਦਾ ਵੀ ਬੜਾ ਮਾਹਿਰ ਹੈ ਤੇ ਚੋਰੀ ਵੀ ਅਵਾਜ਼ ਮਾਰ ਕੇ ਕਰਦਾ ਹੈ। ਸ਼ਰਾਰਤੀ ਮਨ ਪਾਣੀਉਂ ਪਤਲਾ ਹੋ ਸ੍ਰੇਸ਼ਟ ਮਨ ਦੀਆਂ ਝਿੜਕਾਂ ਸੁਣ ਰਿਹਾ ਸੀ। ਦੂਸਰੇ ਪਾਸੇ ਪ੍ਰਾਲਬਧ ਤੇ ਹੋਰ ਯਕੀਨ ਵਧਿਆ ਕਿ ਵੇਖੋ ਜੇ ਮੈਂ ਇਸ ਖੇਤ ਵਿਚੋਂ ਮਨ ਦੀ ਪ੍ਰੇਰਨਾ ਅਧੀਨ ਗੰਨੇ ਭੰਨ ਲੈਂਦਾ, ਮਿਲਣੇ ਤਾਂ ਮੇਰੇ ਭਾਗਾਂ ਦੇ ਹੀ ਸਨ ਪਰ ਚੋਰੀ ਦਾ ਭਾਰ ਤੇ ਨਿਸ਼ਾਨ ਸਦਾ ਲਈ ਬਣਿਆ ਰਹਿ ਜਾਣਾ ਸੀ। ਗੁਰੂ ਪਾਤਸ਼ਾਹ ਜੀ ਨੇ ਮੇਹਰ ਕੀਤੀ ਹੈ, ਇਸ ਭੈੜੇ ਮਨ ਦੀ ਪ੍ਰੇਰਨਾ ਤੋਂ ਬਚਾ ਲਿਆ ਹੈ। ਗੰਨੇ ਵੀ ਜੋ ਮੇਰੇ ਭਾਗਾਂ ਦੇ ਰਲੇ ਹੋਏ ਸਨ, ਉਤਮ ਸਿੰਘ ਨੇ ਆਪ ਭੰਨ ਕੇ ਬੜੇ ਆਦਰ ਸਤਿਕਾਰ ਨਾਲ ਮੈਨੂੰ ਦਿੱਤੇ ਹਨ। ਬਾਬਾ ਜੀ ਕਹਿੰਦੇ ਸਨ, ਉਸ ਦਿਨ ਤੋਂ ਮਨ ਵਿਚ ਪੱਕੀ ਕਰ ਲਈ ਕਿ ਮਨ ਦਾ ਵਿਸਾਹ ਨਹੀਂ ਕਰਨਾ, ਇਹ ਹਮੇਸ਼ਾ ਮਾੜੇ ਪਾਸੇ ਦੀ ਹੀ ਪ੍ਰੇਰਨਾ ਦਿੰਦਾ ਹੈ। ਅੰਦਰੋਂ ਜੋ ਧੀਮੀ ਜਿਹੀ ਸ੍ਰੇਸ਼ਟ ਅਵਾਜ਼ ਜੋ ਮਾੜੇ ਕਰਮਾਂ ਤੋਂ ਰੋਕਦੀ ਹੈ, ਉਸ ਅਵਾਜ਼ ਨੂੰ ਧਿਆਨ ਨਾਲ ਸੁਣਕੇ, ਉਸ ਅਨੁਸਾਰੀ ਚਲਣਾ ਹੈ। ਇਸੇ ਲਈ ਤਾਂ ਬਾਬਾ ਕਬੀਰ ਜੀ ਮਨ ਤੋਂ ਸਾਵਧਾਨ ਹੋਣ ਲਈ ਗੁਰਬਾਣੀ ਵਿਚ ਕਥਨ ਕਰਦੇ ਹਨ ਕਿ :

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥੨੧੬॥** *(ਪੰਨਾ ੧੩੭੬)*

ਮਨ ਸਭ ਕੁਝ ਜਾਣਦਾ ਹੋਇਆ ਭੈੜੇ ਪਾਸੇ ਨੂੰ ਪ੍ਰੇਰਨਾ ਦਿੰਦਾ ਹੈ। ਕਿਸ ਦੇ ਮਨ ਨੂੰ ਨਹੀਂ ਪਤਾ ਕਿ ਚੋਰੀ, ਯਾਰੀ, ਠੱਗੀ ਕਰਨੀ, ਪ੍ਰਾਇਆ ਹੱਕ ਖਾਣਾ, ਝੂਠ ਬੋਲਣਾ, ਹੋਰ ਮਾੜੇ ਕਰਮ ਕਰਨੇ ਚੰਗੇ ਨਹੀਂ ਪਰ ਮਨ ਸਭ ਕੁਝ ਜਾਣਦਾ

ਬੁਝਦਾ ਫਿਰ ਭੈੜੀ ਪ੍ਰੇਰਨਾ ਅਧੀਨ ਮਾੜੇ ਕਰਮ ਸਰੀਰ ਪਾਸੋਂ ਕਰਵਾ ਦਿੰਦਾ ਹੈ, ਜਿਸ ਦੀ ਸਜ਼ਾ ਇਥੇ ਸਰੀਰ ਨੂੰ ਤੇ ਪ੍ਰਲੋਕ ਵਿਚ ਆਤਮਾ ਨੂੰ ਭੁਗਤਣੀ ਪੈਂਦੀ ਹੈ। ਮਨ ਦੀ ਪ੍ਰੇਰਨਾ ਅਧੀਨ ਹੋਣ ਵਾਲੇ ਮਾੜੇ ਕਰਮਾਂ ਤੋਂ ਬਚਣ ਲਈ ਗੁਰੂ-ਬਾਣੀ ਦੀ ਕਸਵੱਟੀ ਤੇ ਮਨ ਦੀ ਪ੍ਰੇਰਨਾ ਨੂੰ ਪਰਖ ਕੇ ਫਿਰ ਉਸ ਕਰਮ ਨੂੰ ਕਰਨਾ ਚਾਹੀਦਾ ਹੈ। ਜੇ ਮਨ ਫਿਰ ਵੀ ਅੜੀ ਕਰੇ ਤਾਂ ਬਾਬਾ ਕਬੀਰ ਜੀ ਦੇ ਗੋਂਡ ਰਾਗ ਵਿਚ ਕਥਨ ਅਨੁਸਾਰ :

**ਕੁਟਿ ਕੁਟਿ ਮਨੁ ਕਸਵਟੀ ਲਾਵੈ॥**
**ਸੋ ਕੂਟਨੁ ਮੁਕਤਿ ਬਹੁ ਪਾਵੈ॥੧॥** *(ਪੰਨਾ ੮੭੨)*

ਮਨ ਦੀ ਪ੍ਰੇਰਨਾ ਨੂੰ ਹਮੇਸ਼ਾ ਗੁਰੂ ਹੁਕਮਾਂ ਦੀ ਤਾਬੇ ਰੱਖਣਾ ਚਾਹੀਦਾ ਹੈ ਤਦ ਹੀ ਮਾੜੇ ਪਾਸੇ ਤੋਂ ਬਚਾ ਹੋ ਸਕਦਾ ਹੈ। ਜਦੋਂ ਮਨ ਨੂੰ ਆਗੂ ਮੰਨ ਕੇ ਇਸ ਦੀ ਪ੍ਰੇਰਨਾ ਅਧੀਨ ਚਲ ਪਏ ਫਿਰ ਤਾਂ ਇਸ ਨੇ ਸਰੀਰ ਪਾਸੋਂ ਮਨਮੁਖਤਾਈ ਦੇ ਕਰਮ ਕਰਵਾ ਹੀ ਦੇਣੇ ਹਨ। ਗੁਰਦੇਵ ਜੀ ਕਥਨ ਕਰਦੇ ਹਨ ਕਿ ਮਨਮੁਖ ਨੂੰ ਨਿੱਤ ਘਾਟਾ ਹੀ ਘਾਟਾ ਹੈ।

**ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ॥**
**ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ॥**

*(ਆਸਾ ਮ: ੧, ਪੰਨਾ ੪੨੧)*

ਮਨ ਪਿਛੇ ਲਗਣ ਵਾਲਾ ਪੁਰਖ ਬੋਲ ਕੁਬੋਲ ਵੀ ਨਹੀਂ ਜਾਣਦਾ ਕਿਉਂਕਿ ਉਸ ਦੇ ਅੰਦਰ ਕਾਮ ਕ੍ਰੋਧ ਦਾ ਜ਼ੋਰ ਹੁੰਦਾ ਹੈ, ਉਹ ਥਾਂ-ਕੁਥਾਂ ਵੀ ਨਹੀਂ ਵੇਖਦਾ ਤੇ ਆਖ਼ਰ ਦਰਗਾਹ ਵਿਚ ਮਾਰ ਸਹਾਰਦਾ ਹੈ।

**ਮਨਮੁਖ ਬੋਲਿ ਨ ਜਾਣਨ੍ਹੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥**
**ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ॥**
**ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ॥**

*(ਸਲੋਕ ਮ: ੩, ਪੰਨਾ ੧੨੪੮)*

ਆਪਾਂ ਨੂੰ ਸਦਾ "ਗੁਰਿ ਕਹਿਆ ਸਾ ਕਾਰ ਕਮਾਵਹੁ॥" ਦੇ ਧਾਰਨੀ ਬਣ ਕੇ ਗੁਰੂ ਖ਼ੁਸ਼ੀ ਨੂੰ ਪ੍ਰਾਪਤ ਕਰਨਾ ਚਾਹੀਦਾ ਹੈ। ਮਨ ਦੀ ਮਤਿ ਨੂੰ ਸਦਾ ਤਿਆਗਣਾ ਚਾਹੀਦਾ ਹੈ। ਭਾਵੇਂ ਇਸ ਨੂੰ ਤਿਆਗਣਾ ਬਹੁਤ ਕਠਨ ਹੈ ਪਰ ਸਤਿਗੁਰੂ ਜੀ ਦਾ ਹੁਕਮ ਹੈ :

**ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ॥**
**ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ॥੩॥**

*(ਬਿਲਾਵਲੁ ਮ: ੪, ਪੰਨਾ ੮੦੦)*

ਮਨ ਦੀ ਖੋਟੀ ਪ੍ਰੇਰਨਾ ਸੁਣਨ ਦੀ ਥਾਂ ਗੁਰੂ ਦੇ ਉਪਦੇਸ਼ ਨੂੰ ਸਦਾ ਸ੍ਰਵਣ ਕਰਨਾ

ਚਾਹੀਦਾ ਹੈ।

**ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥੧॥**

*(ਬਿਲਾਵਲੁ ਮ: ੫, ਪੰਨਾ ੮੧੪)*

# ਬਾਬਾ ਜੀ ਨੇ ਲਾਹੌਰ ਛਾਉਣੀ ਵਿਚ ਸਿਮਰਨ-ਭਜਨ ਕਰਨਾ

ਭਾਈ ਵਧਾਵਾ ਸਿੰਘ ਜੀ ਨੇ ਜੋ ਕਿ ਬਾਬਾ ਜੀ ਦੇ ਗੁਰਮੁਖ-ਜੀਵਨ ਤੋਂ ਬਹੁਤ ਪ੍ਰਭਾਵਿਤ ਹੋ ਚੁਕੇ ਸਨ, ਇਕ ਦਿਨ ਲਾਹੌਰ ਤੋਂ ਆ ਕੇ ਬੇਨਤੀ ਕੀਤੀ ਕਿ ਆਪ ਜੀ ਸਾਡੇ ਪਾਸ ਲਾਹੌਰ ਚੱਲੋ ਅਤੇ ਕੁਝ ਸਮਾਂ ਉੱਥੇ ਸਿਮਰਨ-ਭਜਨ ਕਰੋ ਤਾਂ ਜੋ ਅਸੀਂ ਵੀ ਆਪ ਜੀ ਦੀ ਸੰਗਤ ਕਰ ਕੇ ਹੋਰ ਲਾਹਾ ਪ੍ਰਾਪਤ ਕਰ ਸਕੀਏ।

ਪਿਆਰ-ਵੱਸ, ਬੇਨਤੀ ਮੰਨ ਕੇ ਬਾਬਾ ਜੀ ਸਰਗੋਧੇ ਤੋਂ ਲਾਹੌਰ ਛਾਉਣੀ ਪੁੱਜ ਗਏ। ਘਰ ਵਿਚ ਪਰਿਵਾਰ ਨੇ ਇਕਾਂਤ ਕਮਰਾ ਬਾਬਾ ਜੀ ਨੂੰ ਸਿਮਰਨ ਕਰਨ ਵਾਸਤੇ ਦੇ ਦਿੱਤਾ। ਸਾਰਾ ਦਿਨ ਆਪ ਜੀ ਪ੍ਰਭੂ-ਸਿਮਰਨ ਵਿਚ ਲੀਨ ਰਹਿੰਦੇ। ਸ਼ਾਮ ਨੂੰ ਰਹਿਰਾਸ ਸਾਹਿਬ ਦਾ ਪਾਠ ਸਾਰੇ ਪਰਿਵਾਰ ਵਿਚ ਕਰਦੇ ਅਤੇ ਸਤਿਗੁਰੂ ਜੀ ਦੀ ਬਖ਼ਸ਼ੀ ਪ੍ਰੇਰਨਾ ਸਦਕਾ ਗੁਰਮਤਿ ਦੀ ਸਿੱਖਿਆ ਪਰਿਵਾਰ ਨੂੰ ਦਿੰਦੇ। ਸਵੇਰ ਦਾ ਨਿੱਤਨੇਮ ਵੀ ਸੰਗਤੀ ਰੂਪ ਵਿਚ ਹੀ ਕਰਦੇ।

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਬਾਹਰ ਗੁਰਦੁਆਰੇ ਜਾਣ ਦੀ ਲੋੜ ਨਹੀਂ ਸੀ, ਕਿਉਂਕਿ ਘਰ ਵਿਚ ਹੀ ਇਕ ਸੁੰਦਰ ਕਮਰੇ 'ਚ ਸਤਿਗੁਰੂ ਜੀ ਪ੍ਰਕਾਸ਼ਮਾਨ ਸਨ। ਬਾਬਾ ਜੀ ਦਾ ਨਿਯਮ ਸੀ ਕਿ ਨਿੱਤਨੇਮ ਕਰ ਕੇ ਸਤਿਗੁਰੂ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਉਪ੍ਰੰਤ ਹੀ ਲੰਗਰ ਛਕਣਾ।

ਇਕ ਦਿਨ ਨਿੱਤਨੇਮ ਤੋਂ ਉਪ੍ਰੰਤ ਜਦੋਂ ਬਾਬਾ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਗਏ ਤਾਂ ਮਨ ਵਿਚ ਸੰਕਲਪ ਪੈਦਾ ਹੋਇਆ ਕਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਾਂ ਸਤਿਗੁਰਾਂ ਦਾ ਸਰੂਪ ਕਿਵੇਂ ਹਨ? ਇਸੇ ਫੁਰਨੇ ਵਿਚ ਹੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਿਆ। ਮੱਥਾ ਟੇਕਣ ਉਪ੍ਰੰਤ ਜਦੋਂ ਦੁਬਾਰਾ ਉੱਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕੀਤੇ, ਫ਼ਤਹਿ ਬੁਲਾਈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਗ੍ਹਾ ਦਸੋਂ ਪਾਤਸ਼ਾਹੀਆਂ ਦੇ ਨੂਰਾਨੀ ਜਗਮਗ ਕਰਦੇ ਸਰੂਪਾਂ ਦੇ ਪ੍ਰਤੱਖ ਦਰਸ਼ਨ ਹੋਏ। ਸਾਰਾ ਕਮਰਾ ਨੂਰੋ- ਨੂਰ ਸੀ। ਅੱਖਾਂ ਦਰਸ਼ਨਾਂ ਦੀ ਤਾਬ ਝੱਲਣੋਂ

ਅਸਮਰਥ ਸਨ। ਪਲਾਂ ਵਿਚ ਹੀ ਪ੍ਰਤੀਤ ਹੋਇਆ ਕਿ ਦਸੇ ਹੀ ਸਰੂਪ ਸਹਿਜੇ-ਸਹਿਜੇ ਨੂਰ ਦਾ ਰੂਪ ਬਣ ਗਏ ਅਤੇ ਉਹ ਨੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਬਦਲ ਗਿਆ ਅਤੇ ਫੇਰ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕਦੀ ਦਸਾਂ ਸਰੂਪਾਂ ਦੇ ਜੁਦੇ-ਜੁਦੇ ਦਰਸ਼ਨ ਹੋਣ ਅਤੇ ਪਲਾਂ ਵਿਚ ਹੀ ਨੂਰ ਰੂਪ ਬਣ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਮਾ ਜਾਣ। ਇਸੇ ਤਰ੍ਹਾਂ ਤਿੰਨ ਵਾਰੀ ਹੋਇਆ। ਹੁਣ ਕਮਰੇ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਸੀ ਜਾਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਨ। ਗੁਰੂ ਮਹਾਰਾਜ ਜੀ ਦਾ ਸ਼ੁਕਰਾਨਾ ਕੀਤਾ ਤੇ ਮਨ ਨੇ ਪ੍ਰਤੀਤ ਕੀਤਾ ਕਿ ਇਹ ਕੌਤਕ ਸਤਿਗੁਰੂ ਜੀ ਨੇ ਜੋ ਮੇਰੇ ਮਨ ਵਿਚ ਫੁਰਨਾ ਉਤਪੰਨ ਹੋਇਆ ਸੀ, ਦੀ ਨਵਿਰਤੀ ਵਾਸਤੇ ਹੀ ਰਚਿਆ ਸੀ।

ਮਨ ਵਿਚ ਪੂਰਨ ਪ੍ਰਤੀਤੀ ਆ ਗਈ ਕਿ :

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥**
**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥**
**ਅਮਰਦਾਸਿ ਅਮਰਤੁ ਛਤ੍ਰ ਗੁਰ ਰਾਮਹਿ ਦੀਅਉ॥**
**ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥**
**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥੧॥**

*(ਸਵਈਏ ਮ: ਪੰਜਵੇ ਕੇ, ਪੰਨਾ ੧੪੦੮)*

ਜੋ ਪਰਮੇਸ਼ਰੀ ਜੋਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੀਰ ਰਾਹੀਂ ਇਸ ਸੰਸਾਰ ਵਿਚ ਪ੍ਰਗਟ ਹੋ ਕੇ ਦਸਾਂ ਸਰੂਪਾਂ ਵਿਚ ਵਿਚਰਦੀ ਰਹੀ, ਉਹ ਹੀ ਜੋਤ ਹੁਣ ਸ਼ਬਦ ਸਰੂਪ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਿਰਾਜਮਾਨ ਹੈ। ਕੇਵਲ ਸਾਡੀ ਨਿਗ੍ਹਾ ਵਿਚ ਹੀ ਫ਼ਰਕ ਹੈ। ਨਾਮ ਇਸੇ ਕਰਕੇ ਜਪਣਾ ਹੈ ਕਿ ਸਾਡੀ ਨਿਗ੍ਹਾ ਵਿਚ ਜੋ ਮੈਲ ਹੈ, ਜੋ ਭਰਮ ਦਾ ਪੜਦਾ ਪਿਆ ਹੋਇਆ ਹੈ ਉਹ ਦੂਰ ਹੋ ਜਾਵੇ ਅਤੇ ਅਸੀਂ ਜੋ ਦਸੇ ਸਰੂਪਾਂ ਨੂੰ ਜੁਦਾ-ਜੁਦਾ ਸਮਝੀ ਬੈਠੇ ਹਾਂ, ਸਤਿਗੁਰੂ ਜੀ ਸਾਡਾ ਭਰਮ ਦੂਰ ਕਰਨ ਤਾਂ ਜੋ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਸਤਿਗੁਰਾਂ ਦੀ ਜਾਗਦੀ ਜੋਤ ਜਾਣ ਕੇ ਅਗਵਾਈ ਪ੍ਰਾਪਤ ਕਰ ਸਕੀਏ। ਦਸਵੇਂ ਪਾਤਸ਼ਾਹ ਜੀ ਦਾ ਵੀ ਹੁਕਮ ਹੈ ਕਿ :

**ਭਿੰਨ ਭਿੰਨ ਰੂਪ ਸਭਹੂੰ ਕਰ ਜਾਨਾ॥**
**ਏਕ ਰੂਪ ਕਿਨਹੂੰ ਪਹਿਚਾਨਾ॥**
**ਜਿਨ ਜਾਨਾ ਤਿਨ ਹੀ ਸਿਧ ਪਾਈ॥**
**ਬਿਨ ਸਮਝੇ ਸਿਧ ਹਾਥ ਨਾ ਆਈ॥**

*(ਚੌਪਈ ਪ: ੧੦ ਬਚਿਤ੍ਰ ਨਾਟਕ)*

ਕਾਫ਼ੀ ਸਮਾਂ ਇਸੇ ਅਨੰਦੀ ਰਸ ਵਿਚ ਆਪ ਜੀ ਨੇ ਬਤੀਤ ਕੀਤਾ ਉਪ੍ਰੰਤ ਸਤਿਗੁਰੂ ਜੀ ਦਾ ਮੁਖਵਾਕ ਲਿਆ। ਨਮਸਕਾਰ ਕਰ ਕੇ ਆਪਣੇ ਸਿਮਰਨ ਵਾਲੇ ਅਸਥਾਨ ਤੇ ਆ ਕੇ ਉਸ ਰਸ-ਮਈ ਝਲਕਾਰੇ ਦਾ ਅਨੰਦ ਮਾਣਦੇ ਰਹੇ।

ਲਾਹੌਰ ਛਾਉਣੀ ਵਿਖੇ ਪਰਮੇਸ਼ਰੀ ਰੰਗ ਵਿਚ 40-42 ਦਿਨ ਬਤੀਤ ਕੀਤੇ ਅਤੇ ਵਾਪਸ ਆਪਣੇ ਅਸਥਾਨ ਸਰਗੋਧਾ ਵਿਖੇ ਆ ਕੇ ਮੁੜ :

**ਸੰਤਹੁ ਰਾਮ ਨਾਮਿ ਨਿਸਤਰੀਐ॥**
**ਊਠਤ ਬੈਠਤ ਹਰਿ ਹਰਿ ਧਿਆਈਐ**
**ਅਨਦਿਨੁ ਸੁਕ੍ਰਿਤੁ ਕਰੀਐ॥੧॥ਰਹਾਉ॥**

*(ਸੋਰਠਿ ਮ; ੫, ਪੰਨਾ ੬੨੧-੬੨੨)*

ਤਥਾ

**ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ਰਹਾਉ॥**

*(ਸੂਹੀ ਮ: ੧, ਪੰਨਾ ੭੨੮)*

ਦੀ ਕਾਰ ਵਿਚ ਜੁਟ ਗਏ।

# ਦੇਸ਼ ਦੇ ਬਟਵਾਰੇ ਦਾ ਅਨੁਭਵ

ਸਰਗੋਧੇ ਦੀ ਸੁਭਾਗੀ ਧਰਤੀ ਉੱਪਰ ਮਹਾਂਪੁਰਖਾਂ ਨੇ ਕੋਈ 29 ਸਾਲ ਦੇ ਕਰੀਬਨ "ਅਨਦਿਨ ਸੁਕ੍ਰਿਤ" ਕਰਦਿਆਂ ਬਤੀਤ ਕੀਤੇ। ਇਕ ਦਿਨ ਸਿਮਰਨ ਸਮੇਂ ਲੀਨ ਬਿਰਤੀ ਵਿਚ ਆਪ ਜੀ ਨੂੰ ਅਨੁਭਵ ਹੋਇਆ ਕਿ ਜਿਸ ਅਸਥਾਨ ਜ਼ਮੀਨ ਵਿਚ ਅਸੀਂ ਬੈਠੇ ਹਾਂ, ਥੋੜ੍ਹੇ ਸਮੇਂ ਤਕ ਸਾਨੂੰ ਇਸ ਧਰਤੀ ਨੂੰ ਛੱਡਣਾ ਪਵੇਗਾ। ਅਦਲਾ-ਬਦਲੀ ਅਤੇ ਮਾਰ-ਵੱਢ ਦਾ ਦ੍ਰਿਸ਼ ਵੀ ਅੱਖਾਂ ਅੱਗੋਂ ਦੀ ਹੋ ਗੁਜ਼ਰਿਆ। ਸਤਿਗੁਰੂ ਨਾਨਕ ਪਾਤਸ਼ਾਹ ਜੀ ਦੇ ਬਾਬਰਵਾਣੀ ਦੇ ਵਾਕ ਇਕ ਦਮ ਅੱਖਾਂ ਅੱਗੇ ਆ ਗਏ ਕਿ ਕਿਵੇਂ ਜੋ ਗਵਾਂਢੀ ਆਪਸ ਵਿਚ ਸਤਿਕਾਰ-ਪਿਆਰ ਨਾਲ ਰਹਿੰਦੇ ਤੇ ਲੈਣ-ਦੇਣ ਤੇ ਦੁਖ-ਸੁਖ ਦੇ ਭਾਈਵਾਲ ਹਨ; ਕੁਦਰਤ ਵੱਲੋਂ ਇਕ-ਦਮ ਮਨਾਂ ਵਿਚ ਨਫ਼ਰਤ ਪੈਦਾ ਹੋ ਜਾਵੇਗੀ ਅਤੇ ਉਹ ਹੀ ਬਿਗਾਨੇ ਹੋ ਜਾਣਗੇ। ਮਨੁੱਖ, ਮਨੁੱਖ ਨੂੰ ਦੇਖ ਨਹੀਂ ਸੁਖਾਵੇਗਾ। ਰੱਤ ਨਾਲ ਧਰਤੀ ਲਾਲ ਦਿਖਾਈ ਦਿੱਤੀ। ਇਹ ਸਾਰਾ ਦ੍ਰਿਸ਼ ਦੇਖ ਕੇ ਮਨ ਵਿਚ ਦਿਲਗੀਰੀ ਆਈ ਕਿ ਕਾਦਰ ਦੀ ਸ੍ਰਿਸ਼ਟੀ ਉੱਪਰ ਇਹ ਕੀ ਕਹਿਰ ਟੁੱਟਣ ਵਾਲਾ ਹੈ?

ਅਗਲੇ ਹੀ ਦਿਨ ਆਪ ਜੀ ਨੂੰ ਦਿਲਗੀਰ ਵੇਖ ਕੇ ਆਪ ਦੇ ਵੱਡੇ ਭਾਈ ਸ. ਤਾਰਾ ਸਿੰਘ ਜੀ ਨੇ ਪੁੱਛਿਆ ਕਿ ਕੀ ਕਾਰਨ ਹੈ ਕਿ ਆਪ ਜੀ ਉਦਾਸ ਪ੍ਰਤੀਤ ਹੁੰਦੇ ਹੋ? ਸਾਡੀ ਵੱਲੋਂ ਕੋਈ ਖੇਚਲ ਹੋਵੇ ਤਾਂ ਬੇਝਿਜਕ ਦੱਸ ਦਿਉ। ਅਸੀਂ ਉਸਨੂੰ ਦੂਰ ਕਰਨ ਦਾ ਯਤਨ ਕਰਾਂਗੇ। ਇਕ-ਦੋ ਵਾਰੀ ਤਾਂ ਆਪ ਜੀ ਨੇ ਟਾਲ-ਮਟੋਲ ਕੀਤੀ ਕਿ ਕੋਈ ਗੱਲ ਨਹੀਂ ਹੈ। ਵਾਰ-ਵਾਰ ਪੁੱਛਣ ਤੇ ਆਪ ਜੀ ਨੇ ਸਾਰੇ ਭਰਾਵਾਂ ਦੇ ਇਕੱਠ ਵਿਚ ਦੱਸ ਹੀ ਦਿੱਤਾ ਕਿ ਇੰਜ ਮਲੂਮ ਹੁੰਦਾ ਹੈ ਕਿ ਥੋੜ੍ਹੇ ਹੀ ਸਮੇਂ ਤਕ ਸਾਨੂੰ ਇਹ ਸਰਗੋਧੇ ਦੀ ਧਰਤੀ ਛੱਡਣੀ ਪਵੇਗੀ ਤੇ ਆਪਣੇ ਵਤਨ ਵਾਪਸ ਜਾਣਾ ਪਵੇਗਾ। ਇਧਰ ਦੇ ਲੋਕ ਓਧਰ ਚਲੇ ਜਾਣਗੇ ਉਧਰ ਦੇ ਇਧਰ ਆਉਣਗੇ। ਬਹੁਤ ਭਾਰੀ ਤਬਾਹੀ ਮੱਚਣ ਦੇ ਆਸਾਰ ਨਜ਼ਰ ਆਉਂਦੇ ਹਨ।

ਸਾਰੇ ਬਚਨ ਨੂੰ ਸੁਣ ਕੇ ਛੋਟੇ ਭਾਈ ਸਾਹਿਬ ਕਹਿਣ ਲੱਗੇ, "ਜੱਟ ਤਾਂ ਮਰ ਕੇ ਵੀ ਜ਼ਮੀਨ ਨਹੀਂ ਛੱਡਦਾ, ਤੁਸੀਂ ਸਾਨੂੰ ਜੀਉਂਦੇ ਜੀਅ ਛੱਡਣ ਲਈ ਆਖ ਰਹੇ ਹੋ। ਇਹ ਕਿਵੇਂ ਹੋ ਸਕਦਾ ਹੈ? ਸਾਡੇ ਪਾਸੋਂ ਕੀ ਇਹ ਲੋਕ ਜ਼ੋਰ ਨਾਲ ਜ਼ਮੀਨਾਂ ਛੁਡਾ ਲੈਣਗੇ? ਅਸੀਂ ਇਹ ਬੇ-ਆਬਾਦ ਜ਼ਮੀਨਾਂ ਮੁੱਲ ਲੈ ਕੇ

ਖ਼ੂਨ-ਪਸੀਨਾ ਇਕ ਕਰਕੇ ਆਬਾਦ ਕੀਤੀਆਂ ਹਨ।" ਬਾਬਾ ਜੀ ਨੇ ਬੜੀ ਨਿਮ੍ਰਤਾ ਾਲ ਕਿਹਾ ਕਿ ਤੁਸੀਂ ਮੈਨੂੰ ਉਦਾਸੀ ਦਾ ਕਾਰਨ ਪੁੱਛਿਆ ਸੀ। ਜੋ ਗੁਰੂ ਪਾਤਸ਼ਾਹ ਜੀ ਨੇ ਮੈਨੂੰ ਸੋਝੀ ਦਿੱਤੀ, ਉਹ ਮੈਂ ਆਪ ਜੀ ਨੂੰ ਦੱਸ ਦਿੱਤੀ ਹੈ। ਬਾਕੀ ਜ਼ਮੀਨ ਛੱਡੋ ਜਾਂ ਨਾ, ਇਹ ਤੁਹਾਡੀ ਮਰਜ਼ੀ ਹੈ।

ਤਿੰਨ ਚਾਰ ਮਹੀਨੇ ਦਾ ਸਮਾਂ ਬਤੀਤ ਹੋ ਗਿਆ। ਬਾਬਾ ਜੀ ਦੇ ਮਨ ਵਿਚ ਫੇਰ ਵਿਚਾਰ ਆਈ ਕਿ ਅਸੀਂ ਇਸ ਘਰ 'ਚੋਂ ਪ੍ਰਸ਼ਾਦਾ ਛਕਦੇ ਹਾਂ ਨਾਲੇ ਦੁਨਿਆਵੀ ਸਬੰਧ ਵੀ ਕਾਫ਼ੀ ਨੇੜੇ ਦਾ ਹੈ, ਇਕ ਵਾਰ ਫਿਰ ਪ੍ਰੇਰਨਾ ਕਰਕੇ ਵੇਖ ਲੈਂਦੇ ਹਾਂ ਤਾਂ ਜੋ ਆਉਣ ਵਾਲੇ ਭਿਆਨਕ ਸਮੇਂ ਤੋਂ ਇਹ ਸੰਭਲ ਸਕਣ। ਸੋ ਆਪ ਜੀ ਨੇ ਸਾਰੇ ਭਰਾਵਾਂ ਨੂੰ ਇਕੱਠੇ ਕਰਕੇ ਪਹਿਲੇ ਵਾਲੀ ਗੱਲ ਦੁਬਾਰਾ ਕਹੀ ਅਤੇ ਕਿਹਾ ਕਿ ਜੇ ਤੁਸੀਂ ਆਪ ਨਹੀਂ ਜਾਣਾ ਚਾਹੁੰਦੇ ਤਾਂ ਮਾਤਾ ਜੀ ਅਤੇ ਬਾਕੀ ਬੀਬੀਆਂ ਨੂੰ ਜ਼ਰੂਰੀ ਸਾਮਾਨ ਸਮੇਤ ਪਿੰਡ ਭੇਜ ਦੇਵੋ। ਸਮਾਂ ਨੇੜੇ ਆ ਰਿਹਾ ਹੈ।

ਦੂਸਰੇ, ਸਾਨੂੰ ਇਕ ਪ੍ਰੇਮੀ ਨੇ ਦੱਸਿਆ ਹੈ ਕਿ ਰਾਜਸਥਾਨ ਵਿਚ ਬਾੜੀ ਸ਼ਹਿਰ ਨਜ਼ਦੀਕ ਜ਼ਮੀਨ ਕਾਫ਼ੀ ਸਸਤੀ ਵਿਕ ਰਹੀ ਹੈ। ਉਥੇ ਪੰਜਾਬੀ ਲੋਕਾਂ ਨੇ ਜ਼ਮੀਨ ਲੈ ਕੇ ਆਬਾਦ ਕੀਤੀ ਹੈ। ਸੋ ਤੁਸੀਂ ਵੀ ਐਥੇ ਵਾਲੀ ਥੋੜ੍ਹੀ ਜ਼ਮੀਨ ਵੇਚ ਕੇ ਰਾਜਸਥਾਨ ਵਿਚ ਹੀ ਜ਼ਮੀਨ ਖ਼ਰੀਦ ਲਉ।

ਕੁਦਰਤ ਨੇ ਭਰਾਵਾਂ ਦੇ ਮਨ ਵਿਚ ਪ੍ਰੇਰਨਾ ਦਿੱਤੀ। ਸਾਰੇ ਮੰਨ ਗਏ। ਭਾਈ ਤਾਰਾ ਸਿੰਘ ਜੀ, ਬੀਬੀਆਂ ਨੂੰ ਨਾਲ ਲੈ ਕੇ ਜ਼ਰੂਰੀ ਸਾਮਾਨ ਸਮੇਤ ਪਿੰਡ ਧੁੱਗੀਂ ਆ ਗਏ। ਹਫ਼ਤਾ ਕੁ ਪਿੰਡ ਧੁੱਗੇ ਰਹਿਕੇ ਮੁੜ ਆਪ ਸਰਗੋਧੇ ਭਰਾਵਾਂ ਪਾਸ ਚਲੇ ਗਏ। ਕੁੱਝ ਦਿਨ ਸਰਗੋਧੇ ਠਹਿਰਨ ਪਿਛੋਂ ਸ. ਤਾਰਾ ਸਿੰਘ ਜੀ ਬਾਕੀ ਭਰਾਵਾਂ ਦੀ ਰਾਏ ਨਾਲ ਧੌਲਪੁਰ ਰਿਆਸਤ ਦੀ ਬਾੜੀ ਤਹਿਸੀਲ ਦੇ ਪਿੰਡ ਕਰੇਰੂਏ ਜ਼ਮੀਨ ਵੇਖਣ ਚਲੇ ਗਏ। ਫਿਰ-ਤੁਰ ਕੇ ਜ਼ਮੀਨ ਵੇਖੀ। ਜ਼ਮੀਨ ਪਸੰਦ ਆ ਗਈ। ਵਾਪਿਸ ਆ ਕੇ ਬਾਰ ਵਾਲੀ ਕੁਝ ਜ਼ਮੀਨ ਵੇਚ ਕੇ ਅਤੇ ਥੋੜ੍ਹੇ ਪੈਸੇ ਘਰੋਂ ਪਾ ਕੇ ਕਰੀਬਨ ਦੋ ਮੁਰੱਬੇ ਪਿੰਡ ਕਰੇਰੂਏ (ਰਾਜਸਥਾਨ) ਵਿਖੇ ਜ਼ਮੀਨ ਖ਼ਰੀਦ ਲਈ।

❖❖❖

# ਬਾਬਾ ਜੀ ਦਾ ਸਰਗੋਧੇ ਤੋਂ ਕਰੇਰੂਏ ਪਿੰਡ ਨੂੰ ਜਾਣਾ

ਧੌਲਪੁਰ ਰਿਆਸਤ ਵਿਚ ਜ਼ਮੀਨ ਖ਼ਰੀਦਣ ਉਪ੍ਰੰਤ ਹੁਣ ਉਸ ਜ਼ਮੀਨ ਨੂੰ ਆਬਾਦ ਕਰਨ ਅਤੇ ਉਸ ਦੀ ਦੇਖ-ਭਾਲ ਕਰਨ ਦਾ ਮਸਲਾ ਖੜਾ ਹੋਇਆ। ਤਿੰਨਾਂ ਭਰਾਵਾਂ ਨੇ ਸਲਾਹ ਕਰ ਕੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਜੇ ਤੁਸੀਂ ਸਾਡੀ ਥੋੜ੍ਹੀ ਸਹਾਇਤਾ ਕਰੋ ਤਾਂ ਸਾਡਾ ਕੰਮ ਸੌਖਾ ਚਲ ਸਕਦਾ ਹੈ। ਬਾਬਾ ਜੀ ਨੇ ਪੁੱਛਿਆ ਕਿ ਤੁਹਾਡੇ ਵੱਲੋਂ ਕੀ ਹੁਕਮ ਹੈ? ਭਰਾਵਾਂ ਨੇ ਬੜੀ ਨਿਮ੍ਰਤਾ ਨਾਲ ਕਿਹਾ ਕਿ ਯੋਗ ਤਾਂ ਨਹੀਂ ਕਿ ਅਸੀਂ ਤੁਹਾਨੂੰ ਦੁਬਾਰਾ ਕੰਮ-ਕਾਰ ਵਿਚ ਫਸਣ ਲਈ ਕਹੀਏ ਪਰ ਜੇ ਆਪ ਜੀ ਨਵੀਂ ਖ਼ਰੀਦੀ ਜ਼ਮੀਨ ਵਿਚ ਆਪਣਾ ਟਿਕਾਣਾ ਬਣਾ ਲਵੋ ਤਾਂ ਦੋਵੇਂ ਕਾਰਜ ਹੋ ਜਾਣਗੇ। ਇਕ ਤਾਂ ਮੁਜ਼ਾਰਿਆਂ ਦੀ ਖੇਤੀ-ਵਾਹੀ ਦੀ ਨਿਗਰਾਨੀ ਵੀ ਹੋ ਜਾਵੇਗੀ। ਦੂਸਰਾ ਆਪ ਜੀ ਆਪਣਾ ਸਿਮਰਨ-ਭਜਨ ਵੀ ਕਰੀ ਚੱਲੋ। ਅਸੀਂ ਆਪ ਜੀ ਦੀ ਰਿਹਾਇਸ਼ ਲਈ ਜ਼ਮੀਨ ਵਿਚ ਹੀ ਕੋਠਾ ਬਣਵਾ ਦਿੰਦੇ ਹਾਂ। ਬਾਬਾ ਕਬੀਰ ਜੀ ਦੇ ਕਥਨ "ਕਬੀਰ ਸਗਲੀ ਧਰਤੀ ਸਾਧ ਕੀ" ਅਨੁਸਾਰ ਕਿਸੇ ਖ਼ਾਸ ਥਾਂ ਨਾਲ ਬਾਬਾ ਜੀ ਦੀ ਪਕੜ ਨਹੀਂ ਸੀ, ਨਾਲੇ ਆਪ ਜੀ ਨੂੰ ਉਂਝ ਵੀ ਅਨੁਭਵ ਹੋ ਚੁੱਕਾ ਸੀ ਕਿ ਛੇਤੀ ਹੀ ਇਹ ਜਗ੍ਹਾ ਤਾਂ ਛੱਡਣੀ ਹੀ ਪੈਣੀ ਹੈ। ਸੋ ਆਪ ਜੀ ਨੇ ਹਾਂ ਕਰ ਦਿੱਤੀ। ਜਿਸ ਅਸਥਾਨ ਤੇ 29-30 ਸਾਲ ਦਾ ਸਮਾਂ ਬੜੇ ਇਲਾਹੀ ਰੰਗ ਵਿਚ ਬਤੀਤ ਕੀਤਾ ਸੀ, ਨੂੰ ਸਦੀਵੀ ਅਲਵਿਦਾ ਕਹਿ ਕੇ ਨਵੀਂ ਜਗ੍ਹਾ ਨੂੰ ਸਰਸ਼ਾਰ ਕਰਨ ਲਈ ਭਾਈ ਤਾਰਾ ਸਿੰਘ ਜੀ ਦੇ ਨਾਲ ਬਾਬਾ ਜੀ ਪਿੰਡ ਕਰੇਰੂਏ ਪੁੱਜ ਗਏ। ਜ਼ਮੀਨ ਵਿਚ ਦੀ ਇਕ ਪਾਣੀ ਦਾ ਨਾਲਾ ਵਗਦਾ ਸੀ। ਉਸ ਦੇ ਨਜ਼ਦੀਕ ਹੀ ਦੋ-ਤਿੰਨ ਖ਼ਾਨੇ ਦਾ ਕੋਠਾ ਤਿਆਰ ਕਰਵਾ ਲਿਆ। ਸਾਰਾ ਪ੍ਰਬੰਧ ਕਰ ਕੇ ਭਾਈ ਤਾਰਾ ਸਿੰਘ ਜੀ ਵਾਪਸ ਸਰਗੋਧੇ ਪੁੱਜ ਗਏ। ਜ਼ਮੀਨ ਦੀ ਖੇਤੀ ਮੁਜ਼ਾਰੇ ਕਰਦੇ ਸਨ।

ਬਾਬਾ ਜੀ ਆਪਣੇ ਰੋਜ਼ ਦੇ ਨਿਯਮ ਅਨੁਸਾਰ ਕਾਫ਼ੀ ਤੜਕੇ ਉੱਠ ਕੇ ਇਸ਼ਨਾਨ ਕਰਦੇ ਤੇ ਸਿਮਰਨ ਵਿਚ ਜੁੜ ਜਾਂਦੇ। ਦਿਨ ਦੇ ਚੜ੍ਹਾਅ ਦੇ ਨਾਲ ਸਤਿਗੁਰੂ ਜੀ ਵੱਲੋਂ ਪੰਜਾਂ ਪਿਆਰਿਆਂ ਰਾਹੀਂ ਮਿਲੇ ਹੁਕਮ (ਨਿੱਤਨੇਮ) ਨੂੰ ਪੂਰਾ ਕਰਦੇ। ਨਿੱਤਨੇਮ ਉਪ੍ਰੰਤ ਪਿੰਡ ਵਿਚ ਜੋ ਗੁਰਦੁਆਰਾ ਸੀ, ਉਥੇ ਜਾ ਕੇ

ਮਹਾਰਾਜ ਜੀ ਦੇ ਦਰਸ਼ਨ ਕਰਦੇ ਅਤੇ ਮੁਖਵਾਕ ਲੈਂਦੇ। ਵਾਪਸ ਆ ਕੇ ਜਲ ਪਾਣੀ ਛਕਦੇ।

ਥੋੜ੍ਹਾ ਆਰਾਮ ਕਰ ਕੇ ਗੁਰੂ ਪ੍ਰੇਰਨਾ ਸਦਕਾ ਕਿਸੇ ਨਾ ਕਿਸੇ ਸ਼ਬਦ ਦਾ ਜੋ ਜਾਪ ਅਰੰਭ ਰੱਖਦੇ ਸੀ, ਉਸ ਨੂੰ ਪੂਰਾ ਕਰਦੇ। ਲੌਢੇ ਪਹਿਰ ਜ਼ਮੀਨ ਵੱਲ ਫੇਰਾ ਮਾਰਨ ਚਲੇ ਜਾਂਦੇ। ਸ਼ਾਮ ਨੂੰ ਲੰਗਰ-ਪਾਣੀ ਛਕ ਕੇ ਸੋਦਰੁ ਰਹਿਰਾਸ ਸਾਹਿਬ ਦਾ ਪਾਠ ਕਰਦੇ। ਸੋਹਿਲੇ ਦਾ ਪਾਠ ਕਰ ਕੇ ਗੁਰੂ-ਚਰਨਾਂ ਨਾਲ ਬਿਰਤੀ ਜੋੜ ਲੈਂਦੇ, ਆਤਮਾ ਤਾਂ ਸਿਮਰਨ ਦੇ ਅਨੰਦ ਨੂੰ ਮਾਣਦੀ ਅਤੇ ਸਰੀਰ ਆਪਣੇ ਸੁੱਖ ਵਿਚ ਪਿਆ ਰਹਿੰਦਾ।

ਇਹ ਥਾਂ ਬੇ-ਆਬਾਦ ਸੀ। ਜੰਗਲ ਕਾਫ਼ੀ ਸਨ। ਜੰਗਲੀ ਜਾਨਵਰ (ਸ਼ੇਰ, ਚੀਤੇ ਇਤਿਆਦਿ) ਬਹੁਤ ਸਨ। ਇਥੋਂ ਤਕ ਕਿ ਜਿਥੇ ਬਾਬਾ ਜੀ ਰਹਿੰਦੇ ਸਨ, ਉਥੋਂ ਥੋੜ੍ਹੀ ਵਿੱਥ ਉਪਰ ਇਕ ਛੋਟੀ ਜਿਹੀ ਨਦੀ ਵਗਦੀ ਸੀ। ਉਸ ਨਦੀ ਦੇ ਕਿਨਾਰੇ ਤੇ ਇਕ ਸ਼ੇਰ ਨੇ ਘੁਰਨਾ ਬਣਾਇਆ ਹੋਇਆ ਸੀ। ਸ਼ੇਰ ਦਿਨੇ ਸ਼ਿਕਾਰ ਕਰ ਕੇ ਸ਼ਾਮ ਨੂੰ ਉਸੇ ਘੁਰਨੇ ਵਿਚ ਆਰਾਮ ਕਰਦਾ ਸੀ। ਰਾਤ ਨੂੰ ਕਈ ਵਾਰ ਹਿਰਨ ਨਦੀ ਤੇ ਪਾਣੀ ਪੀਣ ਆਉਂਦੇ ਤਦ ਸ਼ੇਰ ਉਨ੍ਹਾਂ ਉੱਪਰ ਵੀ ਝਪਟ ਪੈਂਦਾ ਤੇ ਆਪਣੇ ਪੇਟ ਦੀ ਪੂਰਤੀ ਕਰਦਾ। ਨੇੜੇ ਹੋਣ ਸਦਕਾ ਕਈ ਵਾਰ ਬਾਬਾ ਜੀ ਉਸ ਦੀ ਕਿਰਿਆ ਨੂੰ ਤੱਕਦੇ। ਪਰ ਗੁਰਬਾਣੀ ਦੇ ਫ਼ੁਰਮਾਨ :

**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥**

*(ਸਲੋਕ ਫਰੀਦ ਜੀ, ਪੰਨਾ ੧੩੮੨)*

ਅਨੁਸਾਰ ਆਪ ਜੀ ਵੱਲ ਉਸ ਸ਼ੇਰ ਨੇ ਕਦੇ ਕ੍ਰੋਪ ਦ੍ਰਿਸ਼ਟੀ ਨਾਲ ਨਹੀਂ ਵੇਖਿਆ ਸੀ।

ਜਦੋਂ ਸੰਗਤਾਂ ਨੂੰ ਪਤਾ ਲੱਗਾ ਕਿ ਭਾਈ ਹਰਨਾਮ ਸਿੰਘ ਜੀ ਸਰਗੋਧਾ ਛੱਡ ਕੇ ਸਾਡੇ ਨਗਰ ਵਿਖੇ ਆ ਬਿਰਾਜੇ ਹਨ ਅਤੇ ਸਤਿਗੁਰੂ ਜੀ ਦੀ ਸੇਵਾ ਵੀ ਹਰ ਰੋਜ਼ ਆਪ ਕਰਦੇ ਹਨ—ਤਦ ਸਵੇਰੇ ਹੁਕਮਨਾਮਾ ਲੈਣ ਸਮੇਂ ਤਕ ਕਾਫ਼ੀ ਸੰਗਤ ਗੁਰਦੁਆਰਾ ਸਾਹਿਬ ਇਕੱਤ੍ਰ ਹੋ ਜਾਂਦੀ। ਇਥੋਂ ਤਕ ਕਿ ਨੇੜੇ ਦੇ ਹਾਲੀ ਵੀ ਹਲ ਖੜ੍ਹੇ ਕਰ ਕੇ ਗੁਰੂ-ਹੁਕਮ ਨੂੰ ਸ੍ਰਵਣ ਕਰਨ ਲਈ ਪੁੱਜ ਜਾਂਦੇ। ਹੁਕਮਨਾਮਾ ਲੈਣ ਉਪ੍ਰੰਤ ਥੋੜ੍ਹਾ ਸਮਾਂ ਆਪ ਜੀ ਹੁਕਮ ਦੀ ਗੁਰੂ-ਆਸ਼ੇ ਅਨੁਸਾਰ ਵਿਆਖਿਆ ਕਰਦੇ—ਜਿਸ ਵਿਚ ਵਿਸ਼ੇਸ਼ ਕਰਕੇ ਨਾਮ-ਸਿਮਰਨ ਕਰਨ ਅਤੇ ਮਾਸ ਸ਼ਰਾਬ ਦੇ ਤਿਆਗ ਦੀ ਪ੍ਰੇਰਨਾ ਦਿੰਦੇ। ਇਹ ਇਲਾਕਾ ਜੰਗਲੀ ਹੋਣ ਕਰਕੇ ਲੋਕ ਸ਼ਿਕਾਰ ਖੇਡਦੇ ਸਨ ਅਤੇ ਆਪਣੇ ਘਰਾਂ ਵਿਚ ਹੀ ਸ਼ਰਾਬ ਕੱਢ ਕੱਢ ਕੇ ਪੀਂਦੇ ਸਨ। ਬਾਬਾ ਜੀ ਕਿਹਾ ਕਰਦੇ ਸਨ ਕਿ ਸਾਡੇ ਮਨ ਵਿਚ ਹਰ ਰੋਜ਼ ਖ਼ਿਆਲ ਆਉਣਾ ਕਿ ਜਿਸ ਵਹਿਣ ਵਿਚ ਇਹ ਸਾਡੇ ਪੰਜਾਬੀ ਲੋਕ ਰੁੜ੍ਹੇ ਜਾ ਰਹੇ ਹਨ ਜੇ ਇਹ

ਇਸ ਪਾਸੇ ਤੋਂ ਨਾ ਹਟੇ ਤਾਂ ਰਾਜੇ[੧] ਅਤੇ ਦੂਸਰੇ ਲੋਕਾਂ ਦੀ ਨਿਗਾਹ ਵਿਚ ਇਹਨਾਂ ਦੀ ਕਦਰ ਘੱਟ ਜਾਵੇਗੀ ਕਿਉਂਕਿ ਜਿੱਥੇ ਮਾਸ ਅਤੇ ਸ਼ਰਾਬ ਦੀ ਵਰਤੋਂ ਹੋਣ ਲੱਗ ਪਏ, ਬਿਰਤੀ ਤਾਮਸੀ[੨] ਹੋ ਜਾਂਦੀ ਹੈ। ਮਨੁੱਖ ਆਚਰਣ ਤੋਂ ਵੀ ਡਿੱਗ ਪੈਂਦਾ ਹੈ। ਤਾਮਸੀ ਬਿਰਤੀ ਨਾਲ ਭਜਨ ਦਾ ਤਾਂ ਸੰਬੰਧ ਹੀ ਕੋਈ ਨਹੀਂ।

ਹਰ ਰੋਜ਼ ਦੀ ਪ੍ਰੇਰਨਾ ਸਦਕਾ ਕਾਫ਼ੀ ਪ੍ਰੇਮੀ ਮਾਸ-ਸ਼ਰਾਬ ਦਾ ਤਿਆਗ ਕਰ ਗਏ ਅਤੇ ਸ਼ਰਾਬ ਦੀ ਥਾਂ ਅੰਮ੍ਰਿਤ ਛਕਣ ਲਈ ਤਿਆਰ ਹੋ ਗਏ। ਬਾਬਾ ਜੀ ਨੇ ਪੰਜ ਰਹਿਤਵਾਨ, ਤਿਆਰ-ਬਰ-ਤਿਆਰ ਸਿੰਘ ਪੰਜਾਬ ਤੋਂ ਪੱਤਰ ਲਿਖ ਕੇ ਸੱਦੇ ਅਤੇ ਹੋਰ ਸਾਰੇ ਲੋੜੀਂਦੇ ਕਕਾਰਾਂ ਦਾ ਪ੍ਰਬੰਧ ਕੀਤਾ। ਦਿਨ ਨੀਯਤ ਕਰ ਕੇ 20 ਸਿੰਘਾਂ ਨੂੰ ਅੰਮ੍ਰਿਤ ਛਕਾ ਦਿੱਤਾ। ਬੱਸ ਫੇਰ ਕੀ ਸੀ, ਕਰੇਰੂਏ ਨਗਰ ਵਿਚ ਪ੍ਰੇਮੀਆਂ ਦੀ ਇਕ ਸੰਗਤ ਬਣ ਗਈ ਜੋ ਸਵੇਰੇ ਸ਼ਾਮ ਗੁਰਦੁਆਰਾ ਸਾਹਿਬ ਜੁੜਦੀ ਅਤੇ ਗੁਰਬਾਣੀ ਤੇ ਕਥਾ ਨਾਲ ਆਪਣੇ ਸਮੇਂ ਨੂੰ ਸਫ਼ਲ ਕਰਦੀ। ਇਸ ਸੰਗਤ ਵਿਚ ਦਿਨੋ-ਦਿਨ ਵਾਧਾ ਹੁੰਦਾ ਗਿਆ। ਸਮਾਂ ਪਾ ਕੇ ਸਾਰਾ ਨਗਰ ਹੀ ਪ੍ਰੇਮੀਆਂ ਦਾ ਬਣ ਗਿਆ। ਇਥੇ ਹੀ ਸੰਤ ਸਾਧੂ ਸਿੰਘ, ਜੋ ਬਾਬਾ ਜੀ ਦੇ ਪੁਰਾਣੇ ਪ੍ਰੇਮੀ ਅਤੇ ਗੁਰਮਤਿ ਦੇ ਦ੍ਰਿੜ੍ਹ ਧਾਰਨੀ ਸਨ, ਆ ਮਿਲੇ। ਸੰਤ ਸਾਧੂ ਸਿੰਘ ਜੀ ਨੇ ਗੁਰਦੁਆਰਾ ਸਾਹਿਬ ਆ ਡੇਰਾ ਲਾਇਆ। ਸਹਿਜੇ-ਸਹਿਜੇ ਸੰਗਤ ਵਧਦੀ ਗਈ ਤੇ ਗੁਰਦੁਆਰਾ ਸਾਹਿਬ ਦੀ ਇਮਾਰਤ ਵਿਚ ਵੀ ਵਾਧਾ ਹੋਣ ਲਗਾ। ਹੁਣ ਗੁਰਦੁਆਰਾ ਸਾਹਿਬ ਦੀ ਇਮਾਰਤ ਕਾਫ਼ੀ ਸੁੰਦਰ ਬਣ ਚੁੱਕੀ ਹੈ। ਸੰਤ ਸਾਧੂ ਸਿੰਘ ਜੀ ਨੇ ਬੜੀ ਤਨਦੇਹੀ ਨਾਲ ਸੇਵਾ ਕੀਤੀ। ਪ੍ਰੇਮਸ਼ਰ ਜੀ ਵੱਲੋਂ ਸੱਦਾ ਆਉਣ ਤੇ ਆਪਣੀ ਸੰਸਾਰਕ ਯਾਤਰਾ ਪੂਰੀ ਕਰਕੇ ਕੁਝ ਸਾਲ ਪਹਿਲਾਂ ਗੁਰਪੁਰੀ ਪਿਆਨਾ ਕਰ ਗਏ ਹਨ।

---

੧. ਧੌਲਪੁਰ ਰਿਆਸਤ ਦੇ ਰਾਜੇ ਦੇ ਦਿਲ ਵਿਚ ਮਿਹਨਤੀ ਪੰਜਾਬੀ ਲੋਕਾਂ ਦਾ ਕਾਫ਼ੀ ਸਤਿਕਾਰ ਸੀ। ਜਿਸ ਕਾਰਨ ਜ਼ਮੀਨ ਆਬਾਦ ਕਰਨ ਲਈ ਉਸ ਨੇ ਪੰਜਾਬੀਆਂ ਨੂੰ ਕਾਫ਼ੀ ਸਹੂਲਤਾਂ ਦੇ ਛੱਡੀਆਂ ਸਨ।

੨. ਕ੍ਰੋਧੀ ਤੇ ਭੋਗੀ ਬਿਰਤੀ

# ਡਾ: ਕਰਤਾਰ ਸਿੰਘ ਹੋਰਾਂ ਨਾਲ ਮਿਲਾਪ

ਕਰੇਰੂਏ ਨਗਰ ਤੋਂ ਥੋੜ੍ਹੀ ਦੂਰ ਬਾੜੀ ਨਾਂ ਦਾ ਸ਼ਹਿਰ ਸੀ। ਇਸ ਸ਼ਹਿਰ ਵਿਚੋਂ ਹੀ ਲੀੜਾ-ਕੱਪੜਾ ਤੇ ਹੋਰ ਬਾਜ਼ਾਰੀ ਸਾਮਾਨ ਖ਼ਰੀਦ ਕੇ ਲੋਕ ਆਪਣੀਆਂ ਲੋੜਾਂ ਦੀ ਪੂਰਤੀ ਕਰਦੇ। ਬਿਮਾਰੀ ਦੀ ਹਾਲਤ ਵਿਚ ਵੀ ਇਸੇ ਸ਼ਹਿਰ ਤੋਂ ਹੀ ਦਵਾ-ਦਾਰੂ ਲਿਆਉਣਾ ਪੈਂਦਾ। ਇਸੇ ਹੀ ਸ਼ਹਿਰ ਵਿਚ ਪੰਜਾਬੀ ਡਾਕਟਰ ਜਿਨ੍ਹਾਂ ਦਾ ਨਾਂ ਡਾ: ਕਰਤਾਰ ਸਿੰਘ ਸੀ, ਆਪਣੀ ਪ੍ਰੈਕਟਿਸ ਕਰਦੇ ਸਨ। ਆਮ ਪੰਜਾਬੀ ਲੋਕ ਉਨ੍ਹਾਂ ਪਾਸੋਂ ਆਪਣਾ ਇਲਾਜ ਕਰਵਾਉਣ ਜਾਂਦੇ। ਡਾਕਟਰ ਕਰਤਾਰ ਸਿੰਘ ਕਮਿਊਨਿਸਟ ਖ਼ਿਆਲਾਂ ਦੇ ਧਾਰਨੀ ਸਨ ਅਤੇ ਜਿਸ ਵੇਲੇ ਮਰੀਜ਼ਾਂ ਤੋਂ ਵਿਹਲੇ ਹੋਣਾ, ਆਏ ਗਏ ਪ੍ਰੇਮੀ ਨੂੰ ਆਪਣੇ ਖ਼ਿਆਲਾਂ ਦੇ ਭਾਈਵਾਲ ਬਣਨ ਵਾਸਤੇ ਪ੍ਰੇਰਨਾ ਦਿੰਦੇ ਰਹਿਣਾ। ਇਸ ਪ੍ਰਚਾਰ ਦੇ ਸਿੱਟੇ ਵਜੋਂ ਕਈ ਇਕ ਲੋਕ ਨਾਸਤਿਕਤਾ ਵੱਲ ਪ੍ਰੇਰੇ ਗਏ।

ਇਸ ਨਾਸਤਿਕਤਾ ਦੇ ਪ੍ਰਚਾਰ ਕੇਂਦਰ ਦਾ ਬਾਬਾ ਜੀ ਨੂੰ ਭੀ ਪਤਾ ਲੱਗਾ। ਬਾਬਾ ਜੀ ਆਪਣੇ ਸਿਮਰਨ-ਭਜਨ ਵਿਚੋਂ ਵਿਹਲ ਕੱਢ ਕੇ ਡਾ: ਕਰਤਾਰ ਸਿੰਘ ਜੀ ਦੀ ਦੁਕਾਨ ਤੇ ਚਲੇ ਗਏ। ਆਮ ਮਰੀਜ਼ਾਂ ਵਾਂਗ ਹੀ ਡਾਕਟਰ ਹੋਰਾਂ ਨੇ ਪੁੱਛਿਆ ਕਿ ਦੱਸੋ ਤੁਹਾਨੂੰ ਕੀ ਤਕਲੀਫ਼ ਹੈ? ਬਾਬਾ ਜੀ ਕਹਿਣ ਲੱਗੇ ਕਿ ਮੈਂ ਤਾਂ ਤੁਹਾਡੇ ਦਰਸ਼ਨ ਕਰਨ ਵਾਸਤੇ ਅਤੇ ਬਚਨ ਸ੍ਰਵਣ ਕਰਨ ਵਾਸਤੇ ਹੀ ਆਇਆ ਹਾਂ, ਹੋਰ ਕਿਸੇ ਕਿਸਮ ਦੀ ਮੈਨੂੰ ਤਕਲੀਫ਼ ਨਹੀਂ ਹੈ। ਡਾ: ਸਾਹਿਬ ਮਨ ਵਿਚ ਬੜੇ ਪ੍ਰਸੰਨ ਹੋਏ ਤੇ ਵਿਚਾਰਨ ਲੱਗੇ ਕਿ ਅੱਗੇ ਤਾਂ ਲੋਕਾਂ ਨੂੰ ਪ੍ਰੇਰਨਾ ਦੇ ਕੇ ਆਪਣੀ ਗੱਲ ਉਹਨਾਂ ਤਕ ਪਹੁੰਚਾਉਣੀ ਪੈਂਦੀ ਸੀ। ਇਹ ਪ੍ਰੇਮੀ ਮੇਰੀ ਵਿਚਾਰਧਾਰਾ ਨੂੰ ਸੁਣਨ ਵਾਸਤੇ ਕਾਫ਼ੀ ਦੂਰ ਤੋਂ ਆਪ ਚੱਲ ਕੇ ਆਇਆ ਹੈ। ਵੇਹਲੇ ਹੋ ਕੇ ਜਲ-ਪਾਣੀ ਪੁੱਛਣ ਉਪ੍ਰੰਤ ਡਾਕਟਰ ਹੋਰਾਂ ਆਪਣਾ ਭਾਸ਼ਨ ਅਰੰਭ ਕੀਤਾ :

ਕਿ ਦੇਖੋ, ਸਾਡੇ ਮੁਲਕ ਦੇ ਲੋਕ ਕਿੰਨੇ ਭੋਲੇ ਤੇ ਸਿੱਧੇ ਹਨ। ਜਿਸ ਨੂੰ ਕਿਸੇ ਦੇਖਿਆ ਹੀ ਨਹੀਂ ਅਤੇ ਜੋ ਨਾ ਅੱਖਾਂ ਨਾਲ ਦਿਸਦਾ ਹੈ, ਨਾ ਉਸਦੀ ਕੋਈ ਹੋਂਦ ਹੈ, ਨਾ ਉਸ ਨੂੰ ਅੱਜ ਤਕ ਕੋਈ ਕਿਸੇ ਨੂੰ ਵਿਖਾ ਸਕਿਆ ਹੈ। ਇਹੋ ਜਿਹੀ ਅਣਹੋਂਦ ਨੂੰ ਲੋਕ ਰੱਬ ਕਹਿ ਕੇ ਉਸਦੀ ਪੂਜਾ ਵੀ ਕਰਦੇ ਹਨ। ਲੋਕਾਂ ਨੇ ਉਸਦੇ ਨਾਉਂ ਵੀ ਅਨੇਕਾਂ ਹੀ ਰੱਖ ਲਏ ਹਨ। ਉਸ ਅੱਗੇ ਸਵੇਰੇ-ਸ਼ਾਮ ਪ੍ਰਾਰਥਨਾਵਾਂ

ਵੀ ਕੀਤੀਆਂ ਜਾਂਦੀਆਂ ਹਨ। ਭਲਾ ਜਿਹੜੀ ਵਸਤੂ ਦੀ ਹੋਂਦ ਹੀ ਕੋਈ ਨਹੀਂ, ਉਸ ਪਾਸੋਂ ਤੁਸੀਂ ਕੀ ਆਸ ਰੱਖ ਸਕਦੇ ਹੋ? ਉਹ ਅਣਹੋਂਦ ਤੁਹਾਡੀ ਬੇਨਤੀ ਵੀ ਕਿਵੇਂ ਸੁਣੇਗੀ? ਤੁਹਾਡਾ ਕੀ ਸਵਾਰੇਗੀ? ਹਾਂ, ਇੰਨਾ ਜ਼ਰੂਰ ਹੈ ਕਿ ਇਸ ਭਰਮ ਤੇ ਵਹਿਮ ਦੁਆਰਾ ਕਈ ਇਕ ਲੋਕਾਂ ਦਾ ਹਲਵਾ-ਮੰਡਾ ਖ਼ੂਬ ਤੁਰਿਆ ਹੋਇਆ ਹੈ। ਇਸ ਪ੍ਰਕਾਰ ਡਾਕਟਰ ਹੋਰਾਂ ਨੇ ਆਪਣਾ ਭਾਸ਼ਨ ਜਾਰੀ ਰੱਖਿਆ। ਬਾਬਾ ਜੀ ਚੁੱਪ ਕਰਕੇ ਸੁਣੀ ਗਏ ਤੇ ਡਾਕਟਰ ਹੋਰਾਂ ਨੇ ਬੇਅੰਤ ਪ੍ਰਕਾਰ ਦੀਆਂ ਦਲੀਲਾਂ ਦੇ ਕੇ ਪ੍ਰਮਾਤਮਾ ਦੀ ਅਣਹੋਂਦ ਪ੍ਰਗਟ ਕਰਨ ਲਈ ਆਪਣਾ ਵਲਵਲਾ ਕੱਢ ਲਿਆ।

ਬਾਬਾ ਜੀ ਬੜੀ ਨਿਮ੍ਰਤਾ ਨਾਲ ਡਾਕਟਰ ਹੋਰਾਂ ਨੂੰ ਪੁੱਛਣ ਲੱਗੇ ਕਿ "ਡਾਕਟਰ ਸਾਹਿਬ, ਤੁਹਾਡੇ ਕਹਿਣ ਅਨੁਸਾਰ ਤੁਸੀਂ ਉਸ ਵਸਤੂ ਦੀ ਹੋਂਦ ਨੂੰ ਹੀ ਮੰਨਦੇ ਹੋ, ਜੋ ਅੱਖਾਂ ਨਾਲ ਦਿਸ ਸਕਦੀ ਹੋਵੇ? ਜੋ ਚੀਜ਼ ਤੁਸੀਂ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਸਕਦੇ, ਉਸਦੀ ਹੋਂਦ ਤੋਂ ਤੁਸੀਂ ਮੁਨਕਰ ਹੋ।"

ਪਰ ਡਾਕਟਰ ਜੀ ਵੇਖੋ, ਪਰਮੇਸ਼ਰ ਨੂੰ ਦੇਖਣਾ ਤਾਂ ਬਹੁਤ ਦੂਰ ਦੀ ਗੱਲ ਹੈ, ਉਸ ਦੀ ਬਹੁਤ ਸਾਰੀ ਕਿਰਤ ਹੀ ਐਸੀ ਹੈ, ਜਿਸ ਨੂੰ ਤੁਸੀਂ ਅੱਖਾਂ ਨਾਲ ਨਹੀਂ ਵੇਖ ਸਕਦੇ। ਮਿਸਾਲ ਦੇ ਤੌਰ ਤੇ ਮਿਰਚ ਤੁਹਾਡੇ ਸਾਹਮਣੇ ਹੈ ਪਰ ਉਸ ਵਿਚ ਜੋ ਕੌੜਾਪਨ ਹੈ, ਉਹ ਤੁਸੀਂ ਨਹੀਂ ਵੇਖ ਸਕਦੇ। ਸ਼ੱਕਰ ਜਾਂ ਖੰਡ ਤੁਹਾਡੇ ਪਾਸ ਪਈ ਹੈ, ਉਸ ਵਿਚ ਜੋ ਮਿਠਾਸ ਹੈ, ਉਹ ਵੀ ਤੁਸੀਂ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਸਕਦੇ। ਇਸੇ ਪ੍ਰਕਾਰ ਕੁਨੈਣ ਦੀ ਗੋਲੀ ਤੁਸੀਂ ਹਰ ਰੋਜ਼ ਮਰੀਜ਼ਾਂ ਨੂੰ ਦਿੰਦੇ ਹੋ ਪਰ ਉਸ ਦੇ ਕੌੜੇਪਨ ਨੂੰ ਅੱਖਾਂ ਨਾਲ ਕਦੇ ਕਿਸੇ ਨਹੀਂ ਵੇਖਿਆ। ਇਸੇ ਪ੍ਰਕਾਰ ਹੋਰ ਬੇਅੰਤ ਚੀਜ਼ਾਂ ਹਨ, ਜਿਨ੍ਹਾਂ ਦੀ ਹੋਂਦ ਬਾਹਰੋਂ ਹੋਰ ਦਿਸਦੀ ਹੈ ਪਰ ਉਹਨਾਂ 'ਚ ਜੋ ਤਾਸੀਰ ਜਾਂ ਗੁਣ ਹਨ ਉਹ ਦਿਸਦੇ ਨਹੀਂ।

ਡਾਕਟਰ ਹੋਰੀਂ ਇਕ ਦਮ ਬੋਲੇ ਕਿ ਭਾਈ ਸਾਹਿਬ, ਜੋ ਮਿਰਚ, ਖੰਡ ਜਾਂ ਕੁਨੈਣ ਦੀ ਕੁੜੱਤਣ ਅਤੇ ਮਿਠਾਸ ਹੈ ਉਸ ਨੂੰ ਜੇ ਅਸੀਂ ਵੇਖ ਨਹੀਂ ਸਕਦੇ ਪਰ ਅਸੀਂ ਦੂਸਰੇ ਇੰਦਰੇ ਜੀਭ ਨਾਲ ਉਸ ਦਾ ਸੁਆਦ ਚੱਖ ਕੇ ਅਨੁਭਵ ਕਰ ਲੈਂਦੇ ਹਾਂ ਕਿ ਇਸ ਦਾ ਸੁਆਦ ਕਿਹੋ ਜਿਹਾ ਹੈ? ਬਾਬਾ ਜੀ ਕਹਿਣ ਲੱਗੇ ਕਿ ਕੇਵਲ ਅਨੁਭਵ ਹੀ ਕਰ ਸਕਦੇ ਹੋ ਵੇਖ ਤਾਂ ਨਹੀਂ ਸਕਦੇ ਨਾ। ਬਾਬਾ ਜੀ ਅਗਾਂਹ ਬੋਲੇ ਕਿ ਦੁੱਧ ਤੁਹਾਡੇ ਸਾਹਮਣੇ ਪਿਆ ਹੈ, ਕੀ ਉਸ ਵਿਚ ਕਦੀ ਘਿਉ ਵੇਖਿਆ ਹੈ? ਦੁੱਧ ਵਾਲੇ ਬਰਤਨ ਵਿਚ ਹੱਥ ਵੀ ਫੇਰੋ ਤੁਸੀਂ ਘਿਉ ਨੂੰ ਬਾਹਰ ਕੱਢ ਕੇ ਵੇਖ ਨਹੀਂ ਸਕੋਗੇ। ਜ਼ਬਾਨ ਨਾਲ ਚੱਖ ਵੀ ਲਵੋ ਤਾਂ ਵੀ ਤੁਹਾਨੂੰ ਘਿਉ ਦਾ ਸਵਾਦ ਨਹੀਂ ਲੱਭੇਗਾ। ਜੇ ਉਹ ਮਨੁੱਖ ਜਿਸ ਨੇ ਦੁੱਧ ਨੂੰ ਗਰਮ ਕਰ ਕੇ ਜੰਮਣ ਲਾਇਆ ਹੋਵੇ, ਦਹੀਂ ਬਣ ਜਾਣ ਤੇ ਵਿਧੀ ਅਨੁਸਾਰ ਰਿੜਕਿਆ ਹੋਵੇ, ਮੱਖਣ ਕੱਢ ਕੇ ਉਸ ਨੂੰ ਗਰਮ ਕਰ ਕੇ ਘਿਉ ਬਣਾਇਆ ਹੋਵੇ ਉਹ ਤੁਹਾਨੂੰ ਮੁੜ-

ਮੁੜ ਆਖੇ ਕਿ ਡਾ: ਸਾਹਿਬ ਤੁਸੀਂ ਗ਼ਲਤੀ ਵਿਚ ਹੋ, ਘਿਉ ਇਸੇ ਦੁੱਧ ਵਿਚ ਹੀ ਹੈ ਪਰ ਤੁਸੀਂ ਅਗਿਆਨਤਾ ਵੱਸ ਕਹੀ ਜਾਵੋ ਕਿ ਇਸ ਵਿਚ ਕੋਈ ਘਿਉ ਨਹੀਂ, ਨਾ ਦਿਸਦਾ ਹੈ ਨਾ ਜੀਭ ਨੂੰ ਸੁਆਦ ਆਉਂਦਾ ਹੈ। ਨਾ ਹੀ ਹੱਥ ਵਿਚ ਫੜ ਹੁੰਦਾ ਹੈ। ਇਹ ਤੁਹਾਡੀ ਹੀ ਅਗਿਆਨਤਾ ਹੋਵੇਗੀ ਕਿ ਨਹੀਂ? ਪਰੰਤੂ ਇਹ ਤੁਹਾਡੇ ਵੀ ਵੱਸ ਦੀ ਗੱਲ ਨਹੀਂ ਕਿਉਂਕਿ ਤੁਸੀਂ ਕਦੀ ਦੁੱਧ ਨੂੰ ਗਰਮ ਕਰ ਕੇ, ਜੰਮਣ ਲਾ, ਦਹੀਂ ਨੂੰ ਰਿੜਕ ਕੇ ਦੁੱਧ ਵਿਚੋਂ ਘਿਉ ਪ੍ਰਾਪਤ ਹੀ ਨਹੀਂ ਕੀਤਾ। ਜੇ ਤੁਸੀਂ ਉੱਪਰ ਦੱਸੇ ਸਾਧਨ ਅਨੁਸਾਰ ਦੁੱਧ ਦੀਆਂ ਸਾਰੀਆਂ ਹਾਲਤਾਂ ਨੂੰ ਆਪਣੇ ਹੱਥੀਂ ਸਾਧ ਲਵੋਗੇ ਤਦ ਤੁਸੀਂ ਆਪ ਹੀ ਕਹੋਗੇ ਕਿ ਮੈਂ ਤਾਂ ਭੁਲੇਖੇ ਵਿਚ ਹੀ ਰਿਹਾ, ਠੀਕ ਦੁੱਧ ਦੇ ਕਣ-ਕਣ ਵਿਚ ਘਿਉ ਸਮਾਇਆ ਹੋਇਆ ਹੈ। ਅਗਾਂਹ ਲਵੋ, ਗੁਰੂ ਪਾਤਸ਼ਾਹ ਜੀ ਨੇ ਗੁਰਬਾਣੀ ਵਿਚ ਮਿਸਾਲ ਦਿੱਤੀ ਹੈ ਕਿ ਸਾਰੀਆਂ ਲੱਕੜਾਂ ਵਿਚ ਗੁਪਤ ਰੂਪ ਵਿਚ ਅੱਗ ਸਮਾਈ ਹੋਈ ਹੈ ਪਰ ਕਦੇ ਕਿਸੇ ਨੇ ਵੇਖੀ ਹੈ? ਕਦੇ ਨਹੀਂ। ਇਸ ਦਾ ਭਾਵ ਇਹ ਨਹੀਂ ਕਿ ਜੇ ਅਸੀਂ ਲੱਕੜਾਂ ਵਿਚ ਗੁਪਤ ਅਗਨੀ ਨੂੰ ਵੇਖ ਨਹੀਂ ਸਕਦੇ ਤਾਂ ਉਸਦੀ ਹੋਂਦ ਤੋਂ ਹੀ ਮੁਨਕਰ ਹੋ ਜਾਈਏ। ਜੇ ਮਨ ਵਿਚ ਚਾਹਨਾ ਹੋਵੇ ਕਿ ਅਸੀਂ ਇਸ ਅਗਨੀ ਨੂੰ ਪ੍ਰਗਟ ਰੂਪ ਵਿਚ ਵੇਖਣਾ ਹੈ ਤਾਂ ਦੋ ਸੁੱਕੇ ਬਾਂਸ ਦੇ ਟੁਕੜੇ ਲੈ ਕੇ ਆਪਸ ਵਿਚ ਰਗੜਨੇ ਸ਼ੁਰੂ ਕਰ ਦੇਵੋ, ਬਸ ਥੋੜ੍ਹੇ ਸਮੇਂ ਵਿਚ ਹੀ ਅੱਗ ਪ੍ਰਗਟ ਹੋ ਜਾਵੇਗੀ। ਸਤਿਗੁਰੂ ਪੰਜਵੇਂ ਗੁਰਦੇਵ ਜੀ ਨੇ ਉਪਰਲੀਆਂ ਮਿਸਾਲਾਂ ਨੂੰ ਗੁਰਬਾਣੀ ਵਿਚ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ ਹੈ ਕਿ ਜਿਵੇਂ ਲੱਕੜਾਂ ਵਿਚ ਅੱਗ ਹੈ ਪਰ ਦਿਸਦੀ ਨਹੀਂ, ਦੁੱਧ ਵਿਚ ਘਿਉ ਤਾਂ ਹੈ ਪਰ ਨਜ਼ਰੀ ਨਹੀਂ ਆਉਂਦਾ, ਇਸੇ ਪ੍ਰਕਾਰ ਨੀਵੇਂ ਅਤੇ ਉੱਚੇ, ਅਮੀਰ-ਗ਼ਰੀਬ 'ਚ ਤੇ ਸਾਰੇ ਹੀ ਪਰੀਪੂਰਨ ਹੋ ਕਰ ਕੇ ਪਰਮੇਸ਼ਰ ਰਮਿਆ ਹੋਇਆ ਹੈ ਪਰ ਸਾਨੂੰ ਦਿਸਦਾ ਨਹੀਂ। ਕਾਰਨ ਕੀ, ਜਿਵੇਂ ਲੱਕੜਾਂ 'ਚੋਂ ਅੱਗ ਤੇ ਦੁੱਧ 'ਚੋਂ ਘਿਉ ਨੂੰ ਵੇਖਣ ਲਈ ਸਾਡੀਆਂ ਅੱਖਾਂ ਅਸਮਰਥ ਹਨ :

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ[੧] ਜੀਆ॥੧॥**
**ਸੰਤਹੁ ਘਟਿ ਘਟਿ ਰਹਿਆ ਸਮਾਹਿਓ॥**
**ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ॥ਰਹਾਉ॥**
**ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ॥**
**ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ॥**

*(ਸੋਰਠਿ ਮ: ੫, ਪੰਨਾ ੬੧੭)*

---

੧. ਮਾਇਆ ਦਾ ਪਤੀ (ਪਰਮੇਸ਼ਰ)

ਜੇ ਸਰਬ ਨਿਵਾਸੀ ਤੇ ਸਭ ਵਿਚ ਰਮੇ ਹੋਏ ਨੂੰ ਵੇਖਣ ਦੀ ਚਾਹਨਾ ਹੈ, ਉਸਨੂੰ ਪ੍ਰਗਟ ਰੂਪ ਵਿਚ ਵੇਖਣਾ ਚਾਹੁੰਦੇ ਹੋ, ਤਾਂ ਉਪਰ ਲਿਖੇ ਗੁਰੂ ਹੁਕਮ ਅਨੁਸਾਰ ਯਤਨ ਕਰਨਾ ਪਵੇਗਾ। ਕੀ? "ਗੁਣ ਨਿਧਾਨ ਨਾਨਕ ਜਸੁ ਗਾਵੈ" ਜਸ ਗਾਉਣ ਰੂਪੀ ਸਾਧਨ ਅਪਨਾਉਣਾ ਪਵੇਗਾ।

ਡਾਕਟਰ ਸਾਹਿਬ! ਰੱਬ ਨੂੰ ਵੇਖਣ ਵਾਸਤੇ ਭਗਤੀ ਕਰਨੇ ਰੂਪੀ ਚਸ਼ਮੇਂ ਲਾਉਣੇ ਪੈਣਗੇ :

**"ਕਰਿ ਫਕਰੁ[1] ਦਾਇਮ ਲਾਇ ਚਸਮੇ[2] ਜਹ ਤਹਾ ਮਉਜੂਦੁ[3]॥"**

*(ਬਾਣੀ ਕਬੀਰ ਜੀ, ਪੰਨਾ ੭੨੭)*

ਥੋੜ੍ਹਾ ਸਮਾਂ ਵੀ ਜੇ ਮਨ ਨੂੰ ਟਿਕਾਉ ਵਿਚ ਲੈ ਆਈਏ ਉਹ ਹਾਜ਼ਰ ਹਜ਼ੂਰ ਪਰਮਾਤਮਾ ਪ੍ਰਤੱਖ ਦਿਸ ਪਵੇਗਾ।

**"ਟੁਕੁ[4] ਦਮੁ[5] ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

*(ਬਾਣੀ ਕਬੀਰ ਜੀ, ਪੰਨਾ ੭੨੭)*

ਡਾ: ਸਾਹਿਬ ਜਿਹਨਾਂ ਨੇ ਰੱਬ ਨੂੰ ਪ੍ਰਤੱਖ ਵੇਖਿਆ ਹੈ, ਉਹ ਸਾਨੂੰ ਇਸ ਨਾਲੋਂ ਵੱਧ ਗੰਟੀ ਕੀ ਦੇ ਸਕਦੇ ਹਨ?

**ਆਜੁ ਮਿਲਾਵਾ ਸੇਖ ਫ਼ਰੀਦ**
**ਟਾਕਿਮ[6] ਕੂੰਜੜੀਆ[7] ਮਨਹੁ ਮਚਿੰਦੜੀਆ[8]॥੧॥**

*(ਆਸਾ ਸੇਖ ਫਰੀਦ, ਪੰਨਾ ੪੮੮)*

ਤਥਾ :

**ਦੂੰਦਰ[9] ਬਾਧਹੁ ਸੁੰਦਰ[10] ਪਾਵਹੁ॥** *(ਬਾਣੀ ਕਬੀਰ ਜੀ, ਪੰਨਾ ੧੧੬੦)*

ਡਾਕਟਰ ਸਾਹਿਬ! ਲੋੜ ਹੈ, ਉਸ ਦੱਸੇ ਮਾਰਗ ਤੇ ਚੱਲਣ ਦੀ ਜਿਸ ਮਾਰਗ ਤੇ ਚੱਲਣ ਨਾਲ ਪਰਮੇਸ਼ਰ ਨੂੰ ਵੇਖਿਆ ਜਾ ਸਕਦਾ ਹੈ।

ਸੂਹੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਭੂ ਮਿਲਾਪ ਦਾ ਸਾਧਨ ਦੱਸਦੇ ਹਨ।

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥**
**ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥**
**ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ਰਹਾਉ॥**
**ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥**

---

੧. ਭਗਤੀ, ੨. ਐਨਕਾਂ, ੩. ਹਰ ਥਾਂ ਹਾਜ਼ਰ ਨਾਜ਼ਰ, ੪. ਥੋੜ੍ਹਾ ਜਿੰਨਾ ਸਮਾਂ, ੫. ਥਿਰ ਕਰਨਾ, ੬. ਕਾਬੂ ਕਰ ਲੈ, ੭. ਇੰਦ੍ਰਿਆਂ ਨੂੰ, ੮. ਮਨ ਨੂੰ ਮਚਾਉਣ (ਭਟਕਾਣ) ਵਾਲੀਆਂ, ੯. ਰੌਲਾ ਪਾਉਣ ਵਾਲੇ ਕਾਮ ਕਰੋਧ ਆਦਿ, ੧੦. ਸੁਹਣੇ ਸਰੂਪ ਵਾਲਾ ਪਰਮੇਸ਼ਰ

ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥
ਮਨੁ ਸੰਪਟੁ ਜਿਤੁ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ ਬਿਧਿ ਸਾਹਿਬੁ ਰਵਤੁ ਰਹੈ ॥
ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥
ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥੪॥੧॥

*(ਸੂਹੀ ਮ: ੧. ਪੰਨਾ ੭੨੮)*

ਡਾਕਟਰ ਸਾਹਿਬ ਹੋਰ ਸੁਣੋ, ਜੇਕਰ ਦੇਖਣ ਦੀ ਹੀ ਗੱਲ ਹੈ ਤਾਂ ਸਾਰੀ ਦੁਨੀਆ ਨੂੰ ਨੀਂਦ ਵੀ ਆਉਂਦੀ ਹੈ, ਭੁੱਖ ਵੀ ਲੱਗਦੀ ਹੈ, ਖ਼ੁਸ਼ੀ-ਗ਼ਮੀ ਵੀ ਵਿਆਪਦੀ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਤਿਆਦਿਕ ਵੀ ਹਰ ਮਨੁੱਖ ਨੂੰ ਵਿਆਪਦੇ ਹਨ। ਪਰ ਜੇਕਰ ਆਪਾਂ ਉਸ ਮਨੁੱਖ ਨੂੰ, ਜਿਸ ਨੂੰ ਨੀਂਦ ਆਈ ਹੋਵੇ, ਪੁੱਛੀਏ ਕਿ ਵਿਖਾ ਖਾਂ ਭਾਈ ਤੈਨੂੰ ਕਿੰਨੀ ਕੁ ਨੀਂਦ ਆਈ ਹੈ ਜਾਂ ਭੁੱਖੇ ਨੂੰ ਪੁੱਛੀਏ ਕਿ ਦਿਖਾ ਤੇਰੀ ਭੁੱਖ ਕਿੱਥੇ ਹੈ? ਉਹ ਸਾਡੇ ਪ੍ਰਥਾਇ ਕੀ ਅੰਦਾਜ਼ਾ ਲਗਾਏਗਾ ਕਿ ਇਹ ਪੁੱਛਣ ਵਾਲਾ ਵਿਅਕਤੀ ਕਿੰਨੀ ਕੁ ਅਕਲ ਦਾ ਮਾਲਕ ਹੈ? ਹਰ ਮਨੁੱਖ ਸੌਂਦਾ ਵੀ ਹੈ ਅਤੇ ਭੁੱਖ ਦੇ ਦੁੱਖ ਨੂੰ ਵੀ ਮਹਿਸੂਸ ਕਰਦਾ ਹੈ। ਖ਼ੁਸ਼ੀ-ਗ਼ਮੀ ਵਿਚ ਵੀ ਵਿਚਰਦਾ ਹੈ ਪਰ ਸੰਸਾਰ ਦਾ ਕੋਈ ਵੀ ਸਿਆਣੇ ਤੋਂ ਸਿਆਣਾ ਖੋਜੀ ਮਨੁੱਖ ਵੀ ਇਹ ਨਹੀਂ ਦੱਸ ਸਕਿਆ ਕਿ ਨੀਂਦ ਦਾ ਕੀ ਸਰੂਪ ਹੈ, ਉਸ ਦਾ ਕੱਦ-ਕਾਠ, ਰੂਪ-ਰੰਗ ਕਿਹੋ ਜਿਹਾ ਹੈ? ਇਸੇ ਪ੍ਰਕਾਰ ਖ਼ੁਸ਼ੀ-ਗ਼ਮੀ ਅਤੇ ਭੁੱਖ ਇਤਿਆਦਿਕ ਵੀ ਕੇਵਲ ਅਨੁਭਵ ਹੀ ਕੀਤੇ ਜਾ ਸਕਦੇ ਹਨ ਜਾਂ ਉਸ ਅਨੁਭਵ ਦਾ ਥੋੜ੍ਹਾ ਬਹੁਤਾ ਪ੍ਰਗਟਾਵਾ ਕੀਤਾ ਜਾ ਸਕਦਾ ਹੈ। ਇਸ ਅਨੁਭਵ ਦਾ ਪ੍ਰਗਟਾਵ ਵੀ ਉਹ ਹੀ ਕਰ ਸਕਦਾ ਹੈ ਜਿਹੜਾ ਇਹਨਾਂ ਵਿਚ ਵਿਚਰ ਰਿਹਾ ਹੋਵੇ।

ਡਾ: ਸਾਹਿਬ ਵੇਖੋ, ਸਾਇੰਸ ਕਿੰਨੀ ਤਰੱਕੀ ਕਰ ਗਈ ਹੈ। ਸਾਇੰਸਦਾਨਾਂ ਨੇ ਖ਼ੂਨ ਦੇ ਦੌਰੇ ਨੂੰ ਮਾਪਣ ਦੇ ਅਤੇ ਗਰਮੀ ਸਰਦੀ ਨੂੰ ਨਾਪਣ ਦੇ ਜੰਤਰ ਬਣਾ ਲਏ ਹਨ ਪਰ ਅੱਜ ਤਕ ਕੋਈ ਵੀ ਸਾਇੰਸਦਾਨ ਪਰਮੇਸ਼ਰ ਦੀਆਂ ਸੂਖ਼ਸ਼ਮ ਹੋਂਦਾਂ ਨੂੰ ਨਾਪਣ ਦਾ ਕੋਈ ਵੀ ਯੰਤਰ ਨਹੀਂ ਬਣਾ ਸਕਿਆ। ਨਾ ਤਾਂ ਭੁੱਖ ਨੂੰ ਨਾਪਿਆ ਜਾ ਸਗਦਾ ਹੈ, ਨਾ ਨੀਂਦ ਨੂੰ ਅਤੇ ਨਾ ਹੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਤਿਆਦਿਕ ਨੂੰ। ਕਦੀ ਕਿਸੇ ਨੇ ਇਨ੍ਹਾਂ ਦਾ ਸਰੂਪ ਨਹੀਂ ਵੇਖਿਆ ਅਤੇ ਨਾ ਹੀ ਇਨ੍ਹਾਂ ਦੀ ਕਿਸੇ ਜੀਵ ਵਿਚ ਕਿੰਨੀ ਕੁ ਹੋਂਦ ਹੈ, ਨੂੰ ਮਾਪਿਆ ਜਾ ਸਕਦਾ ਹੈ। ਭਾਵੇਂ ਇਹ ਸਾਰੀਆਂ ਹੀ ਜੂਨਾਂ ਨੂੰ ਵਿਆਪਦੇ ਹਨ। ਕੇਵਲ ਤੇ ਕੇਵਲ ਉਹ ਮਨੁੱਖ ਜਾਂ ਜੀਵ ਜਿਸ ਨੂੰ ਇਹ ਵਿਆਪਦੇ ਹਨ, ਅਨੁਭਵ ਹੀ ਕਰ ਸਕਦਾ ਹੈ। ਡਾ: ਹੁਰੀਂ ਬਾਬਾ ਜੀ ਦੀ ਵਿਚਾਰ ਨੂੰ ਬੜੇ ਧਿਆਨ ਨਾਲ ਸੁਣ ਰਹੇ ਸਨ।

ਬਾਬਾ ਜੀ ਨੇ ਹੋਰ ਫ਼ੁਰਮਾਇਆ ਕਿ ਡਾ: ਸਾਹਿਬ ਵੇਖੋ, ਸਾਡੇ ਦੇਖਦਿਆਂ-ਦੇਖਦਿਆਂ ਸਿਆਣੇ ਲੋਕਾਂ ਨੇ ਬਿਜਲੀ ਨੂੰ ਪ੍ਰਗਟ ਕਰ ਲਿਆ ਅਤੇ ਇਸ ਬਿਜਲੀ ਤੋਂ ਕਿੰਨੇ ਸੁੱਖ ਆਰਾਮ ਲਏ ਜਾ ਰਹੇ ਹਨ। ਬਿਜਲੀ ਦੀ ਹੋਂਦ ਤਾਂ ਪਹਿਲਾਂ ਵੀ ਸੀ ਪਰ ਕੇਵਲ ਅਗਿਆਨਤਾ ਕਾਰਨ ਅਸੀਂ ਇਸ ਅਥਾਹ ਸ਼ਕਤੀ ਤੋਂ ਲਾਭ ਨਹੀਂ ਲੈ ਸਕੇ। ਕੁਝ ਸਾਇੰਸਦਾਨਾਂ ਨੇ ਇਹ ਸੂਖਮ ਬਿਜਲੀ ਜੋ ਅੱਖਾਂ ਨਾਲ ਅਸੀਂ ਵੇਖ ਨਹੀਂ ਸਕਦੇ, ਨੂੰ ਪ੍ਰਗਟ ਕਰਨ ਦਾ ਸਾਧਨ ਸਾਡੇ ਸਾਹਮਣੇ ਰੱਖਿਆ। ਸਰਕਾਰ ਨੇ ਉਨ੍ਹਾਂ ਵਿਗਿਆਨੀਆਂ ਦੀਆਂ ਹਦਾਇਤਾਂ ਅਨੁਸਾਰ ਵੱਡੇ-ਵੱਡੇ ਪਲਾਂਟ ਲਾ ਦਿਤੇ। ਉਨ੍ਹਾਂ ਨੂੰ ਚਲਾਉਣ ਵਾਸਤੇ ਡੈਮਾਂ ਰਾਹੀਂ ਪਾਣੀ ਦੀ ਵਰਤੋਂ ਕੀਤੀ ਗਈ। ਜਦ ਪਾਣੀ ਦੀ ਤਾਕਤ ਨਾਲ ਉਹ ਪਲਾਂਟ ਚੱਲੇ ਤਾਂ ਬਿਜਲੀ ਪ੍ਰਗਟ ਹੋ ਗਈ। ਜੇ ਭਲਾ ਉਨ੍ਹਾਂ ਸਾਇੰਸਦਾਨਾਂ, ਜਿਨ੍ਹਾਂ ਨੇ ਅਨੇਕਾਂ ਤਜਰਬੇ ਕਰਕੇ ਬਿਜਲੀ ਪੈਦਾ ਕਰਨ ਦੀਆਂ ਕਾਢਾਂ ਕੱਢੀਆਂ, ਦੀਆਂ ਹਦਾਇਤਾਂ ਨੂੰ ਅਣਗੌਲਿਆ ਹੀ ਕਰ ਦਿੱਤਾ ਜਾਂਦਾ, ਉਨ੍ਹਾਂ ਦੇ ਦੱਸੇ ਅਨੁਸਾਰ ਅਮਲ ਨਾ ਕੀਤਾ ਜਾਂਦਾ ਤਾਂ ਬਿਜਲੀ ਦੀ ਸ਼ਕਤੀ ਪ੍ਰਤੱਖ ਰੂਪ ਵਿਚ ਕਦੇ ਵੀ ਸਾਹਮਣੇ ਨਾ ਆਉਂਦੀ।

ਇਸੇ ਤਰ੍ਹਾਂ ਜੇ ਅਸੀਂ ਪਰਮੇਸ਼ਰ, ਜੋ ਸ਼ਕਤੀ ਰੂਪ ਹੋ ਕੇ ਸਾਰਿਆਂ ਵਿਚ ਵਰਤ ਰਿਹਾ ਹੈ, ਉਸ ਦੀ ਹੋਂਦ ਨੂੰ ਪ੍ਰਗਟ ਕਰਨਾ ਲੋਚਦੇ ਹਾਂ ਅਤੇ ਉਸ ਪਰਮ ਸ਼ਕਤੀ ਪਾਸੋਂ ਜੇਕਰ ਸੁਖ ਮਾਨਣਾ ਚਾਹੁੰਦੇ ਹਾਂ ਤਾਂ ਸਾਨੂੰ ਉਨ੍ਹਾਂ ਦੀ ਅਗਵਾਈ ਅਨੁਸਾਰ ਚਲਣਾ ਪਵੇਗਾ, ਜਿਨ੍ਹਾਂ ਨੇ ਮਿਹਨਤਾਂ-ਮੁਸ਼ੱਕਤਾਂ ਝਾਗ ਕੇ ਉਸ ਨੂੰ ਪ੍ਰਗਟ ਕੀਤਾ ਹੈ।

ਸਤਿਗੁਰੂ ਜੀ ਤਾਂ, ਜਿਵੇਂ ਤੁਸੀਂ ਕਹਿੰਦੇ ਹੋ ਕਿ ਰੱਬ ਦਿਸਦਾ ਨਹੀਂ, ਖ਼ੁਦ ਆਪ ਕਹਿੰਦੇ ਹਨ ਕਿ ਹੇ ਮਨੁੱਖ! ਤੇਰੇ ਪਾਸ ਰੱਬ ਨੂੰ ਵੇਖਣ ਵਾਲੀ ਅੱਖ ਹੀ ਨਹੀਂ ਹੈ। ਉਹ ਤਾਂ ਹੋਰ ਹੀ ਅੱਖਾਂ ਹਨ, ਜਿਨ੍ਹਾਂ ਨਾਲ ਪਿਆਰੇ ਪ੍ਰਭੂ ਜੀ ਦੇ ਦੀਦਾਰ ਹੋਣੇ ਹਨ :

**ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੩॥**

*(ਮ: ੫, ਪੰਨਾ ੧੧੦੦)*

ਸੋ ਇਹ ਅੱਖਾਂ ਸਾਨੂੰ ਕਿਵੇਂ ਪ੍ਰਾਪਤ ਹੋਣ, ਜਿਨ੍ਹਾਂ ਨੂੰ ਗੁਰਦੇਵ ਜੀ ਨੇ ਦਿੱਬ ਨੇਤ੍ਰ ਤਥਾ ਸੁਰਤੀ ਦੀਆਂ ਅੱਖਾਂ ਵੀ ਕਿਹਾ ਹੈ। ਉਸ ਰਸਤੇ ਨੂੰ ਪ੍ਰਾਪਤ ਕਰਨ ਲਈ ਸਤਿਗੁਰੂ ਜੀ ਦਾ ਕੀ ਹੁਕਮ ਹੈ :

**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥**

*(ਸਲੋਕ ਮ: ੨, ਪੰਨਾ ੧੩੯)*

ਹੇ ਜੀਵ! ਜੇਕਰ ਤੂੰ ਪ੍ਰਭੂ ਦੇ ਭੈ ਦੇ ਪੈਰ, ਪਿਆਰ ਦੇ ਹੱਥ ਅਤੇ ਸੁਰਤ ਦੀਆਂ ਅੱਖਾਂ ਬਣਾਵੇਂ ਤਾਂ ਇਨ੍ਹਾਂ ਤਿੰਨਾਂ ਕਰਮਾਂ ਦੇ ਕਰਨ ਨਾਲ ਤੂੰ ਆਪਣੇ

ਮਾਲਕ ਨੂੰ ਪ੍ਰਤੱਖ ਮਿਲ ਸਕਦਾ ਹੈਂ। ਭਾਵ ਕਿ ਹਰ ਵੇਲੇ ਪਰਮੇਸ਼ਰ ਜੀ ਦਾ ਡਰ ਹਿਰਦੇ ਵਿਚ ਧਾਰਨ ਕਰਨਾ ਹੈ ਕਿ ਮੇਰਾ ਮਾਲਕ ਮੇਰੇ ਸਾਰੇ ਕੀਤੇ ਜਾਣ ਵਾਲੇ ਮਾੜੇ-ਚੰਗੇ ਕਰਮਾਂ ਨੂੰ ਵੇਖਦਾ ਹੈ। ਹਿਰਦੇ ਵਿਚ ਮਾਲਕ ਦੇ ਡਰ ਕਾਰਨ ਸਾਰੇ ਮਾੜੇ ਕਰਮ ਹੌਲੀ-ਹੌਲੀ ਛੁਟ ਜਾਣਗੇ ਅਤੇ ਹਿਰਦਾ ਗੁਣਾਂ ਦੀ ਖਾਣ ਰਹਿ ਜਾਵੇਗਾ। ਜਿਸ ਹਿਰਦੇ ਵਿਚ ਗੁਣ ਵਧ ਗਏ ਉਥੇ ਪ੍ਰਭੂ ਦਾ ਪਿਆਰ ਆ ਜਾਂਦਾ ਹੈ। ਜਿਸ ਹਿਰਦੇ ਵਿਚ ਪਿਆਰ ਆ ਗਿਆ

**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**

*(ਤ੍ਵਪ੍ਰਸਾਦਿ ਸਵਯੇ ਪ: ੧੦)*

ਉਥੇ ਪ੍ਰਭੂ ਜੀ ਨੂੰ, ਸੁਰਤੀ ਦੇ ਨੇਤ੍ਰ ਪ੍ਰਤੱਖ ਵੇਖ ਲੈਂਦੇ ਹਨ।

ਡਾ: ਸਾਹਿਬ! ਥੋੜ੍ਹਾ ਸਮਾਂ ਹੀ ਹੋਇਆ ਹੈ, ਰੇਡੀਉ ਦੀ ਕਾਢ ਨਿਕਲੀ ਨੂੰ। ਉਹ ਆਵਾਜ਼ ਜੋ ਰੇਡੀਉ ਸਟੇਸ਼ਨ ਤੋਂ ਬੋਲੀ ਜਾਂਦੀ ਹੈ, ਸਾਰੇ ਹੀ ਵਿਆਪਕ ਹੈ ਲੇਕਿਨ ਸੁਣਾਈ ਉਸ ਨੂੰ ਹੀ ਦਿੰਦੀ ਹੈ ਜਿਸ ਪਾਸ ਰੇਡੀਉ ਸੈੱਟ ਹੋਵੇ। ਜੇਕਰ ਪਾਸ ਰੇਡੀਉ ਵੀ ਹੋਵੇ, ਪਰ ਹੋਵੇ ਖ਼ਰਾਬ ਜਾਂ ਅਸੀਂ ਚਾਲੂ ਹੀ ਨਾ ਕਰੀਏ ਤਾਂ ਉਸ ਟਰਾਂਸਮੀਟਰ ਦਾ ਜਾਂ ਰਮੀਂ ਹੋਈ ਆਵਾਜ਼ ਦਾ ਤਾਂ ਕੋਈ ਕਸੂਰ ਨਹੀਂ, ਦੋਸ਼ ਤਾਂ ਸਾਡੇ ਵਿਚ ਹੀ ਹੈ। ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ :

**ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥**
**ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥**

*(ਸਲੋਕ ਮ: ੨, ਪੰਨਾ ੧੩੯)*

ਭਾਵ ਕਿ ਪਰਮਾਤਮਾ ਤਾਂ ਸਾਰੀ ਕੁਦਰਤਿ ਵਿਚ ਵਸਦਾ ਹੈ, ਦਿਸ ਰਿਹਾ ਹੈ। ਉਸਦੀ ਜੀਵਨ-ਰੌਂ ਸਾਰੀ ਰਚਨਾ ਵਿਚ ਸੁਣੀ ਜਾ ਰਹੀ ਹੈ। ਉਸ ਦੇ ਕੰਮਾਂ ਤੋਂ ਜਾਪ ਰਿਹਾ ਹੈ ਕਿ ਉਹ ਕੁਦਰਤ ਵਿਚ ਮੌਜੂਦ ਹੈ ਲੇਕਿਨ ਇਸ ਜੀਵ ਨੂੰ ਉਸ ਦੇ ਮਿਲਾਪ ਦਾ ਸੁਆਦ ਨਹੀਂ ਹਾਸਲ ਹੁੰਦਾ। ਇਹ ਕਿਉਂ? ਇਸ ਵਾਸਤੇ ਕਿ ਜੀਵ ਪਾਸ ਪਿਆਰੇ ਪ੍ਰਭੂ ਜੀ ਨੂੰ ਮਿਲਣ ਲਈ ਨ ਪੈਰ ਹਨ, ਨ ਹੱਥ ਅਤੇ ਨ ਹੀ ਅੱਖਾਂ ਹਨ। ਫਿਰ ਇਹ ਕਿਵੇਂ ਪ੍ਰਭੂ ਜੀ ਦੇ ਗਲ ਲਗ ਸਕਦਾ ਹੈ? ਉਸ ਪ੍ਰੀਤਮ ਜੀ ਨੂੰ ਵੇਖਣ ਲਈ, ਮਿਲਣ ਲਈ ਉਪਰ ਲਿਖੇ ਹੁਕਮ (ਭੈ ਕੇ ਚਰਣ...) ਦੇ ਅਨੁਸਾਰੀ ਹੋ ਕੇ ਚਲਣਾ ਪਵੇਗਾ ਫਿਰ ਇਹ ਜੀਵ ਉਸ ਮਾਲਕ ਨਾਲ ਸਦੀਵੀ ਸਾਂਝ ਕਾਇਮ ਕਰ ਲਵੇਗਾ।

ਇਹਨਾਂ ਵਿਚਾਰਾਂ ਨਾਲ ਡਾਕਟਰ ਕਰਤਾਰ ਸਿੰਘ ਹੋਰਾਂ ਦਾ ਮਨ ਪ੍ਰਭੂ-ਪਰਮਾਤਮਾ ਦੀ ਹੋਂਦ ਨੂੰ ਮੰਨਣ ਦੇ ਕਰੀਬ ਪੁੱਜ ਚੁੱਕਾ ਸੀ। ਵਿਚਾਰਾਂ ਕਰਦਿਆਂ ਕਰਦਿਆਂ ਡਾ: ਸਾਹਿਬ ਨੇ ਬਾਬਾ ਜੀ ਨਾਲ ਦੁਨਿਆਵੀ ਸਾਂਝ ਵੀ ਕੱਢ ਲਈ ਅਤੇ ਪੁੱਛਿਆ ਕਿ ਅਵਤਾਰ ਸਿੰਘ ਦਲੇਰ ਜੋ ਕਿ ਗੰਠੀਏ ਦੀ ਤਕਲੀਫ਼ ਨਾਲ

ਬੀਮਾਰ ਸੀ, ਨੂੰ ਆਪ ਜੀ ਨੇ ਹੀ ਬਾਣੀ ਦਾ ਪਾਠ ਸੁਣਾ ਕੇ ਰਾਜ਼ੀ ਕੀਤਾ ਸੀ? ਬਾਬਾ ਜੀ ਨੇ ਉੱਤਰ ਦਿੱਤਾ ਕਿ "ਰਾਜ਼ੀ ਤਾਂ ਸਤਿਗੁਰੂ ਜੀ ਨੇ ਕੀਤਾ ਹੈ, ਮੇਰੇ ਜ਼ਿੰਮੇ ਤਾਂ ਉਸ ਨੂੰ ਗੁਰਬਾਣੀ ਸੁਨਾਉਣ ਦੀ ਸੇਵਾ ਲੱਗੀ ਸੀ।" ਗੁਰਬਾਣੀ ਤੇ ਨਾਮ ਨਾਲ ਸਰੀਰਕ ਰੋਗ ਤਾਂ ਕੀ ਜਨਮਾਂ-ਜਨਮਾਂਤਰਾਂ ਤੋਂ ਰੋਗ ਗ੍ਰਸਤ ਹੋਈ ਜੀਵ-ਆਤਮਾ ਵੀ ਅਰੋਗ ਹੋ ਜਾਂਦੀ ਹੈ। ਸਰੀਰਕ ਰੋਗ ਠੀਕ ਹੋਣੇ ਤਾਂ ਬਹੁਤ ਮਾਮੂਲੀ ਗੱਲ ਹੈ ਕਿਉਂਕਿ ਮਾੜੇ ਕਰਮਾਂ ਕਾਰਨ ਆਤਮਾ ਰੋਗੀ ਹੁੰਦੀ ਹੈ, ਆਤਮਾ ਦੇ ਰੋਗੀ ਹੋਣ ਨਾਲ ਸਰੀਰ ਰੋਗ-ਗ੍ਰਸਤ ਹੋ ਜਾਂਦਾ ਹੈ। ਜਦੋਂ ਡਾ: ਸਾਹਿਬ ਨੂੰ ਇਹ ਪਤਾ ਲੱਗਾ ਕਿ ਆਪ ਜੀ (ਬਾਬਾ ਜੀ) ਉਹ ਕਮਾਈ ਵਾਲੇ ਮਹਾਂਪੁਰਸ਼ ਹਨ ਜਿਨ੍ਹਾਂ ਪ੍ਰਥਾਇ ਮੈਂ ਕਈ ਵਾਰ ਸ: ਅਵਤਾਰ ਸਿੰਘ ਪਾਸੋਂ[੧] ਸੁਣ ਚੁੱਕਾ ਹਾਂ ਤਾਂ ਉਨ੍ਹਾਂ ਦੀ ਭਾਵਨੀ ਤੇ ਸ਼ਰਧਾ ਵਿਚ ਹੋਰ ਵਾਧਾ ਹੋ ਗਿਆ।

ਡਾ: ਹੋਰਾਂ ਨੇ ਬਾਬਾ ਜੀ ਨੂੰ ਕਾਫ਼ੀ ਮਜਬੂਰ ਕਰਕੇ ਆਪਣੇ ਪਾਸ ਹੀ ਅਟਕਾ ਲਿਆ ਅਤੇ ਰਹਿਰਾਸ ਸਾਹਿਬ ਜੀ ਦੇ ਪਾਠ ਉਪਰੰਤ ਮਨ ਵਿਚ ਜੋ ਹੋਰ ਸ਼ੰਕੇ ਰਹਿੰਦੇ ਸਨ, ਉਹ ਵੀ ਸਾਂਝੇ ਕੀਤੇ। ਬਾਬਾ ਜੀ ਨੇ ਗੁਰਬਾਣੀ ਦੇ ਆਧਾਰ ਅਤੇ ਆਪਣੇ ਨਿੱਜੀ ਕਮਾਈ ਰਾਹੀਂ ਉਨ੍ਹਾਂ ਸ਼ੰਕਿਆਂ ਦਾ ਉੱਤਰ ਦਿੱਤਾ। ਅਖ਼ੀਰ ਬਾਬਾ ਜੀ ਨੇ ਡਾ: ਹੋਰਾਂ ਨੂੰ ਕਿਹਾ ਕਿ ਜੇ ਤੁਸੀਂ ਸਦੀਵੀ ਸੁੱਖ ਮਾਨਣਾ ਚਾਹੁੰਦੇ ਹੋ ਤਾਂ ਗੁਰਬਾਣੀ ਦੀ ਖੋਜ ਕਰੋ ਜਿਉਂ-ਜਿਉਂ ਤੁਸੀਂ ਗੁਰਬਾਣੀ ਨੂੰ ਖੋਜ ਕੇ ਪੜ੍ਹੋਗੇ ਤੁਹਾਡੇ ਸਾਰੇ ਸ਼ੰਕੇ ਜਿਵੇਂ ਹੜ੍ਹ ਦੇ ਪਾਣੀ ਅੱਗੇ ਘਾਹ ਦੇ ਤੀਲੇ ਰੁੜ੍ਹ ਜਾਂਦੇ ਹਨ, ਇਸ ਪ੍ਰਕਾਰ ਦੂਰ ਹੋ ਜਾਣਗੇ। ਦੂਸਰੀ ਜ਼ਰੂਰੀ ਗੱਲ ਇਹ ਕਿ ਜੋ ਪੜ੍ਹੋ ਉਸ ਅਨੁਸਾਰ ਕਮਾਈ ਕਰਨੀ ਅਰੰਭ ਕਰ ਦਿਉ ਫਿਰ ਤੁਸੀਂ ਆਪੇ ਹੀ ਦੇਖ ਲੈਣਾ ਕਿ ਅਸਲੀਅਤ ਕੀ ਹੈ? ਤੁਸੀਂ ਮਹਿਸੂਸ ਕਰੋਗੇ ਕਿ ਪਿਛਲਾ ਸਮਾਂ ਐਵੇਂ ਅਵਿੱਦਿਆ ਦੀ ਨੀਂਦ ਵਿਚ ਵਿਅਰਥ ਹੀ ਚਲਾ ਗਿਆ। ਡਾ: ਸਾਹਿਬ! ਇਸ ਦਰੋਂ ਤਾਂ ਕਮਾਈ ਕਰਨ ਵਾਲਾ ਸਭ ਕੁਝ ਲੈ ਜਾਂਦਾ ਹੈ ਅਤੇ ਫੋਕੀ ਦਲੀਲਬਾਜ਼ੀ ਵਾਲੇ ਖ਼ਾਲੀ ਹੀ ਰਹਿ ਜਾਂਦੇ ਹਨ। ਸੋ ਬਿਨਾਂ ਦੇਰ ਕੀਤਿਆਂ ਲੱਗ ਪਵੋ, ਜਦੋਂ ਤੁਸੀਂ ਲੱਗ ਪਏ, ਤੁਹਾਡੀ ਸੰਗਤ ਨਾਲ ਹੋਰ ਅਨੇਕਾਂ ਨੂੰ ਜੀਵਨ-ਸੇਧ ਮਿਲੇਗੀ।

ਬਾਬਾ ਜੀ ਦੇ ਅਮਲੀ ਜੀਵਨ ਵਾਲੀ ਸੰਗਤ ਨੇ ਥੋੜ੍ਹੇ ਸਮੇਂ 'ਚ ਹੀ ਡਾ: ਹੁਰਾਂ ਦੀ ਆਤਮਾ ਤੇ ਐਸਾ ਅਸਰ ਪਾਇਆ ਕਿ ਅਗਲੇ ਦਿਨ ਹੀ ਗੁਰੂ ਮਹਾਰਾਜ ਜੀ ਦਾ ਸਰੂਪ ਘਰ ਲਿਆ ਕੇ ਸਹਿਜ ਪਾਠ ਅਰੰਭ ਕਰ ਦਿੱਤਾ। ਬਾਬਾ ਜੀ ਤਾਂ ਪਾਠ ਅਰੰਭ ਕਰਵਾ ਕੇ ਵਾਪਸ ਆ ਗਏ ਤੇ ਬਾਅਦ ਵਿਚ ਕਦੇ ਬਾਬਾ ਜੀ ਡਾਕਟਰ ਹੋਰਾਂ ਪਾਸ ਚਲੇ ਜਾਂਦੇ, ਕਦੇ ਡਾ: ਹੋਰੀਂ; ਬਾਬਾ ਜੀ ਦੀ ਸੰਗਤ

੧. ਸ. ਅਵਤਾਰ ਸਿੰਘ ਦਲੇਰ ਡਾ: ਕਰਤਾਰ ਸਿੰਘ ਦੇ ਬਹਿਨੋਈ ਸਨ।

ਕਰਨ ਲਈ ਉਨ੍ਹਾਂ ਪਾਸ ਆ ਜਾਂਦੇ। ਥੋੜ੍ਹੇ ਹੀ ਸਮੇਂ ਅੰਦਰ ਆਪ ਨੂੰ ਗੁਰਬਾਣੀ ਦੀ ਕਾਫ਼ੀ ਸੋਝੀ ਹੋ ਗਈ ਅਤੇ ਆਪ ਨੇ ਗੁਰਬਾਣੀ ਅਨੁਸਾਰ ਜੀਵਨ ਢਾਲਣਾ ਅਰੰਭ ਕਰ ਦਿੱਤਾ।

ਗੁਰਬਾਣੀ ਦੀ ਖੋਜ ਕਰਕੇ ਆਪ ਜੀ ਨੇ ਪੁਸਤਕਾਂ ਦੇ ਰੂਪ ਵਿਚ ਹੇਠ ਲਿਖੇ ਟ੍ਰੈਕਟ ਲਿਖਣਾ ਕੀਤੇ ਜੋ ਪ੍ਰਚਾਰ ਹਿਤ ਸੰਗਤਾਂ ਵਿਚ ਵੰਡਦੇ ਰਹੇ ਅਤੇ ਤਿੰਨ-ਤਿੰਨ ਚਾਰ-ਚਾਰ ਦਿਨ ਵੱਖ ਵੱਖ ਸ਼ਹਿਰਾਂ, ਪਿੰਡਾਂ ਵਿਚ ਜਾ ਕੇ ਗੁਰੂ ਉਪਦੇਸ਼ ਦਾ ਸੰਦੇਸ਼ਾ ਹਰ ਪ੍ਰਾਣੀ ਤਕ ਪਹੁੰਚਾਉਣ ਦਾ ਯਤਨ ਕਰਦੇ। ਉਹ ਪ੍ਰੇਮੀ ਜੋ ਕਦੇ ਰੱਬ ਦੀ ਹੋਂਦ ਤੋਂ ਮੁਨਕਰ ਹੋ ਕੇ ਨਾਸਤਿਕਤਾ ਦਾ ਪ੍ਰਚਾਰਕ ਸੀ, ਹੁਣ ਸਹੀ ਸੰਗਤ ਮਿਲਣ ਅਤੇ ਗੁਰਬਾਣੀ ਦੀ ਛੋਹ ਦੁਆਰਾ ਪਰਮਾਰਥ ਦਾ ਵੱਡਾ ਪ੍ਰਚਾਰਕ ਬਣ, ਕਈ ਭੁੱਲੇ ਭਟਕੇ ਜੀਵਾਂ ਨੂੰ ਅਸਲੀ ਜੀਵਨ-ਸੇਧ ਦੇ ਗਿਆ। ਡਾ: ਕਰਤਾਰ ਸਿੰਘ ਹੋਰਾਂ ਨੇ ਟ੍ਰੈਕਟ ਜੋ ਗੁਰਬਾਣੀ ਦੀ ਖੋਜ ਉਪ੍ਰੰਤ ਲਿਖੇ :

1. ਜੀਵਨ ਮਨੋਰਥ, 2. ਨਾਮ ਕੀ ਹੈ, ਉਸ ਦਾ ਸਰੂਪ ਕੀ ਹੈ? 3. ਹਉਮੈ, 4. ਨਾਮ-ਅਭਿਆਸ ਕਮਾਈ ਦੀ ਗੁਰਮਤਿ ਵਿਧੀ, 5. ਸਿਮਰਨ ਵੇਲੇ ਧਿਆਨ ਕਿਸ ਉਤੇ ਰੱਖਣਾ ਹੈ? 6. ਵਾਰ ਵਾਰ ਨਾਮ ਬਾਣੀ ਦਾ ਅਭਿਆਸ ਕਿਉਂ ਜ਼ਰੂਰੀ ਹੈ? 7. ਨਾਮ-ਰਸ, 8. ਨਾਮ ਪ੍ਰਾਪਤੀ ਦੀ ਨਿਸ਼ਾਨੀ, 9. ਗੁਰਮਤਿ ਦੇ ਮੂਲ ਅਸੂਲ ਅਤੇ ਸਾਡੀ ਵਰਤਮਾਨ ਰਹਿਣੀ, 10. ਗੁਰਬਾਣੀ ਗੁਰੂ ਕਿਵੇਂ ਹੈ? ਇਤਿਆਦਿਕ।

# ਦੇਹਧਾਰੀ ਗੁਰੂ ਦਾ ਖੰਡਨ

ਡਾ: ਕਰਤਾਰ ਸਿੰਘ ਹੋਰਾਂ ਦੇ ਜੀਵਨ ਨਾਲ ਸੰਬੰਧਤ ਇਕ ਹੋਰ ਘਟਨਾ ਦਾ ਹਵਾਲਾ ਦੇਣਾ ਵੀ ਜ਼ਰੂਰੀ ਹੈ, ਜੋ ਡਾਕਟਰ ਸਾਹਿਬ ਦੇ ਜੀਵਨ ਨੂੰ ਹੋਰ ਉਚੇਰਾ ਅਤੇ ਗੁਰਬਾਣੀ ਦਾ ਦ੍ਰਿੜ੍ਹ ਧਾਰਨੀ ਬਣਾ ਗਈ। ਬਾਬਾ ਜੀ ਦੀ ਸੰਗਤ ਅਤੇ ਪ੍ਰੇਰਨਾ ਸਦਕਾ ਡਾਕਟਰ ਹੋਰੀਂ ਆਪ ਤਾਂ "ਬਾਣੀ ਗੁਰੂ ਗੁਰੂ ਹੈ ਬਾਣੀ" ਦੇ ਦ੍ਰਿੜ੍ਹ ਧਾਰਨੀ ਬਣ ਚੁੱਕੇ ਸਨ। ਪਰ ਇਹਨਾਂ ਦੇ ਪਿਤਾ ਜੀ ਅਤੇ ਬਾਕੀ ਪਰਿਵਾਰ ਰਾਲਵਪਿੰਡੀ ਦੇ ਨਿਰੰਕਾਰੀ ਦਰਬਾਰ ਦੇ ਦੇਹਧਾਰੀ[੧] ਗੁਰੂ ਉਪਰ ਸ਼ਰਧਾ ਰਖਦੇ ਸਨ—ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗਦੇਲਾ ਲਾ ਕੇ ਆਪਣੇ ਆਪ ਨੂੰ ਗੁਰੂ ਜਣਾ ਕੇ ਮੱਥਾ ਟਿਕਵਾਉਂਦੇ ਸਨ। ਉਪਦੇਸ਼ ਤਾਂ ਗੁਰਬਾਣੀ ਵਿਚੋਂ ਹੀ ਦਿਆ ਕਰਦੇ, ਪਰ ਨਾਲ ਹੀ ਉਹਨਾਂ ਦਾ ਦਾਅਵਾ ਸੀ ਕਿ ਗੁਰਬਾਣੀ ਦੀ ਸੋਝੀ ਵੀ ਦੇਹਧਾਰੀ ਰਾਹੀਂ ਹੀ ਹੋ ਸਕਦੀ ਹੈ। ਬਿਨਾਂ ਦੇਹਧਾਰੀ ਗੁਰੂ ਦੀ ਸ਼ਰਨ ਲੈਣ ਤੋਂ ਕੇਵਲ ਗੁਰਬਾਣੀ ਰਾਹੀਂ ਆਤਮਿਕ ਅਵਸਥਾਵਾਂ ਪ੍ਰਾਪਤ ਨਹੀਂ ਹੁੰਦੀਆਂ। ਜੋ ਤੁਹਾਨੂੰ ਗੁਰਬਾਣੀ ਦੀ ਸੋਝੀ ਕਰਵਾਉਂਦਾ ਹੈ ਅਤੇ ਆਤਮਿਕ ਮਾਰਗ ਦਰਸ਼ਨ ਕਰਦਾ ਹੈ, ਅਸਲੀ ਗੁਰੂ ਉਹ ਹੀ ਹੈ।

ਪਰ ਡਾਕਟਰ ਸਾਹਿਬ ਇਸ ਦੇ ਉਲਟ ਗੁਰਬਾਣੀ ਨੂੰ ਹੀ ਗੁਰੂ ਮੰਨਣ ਦੇ ਦ੍ਰਿੜ੍ਹ ਧਾਰਨੀ ਸਨ। ਡਾ: ਹੋਰਾਂ ਦੀ ਵੱਡੀ ਭੈਣ ਬੀਬੀ ਪ੍ਰੇਮ ਕੌਰ ਜੋ ਲਾਹੌਰ ਸ਼ਹਿਰ ਵਿਖੇ ਰਹਿੰਦੇ ਸਨ—ਉਹਨਾਂ ਨੇ ਆਪਣੇ ਘਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਵਾਇਆ। ਜਿਸ ਵਿਚ ਜਿੱਥੇ ਸਾਰੇ ਰਿਸ਼ਤੇਦਾਰ ਅਤੇ ਸੱਜਣ ਮਿੱਤਰ ਸੱਦੇ ਗਏ ਉਥੇ ਬੀਬੀ ਪ੍ਰੇਮ ਕੌਰ ਨੇ ਉਚੇਚਾ ਬਾਬਾ ਜੀ ਨੂੰ ਪ੍ਰੇਮ ਸਹਿਤ ਸ੍ਰੀ ਅਖੰਡ ਪਾਠ ਸਾਹਿਬ ਦੇ ਸਮੇਂ ਦਰਸ਼ਨ ਦੇਣ ਲਈ ਬੇਨਤੀ ਭੇਜੀ। ਬਾਬਾ ਜੀ, ਸ: ਅਵਤਾਰ ਸਿੰਘ ਦਲੇਰ ਅਤੇ ਇਹਨਾਂ ਦੇ ਸਾਂਢੂ ਸੁਕਾਰਡਨ ਲੀਡਰ ਸ: ਸੂਰਤ ਸਿੰਘ (ਅੱਜ ਕੱਲ੍ਹ 35 ਸੈਕਟਰ ਚੰਡੀਗੜ੍ਹ) ਅਤੇ ਇਹਨਾਂ ਦੇ ਛੋਟੇ ਭਰਾ ਵਿੰਗ ਕਮਾਂਡਰ ਸ. ਮੂਰਤ ਸਿੰਘ ਅਤੇ ਕੁਝ ਹੋਰ ਪ੍ਰੇਮੀਆਂ ਨਾਲ ਲਾਹੌਰ ਬੀਬੀ ਪ੍ਰੇਮ ਕੌਰ ਦੇ ਘਰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਤੋਂ

---

੧. ਡਾ: ਕਰਤਾਰ ਸਿੰਘ ਜੀ ਦੇ ਪਿਤਾ ਜੀ ਤੇ ਬਾਕੀ ਪਰਵਾਰ ਨਿਰੰਕਾਰੀ ਦਰਬਾਰ ਬਾ: ਰੱਤਾ ਜੀ ਰਾਲਵਪਿੰਡੀ ਦੀ ਸਾਖ ਤੋਂ ਚਲੇ ਆ ਰਹੇ ਦੇਹਧਾਰੀ ਗੁਰੂ ਨੂੰ ਮੰਨਦੇ ਸਨ। ਇਸ ਸਮੇਂ ਗੱਦੀ ਤੇ ਬਾਬਾ ਹਰਾ ਸਿੰਘ ਜੀ ਸਨ।

ਇਕ ਦਿਨ ਪਹਿਲੇ ਪੁੱਜ ਗਏ। ਸ਼ਾਮ ਤਕ ਬਾਬਾ ਜੀ ਨਾਲ ਪ੍ਰੇਮੀ-ਜਨ ਗੁਰਬਾਣੀ-ਵੀਚਾਰਾਂ ਸਾਂਝੀਆਂ ਕਰਦੇ ਰਹੇ।

## ਗੁਰਬਾਣੀ ਹੀ ਗੁਰੂ ਹੈ :

ਸ਼ਾਮ ਨੂੰ ਡਾ: ਕਰਤਾਰ ਸਿੰਘ ਹੋਰਾਂ ਦੇ ਪਿਤਾ ਜੀ ਰਾਵਲਪਿੰਡੀ ਤੋਂ ਬਾਬਾ ਹਰਾ ਸਿੰਘ ਜੀ, ਜਿਨ੍ਹਾਂ ਨੂੰ ਉਹ ਦੇਹਧਾਰੀ ਗੁਰੂ ਕਰਕੇ ਮੰਨਦੇ ਸਨ, ਨੂੰ ਨਾਲ ਲੈ ਕੇ ਘਰ ਪੁੱਜ ਗਏ। ਸਾਰੇ ਪਰਿਵਾਰ ਨੇ ਫੁਲਾਂ ਦੇ ਹਾਰ ਆਦਿਕ ਪਾ ਕੇ ਉਹਨਾਂ ਦੀ ਬੜੀ ਆਉ-ਭਗਤ ਕੀਤੀ ਅਤੇ ਇਕ ਸੁੰਦਰ ਕਮਰਾ ਜੋ ਉਚੇਚੇ ਤੌਰ ਤੇ ਤਿਆਰ ਕਰਵਾਇਆ ਸੀ, ਵਿਚ ਉਤਾਰਾ ਦਿੱਤਾ ਗਿਆ। ਜਲ-ਪਾਣੀ ਛਕਾਉਣ ਉਪ੍ਰੰਤ ਸਾਰੀ ਸੰਗਤ ਉਹਨਾਂ ਪਾਸ ਸੰਗਤ ਕਰਨ ਲਈ ਉਚੇਚੀ ਪੁੱਜ ਗਈ। ਡਾ: ਸਾਹਿਬ ਅਤੇ ਇਹਨਾਂ ਦੇ ਸਾਥੀਆਂ ਨੇ "ਗੁਰਬਾਣੀ ਗੁਰੂ ਹੈ" ਇਸ ਵਿਸ਼ੇ ਤੇ ਗੱਲ ਆਰੰਭ ਕੀਤੀ, ਵੱਧਦੀ ਵੱਧਦੀ ਗੱਲ ਬਹਿਸ ਤਕ ਪੁੱਜ ਗਈ। ਜਦੋਂ ਕਈ ਘੰਟਿਆਂ ਦੀ ਬਹਿਸ ਕਰਨ ਉਪ੍ਰੰਤ ਵੀ ਗੱਲ ਕਿਸੇ ਸਿਰੇ ਨਾ ਲੱਗੀ ਤਾਂ ਡਾਕਟਰ ਕਰਤਾਰ ਸਿੰਘ ਜੀ ਨੇ ਕਿਹਾ ਕਿ ਅੱਜ ਅਸੀਂ ਇਸ ਗੱਲ ਦਾ ਨਿਰਣਾ ਜ਼ਰੂਰ ਕਰਨਾ ਹੈ ਕਿ ਗੁਰਬਾਣੀ ਗੁਰੂ ਹੈ, ਜਾਂ ਦੇਹਧਾਰੀ ਗੁਰੂ ਹੋਣਾ ਚਾਹੀਦਾ ਹੈ।

## ਅਨੋਖੀ ਤਜਵੀਜ਼, ਬਾਬਾ ਜੀ ਦੀ ਦ੍ਰਿੜ੍ਹਤਾ :

ਡਾਕਟਰ ਹੋਰਾਂ ਨੇ ਬੜੇ ਜੋਸ਼ ਵਿਚ ਕਿਹਾ ਕਿ ਇੰਝ ਗੱਲ ਨਹੀਂ ਮੁੱਕਣੀ ਅਸੀਂ ਪ੍ਰਤੱਖ ਦੋ-ਟੁੱਕ ਫੈਸਲਾ ਕਰਨਾ ਚਾਹੁੰਦੇ ਹਾਂ। ਮੈਂ ਤਜਵੀਜ਼ ਰੱਖਦਾ ਹਾਂ ਕਿ ਜੋ ਸਾਰੀ ਸੰਗਤ ਵਿਚ ਪੰਜ ਕਿਲੋ ਅੰਬਰੀ ਸੇਬ ਕਸ਼ਮੀਰ ਵਿਚੋਂ ਆਪਣੀ ਆਤਮਿਕ ਸ਼ਕਤੀ ਨਾਲ ਲਿਆ ਦੇਵੇ ਅਸੀਂ ਸਾਰੇ ਉਸ ਦੇ ਪੱਖ ਵਿਚ ਹੋ ਜਾਵਾਂਗੇ। ਇਹ ਅਨੋਖੀ ਤਜਵੀਜ਼ ਸੁਣ ਕੇ ਸਾਰੀ ਸੰਗਤ ਦੋ ਮਿੰਟ ਲਈ ਚੁੱਪ ਹੋ ਗਈ। ਅਖ਼ੀਰ ਡਾ: ਹੋਰਾਂ ਦੇ ਪਿਤਾ ਜੀ ਬੋਲੇ ਤੁਸੀਂ ਪਹਿਲੇ ਆਪਣੇ ਭਾਈ ਸਾਹਿਬ (ਭਾਵ ਬਾਬਾ ਜੀ) ਨੂੰ ਪੁੱਛ ਲਵੋ ਕਿ, ਕੀ ਉਹ ਇਹ ਸ਼ਰਤ ਮੰਨਣ ਨੂੰ ਤਿਆਰ ਹਨ? ਇਧਰ ਅਸੀਂ ਵੀ ਸਲਾਹ ਕਰ ਲੈਂਦੇ ਹਾਂ।

ਡਾ: ਸਾਹਿਬ ਅਤੇ ਬਾਬਾ ਜੀ ਦੇ ਹੋਰ ਪ੍ਰੇਮੀ ਉਥੋਂ ਉੱਠ ਕੇ ਬਾਬਾ ਜੀ ਪਾਸ ਉਹਨਾਂ ਦੇ ਨਿਵਾਸ ਵਾਲੇ ਕਮਰੇ ਵਿਚ ਆਏ ਅਤੇ ਸਾਰੀ ਵਾਰਤਾਲਾਪ ਵੇਰਵੇ ਸਾਹਿਤ ਦੱਸੀ ਅਤੇ ਡਾਕਟਰ ਕਰਤਾਰ ਸਿੰਘ ਜੀ ਨੇ ਆਪਣੀ ਵੱਲੋਂ ਰੱਖੀ ਸ਼ਰਤ ਵੀ ਦੱਸੀ ਕਿ ਜੋ ਪੰਜ ਕਿਲੋ ਅੰਬਰੀ ਸੇਬ ਸੰਗਤ ਵਿਚ ਬੈਠਿਆਂ ਸ਼ਕਤੀ ਰਾਹੀਂ ਮੰਗਵਾ ਦੇਵੇਗਾ ਉਸ ਦੇ ਪੱਖ ਨੂੰ ਸਹੀ ਮੰਨ ਲਿਆ ਜਾਵੇਗਾ। ਬਾਬਾ ਜੀ ਸਾਰੀ ਵਾਰਤਾ ਅਤੇ ਰੱਖੀ ਹੋਈ ਸ਼ਰਤ ਨੂੰ ਸੁਣ ਕੇ ਕੁਝ ਪਲ ਚੁੱਪ

ਰਹੇ ਅਤੇ ਬੋਲੇ "ਕਿ ਜੇ ਗੁਰੂ ਰੂਪ ਗੁਰਬਾਣੀ ਦੀ ਮਾਣ ਮਰਯਾਦਾ ਦੀ ਗੱਲ ਹੈ ਤਾਂ ਪੰਜ ਕਿਲੋ ਦੀ ਥਾਂ ਦਸ ਕਿਲੋ ਸੇਬ ਸਾਰੀ ਸੰਗਤ ਦੇ ਬੈਠਿਆਂ ਆ ਜਾਣਗੇ, ਇਹ ਕਿਹੜੀ ਕੋਈ ਵੱਡੀ ਗੱਲ ਹੈ। ਅਸੀਂ ਤਾਂ ਅਰਦਾਸ ਹੀ ਕਰਨੀ ਹੈ। ਸਤਿਗੁਰੂ ਜੀ ਜ਼ਰੂਰ ਪੂਰੀ ਕਰਨਗੇ। ਇਹ ਦ੍ਰਿੜ੍ਹਤਾ-ਭਰੇ ਬਚਨ ਸੁਣ ਕੇ ਸਾਰੇ ਪ੍ਰੇਮੀਆਂ ਨੇ ਖ਼ੁਸ਼ੀ ਵਿਚ ਜੈਕਾਰਾ ਛੱਡਿਆ ਅਤੇ ਜਾ ਦੇਹਧਾਰੀ ਬਾਬਿਆਂ ਦੇ ਕਮਰੇ ਵਿਚ ਦਾਖ਼ਲ ਹੋਏ ਤੇ ਕਿਹਾ, 'ਕਿ ਗੁਰਬਾਣੀ ਦੇ ਪੈਰੋਕਾਰ ਤਾਂ ਪੰਜ ਦੀ ਥਾਂ ਦਸ ਕਿਲੋ ਸੇਬ ਲਿਆਉਣ ਨੂੰ ਤਿਆਰ ਹਨ। ਹੁਣ ਆਪ ਜੀ ਦੱਸੋ ਕਿ ਤੁਸੀਂ ਕਿਥੇ ਖੜੇ ਹੋ?'

ਇਹ ਬਚਨ ਸੁਣ ਕੇ ਉਹ ਸਾਫ਼ ਹੀ ਮੁੱਕਰ ਗਏ ਤੇ ਕਹਿਣ ਲੱਗੇ ਕਿ ਅਸੀਂ ਇਸ ਤਰ੍ਹਾਂ ਦੀਆਂ ਕਰਾਮਾਤਾਂ ਵਿਚ ਯਕੀਨ ਨਹੀਂ ਰੱਖਦੇ। ਤੁਸੀਂ ਸਾਨੂੰ ਘਰ ਸੱਦ ਕੇ ਸਾਡੀ ਬੇਇਜ਼ਤੀ ਕੀਤੀ ਹੈ; ਇਹ ਬਹਾਨਾ ਪਾ ਕੇ ਰਾਤੋ-ਰਾਤ ਹੀ ਆਪਣੇ ਵਤਨਾਂ ਨੂੰ ਪਤਰਾ-ਵਾਚ ਗਏ। ਸਵੇਰੇ ਭੋਗ ਪੈਣ ਉਪ੍ਰੰਤ ਕੇਵਲ "ਗੁਰਬਾਣੀ ਹੀ ਗੁਰੂ ਹੈ" ਇਸ ਵਿਸ਼ੇ ਉਪਰ ਸੰਗਤ ਵਿਚ ਵੀਚਾਰਾਂ ਹੋਈਆਂ। ਕੀਰਤਨ ਉਪ੍ਰੰਤ ਬਾਬਾ ਜੀ ਨੇ ਵੀ ਮੁਖਵਾਕ ਦੀ ਕਥਾ ਸੰਗਤਾਂ ਨੂੰ ਗੁਰੂ ਆਸ਼ੇ ਅਨੁਸਾਰ ਸ੍ਰਵਣ ਕਰਾਈ ਅਤੇ ਵਿਸ਼ੇਸ਼ ਪ੍ਰੇਰਨਾ ਦਿਤੀ ਕਿ ਜਿਸਨੇ ਗੁਰਬਾਣੀ ਗੁਰੂ ਪਾਸੋਂ ਬਖ਼ਸ਼ਿਸ਼ਾਂ ਪ੍ਰਾਪਤ ਕਰਨੀਆਂ ਹਨ, ਉਸ ਨੂੰ ਗੁਰੂ ਆਸ਼ੇ ਅਨੁਸਾਰ ਗੁਰੂ ਦੀਖਿਆ ਪ੍ਰਾਪਤ ਕਰਨੀ ਪਵੇਗੀ—ਗੁਰੂ ਦੀਖਿਆ ਦੇਣ ਦਾ ਅਧਿਕਾਰ ਸਤਿਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਸੌਂਪਿਆ ਹੋਇਆ ਹੈ। ਭਾਵ ਖੰਡੇ ਬਾਟੇ ਦਾ ਅੰਮ੍ਰਿਤ ਛਕਣਾ ਹਰ ਗੁਰਸਿੱਖ ਲਈ ਜ਼ਰੂਰੀ ਹੈ। ਜਦੋਂ ਗੁਰਸਿੱਖ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕ ਕੇ ਮਰਯਾਦਿਕ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗ ਜਾਂਦਾ ਹੈ ਫਿਰ ਉਸ ਸਿੱਖ ਨੂੰ ਕਿਸੇ ਦੇਹਧਾਰੀ ਗੁਰੂ ਦੀ ਲੋੜ ਨਹੀਂ ਰਹਿੰਦੀ।

ਡਾਕਟਰ ਸਾਹਿਬ ਅਤੇ ਹੋਰ ਪ੍ਰੇਮੀਆਂ ਨੇ ਪ੍ਰੋਗਰਾਮ ਉਲੀਕ ਕੇ ਅੰਮ੍ਰਿਤ ਸੰਚਾਰ ਦਾ ਦਿਨ ਨੀਯਤ ਕਰ ਲਿਆ। ਬਾਬਾ ਜੀ ਨੇ ਹੋਰ ਪੰਜ ਅੰਮ੍ਰਿਤਧਾਰੀ ਪ੍ਰੇਮੀਆਂ ਨੂੰ ਸ਼ਾਮਲ ਕਰ ਕੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਅਤੇ ਕਾਫ਼ੀ ਸੰਗਤ ਨੇ ਲਾਹੌਰ ਵਿਖੇ ਅੰਮ੍ਰਿਤਪਾਨ ਕੀਤਾ।

ਹਰ ਗੁਰਸਿੱਖ ਨੂੰ ਇਸ ਭੁਲੇਖੇ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ਕੇਵਲ ਗੁਰਸਿੱਖ ਦਾ ਗੁਰੂ ਗੁਰਬਾਣੀ ਹੀ ਹੈ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਰਾਗ ਨਟ ਵਿਚ ਦਰਜ ਇਹ ਪੰਗਤੀਆਂ ਕਿਸੇ ਹੋਰ ਦੇਹਧਾਰੀ ਦੀ ਮਨੌਤ ਲਈ ਗੁੰਜ਼ਾਇਸ਼ ਨਹੀਂ ਰਹਿਣ ਦਿੰਦੀਆਂ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**

*(ਨਟ ਮ: ੪, ਪੰਨਾ ੯੮੨)*

ਤਥਾ

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ[1] ਮੁਕਤਿ ਜਨਾਵੈਗੋ ॥੫॥**

*(ਕਾਨੜਾ ਮ: ੪, ਪੰਨਾ ੧੩੦੯)*

ਤਥਾ

**ਸਤਿਗੁਰ ਕੀ ਬਾਣੀ[2] ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥**

*(ਵਾਰ ਗਉੜੀ ਮ: ੪, ਪੰਨਾ ੩੦੪)*

ਤਥਾ

**ਸਤਿਗੁਰ ਬਾਣੀ ਪੁਰਖੁ[3] ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ ॥**
**ਗੁਰਬਾਣੀ ਸੁਨਤ ਮੇਰਾ ਮਨੁ[4] ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥**

*(ਕਾਨੜਾ ਮ: ੪, ਪੰਨਾ ੧੩੦੮)*

ਲੋੜ ਹੈ ਗੁਰੂ ਕੀ ਬਾਣੀ ਨੂੰ ਸਤਿਗੁਰੂ ਸਰੂਪ ਜਾਣ ਕੇ ਭਰੋਸਾ ਤੇ ਸ਼ਰਧਾ ਕਰਨ ਦੀ, ਜੋ ਕਰੇਗਾ ਉਹ :

**ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥** *(ਆਸਾ ਮ: ੫, ਪੰਨਾ ੩੭੦)*

---

੧. ਮੁਕਤੀ ਤਾਂ ਸਿੱਧਾ-ਪੱਧਰਾ ਰਸਤਾ
੨. ਸੱਚੇ ਵਾਹਿਗੁਰੂ ਦਾ ਸਰੂਪ
੩. ਸਭ ਤੋਂ ਉੱਤਮ ਪੁਰਖ (ਪਰਮੇਸ਼ਰ)
੪. ਪੰਘਰਿਆ

# 1947 ਦਾ ਬਟਵਾਰਾ

ਇਧਰ ਬਾਬਾ ਜੀ ਸੰਗਤ ਦੀ ਸੇਵਾ ਤੇ ਸਿਮਰਨ ਦਾ ਫ਼ਰਜ਼ ਨਿਭਾ ਰਹੇ ਸਨ—ਓਧਰ ਜੋ ਡੇਢ ਸਾਲ ਪਹਿਲੇ, ਸਤਿਗੁਰੂ ਜੀ ਨੇ ਬਾਬਾ ਜੀ ਨੂੰ ਅਨੁਭਵ ਵਿਚ ਦ੍ਰਿਸ਼ ਦਿਖਾਇਆ ਸੀ—ਉਹ ਸਾਕਾਰ ਰੂਪ ਵਿਚ ਵਰਤਣ ਲੱਗ ਪਿਆ। ਲੋਕਾਂ ਦੇ ਦਿਲਾਂ ਵਿਚ ਨਫ਼ਰਤ ਪੈਦਾ ਹੋ ਗਈ, ਜੋ ਲੋਕ ਇਕ ਦਿਨ ਪਹਿਲੇ ਸੱਕੇ ਭਰਾਵਾਂ ਵਾਂਗ ਪਿਆਰ ਮੁਹੱਬਤ ਵਿਚ ਵਿਚਰਦੇ ਸਨ ਅੱਜ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਬਣ ਬੈਠੇ। ਸਾੜ-ਫੂਕ, ਲੁੱਟ-ਮਾਰ ਸ਼ੁਰੂ ਹੋ ਗਈ। ਬਾਬਾ ਜੀ ਦੇ ਬਾਕੀ ਭਰਾ ਜੋ ਬਾਰ (ਹੁਣ ਪਾਕਿਸਤਾਨ) ਵਿਚ ਸਨ, ਵਿਚਾਰ ਕਰਨ ਲੱਗੇ ਕਿ ਅੱਜ ਤਕ ਅਸੀਂ ਹਰਨਾਮ ਸਿੰਘ ਨੂੰ ਦੁਨਿਆਵੀ ਭਰਾ ਹੀ ਸਮਝੀ ਗਏ, ਉਨ੍ਹਾਂ ਦੀ ਗੱਲ ਨ ਮੰਨੀ। ਜੇ ਉਦੋਂ ਉਨ੍ਹਾਂ ਦਾ ਕਹਿਣਾ ਮੰਨ ਲੈਂਦੇ ਤਾਂ ਅੱਜ ਇਹ ਮੁਸੀਬਤ ਨ ਬਣਦੀ। ਪਰ ਹੁਣ ਹੋ ਵੀ ਕੀ ਸਕਦਾ ਸੀ ? ਕੇਵਲ ਪਛਤਾਵਾ ਪੱਲੇ ਰਹਿ ਗਿਆ ਜੋ ਖਿਨ-ਖਿਨ, ਪਲ-ਪਲ ਹੋ ਰਿਹਾ ਸੀ। ਬਾਕੀ ਲੋਕਾਂ ਵਾਂਗ ਉਨ੍ਹਾਂ ਵੀ ਗੱਡਾ ਜੋੜਿਆ, ਜਿੰਨਾ ਕੁ ਸਾਮਾਨ ਲੈ ਸਕਦੇ ਸਨ—ਗੱਡੇ ਤੇ ਰੱਖ ਕਾਫ਼ਲੇ ਨਾਲ ਵਤਨ ਨੂੰ ਤੁਰ ਪਏ ਅਤੇ ਉਹ ਜ਼ਮੀਨ ਜਿਸ ਨੂੰ ਕਹਿੰਦੇ ਸਨ ਕਿ "ਜੱਟ ਮਰ ਕੇ ਵੀ ਨਹੀਂ ਛੱਡਦਾ", ਜਿਊਂਦੇ ਜੀਅ ਛੱਡਣੀ ਪੈ ਗਈ। ਅਖ਼ੀਰ ਕਈ ਮੁਸੀਬਤਾਂ ਝਾਗਦੇ ਕਤਲੇਆਮ ਹੁੰਦੀ ਦੇਖਦੇ, ਭੁੱਖਣ-ਭਾਣੇ, ਸਿਰ ਤੇ ਮੌਤ ਦਾ ਸਹਿਮ ਚੁੱਕੀ ਕਈਆਂ ਦਿਨਾਂ ਬਾਅਦ ਪਿੰਡ (ਧੁੱਗੇ) ਪੁੱਜੇ।

ਕੁਝ ਦਿਨ ਪਿੰਡ ਬਤੀਤ ਕਰਨ ਤੋਂ ਪਿਛੋਂ ਨਵੀਂ ਵਿਉਂਤਬੰਦੀ ਨੇ ਹਿਰਦੇ ਵਿਚ ਪ੍ਰਵੇਸ਼ ਕੀਤਾ। ਸਲਾਹ ਬਣੀ ਕਿ ਸਭ ਤੋਂ ਛੋਟੇ ਭਾਈ ਲਛਮਣ ਸਿੰਘ ਜੀ ਨੂੰ ਬਾਬਾ ਜੀ ਪਾਸ ਕਰੇਰੂਏ ਭੇਜਿਆ ਜਾਵੇ ਅਤੇ ਭਾਈ ਤਾਰਾ ਸਿੰਘ ਤੇ ਭਾਈ ਠਾਕਰ ਸਿੰਘ ਪਿੰਡ ਧੁੱਗੇ ਹੀ ਠਹਿਰਣ।

ਇਸ ਨਵੀਂ ਵਿਉਂਤਬੰਦੀ ਮੁਤਾਬਿਕ ਭਾਈ ਲਛਮਣ ਸਿੰਘ ਜੀ ਕਰੇਰੂਏ (ਧੌਲਪੁਰ) ਪੁੱਜ ਗਏ ਤੇ ਖੇਤੀ-ਬਾੜੀ ਦਾ ਕੰਮ ਸੰਭਾਲ ਲਿਆ। ਬਾਬਾ ਜੀ ਦੇ ਜ਼ਿੰਮੇ ਲੱਗੀ ਡਿਊਟੀ ਵਿਚੋਂ ਉਨ੍ਹਾਂ ਨੂੰ ਰਾਹਤ ਮਿਲ ਗਈ।

# ਬਾਬਾ ਜੀ ਉਤੇ ਤਾਂਤ੍ਰਿਕ ਜੋਗੀ ਨੇ ਆਪਣੇ ਤਾਂਤ੍ਰਿਕ ਸਾਧਨ ਨਾਲ ਦਬਾਉ ਪਾਉਣਾ, ਆਪ ਨੇ ਗੁਰਮੰਤ੍ਰ ਦੀ ਸ਼ਕਤੀ ਦੁਆਰਾ ਉਸ ਦਾ ਮਾਣ ਤੋੜਨਾ

ਜੋ ਮਨੁੱਖ ਕਹਿਣੀ ਅਤੇ ਕਰਣੀ ਦਾ ਸੂਰਾ ਹੁੰਦਾ ਹੈ, ਉਸ ਦੇ ਮੁਖ਼ਾਰਬਿੰਦ ਵਿਚੋਂ ਨਿਕਲੇ ਬਚਨ ਬੜੇ ਅਸਰਦਾਇਕ ਤੇ ਪ੍ਰਭਾਵਸ਼ਾਲੀ ਹੁੰਦੇ ਹਨ। ਜੋ ਨਿਰਾ ਦੂਸਰਿਆਂ ਨੂੰ ਹੀ ਉਪਦੇਸ਼ ਦਿੰਦਾ ਹੈ, ਆਪ ਉਸ ਦੀ ਕਮਾਈ ਤੋਂ ਸੱਖਣਾ ਹੁੰਦਾ ਹੈ, ਉਸ ਦਾ ਅਸਰ ਦੂਸਰਿਆਂ ਤੇ ਨਾ-ਮਾਤਰ ਹੀ ਹੁੰਦਾ ਹੈ। ਤਦ ਹੀ ਗੁਰਬਾਣੀ ਵਿਚ ਸਤਿਗੁਰੂ ਜੀ ਨੇ ਹੁਕਮ ਕੀਤਾ ਹੈ ਕਿ :

**ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥**

*(ਆਸਾ ਮ: ੫, ਪੰਨਾ ੩੮੧)*

ਜੀਵ ਪਹਿਲੇ ਆਪ ਪੂਰਨ ਕਮਾਈ ਕਰਕੇ ਫਿਰ ਹੀ ਦੂਸਰਿਆਂ ਨੂੰ ਉਪਦੇਸ਼ ਦੇਵੇ। ਧੰਨ ਗੁਰੂ ਰਾਮਦਾਸ ਸਾਹਿਬ ਜੀ ਉਸ ਜੀਵ-ਆਤਮਾ ਨੂੰ ਕਿੰਨੀ ਵਡਿਆਈ ਦਿੰਦੇ ਹਨ ਜੋ ਆਪ ਉਸ ਪਿਆਰੇ-ਪ੍ਰੀਤਮ ਦੀ ਆਰਾਧਨਾ ਕਰਕੇ ਉਸ ਦੀ ਯਾਦ ਨੂੰ ਸਦੀਵੀ ਤੌਰ ਤੇ ਹਿਰਦੇ ਵਿਚ ਵਸਾ ਲੈਂਦਾ ਹੈ ਅਤੇ ਫਿਰ ਹੀ ਦੂਸਰੇ ਜਗਿਆਸੂਆਂ ਨੂੰ ਉਸ ਕਰਤੇ ਨਾਲ ਜੁੜਨ ਦੀ ਪ੍ਰੇਰਨਾ ਦਿੰਦਾ ਹੈ :

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥**

*(ਸਲੋਕ ਮ: ੪, ਪੰਨਾ ੩੦੬)*

ਤਥਾ :

**ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸ ਕਮਾਵੈ॥**

*(ਪਉੜੀ ੪, ਵਾਰ ੧੨, ਭਾ: ਗੁਰਦਾਸ ਜੀ)*

ਜੋ ਆਪ ਤਾਂ ਕਮਾਈ ਨਹੀਂ ਕਰਦੇ ਕੇਵਲ ਦੂਸਰਿਆਂ ਨੂੰ ਹੀ ਉਪਦੇਸ਼ ਦਿੰਦੇ ਹਨ। ਬਾਬਾ ਕਬੀਰ ਜੀ ਉਹਨਾਂ ਪ੍ਰਤੀ ਫ਼ਤਵਾ ਦਿੰਦੇ ਹਨ :

**ਕਬੀਰ ਅਵਰਹ ਕਉ ਉਪਦੇਸਤੇ ਮੁਖਿ ਮੈ ਪਰਿਹੈ ਰੇਤੁ॥**
**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥੯੮॥**

*(ਸਲੋਕ ਕਬੀਰ ਜੀ, ਪੰਨਾ ੧੩੬੯)*

ਅਤੇ ਪੰਜਵੇਂ ਸਤਿਗੁਰੂ ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਉਪ੍ਰੋਕਤ ਹੁਕਮ ਦੀ ਪ੍ਰੋੜ੍ਹਤਾ ਕਰਦੇ ਹਨ ਕਿ :

**ਅਵਰ ਉਪਦੇਸੈ ਆਪਿ ਨ ਕਰੈ॥**
**ਆਵਤ ਜਾਵਤ ਜਨਮੈ ਮਰੈ॥** *(ਸੁਖਮਨੀ ਸਾਹਿਬ, ਪੰਜਵੀਂ ਅਸਟਪਦੀ) ਪੰਨਾ ੨੬੯*

ਪਰ ਬਾਬਾ ਜੀ ਨੇ ਤਾਂ ਸਾਰੀ ਆਯੂ ਦੂਸਰਿਆਂ ਨੂੰ ਕਰਨ ਲਈ ਜੋ ਵੀ ਕਿਹਾ ਪਹਿਲੇ ਆਪ ਉਸ ਦੀ ਪੂਰੀ ਕਮਾਈ ਕਰਕੇ ਆਪਣੇ ਜੀਵਨ ਵਿਚ ਢਾਲਿਆ ਜਾਂ ਸਤਿਗੁਰੂ ਜੀ ਦੀ ਬਾਣੀ ਦੇ ਆਧਾਰ ਤੇ ਹੀ ਕੋਈ ਬਚਨ ਕੀਤਾ। ਸੋ ਇਹੋ ਜਿਹੇ ਕਰਣੀ ਵਾਲੇ ਜੀਵਨ ਦਾ ਆਲੇ-ਦੁਆਲੇ ਦੇ ਵਾਤਾਵਰਣ ਤੇ ਪ੍ਰਭਾਵ ਪੈਣਾ ਕੁਦਰਤੀ ਸੀ। ਸੰਗਤਾਂ ਨੇ ਬਾਬਾ ਜੀ ਦੇ ਬਚਨਾਂ ਨੂੰ ਹਿਰਦੇ ਵਿਚ ਥਾਂ ਦਿੱਤੀ ਅਤੇ ਮਨਮਤਿ ਦਾ ਤਿਆਗ ਕਰਕੇ ਗੁਰਮਤਿ ਨੂੰ ਜੀਵਨ ਵਿਚ ਧਾਰਨ ਕੀਤਾ। ਸ਼ਰਾਬ ਦੀ ਥਾਂ ਅੰਮ੍ਰਿਤ ਨੇ ਲੈ ਲਈ ਅਤੇ ਮਾਸ ਦੀ ਤਾਮਸੀ ਖ਼ੁਰਾਕ[੧] ਛੱਡ ਕੇ ਸਾਕਾਹਾਰੀ ਜੀਵਨ ਬਣ ਗਏ।

## ਤਾਂਤ੍ਰਿਕ ਨਾਥ :

ਇਸੇ ਹੀ ਨਗਰ (ਕਰੇਰੂਆ) ਦੇ ਨਜ਼ਦੀਕ ਜੋਗ ਮੱਤ ਨਾਲ ਸੰਬੰਧਤ ਇਕ ਨਾਥ ਰਹਿੰਦਾ ਸੀ। ਜੋ ਥੋੜ੍ਹੀ ਰਿੱਧੀ-ਸਿੱਧੀ ਦੀ ਸ਼ਕਤੀ ਰੱਖਣ ਸਦਕਾ ਲੋਕਾਂ ਨੂੰ ਵਰ-ਸਰਾਪ ਦੇ ਡਰ ਦੇ ਕੇ ਆਪਣੀ ਪੂਜਾ ਕਰਵਾਉਂਦਾ ਸੀ। ਲੋਕ ਉਸ ਨੂੰ ਮਾਸ-ਸ਼ਰਾਬ ਦੀਆਂ ਦਾਅਵਤਾਂ ਦਿੰਦੇ ਸਨ। ਜਿਉਂ ਹੀ ਲੋਕ ਗੁਰਮਤਿ ਵਲ ਪ੍ਰੇਰੇ ਗਏ ਤਦ ਉਸ ਜੋਗੀ ਦੀ ਮਾਨਤਾ ਵਿਚ ਫ਼ਰਕ ਪੈਣਾ ਕੁਦਰਤੀ ਸੀ। ਇਸ ਸਾਰੀ ਮਾਨਤਾ ਦੇ ਘਟਣ ਦਾ ਕਾਰਨ ਵੀ ਉਸ ਜੋਗੀ ਨੂੰ ਪਤਾ ਲਗ ਗਿਆ ਸੀ। ਉਸ ਨੇ ਸੋਚਿਆ ਕਿ ਜਿਨ੍ਹਾਂ ਨੇ ਮੇਰੇ ਇਸ ਚਲਦੇ ਰੁਜ਼ਗਾਰ ਤੇ ਲੱਤ ਮਾਰੀ ਹੈ ਮੈਂ ਉਸ ਨੂੰ ਆਪਣੀ ਸ਼ਕਤੀ ਨਾਲ ਇਸ ਨਗਰ ਵਿਚ ਨਹੀਂ ਰਹਿਣ ਦੇਣਾ ਅਤੇ ਆਪਣੀ ਘਟੀ ਪ੍ਰਤਿਸ਼ਟਤਾ ਨੂੰ ਬਹਾਲ ਕਰਨ ਲਈ ਉਸ ਨੂੰ ਨੀਵਾਂ ਵੀ ਦਿਖਾਲਣਾ ਹੈ ਪਰ ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ :

**ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥**
**ਆਪਣਾ ਹਥੀ ਆਪਣੈ ਦੇ ਕੂਚਾ ਆਪੇ ਲਾਇ॥**

*(ਸਲੋਕ ਮ: ੨, ਪੰਨਾ ੧੪੮)*

## ਨਾਥ ਦਾ ਪਹਿਲਾ ਹਮਲਾ :

ਸਰਦੀ ਦਾ ਮੌਸਮ ਸੀ। ਬਾਬਾ ਜੀ ਆਪਣੇ ਰਿਹਾਇਸ਼ੀ ਅਸਥਾਨ ਦੇ ਬਾਹਰ ਧੁੱਪ ਵਿਚ ਬੈਠੇ ਨਾਮ-ਸਿਮਰਨ ਵਿਚ ਲੀਨ ਸਨ। ਦੋ ਕੁ ਸੌ ਗਜ਼ ਦੀ ਵਿੱਥ

---

੧. ਤਮੋ ਗੁਣ (ਕਰੋਧੀ ਤੇ ਭੋਗੀ ਬਿਰਤੀ ਪੈਦਾ ਕਰਨ ਵਾਲੀ ਖ਼ੁਰਾਕ)

ਤੇ ਇਕ ਪਗਡੰਡੀ ਸੀ, ਉਸ ਜੋਗੀ ਨੇ ਉੱਥੇ ਖਲੋ ਕੇ ਆਪਣੀ ਤਾਂਤ੍ਰਿਕ ਸ਼ਕਤੀ ਜਿਸ ਵਿਚ ਉਹ ਕਾਫ਼ੀ ਮਾਹਿਰ ਸੀ, ਨਾਲ ਬਾਬਾ ਜੀ ਨੂੰ ਕੁਝ ਕਰਨਾ ਚਾਹਿਆ। ਬਾਬਾ ਜੀ ਨੂੰ ਇਸ ਬਾਰੇ ਪਤਾ ਨਹੀਂ ਸੀ ਕਿ ਜੋਗੀ ਸਾਡੇ ਉੱਪਰ ਆਪਣੀ ਤਾਂਤ੍ਰਿਕ ਸ਼ਕਤੀ ਚਲਾ ਰਿਹਾ ਹੈ। ਆਪ ਜੀ ਸਿਮਰਨ ਵਿਚ ਮਗਨ ਬੈਠੇ ਸਨ। ਬਾਬਾ ਜੀ ਨੇ ਦੱਸਿਆ ਕਿ ਅਚਾਨਕ ਸਾਡੇ ਦਿਲ ਨੂੰ ਕਾਹਲੀ ਜਿਹੀ ਪੈਣ ਲੱਗ ਪਈ ਅਤੇ ਥੋੜ੍ਹੀ ਘਬਰਾਹਟ ਜਿਹੀ ਮਹਿਸੂਸ ਹੋਈ। ਆਲੇ-ਦੁਆਲੇ ਨਿਗ੍ਹਾ ਮਾਰੀ ਤਾਂ ਸਾਹਮਣੇ ਉਹ ਜੋਗੀ ਖੜਾ ਦਿਸਿਆ। ਆਪ ਜੀ ਫਿਰ ਸਿਮਰਨ ਵਿਚ ਜੁੱਟ ਗਏ।

**ਦੂਸਰਾ ਵਾਰ :**

ਅਗਲੇ ਦਿਨ ਫਿਰ ਉਸੇ ਜਗ੍ਹਾ ਖਲੋ ਕੇ ਜੋਗੀ ਨੇ ਆਪਣੀ ਸ਼ਕਤੀ ਨਾਲ ਬਾਬਾ ਜੀ ਉੱਪਰ ਆਪਣਾ ਬਲ ਪਾਉਣਾ ਚਾਹਿਆ। ਉਸ ਦੀ ਸ਼ਕਤੀ ਨਾਲ ਬਾਬਾ ਜੀ ਦੀ ਬਿਰਤੀ ਫਿਰ ਉਥਾਨ ਹੋਈ। ਵੇਖਣ ਤੇ ਪਤਾ ਚੱਲਿਆ ਕਿ ਉਹ ਹੀ ਕੱਲ੍ਹ ਵਾਲਾ ਨਾਥ ਕੁਝ ਕਰ ਰਿਹਾ ਹੈ। ਆਪ ਜੀ ਸਿਮਰਨ ਵਿਚ ਮਗਨ ਰਹੇ।

**ਤੀਸਰਾ ਹਮਲਾ :**

ਤੀਸਰੇ ਦਿਨ ਫਿਰ ਉਸ ਨਾਥ ਨੇ ਪਹਿਲੇ ਵਾਂਗ ਹੀ ਕੀਤਾ। ਬਾਬਾ ਜੀ ਨੇ ਵੇਖਿਆ ਕਿ ਇਹ ਆਪਣੇ ਕੰਮ ਤੋਂ ਅਜੇ ਹਟਿਆ ਨਹੀਂ, ਆਪਣਾ ਜ਼ੋਰ ਲਾਈ ਹੀ ਜਾਂਦਾ ਹੈ। ਤਦ ਆਪ ਜੀ ਨੇ ਜੋਗੀ ਦੇ ਤਾਂਤ੍ਰਿਕ ਬਲ ਨੂੰ ਰੋਕਣ ਲਈ ਉਸ ਵਲ ਨਿਗ੍ਹਾ ਕਰਕੇ ਇਕਾਗਰਤਾ ਸਹਿਤ ਸਵਾਸ ਦੇ ਨਾਲ ਉੱਚੀ 'ਵਾ ਹਿ ਗੁ ਰੂ' ਕਿਹਾ। ਪਹਿਲੀ ਵਾਰੀ ਗੁਰਮੰਤ੍ਰ ਦਾ ਉਚਾਰਨ ਕਰਨ ਨਾਲ ਉਹ ਜੋਗੀ ਜ਼ਮੀਨ ਤੇ ਡਿੱਗ ਪਿਆ। ਜਦੋਂ ਦੂਸਰੀ ਵਾਰ ਇਸੇ ਤਰ੍ਹਾਂ ਉੱਚੀ ਸੁਰ ਵਿਚ "ਵਾ ਹਿ ਗੁ ਰੂ" ਕਿਹਾ ਤਾਂ ਉਹ ਨਾਥ ਚਾਰ ਫੁੱਟ ਦੇ ਕਰੀਬਨ ਜ਼ਮੀਨ ਤੇ ਘਿਸਰਦਾ ਹੋਇਆ ਬਾਬਾ ਜੀ ਵੱਲ ਖਿੱਚਿਆ ਗਿਆ, ਜਿਵੇਂ ਕਿਸੇ ਨੂੰ ਰੱਸੇ ਨਾਲ ਬੰਨ੍ਹ ਕੇ ਖਿੱਚੀਦਾ ਹੈ। ਜਦੋਂ ਤੀਸਰੀ ਵਾਰ ਗੁਰਮੰਤ੍ਰ ਦਾ ਉਚਾਰਨ ਕੀਤਾ ਤਾਂ ਫਿਰ ਉਸੇ ਤਰ੍ਹਾਂ ਉਹ ਖਿੱਚਿਆ ਗਿਆ ਅਤੇ ਉਸ ਨੇ ਮੁਆਫ਼ੀਆਂ ਮੰਗਣੀਆਂ ਸ਼ੁਰੂ ਕਰ ਦਿੱਤੀਆਂ ਕਿ ਮੈਨੂੰ ਬਖ਼ਸ਼ ਦਿਉ, ਮੈਥੋਂ ਗ਼ਲਤੀ ਹੋ ਗਈ ਹੈ, ਮੁੜ ਕੇ ਮੈਂ ਕਿਸੇ ਵੀ ਸਿੱਖ ਸੰਤ ਨੂੰ ਕਦੇ ਵੀ ਕੁਝ ਨਹੀਂ ਕਹਿੰਦਾ, ਹੁਣ ਬਖ਼ਸ਼ ਦੇਵੋ, ਇਤਿਆਦਿਕ।

ਬਾਬਾ ਜੀ ਦੱਸਿਆ ਕਰਦੇ ਸਨ ਕਿ ਜਿਸ ਭਾਵਨਾ ਨਾਲ ਅਸੀਂ ਪਹਿਲਾਂ ਤਿੰਨ ਵਾਰੀ ਵਾਹਿਗੁਰੂ ਗੁਰਮੰਤ੍ਰ ਦਾ ਉਚਾਰਨ ਕੀਤਾ ਸੀ ਉਸ ਦਾ ਤਿਆਗ

ਕਰ ਦਿੱਤਾ ਅਤੇ ਪਹਿਲੇ ਵਾਂਗ ਸਿਮਰਨ ਜਾਰੀ ਰੱਖਿਆ। ਥੋੜ੍ਹੇ ਸਮੇਂ ਬਾਅਦ ਉਹ ਜੋਗੀ ਉਠਿਆ ਅਤੇ ਦੂਰੋਂ ਹੀ ਨਮਸਕਾਰਾਂ ਕਰਦਾ ਚਲਾ ਗਿਆ। ਸਿਮਰਨ ਤੋਂ ਬਾਅਦ ਬਾਬਾ ਜੀ ਨੇ ਉੱਠ ਕੇ ਉਹ ਜਗ੍ਹਾ ਵੇਖੀ ਜਿੱਥੇ ਨਾਥ ਡਿੱਗਿਆ ਸੀ। ਉੱਥੇ, ਜਿਵੇਂ ਕਿਸੇ ਨੂੰ ਮਿੱਟੀ ਵਿਚ ਘਸੀਟੀਦਾ ਹੈ, ਇਸ ਪ੍ਰਕਾਰ ਨਿਸ਼ਾਨ ਪਏ ਹੋਏ ਸਨ। ਇਸ ਘਟਨਾ ਨਾਲ ਮਨ ਵਿਚ ਹੋਰ ਪ੍ਰਪੱਕਤਾ ਹੋ ਗਈ ਕਿ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਾਨੂੰ ਜੋ ਗੁਰਮੰਤ੍ਰ ਬਖ਼ਸ਼ਿਸ਼ ਕੀਤਾ ਹੈ, ਸਭ ਤੋਂ ਸ਼੍ਰੋਮਣੀ ਤੇ ਸਭ ਤੋਂ ਵੱਧ ਸ਼ਕਤੀਵਾਨ ਹੈ। ਧੰਨ ਹਨ ਸਤਿਗੁਰੂ ਜੀ, ਜਿਨ੍ਹਾਂ ਨੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਚਹੁੰ ਜੁੱਗਾਂ ਦੇ ਮੰਤਰਾਂ ਵਿਚੋਂ ਇਕ-ਇਕ ਅੱਖਰ ਲੈ ਕੇ ਚਾਰੇ ਜੁਗਾਂ ਦੇ ਮੰਤਰਾਂ ਦਾ ਫਲ ਦਾਤਾ "ਵਾਹਿਗੁਰੂ" ਗੁਰਮੰਤ੍ਰ ਆਪਣੇ ਗੁਰਸਿੱਖਾਂ ਨੂੰ ਬਖ਼ਸ਼ਿਆ ਹੈ :

**ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸ਼ਨਾ ਨਾਮੁ ਜਪਾਵੈ॥**
**ਦੁਆਪੁਰ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ॥**
**ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੈ ਸੁਖ ਪਾਵੈ॥**
**ਕਲਿਜੁਗਿ ਨਾਨਕ ਗੁਰ ਗੋਵਿੰਦ ਗਗਾ ਗੋਬਿੰਦ ਨਾਮੁ ਅਲਾਵੈ॥**
**ਚਾਰੇ ਜਾਗੇ ਚਹੁੰ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ॥**
**ਚਾਰੋ ਅਛਰ ਇਕੁ ਕਰਿ ਵਾਹਿਗੁਰੂ ਜਪੁ ਮੰਤਰ ਸੁਣਾਵੈ॥**
**ਜਹਾਂ ਤੇ ਉਪਜਿਆ ਫਿਰਿ ਤਹਾਂ ਸਮਾਵੈ॥**

*(ਭਾ: ਗੁਰਦਾਸ ਜੀ, ਵਾਰ ੧ ਪਉੜੀ ੪੯)*

ਅਤੇ ਸਰਬ ਲੋਹ ਗ੍ਰੰਥ ਅਨੁਸਾਰ ਇਹ ਸ੍ਰੇਸ਼ਟ ਸਾਰਮੰਤ੍ਰ ਸਤਿਗੁਰਾਂ ਨੇ ਆਪਣੇ ਪਿਆਰੇ ਖ਼ਾਲਸੇ ਨੂੰ ਬਖ਼ਸ਼ਿਸ਼ ਕੀਤਾ ਹੈ :

**ਸਾਰ ਮੰਤ੍ਰ ਚਾਰੋਂ ਕਾ ਚਾਰ॥ ਵਾਹਿਗੁਰੂ ਮੰਤ੍ਰ ਨਿਰਧਾਰ॥**
**ਕਲਪ ਕਲਪ ਪ੍ਰਤ ਅਖਛਰ ਕਹੀ॥ ਸ੍ਰੀ ਗੁਰੂ ਨਾਨਕ ਜਾਪਯੋ ਸਹੀ॥**
**ਨਿਜ ਆਤਮ ਪ੍ਰਮਾਤਮ ਦਰਸਯੋ॥ ਚਾਰ ਕਲਪ ਮਹਿ ਮੰਤ੍ਰ ਸਰਸਯੋ॥**
**ਸਾ ਮੰਤ੍ਰ ਪ੍ਰਭ ਖਾਲਸਹ ਦੀਨਾ॥ ਵਾਹਿਗੁਰੂ ਪਦ ਪਾਵਨ ਕੀਨਾ॥**

*(ਸਰਬ ਲੋਹ ਗ੍ਰੰਥ 'ਚੋਂ)*

ਥੋੜ੍ਹੇ ਦਿਨਾਂ ਪਿਛੋਂ ਉਹ ਤਾਂਤ੍ਰਿਕ ਜੋਗੀ, ਕਰੇਰੂਏ ਪਿੰਡ ਦੀ ਜੂਹ ਵਿਚੋਂ ਆਪਣਾ ਡੇਰਾ ਛੱਡ ਕੇ ਕਿਸੇ ਹੋਰ ਅਣਦੱਸੀ ਥਾਂ ਤੇ ਪਤਰਾ ਵਾਚ ਗਿਆ।

# ਗੁਰੂ ਹੁਕਮ ਵਿਚ ਰਾਮਪੁਰ ਖੇੜੇ ਨੂੰ ਗੁਰਮਤਿ ਪ੍ਰਚਾਰ ਕੇਂਦਰ ਬਨਾਉਣਾ

ਇਕ ਦਿਨ ਸਿਮਰਨ ਵਿਚ ਲੀਨ ਅਨੰਦ ਮਗਨ ਅਵਸਥਾ ਦਾ ਰੰਗ ਮਾਣਦੀ ਸੁਰਤੀ ਵਿਚ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਸ਼ਨ ਹੋਏ। ਸਤਿਗੁਰੂ ਜੀ ਨੇ ਬਚਨ ਕੀਤਾ, "ਭਾਈ ਹਰਨਾਮ ਸਿੰਘ! ਤੁਸੀਂ ਹੁਣ ਇਸ ਇਕਾਂਤ ਨੂੰ ਛੱਡ ਕੇ ਆਪਣੇ ਹੀ ਇਲਾਕੇ ਵਿਚ ਚਲੇ ਜਾਵੋ ਜੋ ਕਿ ਗੁਰਸਿੱਖੀ ਵਲੋਂ ਬਹੁਤ ਪਿੱਛੇ ਹੈ ਅਤੇ ਨਾਸਤਿਕਤਾ ਦੀ ਡੂੰਘੀ ਦਲਦਲ ਵਿਚ ਫਸਿਆ ਹੋਇਆ ਹੈ, ਉਹਨਾਂ ਲੋਕਾਂ ਨੂੰ ਗੁਰਮਤਿ ਗਾਡੀ ਰਾਹ ਉਪਰ ਤੋਰੋ ਅਤੇ ਗੁਰਸਿੱਖੀ ਦਾ ਪ੍ਰਚਾਰ ਕਰੋ।" ਇਹ ਹੁਕਮੀ ਵਾਕ ਕੰਨਾਂ ਰਾਹੀਂ ਧੁਰ ਅੰਦਰ ਉਤਰ ਗਏ ਤੇ ਨਾਲ ਹੀ ਸਵਾਲ ਉਤਪੰਨ ਹੋਇਆ ਕਿ ਸਤਿਗੁਰੂ ਜੀ, ਜਾਵਾਂ ਕਿਥੇ? ਪਿੰਡ ਜਾਂ ਕਿਸੇ ਹੋਰ ਜਗ੍ਹਾ? ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਹੁਣ ਪਿੰਡ ਨਹੀਂ ਠਹਿਰਨਾ। ਤੁਹਾਡੇ ਪਿੰਡ ਤੋਂ ਚੜ੍ਹਦੇ ਪਾਸੇ ਚਾਰ ਪੰਜ ਮੀਲ ਤੇ ਇਕ ਉਜਾੜ ਥੇਹ ਹੈ, ਉਸ ਜਗ੍ਹਾ ਨੂੰ ਕੇਂਦਰ ਬਨਾਉਣਾ ਹੈ। ਸੁਰਤੀ ਵਿਚ ਉਹ ਜਗ੍ਹਾ ਵੀ ਦਿੱਸ ਪਈ। ਇਕ ਬੜਾ ਭਾਰੀ ਦਸਾਂ ਬਾਰ੍ਹਾਂ ਬੋਹੜਾਂ ਦਾ ਝੁੰਡ ਹੈ, ਹੇਠਾਂ ਛੋਟੇ-ਛੋਟੇ ਹੋਰ ਦਰਖ਼ਤਾਂ ਨਾਲ ਇਕ ਬੇ-ਆਬਾਦ ਝਿੜਾ ਬਣਿਆ ਹੋਇਆ ਹੈ। ਨਾ ਹੀ ਇਥੇ ਕੋਈ ਕਮਰਾ ਹੈ। ਸਿਵਾਏ ਉਜਾੜ ਦੇ ਇਥੇ ਹੋਰ ਕੋਈ ਵਸਤੂ ਨਹੀਂ।

ਫਿਰ ਮਨ ਵਿਚ ਫੁਰਨਾ ਆਇਆ ਕਿ ਮੈਂ ਤਾਂ ਸਾਰੀ ਆਯੂ ਬਾਹਰ[੧], ਹੀ ਰਿਹਾ ਹਾਂ। ਮੇਰਾ ਤਾਂ ਇਸ ਇਲਾਕੇ ਵਿਚ ਕੋਈ ਜਾਣੂੰ-ਪਛਾਣੂੰ ਵੀ ਨਹੀਂ ਹੈ, ਕਿਵੇਂ ਤੇ ਕੀ ਕਰਾਂਗਾ?

ਗੁਰੂ ਮਹਾਰਾਜ ਜੀ ਨੇ ਫਿਰ ਹੁਕਮ ਕੀਤਾ, "ਹਰਨਾਮ ਸਿੰਘ! ਤੂੰ ਜਾ ਕੇ ਬੈਠ ਜਾਹ, ਬਾਕੀ ਸਾਰੇ ਪ੍ਰਬੰਧ ਪਰਮੇਸ਼ਰ ਜੀ ਆਪ ਕਰਨਗੇ।"

**ਸਗਲ ਸਰੰਜਾਮ ਕਰੇ ਪ੍ਰਭੁ ਆਪੇ॥ ਭਏ ਮਨੋਰਥ ਸੋ ਪ੍ਰਭੁ ਜਾਪੇ॥੨॥**

*(ਬਿਲਾਵਲ ਮਹਲਾ ੫, ਪੰਨਾ ੮੦੫)*

---

੧. ਕਿਉਂਕਿ, ਆਪ ਜੀ ਪਹਿਲੀ ਆਯੂ ਵਿਚ ਹੀ ਸਰਗੋਧੇ ਚਲੇ ਗਏ ਸਨ। ਉਪ੍ਰੰਤ ਕੁਝ ਸਮਾਂ ਧੌਲਪੁਰ ਬਤੀਤ ਕੀਤਾ।

ਬਾਬਾ ਜੀ, ਮਨੋਂ ਇਕਾਂਤ ਵਿਚ ਟਿਕ ਕਰ ਕੇ ਹੀ ਸਤਿਗੁਰੂ ਜੀ ਵੱਲੋਂ ਬਖ਼ਸ਼ੇ ਇਲਾਹੀ ਨਾਮ-ਰਸ ਦਾ ਅਨੰਦ ਮਾਨਣਾ ਚਾਹੁੰਦੇ ਸਨ ਪਰ ਸਤਿਗੁਰੂ ਜੀ ਦਾ ਹੁਕਮ ਤਾਂ ਸੀ ਕਿ ਹੁਣ ਇਸ ਇਕਾਂਤ ਨੂੰ ਛੱਡ ਕੇ, ਵਿਚਰ ਕੇ ਗੁਰਮਤਿ ਦਾ ਪ੍ਰਚਾਰ ਕਰਨਾ ਹੈ।

ਭਾਵੇਂ ਬਾਬਾ ਜੀ ਦਾ ਮਨ ਅਗੰਮੀ ਰਸ ਨਾਲ ਸਰਸ਼ਾਰ ਇਸ ਇਕਾਂਤ ਨੂੰ ਛੱਡਣ ਲਈ ਬਿਲਕੁਲ ਨਹੀਂ ਸੀ ਮੰਨਦਾ ਪਰ ਦੂਸਰੇ ਪਾਸੇ ਗੁਰਦੇਵ ਜੀ ਦਾ ਹੁਕਮ ਸੀ।

ਪਰ ਹੁਕਮ ਮੰਨਣਾ, ਸਭ ਤੋਂ ਔਖੀ ਖੇਡ ਹੈ। ਹੁਕਮ ਅੱਗੇ ਜੀਵ ਦੀ ਆਪਣੀ ਕੋਈ ਹਸਤੀ ਨਹੀਂ ਰਹਿੰਦੀ। ਹੁਕਮ ਅੱਗੇ ਆਪਣੀ ਕੋਈ ਮਰਜ਼ੀ ਨਹੀਂ, ਨਾ ਹੀ ਕੋਈ ਹੀਲ-ਹੁੱਜਤ, ਬਸ ਜੀਊਂਦੇ ਹੀ ਮਰਨਾ ਪੈਂਦਾ ਹੈ :

**ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ॥**
**ਸਾਬਰੁ ਸਿਦਕ ਸ਼ਹੀਦ ਭਰਮ ਭਉ ਖੋਵਣਾ॥**
**ਗੋਲਾ ਮੁਲ ਖਰੀਦ ਕਾਰੇ ਜੋਵਣਾ॥**
**ਨਾ ਤਿਸ ਭੁਖ ਨ ਨੀਂਦ ਨ ਖਾਣਾ ਸੋਵਣਾ॥....**

*(ਵਾਰ ੩, ਪਉੜੀ ੧੮)*

ਹੁਕਮ ਵਿਚ ਤਾਂ :

**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥**
**ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥**

*(ਸੂਹੀ ਮ: ੫, ਪੰਨਾ ੭੬੩)*

ਗੁਰੂ ਘਰ ਵਿਚ ਤਾਂ ਹੁਕਮ ਹੀ ਪ੍ਰਵਾਨ ਹੈ ਤੇ ਹੁਕਮ ਹੀ ਪ੍ਰਧਾਨ ਹੈ। ਜੋ ਹੁਕਮ ਮੰਨਦਾ ਹੈ, ਹੁਕਮ ਅੱਗੇ ਸਿਰ ਝੁਕਾਉਂਦਾ ਹੈ, ਉਹ ਖਸਮ (ਮਾਲਕ) ਨੂੰ ਭਾ ਜਾਂਦਾ ਹੈ :

**ਖਸਮੈ ਸੋਈ ਭਾਵਦਾ ਖਸਮੈ ਦਾ ਜਿਸੁ ਭਾਣਾ ਭਾਵੈ॥**
**ਭਾਣਾ ਮੰਨੇ ਮੰਨੀਐ ਆਪਨਾ ਭਾਣਾ ਆਪਿ ਮਨਾਵੈ॥**

*(ਵਾਰ ੨੯, ਪਉੜੀ ੧੩)*

ਤਥਾ

**ਹੁਕਮੁ ਮੰਨੇ ਸੋ ਜਨੁ ਪਰਵਾਣੁ॥**

*(ਬਸੰਤ ਮ: ੩, ਪੰਨਾ ੧੧੭੫)*

ਤਥਾ

**ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ॥**

*(ਭੈਰਉ ਮ: ੫, ਪੰਨਾ ੧੧੨੯)*

ਜੋ ਹੁਕਮ ਮੰਨਣ ਦੀ ਇਸ ਅਤਿਅੰਤ ਔਖੀ ਖੇਡ ਨੂੰ ਖੇਡ ਲੈਂਦਾ ਹੈ ਉਸ ਨੂੰ ਹੁਕਮੀ ਵਿਚ ਸਮਾਈ ਮਿਲ ਜਾਂਦੀ ਹੈ :

**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥**

*(ਆਸਾ ਮ: ੧, ਪੰਨਾ ੪੨੧)*

ਬਾਬਾ ਜੀ ਨੇ ਹੁਕਮ ਅੱਗੇ ਸਿਰ ਝੁਕਾਇਆ ਅਤੇ ਸਤਿ ਬਚਨ ਕਹਿ ਕੇ ਮਨ ਵਿਚ ਨਿਰਣਾ ਕਰ ਲਿਆ ਕਿ ਸਤਿਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਉਨ੍ਹਾਂ ਦਾ ਹੁਕਮ ਸਿਰ ਮੱਥੇ ਵਜਾਉਣਾ ਹੈ, ਇਸ ਲਈ ਇਸ ਇਕਾਂਤ 'ਚੋਂ ਹੁਣ ਜਲਦੀ ਹੀ ਚਾਲੇ ਪਾ ਦੇਣੇ ਹਨ। ਇਨ੍ਹਾਂ ਦਿਨਾਂ ਵਿਚ ਹੀ ਛੋਟੇ ਭਾਈ ਸ: ਲਛਮਣ ਸਿੰਘ ਜੀ ਕੰਮ-ਕਾਰ ਸਾਂਭਣ ਵਾਸਤੇ ਪਰਿਵਾਰ ਸਹਿਤ ਪਿੰਡ ਧੁੱਗੇ ਤੋਂ ਕਰੇਰੂਏ ਪੁੱਜ ਚੁਕੇ ਸਨ। ਬਾਬਾ ਜੀ ਨੇ ਉਨ੍ਹਾਂ ਨੂੰ ਬੇਨਤੀ ਕਰ ਦਿੱਤੀ ਕਿ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਸੀਂ ਹੁਣ ਪੰਜਾਬ ਜਾ ਕੇ ਗੁਰਸਿੱਖੀ-ਪ੍ਰਚਾਰ ਦੀ ਸੇਵਾ ਕਰਨੀ ਹੈ। ਸੋ ਇਸ ਲਈ ਤੁਸੀਂ ਹੁਣ ਸਾਰਾ ਕੰਮ-ਕਾਜ ਸੰਭਾਲ ਲਵੋ।

## ਰਾਜਸਥਾਨ ਤੋਂ ਪੰਜਾਬ ਵਲ

ਇਸ ਪ੍ਰਕਾਰ ਪਿੰਡ ਕਰੇਰੂਏ ਤੋਂ ਚੱਲ ਕੇ ਬਾਬਾ ਜੀ ਪਿੰਡ ਧੁੱਗੇ ਮਾਤਾ ਜੀ ਪਾਸ ਪੁੱਜੇ। ਮਾਤਾ ਜੀ ਨੂੰ ਮਿਲ ਕੇ ਗੁਰੂ ਮਹਾਰਾਜ ਜੀ ਵੱਲੋਂ ਦਿੱਤੇ ਸੰਕੇਤ ਦੇ ਆਧਾਰ ਤੇ ਸਦੀਆਂ ਤੋਂ ਵੈਰਾਨ ਪਏ ਥੇਹ ਉਪਰ ਜਿੱਥੇ ਹੁਣ ਗੁਰਦੁਆਰਾ ਰਾਮਪੁਰ ਖੇੜਾ ਸਾਹਿਬ ਸ਼ਸ਼ੋਭਤ ਹੈ, ਪੁੱਜੇ। ਸਾਰੀ ਜਗ੍ਹਾ ਫਿਰ ਤੁਰ ਕੇ ਵੇਖੀ। ਉਪ੍ਰੰਤ ਸ਼ਾਮ ਨੂੰ ਪਿੰਡ ਬਾਹਲੇ ਵਿਖੇ ਭਾਈ ਗੁਰਬਖ਼ਸ਼ ਸਿੰਘ ਜੀ ਜੋ ਬਾਬਾ ਜੀ ਦੇ, 119 ਚੱਕ ਸਰਗੋਧਾ ਵਿਖੇ ਰਹਿੰਦੇ ਸਮੇਂ ਤੋਂ ਵਾਕਿਫ਼ ਸਨ ਦੇ ਘਰ ਪੁੱਜੇ। ਰਾਤ ਦਾ ਟਿਕਾਣਾ ਇਥੇ ਕੀਤਾ ਅਤੇ ਸਾਰਾ ਵੀਚਾਰ ਦੱਸਿਆ ਕਿ ਅਸੀਂ ਹੁਣ ਤੁਹਾਡੇ ਲਾਗਲੇ ਥੇਹ ਤੇ ਟਿਕਾਣਾ ਕਰਕੇ ਭਜਨ-ਸਿਮਰਨ ਅਤੇ ਗੁਰਸਿੱਖੀ-ਪ੍ਰਚਾਰ ਕਰਨਾ ਹੈ। ਸ: ਗੁਰਬਖ਼ਸ਼ ਸਿੰਘ ਹੋਰਾਂ ਨੇ ਵੀ ਬੜੀ ਖ਼ੁਸ਼ੀ ਪ੍ਰਗਟਾਈ ਕਿ ਸਾਨੂੰ ਵੀ ਹਰ ਰੋਜ਼ ਆਪ ਜੀ ਦੇ ਦਰਸ਼ਨ ਹੋ ਜਾਇਆ ਕਰਨਗੇ ਅਤੇ ਸੰਗਤ ਕਰਨ ਦਾ ਸੁਭਾਗ ਬਣ ਜਾਵੇਗਾ।

## ਕੱਚੀ ਗੁਫ਼ਾ ਦੀ ਤਿਆਰੀ

ਦਿਨ ਚੜ੍ਹਦੇ ਸਾਰ ਬਾਬਾ ਜੀ ਨੇ ਭਾਈ ਗੁਰਬਖ਼ਸ਼ ਸਿੰਘ ਨੂੰ ਨਾਲ ਲੈ ਕੇ ਫਿਰ ਦੁਬਾਰਾ ਇਸ ਬੇ-ਆਬਾਦ ਥੇਹ ਦਾ ਨਿਰੀਖਣ ਕੀਤਾ ਕਿ ਸਿਰ ਲੁਕਾਉਣ ਜੋਗਾ ਬਿਨਾਂ ਖ਼ਰਚ ਤੋਂ ਕਿਵੇਂ ਤੇ ਕਿੱਥੇ ਟਿਕਾਣਾ ਬਣ ਸਕਦਾ ਹੈ? ਜਿਥੇ ਅੱਜ ਕੱਲ੍ਹ ਟਿਊਬਵੈੱਲ ਅਤੇ ਇਸ਼ਨਾਨ-ਘਰ ਹੈ, ਇਧਰ ਉਸ ਸਮੇਂ ਦਰਖ਼ਤ ਘੱਟ ਸਨ ਤੇ ਇਹ ਪਾਸਾ ਵੀ ਨੀਵਾਂ ਸੀ। ਬਾਬਾ ਜੀ ਨੇ ਸੁਝਾਅ ਦਿੱਤਾ ਕਿ ਜੇ ਤੁਸੀਂ

ਦੋ-ਤਿੰਨ ਸਾਥੀ ਰਲ ਕੇ ਇਸ ਉੱਚੇ ਢਹੇ ਵਿਚ ਕੁੰਦਰਾ (ਕੱਚੀ ਗੁਫ਼ਾ) ਬਣਾ ਦੇਵੋ, ਜਿਸ ਵਿਚ ਇਕ ਮੰਜਾ ਡਹਿ ਸਕੇ। ਦਰਵਾਜ਼ੇ ਦੀ ਜਗ੍ਹਾ ਅਸੀਂ ਕਾਨਿਆਂ ਦਾ ਖਿੜਕਾ ਬਣਾ ਕੇ ਲਾ ਲਵਾਂਗੇ। ਭਾਈ ਗੁਰਬਖ਼ਸ਼ ਸਿੰਘ ਨੇ ਸਤਿਬਚਨ ਕਹਿ ਅਗਲੇ ਹੀ ਦਿਨ ਆਪਣੇ ਨਾਲ ਇਕ-ਦੋ[੧] ਸਾਥੀ ਹੋਰ ਲੈ ਕੇ ਕਹੀਆਂ ਅਤੇ ਸੱਬਲਾਂ ਨਾਲ ਉਸ ਢਹੇ (ਉੱਚੀ ਜਗ੍ਹਾ) ਵਿਚ ਇਕ ਸੁਰੰਗ ਦੀ ਸ਼ਕਲ ਦੀ ਗੁਫ਼ਾ ਬਨਾਉਣੀ ਸ਼ੁਰੂ ਕਰ ਦਿੱਤੀ। ਜਿੰਨਾ ਕੁ ਕੰਮ ਹੋਇਆ, ਕੀਤਾ। ਰਾਤ ਫਿਰ ਬਾਹਲੇ ਭਾਈ ਗੁਰਬਖ਼ਸ਼ ਸਿੰਘ ਦੇ ਘਰ ਆ ਟਿਕੇ। ਅਗਲੇ ਦਿਨ ਫਿਰ ਇਹ ਗੁਰਸਿੱਖੀ ਪ੍ਰਚਾਰ ਦੇ ਕੇਂਦਰ ਦੀ ਤਿਆਰੀ ਵਾਸਤੇ ਕੱਚੀ ਗੁਫ਼ਾ ਖੋਦਣ ਚੱਲ ਪਏ।

ਗੁਫ਼ਾ ਖੋਦਦਿਆਂ ਤੇ ਪਿੰਡ ਗੋਂਦਪੁਰ ਦਾ ਇਕ ਸਿਆਣਾ ਬਜ਼ੁਰਗ ਕੋਲ ਦੀ ਲੰਘਦਾ ਹੋਇਆ ਬਾਬਾ ਜੀ ਪਾਸ ਆ ਗਿਆ ਤੇ ਕਹਿਣ ਲੱਗਾ ਕਿ ਮੈਂ ਕੱਲ੍ਹ ਵੀ ਇਥੋਂ ਦੀ ਲੰਘਿਆ ਸੀ, ਇਹ ਮੁੰਡੇ ਪਸੀਨੋ-ਪਸੀਨਾ ਹੋਏ ਆਹ ਕੁੰਦਰ ਜਿਹੀ ਕੱਢੀ ਜਾਂਦੇ ਸਨ। ਮੈਂ ਇਨ੍ਹਾਂ ਨੂੰ ਪੁੱਛਿਆ ਕਿ ਇਹ ਕਿਸ ਵਾਸਤੇ ਕਰਦੇ ਹੋ? ਤਾਂ ਇਨ੍ਹਾਂ ਦੱਸਿਆ ਸੀ ਕਿ ਸਾਡੇ ਸੰਤਾਂ ਨੇ ਇਥੇ ਠਹਿਰ ਕੇ ਭਜਨ ਕਰਨਾ ਹੈ। ਮੈਂ ਇਨ੍ਹਾਂ ਨੂੰ ਸਲਾਹ ਦਿੱਤੀ ਸੀ ਕਿ ਤੁਹਾਡੇ ਜਿਸ ਸੰਤ ਨੇ ਇਥੇ ਰਹਿਣਾ ਹੈ ਉਸ ਨੂੰ ਪਹਿਲੇ ਇਕ ਰਾਤ ਇੱਥੇ ਟਿਕਾ ਕੇ ਵੇਖ ਲਵੋ ਜੇ ਠਹਿਰ ਗਏ ਫਿਰ ਕੱਢ ਲਇਓ ਐਵੇਂ ਜ਼ੋਰ ਲਾਈ ਜਾਂਦੇ ਓ, ਕਿਤੇ ਗੁਫ਼ਾ ਕੱਢੀ ਕਢਾਈ ਹੀ ਨਾ ਰਹਿ ਜਾਵੇ।" ਉਸ ਸਮੇਂ ਬਾਬਾ ਜੀ ਸਿੱਧੀ ਦਸਤਾਰ ਸਜਾਉਂਦੇ ਸਨ ਅਤੇ ਕਮੀਜ਼-ਪਜਾਮਾ ਜੋ ਆਮ ਲੋਕਾਂ ਦੀ ਪੁਸ਼ਾਕ ਹੈ, ਪਾਉਂਦੇ ਸਨ। ਕੋਈ ਸਾਧੂ-ਸੰਤਾਂ ਵਾਲਾ ਭੇਖ ਨਹੀਂ ਬਣਾਇਆ ਹੋਇਆ ਸੀ। ਜਿਸ ਕਾਰਨ ਉਸ ਬਜ਼ੁਰਗ ਨੂੰ ਇਹ ਨਹੀਂ ਪਤਾ ਲੱਗ ਸਕਿਆ ਕਿ ਇਨ੍ਹਾਂ ਹੀ ਰਹਿਣਾ ਹੈ। ਬਾਬਾ ਜੀ ਨੇ ਉਸ ਪ੍ਰੇਮੀ ਨੂੰ ਉੱਤਰ ਦਿੱਤਾ ਕਿ ਦੇਖੋ, ਜਿਹੜਾ ਆਵੇਗਾ ਉਹ ਰਹੂ ਭੀ, ਤੁਸੀਂ ਐਵੇਂ ਚਿੰਤਾ ਨਾ ਕਰੋ। ਇਹ ਗੁਫ਼ਾ ਕੱਢੀ ਕਢਾਈ ਨਹੀਂ ਰਹਿੰਦੀ। ਅੱਗੋਂ ਉਸ ਨੇ ਫਿਰ ਜਵਾਬ ਦਿੱਤਾ ਕਿ ਮੇਰੀ ਵੀ ਦਾਹੜੀ ਇਸ ਅਸਥਾਨ ਨੂੰ ਤੱਕਦਿਆਂ ਚਿੱਟੀ ਹੋ ਗਈ ਹੈ। ਇਸ ਜਗ੍ਹਾ ਕਈ ਆਏ, ਪਰ ਟਿਕ ਕੋਈ ਨਹੀਂ ਸਕਿਆ ਕਿਉਂਕਿ ਇਹ ਜਗ੍ਹਾ ਬਹੁਤ ਸਖ਼ਤ ਹੈ। ਇਥੇ ਭੂਤਾਂ, ਪ੍ਰੇਤਾਂ ਅਤੇ ਅਵਗਤ ਰੂਹਾਂ ਦਾ ਵਾਸਾ ਅਤੇ ਜ਼ੋਰ ਹੈ, ਉਹ ਕਿਸੇ ਨੂੰ ਟਿਕਣ ਨਹੀਂ ਦਿੰਦੀਆਂ। ਇੰਨੀ ਗੱਲ ਕਹਿ ਕੇ ਉਹ ਪ੍ਰੇਮੀ ਨਰਾਇਣ ਸਿੰਘ ਵਾਸੀ ਗੋਂਦਪੁਰ ਆਪਣੇ ਨਗਰ ਨੂੰ ਚਲੇ ਗਿਆ।

ਦੋ ਦਿਨਾਂ ਵਿਚ ਗੁਫ਼ਾ ਤਿਆਰ ਹੋ ਗਈ। ਨੇੜੇ ਤੋਂ ਹੀ ਕਾਨੇ ਵੱਢ ਕੇ ਤੇ ਗੁੰਦ ਕੇ ਉਸ ਤਿਆਰ ਹੋਈ ਗੁਫ਼ਾ ਦਾ ਦਰਵਾਜ਼ਾ ਬਣਾ ਦਿੱਤਾ ਗਿਆ।

---

੧. ਸ: ਹਰੀ ਸਿੰਘ ਜੀ M.A. ਪੁੱਤਰ ਸ: ਬੂਟਾ ਸਿੰਘ ਜੀ ਪਿੰਡ ਬਾਹਲੇ ਤੇ ਸ: ਦਸੌਂਧਾ ਸਿੰਘ ਜੀ ਬਾਹਲੇ

ਬਿਨਾਂ ਮਾਇਆ ਦੇ ਖ਼ਰਚੇ, ਬਿਨਾਂ ਸੀਮਿੰਟ, ਇੱਟਾਂ, ਲੱਕੜ ਦੇ ਲਿਆਂਦਿਆਂ ਰਿਹਾਇਸ਼ ਲਈ ਜਗ੍ਹਾ ਬਣ ਗਈ। ਇਕ ਮੰਜਾ ਜੋ ਗੁਰਦੁਆਰਾ ਸਾਹਿਬ ਵਿਚ ਅਜੇ ਵੀ ਮੌਜੂਦ ਹੈ ਉਸ ਨਵੇਂ ਬਣੇ ਮਕਾਨ (ਗੁਫ਼ਾ) ਵਿਚ ਸਥਾਪਿਤ ਕਰ ਲਿਆ। ਉਪਰ ਇਕ ਦਰੀ ਵਿਛਾ ਕੇ ਭਜਨ ਲਈ ਆਸਣ ਤਿਆਰ ਕਰ ਲਿਆ। ਸਾਰੀ ਤਿਆਰੀ ਕਰਕੇ ਬਾਬਾ ਜੀ ਪ੍ਰੋ: ਗੁਰਬਖ਼ਸ਼ ਸਿੰਘ ਜੀ ਦੇ ਘਰ ਆ ਟਿਕੇ।

ਅਗਲੇ ਦਿਨ ਹੀ ਇਸ ਉਜਾੜ ਥੇਹ ਦੀ ਉਚਾਈ ਵਿਚ ਸਿਮਰਨ ਕਰਨ ਲਈ ਬਣਾਈ ਕੱਚੀ ਕੁੰਦਰਾ ਵਿਚ, ਅਰਦਾਸ ਕਰਕੇ ਸਿਮਰਨ ਦਾ ਨਿਯਮ ਆਰੰਭ ਕਰ ਦਿੱਤਾ। ਆਪ ਜੀ ਹਰ ਰੋਜ਼ ਦੀ ਤਰ੍ਹਾਂ 2 ਵਜੇ ਸਾਵਧਾਨ ਹੋ ਜਾਂਦੇ। ਸੌਚ-ਇਸ਼ਨਾਨ ਕਰਨ ਉਪ੍ਰੰਤ ਗੁਰੂ-ਹੁਕਮ (ਨਿਤਨੇਮ) ਨੂੰ ਪੂਰਾ ਕਰਦੇ। ਸੁਖਮਨੀ ਸਾਹਿਬ ਦਾ ਪਾਠ ਪੂਰਾ ਕਰ ਕੇ ਆਰੰਭ ਕੀਤੇ ਨਿਯਮ[੧] ਨੂੰ ਪੂਰਾ ਕਰਨ ਲਈ ਜੁੱਟ ਜਾਂਦੇ।

ਦੁਪਹਿਰ ਨੂੰ ਭਾ: ਗੁਰਬਖ਼ਸ਼ ਸਿੰਘ ਜੀ ਆਪਣੇ ਘਰੋਂ ਪਿੰਡ ਬਾਹਲੇ ਤੋਂ ਭਾਵਨੀ ਨਾਲ ਆਪ ਜੀ ਦੇ ਅਹਾਰ ਲਈ ਲੰਗਰ ਲੈ ਕੇ ਆਉਂਦੇ। ਅਲਪ ਅਹਾਰ ਕਰ ਕੇ ਆਪ ਜੀ ਥੋੜ੍ਹਾ ਸਰੀਰਕ ਆਰਾਮ ਕਰਦੇ, ਮੁੜ ਸਾਵਧਾਨ ਹੋ, ਆਰੰਭੇ ਨਿਯਮ ਨੂੰ ਪੂਰਾ ਕਰਨ ਲਈ ਤੱਤਪਰ ਹੋ ਜਾਂਦੇ। ਸ਼ਾਮ ਨੂੰ ਸੋਦਰ ਦੀ ਹਾਜ਼ਰੀ ਲਵਾ ਕੇ ਸੋਹਿਲਾ ਪੜ੍ਹ ਕੇ ਦੇਰ ਰਾਤ ਤਕ ਗੁਰਮੰਤ੍ਰ ਰਾਹੀਂ ਪ੍ਰਭੂ-ਚਰਨਾਂ ਨਾਲ ਸੁਰਤੀ ਜੋੜ ਕੇ ਰਸ ਮਾਣਦੇ। ਨੀਂਦ ਦੇ ਜ਼ਿਆਦਾ ਜ਼ੋਰ ਪਾਉਣ ਤੇ ਆਪ ਜੀ ਸਰੀਰ ਨੂੰ ਆਰਾਮ ਕਰਨ ਦਿੰਦੇ ਪਰ ਆਤਮਾ ਗੁਰੂ-ਚਰਨਾਂ ਨਾਲ ਜੁੜੀ ਰਹਿੰਦੀ।

ਬਾਬਾ ਜੀ ਨੂੰ ਲੰਗਰ ਛਕਾਉਣ ਉਪ੍ਰੰਤ ਭਾ: ਗੁਰਬਖ਼ਸ਼ ਸਿੰਘ ਜੀ ਵੀ ਪ੍ਰਭੂ ਯਾਦ ਵਿਚ ਕਾਫ਼ੀ ਸਮਾਂ ਹਰ ਰੋਜ਼ ਗੁਰੂ ਲੇਖੇ ਲਾਉਂਦੇ। ਆਪ ਜੀ ਨੇ ਮਹਾਂਪੁਰਖਾਂ ਦੀ ਸੇਵਾ ਕਰਕੇ ਤੇ ਸਿਮਰਨ ਵਿਚ ਜੁੜ ਕੇ ਕਾਫ਼ੀ ਲਾਹਾ ਪ੍ਰਾਪਤ ਕੀਤਾ।

❖❖❖

---

੧. ਆਪ ਜੀ ਬੱਤੀ ਸਾਲਾ ਮੂਲ-ਮੰਤ੍ਰ ਦੀਆਂ ਹਰ ਰੋਜ਼ ਕਰਦੇ ਸਨ।

# ਪਹਿਲੀ ਰਾਤ ਹੀ ਮੁਸਲਮਾਨ ਫ਼ਕੀਰ ਅਤੇ ਇਕ ਹੋਰ ਜਟਾਧਾਰੀ ਨੇ ਇਸ ਧਰਤੀ (ਥੇਹ) ਉਪਰ ਆਪਣਾ ਕਬਜ਼ਾ ਜਤਾਉਣਾ

ਅਗਲੇ ਦਿਨ ਸਵੇਰੇ ਆਪ ਜੀ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰ ਕੇ ਚਾਲੀ ਦਿਨ ਲਈ ਮੂਲ-ਮੰਤ੍ਰ ਦਾ ਜਾਪ ਅਰੰਭ ਕਰ ਦਿੱਤਾ। ਸ਼ਾਮ ਤਕ 32 ਮਾਲਾਂ ਕਰਨ ਉਪਰੰਤ ਸੋਦਰ ਰਹਿਰਾਸ ਦੀ ਹਾਜ਼ਰੀ ਲਵਾਈ। ਸੋਹਿਲੇ ਦਾ ਪਾਠ ਕਰ ਕੇ ਬਾਬਾ ਜੀ ਗੁਰਮੰਤ੍ਰ ਦੇ ਸਿਮਰਨ ਵਿਚ ਜੁੜ ਗਏ। ਬਾਬਾ ਜੀ ਦਸਦੇ ਸਨ ਕਿ ਤਕਰੀਬਨ 10 ਕੁ ਵਜੇ ਰਾਤ ਦਾ ਸਮਾਂ ਹੋਵੇਗਾ, ਗਰਮੀ ਹੋਣ ਕਾਰਨ ਅਸੀਂ ਆਪਣਾ ਮੰਜਾ ਬਾਹਰ ਕੱਢ ਕੇ ਉਸ ਉਤੇ ਬੈਠ, ਸਿਮਰਨ ਕਰ ਰਹੇ ਸਾਂ ਕਿ ਇਕ ਮੁਸਲਮਾਨ ਫ਼ਕੀਰ ਆਇਆ। ਉਸ ਨੇ ਬੜੇ ਗੁੱਸੇ ਵਿਚ ਕਿਹਾ ਕਿ ਇਹ ਧਰਤੀ ਸਾਡੀ ਹੈ। ਅਸੀਂ ਇਥੇ ਕਿਸੇ ਹੋਰ ਨੂੰ ਨਹੀਂ ਰਹਿਣ ਦਿੰਦੇ। ਬਾਬਾ ਜੀ ਨੇ ਉਸ ਫ਼ਕੀਰ ਨੂੰ ਉੱਤਰ ਦਿੱਤਾ ਕਿ ਮੈਂ ਤਾਂ ਆਪਣੀ ਜ਼ਮੀਨ ਛੱਡ ਕੇ ਆਇਆ ਹਾਂ! ਮੈਂ ਤੁਹਾਡੀ ਇਸ ਧਰਤੀ ਤੇ ਕਬਜ਼ਾ ਨਹੀਂ ਕਰਨਾ। ਤੁਸੀਂ ਆਪਣੀ ਮੌਜ ਕਰੋ, ਮੈਂ ਤੁਹਾਨੂੰ ਕੁਝ ਨਹੀਂ ਕਹਿੰਦਾ। ਫ਼ਕੀਰ ਬੋਲਿਆ ਕਿ ਜਦੋਂ ਤੁਸੀਂ ਬਾਣੀ ਪੜ੍ਹਦੇ ਹੋ ਜਾਂ ਆਪਣੇ ਗੁਰੂ ਦਾ ਮੰਤ੍ਰ ਜਪਦੇ ਹੋ ਤਦੋਂ ਸਾਨੂੰ ਬਹੁਤ ਤੰਗੀ ਹੁੰਦੀ ਹੈ। ਜੇ ਤੁਸੀਂ ਇਥੇ ਰਹੋਗੇ ਤਾਂ ਸਾਡਾ ਠਹਿਰਨਾ ਮੁਸ਼ਕਲ ਹੈ। ਬਾਬਾ ਜੀ ਨੇ ਕਿਹਾ ਕਿ ਭਾਈ ਅਸੀਂ ਤਾਂ ਚਾਲੀ ਦਿਨ ਜਾਪ ਕਰਨ ਦੀ ਅਰਦਾਸ ਕਰ ਲਈ ਹੈ ਸੋ ਮੈਂ ਤਾਂ ਆਪਣਾ ਨਿਯਮ ਜ਼ਰੂਰ ਪੂਰਾ ਕਰਾਂਗਾ। ਫ਼ਕੀਰ ਨੇ ਇਹ ਵਾਕ ਸੁਣ ਕੇ ਕਿਹਾ ਕਿ ਤੁਹਾਡੇ ਗੁਰੂ ਦੇ ਕਲਾਮ ਵਿਚ ਬਹੁਤ ਵੱਡੀ ਤਾਕਤ ਹੈ, ਜਿਸ ਕਰਕੇ ਸਾਡੀ ਸ਼ਕਤੀ ਤੁਹਾਡੇ ਉਤੇ ਅਸਰ ਨਹੀਂ ਕਰਦੀ। ਸੋ ਅਸੀਂ ਹੁਣ ਇਸ ਜਗ੍ਹਾ ਨੂੰ ਸਦਾ ਲਈ ਛੱਡ ਚੱਲੇ ਹਾਂ। ਪਹਿਲਾਂ ਅਸੀਂ ਕਿਸੇ ਨੂੰ ਇਥੇ ਟਿਕਣ ਨਹੀਂ ਦਿੱਤਾ। ਬਾਬਾ ਜੀ ਨੇ ਕੇਵਲ ਇੰਨਾ ਹੀ ਕਿਹਾ ਕਿ "ਚੰਗਾ ਜਾਉ ਜੀ।" ਇੰਨੀ ਗੱਲਬਾਤ ਉਪਰੰਤ ਉਹ ਫ਼ਕੀਰ ਚਲਾ ਗਿਆ।

## ਜਟਾਧਾਰੀ ਸਾਧੂ

ਥੋੜ੍ਹਾ ਹੀ ਸਮਾਂ ਫਿਰ ਸਿਮਰਨ ਕਰਦਿਆਂ ਬੀਤਿਆ ਸੀ, ਕਿ ਇਕ ਜਟਾਵਾਂ ਵਾਲਾ ਸਾਧੂ ਆ ਗਿਆ, ਉਸ ਨੇ ਵੀ ਮੁਸਲਮਾਨ ਫ਼ਕੀਰ ਵਾਲਾ ਸਵਾਲ ਦੁਹਰਾਇਆ ਕਿ ਇਹ ਜਗ੍ਹਾ ਸਾਡੀ ਹੈ। ਜਦੋਂ ਤੁਸੀਂ ਇਥੇ ਆ ਕੇ ਸਿਮਰਨ ਸ਼ੁਰੂ ਕੀਤਾ ਉਦੋਂ ਅਸੀਂ ਕਿਤੇ ਬਾਹਰ ਗਏ ਸੀ, ਹੁਣ ਤੁਹਾਡੇ ਤੇ ਸਾਡਾ ਜ਼ੋਰ ਨਹੀਂ ਪੈ ਰਿਹਾ, ਇਸ ਕਰਕੇ ਅਸੀਂ ਹੁਣ ਇਸ ਥਾਂ ਤੋਂ ਚੱਲੇ ਹਾਂ। ਬਾਬਾ ਜੀ ਨੇ ਇਸ ਨੂੰ ਵੀ ਮੁਸਲਮਾਨ ਫ਼ਕੀਰ ਵਾਲੀ ਗੱਲ ਹੀ ਕਹੀ ਤੇ ਕਿਹਾ ਕਿ ਚੰਗਾ, ਜਾਉ ਜੀ! ਸਾਧੂ ਚਲਾ ਗਿਆ।

## ਅਵਗਤ ਰੂਹਾਂ ਦਾ ਹਮਲਾ

ਇਸ ਸਾਧੂ ਦੇ ਜਾਣ ਤੋਂ ਕੋਈ ਅੱਧਾ ਕੁ ਘੰਟਾ ਪਿਛੋਂ, ਬਾਬਾ ਜੀ ਦੱਸਦੇ ਸਨ ਕਿ ਸਾਨੂੰ ਕਾਫ਼ੀ ਸਾਰੇ ਬੰਦਿਆਂ ਦੀ ਪੈਛੜ (ਪੈਰਾਂ ਦਾ ਖੜਾਕ) ਮਹਿਸੂਸ ਹੋਈ। ਜਦੋਂ ਪੈਛੜ ਦੀ ਆਵਾਜ਼ ਕੰਨੀਂ ਪਈ ਤਾਂ ਅੱਖਾਂ ਖੋਲ੍ਹ ਕੇ ਵੇਖਿਆ ਕਿ ਸਾਡੇ ਮੰਜੇ ਦੇ ਚਾਰ ਚੁਫੇਰੇ ਘੇਰਾ ਪਿਆ ਹੋਇਆ ਹੈ ਜਿਸ ਵਿਚ ਕਰੂਪ ਜਿਹੇ ਬਜ਼ੁਰਗ, ਜਵਾਨ, ਅੱਧਖੜ ਜਿਨ੍ਹਾਂ ਵਿਚ ਔਰਤਾਂ ਵੀ ਸ਼ਾਮਲ ਸਨ—ਛਿੰਝ ਦੇ ਪਿੜ ਵਾਂਗ ਸਾਨੂੰ ਘੇਰਾ ਪਾਈ ਖੜੇ ਹਨ। ਉਨ੍ਹਾਂ ਵੱਲ ਵੇਖ ਕੇ ਅਸੀਂ ਆਪਣੇ ਹੱਥ ਤੇ ਹੱਥ ਮਾਰਿਆ (ਜਿਵੇਂ ਤਾੜੀ ਮਾਰੀਦੀ ਹੈ) ਹੱਥਾਂ ਦਾ ਖੜਾਕ ਸੁਣਦੇ ਸਾਰ ਸਾਰੇ ਹੀ, ਜਿੱਥੇ-ਜਿੱਥੇ ਖੜ੍ਹੇ ਸਨ ਉਥੇ ਹੀ ਪਿੱਛੇ ਨੂੰ ਡਿੱਗ ਪਏ ਤੇ ਇੰਝ ਮਹਿਸੂਸ ਹੋਇਆ ਕਿ ਜਿਵੇਂ ਉਹ ਇਸ ਖੜਾਕ ਨਾਲ ਨੀਮ ਬੇਹੋਸ਼ ਹੋ ਗਏ ਹੋਣ। ਡੇਢ-ਦੋ ਮਿੰਟ ਪਏ ਰਹਿਣ ਉਪਰੰਤ ਸਾਡੇ ਮੰਜੇ ਦੀ ਪੈਂਦ (ਪੈਰਾਂ ਵੱਲੋਂ) ਵੱਲੋਂ ਇਕ ਸਿਆਣਾ ਬਜ਼ੁਰਗ ਕਮਜ਼ੋਰ ਜਿਹੀ ਹਾਲਤ ਵਿਚ ਉੱਠਿਆ ਅਤੇ ਕਹਿਣ ਲੱਗਾ ਕਿ "ਅਸੀਂ ਸਾਰੇ ਅਵਗਤ[੧] ਹਾਂ, ਅਸੀਂ ਲੋਕਾਂ ਨੂੰ ਜੰਤਰ-ਮੰਤ੍ਰ ਦੱਸਦੇ ਸਾਂ ਅਤੇ ਟੂਣੇ-ਤਵੀਤ ਆਦਿ ਵੀ ਬਣਾ ਕੇ ਦਿੰਦੇ ਸਾਂ। ਇਹ ਸਾਰੇ ਹੀ ਮੇਰੇ ਚੇਲੇ ਹਨ ਅਤੇ ਸਾਰੇ ਹੀ ਅਵਗਤ ਹਨ। ਅਸੀਂ ਅੱਜ ਤਕ ਇਥੇ ਕਿਸੇ ਨੂੰ ਵੀ ਟਿਕਣ ਨਹੀਂ ਦਿੱਤਾ ਪਰ ਤੁਹਾਡੇ ਉੱਪਰ ਸਾਡਾ ਜ਼ੋਰ ਨਹੀਂ ਚੱਲਿਆ। ਹੁਣ ਅਸੀਂ ਇਹ ਜਗ੍ਹਾ ਛੱਡ ਕੇ ਜਾ ਰਹੇ ਹਾਂ।" ਇੰਨੀ ਗੱਲ ਆਖ ਕੇ ਉਹ ਟੁਰ ਪਿਆ ਅਤੇ ਜਿਵੇਂ-ਜਿਵੇਂ ਬਾਕੀਆਂ ਨੂੰ ਹੋਸ਼ ਆਈ ਉਸ ਦੇ ਮਗਰ ਟੁਰਦੇ ਗਏ।

ਉਸ ਬਜ਼ੁਰਗ ਦੇ ਵਾਕ, ਜੋ ਕੱਚੀ ਗੁਫ਼ਾ ਕੱਢਣ ਵੇਲੇ ਉਸ ਨੇ ਕਹੇ ਸਨ ਕਿ ਇੱਥੇ ਅਵਗਤ ਰੂਹਾਂ ਦਾ ਵਾਸਾ ਹੈ ਅਤੇ ਉਹ ਕਿਸੇ ਨੂੰ ਵੀ ਇੱਥੇ ਠਹਿਰਣ

---

੧. ਜਿਨ੍ਹਾਂ ਦੀ ਗਤੀ ਨਾ ਹੋਈ ਹੋਵੇ, ਦੇਹ ਰਹਿਤ ਭਟਕਦੀਆਂ ਰੂਹਾਂ।

ਨਹੀਂ ਦਿੰਦੀਆਂ, ਚੇਤੇ ਆਏ। ਪਰ ਜਿਸ ਦੇ ਸਿਰ ਉੱਪਰ ਠਾਢਾ ਗੁਰ ਸੂਰਾ ਹੋਵੇ, ਉਸ ਨੂੰ ਕਿਸੇ ਦੀ ਮੁਛੰਦਗੀ ਨਹੀਂ ਰਹਿੰਦੀ :

**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ॥੧॥**

*(ਰਾਗ ਮਲਾਰ ਮ: ੫, ਪੰਨਾ ੧੨੬੬)*

ਅਤੇ

**ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ॥**
**ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥**

*(ਸਵਈਏ ਮ: ੪ ਕੇ, ਪੰਨਾ ੧੩੯੯)*

ਜਿਨ੍ਹਾਂ ਦੇ ਸਿਰ ਤੇ ਗੁਰੂ ਦਾ ਹੱਥ ਹੈ ਅਤੇ ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵੱਸਿਆ ਹੈ, ਅਵਗਤ ਰੂਹਾਂ ਤਾਂ ਇਕ ਪਾਸੇ ਰਹੀਆਂ ਉਹਨਾਂ ਨੂੰ ਤਾਂ ਧਰਮਰਾਜਾ ਵੀ ਐਸੇ ਸਤਿਕਾਰ ਦੇ ਵਾਕ ਬੋਲਦਾ ਹੈ :

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥੧੦॥**

*(ਸਲੋਕ ਮ: ੫, ਪੰਨਾ ੧੪੨੫)*

ਧਰਮਰਾਜੇ ਨੇ ਤਾਂ ਆਪਣੇ ਦੂਤਾਂ ਨੂੰ ਹਦਾਇਤ ਦੇ ਰੱਖੀ ਹੈ ਕਿ :

**ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥੧॥**

*(ਗਉੜੀ ਬਾਵਨ ਅਖਰੀ ਮ: ੫, ਪੰਨਾ ੨੫੬)*

ਹੇ ਮੇਰੇ ਦੂਤੋ! ਜਿਥੇ ਸਾਧੂ ਜਨ ਤਥਾ ਹਰੀ ਪਰਮੇਸ਼ਰ ਦਾ ਭਜਨ ਕੀਰਤਨ ਹੋਵੇ ਉਥੇ ਨੇੜੇ ਨ ਜਾਣਾ, ਜੇ ਗਏ—ਫਿਰ ਨ ਮੈਂ ਤੇ ਨ ਤੁਸੀਂ ਛੁਟ ਸਕੋਗੇ। ਸਗੋਂ ਧਰਮਰਾਜਾ ਦੇ ਚਿਤ੍ਰਗੁਪਤ ਵੀ ਸਾਧੂ ਜਨਾਂ ਵੱਲ ਨਿਗਾਹ ਭਰ ਕੇ ਵੀ ਨਹੀਂ ਤੱਕਦੇ :

**ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥**
**ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥੪॥**

*(ਆਸਾ ਮ: ੫, ਪੰਨਾ ੩੯੩)*

ਭਗਤ ਜਨਾਂ ਦੀ ਤਾਂ ਜਮਦੂਤ ਵੀ ਸੇਵਾ ਕਰਦੇ ਹਨ :

**ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ॥**
**ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ॥੧॥**

*(ਸਲੋਕ ਮ: ੩, ਪੰਨਾ ੫੮੮)*

ਅਤੇ

**ਅਧਿਆਤਮੀ[1] ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥**
**ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥੨॥**

*(ਸਿਰੀ ਰਾਗੁ ਮ: ੩, ਪੰਨਾ ੩੮)*

ਉਹ ਅਵਗਤ ਰੂਹਾਂ ਜੋ ਇਸ ਡਰਾਉਣੇ ਥੇਹ ਉਪਰ ਸਦੀਆਂ ਤੋਂ ਡੇਰਾ ਲਾਈ ਬੈਠੀਆਂ ਸਨ ਅਤੇ ਲੁਕਾਈ ਨੂੰ ਤੰਗ ਕਰਦੀਆਂ ਸਨ, ਸਦਾ ਲਈ ਇਸ ਅਸਥਾਨ ਤੋਂ ਚਲੀਆਂ ਗਈਆਂ।

---

੧. ਜੋ ਆਤਮਾ ਨਮਿਤ (ਸ਼ੁਭ) ਕਰਮ ਕਰੇ।

# ਦੂਸਰੀ ਰਾਤ ਦਾ ਬ੍ਰਿਤਾਂਤ

ਅਗਲੇ ਦਿਨ ਨਿੱਤ ਦੀ ਕ੍ਰਿਆ ਅਨੁਸਾਰ ਬਾਬਾ ਜੀ ਤੜਕੇ ਉੱਠੇ। ਨਜ਼ਦੀਕ ਜੋ ਪੁਰਾਣੀ ਖੂਹੀ ਸੀ, ਉਸ ਵਿਚੋਂ ਜਲ ਕੱਢ ਕੇ ਇਸ਼ਨਾਨ ਕੀਤਾ। ਨਿੱਤਨੇਮ ਕਰਨ ਉਪਰੰਤ ਜੋ ਨਿਯਮ ਅਰੰਭਿਆ ਸੀ ਸ਼ਾਮ ਤਕ ਉਸ ਨੂੰ ਪੂਰਾ ਕੀਤਾ। ਸੋਦਰੁ ਦਾ ਨਿੱਤਨੇਮ ਕਰਨ ਉਪ੍ਰੰਤ ਸੋਹਿਲਾ ਪੜ੍ਹ ਕੇ ਬਾਬਾ ਜੀ ਨਾਮ-ਸਿਮਰਨ ਵਿਚ ਜੁੱਟ ਗਏ। ਸਿਮਰਨ ਕਰਦਿਆਂ ਆਵਾਜ਼ ਆਈ—"ਹਰਨਾਮ ਸਿੰਘ! ਤੇਰੇ ਪਾਸ ਮਾਇਆ ਆ ਰਹੀ ਹੈ, ਬਚ ਕੇ ਰਹੀਂ।" ਬਾਬਾ ਜੀ ਦਸਦੇ ਸਨ ਕਿ ਮਨ ਵਿਚ ਹੀ ਫੁਰਨਾ ਆਇਆ ਕਿ ਜੇ ਮਾਇਆ ਆ ਰਹੀ ਹੈ ਤਾਂ ਸਾਨੂੰ ਕੀ, ਮੌਜ ਲਵੇ। ਸਾਡਾ ਮਾਇਆ ਨਾਲ ਕੀ ਵਾਸਤਾ? ਥੋੜ੍ਹੇ ਹੀ ਸਮੇਂ ਬਾਅਦ ਇਕ ਬਜ਼ੁਰਗ ਮਾਈ ਪਾਟੇ ਹੋਏ ਕਪੜੇ ਪਹਿਨੀ ਸਾਡੇ ਮੰਜੇ ਦੀ ਪੈਂਦੀ ਆ ਕੇ ਬੈਠ ਗਈ। ਅਸੀਂ ਅੱਖਾਂ ਬੰਦ ਕਰਕੇ ਸਿਮਰਨ ਕਰਨ ਲੱਗ ਪਏ। ਫਿਰ ਆਵਾਜ਼ ਆਈ ਕਿ ਇਹ ਹੀ ਮਾਇਆ ਹੈ। ਥੋੜ੍ਹਾ ਸਮਾਂ ਉਹ ਬੈਠੀ ਰਹੀ, ਫਿਰ ਉੱਠ ਕੇ ਚਲੀ ਗਈ।

ਉਸ ਨੇ ਜਾਣ ਤੋਂ ਕੁਝ ਹੀ ਸਮੇਂ ਬਾਅਦ ਚੜ੍ਹਦੇ ਪਾਸੇ ਵੱਲੋਂ ਇਕ ਬਹੁਤ ਹੀ ਸੁੰਦਰ ਸਰੂਪ ਵਾਲੀ ਜਵਾਨ ਇਸਤਰੀ ਬੜੇ ਹਾਰ-ਸ਼ਿੰਗਾਰ ਸਹਿਤ ਸਾਡੀ ਵੱਲ ਆ ਰਹੀ ਪ੍ਰਤੀਤ ਹੋਈ। ਉਸ ਦੇ ਚਿਹਰੇ ਵਿਚੋਂ ਪ੍ਰਕਾਸ਼ ਜਿਹਾ ਨਿਕਲਦਾ ਪ੍ਰਤੀਤ ਹੋਵੇ। ਬੜੇ ਮੋਹਣ ਵਾਲੇ ਹਾਵ-ਭਾਵ ਕਰਦੀ ਉਹ ਅਗਾਂਹ ਵਧਦੀ ਆ ਰਹੀ ਸੀ। ਮਨ ਵਿਚ ਵਿਚਾਰ ਆਈ ਕਿ ਹੁਣ ਮਾਇਆ ਆਪਣੇ ਅਸਲੀ ਰੂਪ ਵਿਚ ਆਈ ਹੈ। ਜੇਕਰ ਇਹ ਨੇੜੇ ਆ ਗਈ ਤਾਂ ਪਤਾ ਨਹੀਂ ਕੀ ਕਰ ਦੇਵੇਗੀ? ਅਸੀਂ ਆਪਣੇ ਬਲ ਨਾਲ ਉਸ ਨੂੰ ਰੋਕਣਾ ਚਾਹਿਆ ਪਰ ਉਹ ਰੁਕੀ ਨਹੀਂ। ਦੁਬਾਰਾ ਫਿਰ ਯਤਨ ਕੀਤਾ ਪਰ ਇਹ ਯਤਨ ਵੀ ਅਸਫ਼ਲ ਰਿਹਾ। ਬਸ ਫਿਰ ਕੀ ਸੀ ਆਪਣੇ ਬਲ ਦਾ ਦਾਅਵਾ ਛੱਡ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਢਹਿ ਕੇ ਅਰਦਾਸ ਕੀਤੀ, "ਹੇ ਗ਼ਰੀਬ ਨਿਵਾਜ ਜੀ! ਮੈਂ ਇਸ ਨੂੰ ਰੋਕਣ ਤੋਂ ਅਸਮਰਥ ਹਾਂ। ਆਪ ਹੀ ਕ੍ਰਿਪਾ ਕਰੋ ਕਿ ਜੋ ਇਹ ਮਾਇਆ ਆਪਣੇ ਪੂਰੇ ਜੋਬਨ ਵਿਚ ਆਈ ਹੈ, ਇਸ ਪਾਸੋਂ ਰੱਖਿਆ ਕਰੋ। ਆਪ ਜੀ ਦਾ ਬਿਰਦ ਹੈ, ਆਪ ਜੀ ਆਪਣੇ ਬਿਰਦ-ਬਾਣੇ ਦੀ ਲਾਜ ਰੱਖੋ।"

ਆਪਣੇ ਜਨ ਦੀ ਅਰਦਾਸ ਸਤਿਗੁਰੂ ਜੀ ਨੇ ਸ੍ਰਵਣ ਕੀਤੀ। ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦੇ ਆਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪ੍ਰਤੱਖ ਦਰਸ਼ਨ ਬਖਸ਼ੇ ਤੇ ਸਿਰ ਉੱਤੇ ਹੱਥ ਰੱਖਿਆ। ਸਤਿਗੁਰੂ ਜੀ ਦੇ ਮਿਹਰ ਕਰਨ ਦੀ ਦੇਰ ਸੀ ਕਿ ਉਹ ਮਾਇਆ ਦਾ ਸਰੂਪ ਜੋ ਪੂਰੇ ਜੋਬਨ ਵਿਚ ਹੜ੍ਹ ਦੀ ਕਾਂਗ ਵਾਂਗ ਸਾਡੀ ਵੱਲ ਆ ਰਿਹਾ ਸੀ, ਪਤਾ ਨਹੀਂ ਕਿਧਰ ਗਿਆ। ਇੰਜ ਜਾਪਿਆ ਜਿਵੇਂ ਇਹ ਧਰਤੀ ਵਿਚ ਹੀ ਅਲੋਪ ਹੋ ਗਿਆ ਹੈ।

# ਗੁਰਬਾਣੀ ਅਨੁਸਾਰ ਮਾਇਆ ਕੀ ਹੈ ?

ਮਾਇਆ ਉਹ ਅਵਿੱਦਿਆ ਹੈ, ਜਿਸ ਕਰਕੇ ਦੁਨਿਆਵੀ ਪਦਾਰਥ ਤੇ ਸਰੀਰਕ ਜੀਵਨ "ਸਤਿ" ਪ੍ਰਤੀਤ ਹੁੰਦੇ ਹਨ। ਸੰਸਾਰ ਨਾਲ ਮੋਹ ਪੈਦਾ ਹੋ ਜਾਂਦਾ ਹੈ, ਜਿਸ ਕਰਕੇ ਜੀਵ ਨੂੰ ਆਪਣੀ ਵੱਖਰੀ ਹਸਤੀ ਮਹਿਸੂਸ ਹੁੰਦੀ ਹੈ। ਜਿਸ ਆਸਰੇ ਇਹ ਆਪਣੇ ਸਾਰੇ ਕਾਰਜ ਕਰਨ ਦਾ ਯਤਨ ਕਰਦਾ ਹੈ। ਸਹਿਜੇ-ਸਹਿਜੇ ਆਪਣੀ ਹੋਂਦ (ਹਉਮੈ) ਇੰਨੀ ਪੱਕ ਜਾਂਦੀ ਹੈ ਕਿ ਪ੍ਰਭੂ-ਪਰਮੇਸ਼ਰ ਜੋ ਸਭ ਕੁਝ ਕਰਨ ਕਾਰਨ ਹੈ, ਭੁੱਲ ਜਾਂਦਾ ਹੈ। ਕਰਤੇ ਦੀ ਕਿਰਤ ਨਾਲ ਮੋਹ ਪੈ ਜਾਂਦਾ ਹੈ। ਤੀਸਰੇ ਗੁਰਦੇਵ ਜੀ ਨੇ ਦੋਂਹ ਪੰਕਤੀਆਂ ਵਿਚ ਹੀ ਮਾਇਆ ਦੀ ਵਿਆਖਿਆ ਕਰ ਕੇ ਸਾਨੂੰ ਅਗਵਾਈ ਬਖ਼ਸ਼ੀ ਹੈ ਕਿ ਨਿਰਾ ਸੋਨਾ, ਚਾਂਦੀ ਜਾਂ ਸਥੂਲ ਮਾਇਆ ਹੀ ਮਾਇਆ ਨਹੀਂ। ਉਹ ਸਭ ਕੁਝ ਹੀ ਮਾਇਆ ਹੈ, ਜਿਸ ਦੇ ਕਾਰਨ ਪ੍ਰਭੂ-ਪਰਮੇਸ਼ਰ ਵਿੱਸਰ ਜਾਵੇ ਅਤੇ ਸੰਸਾਰ ਵਿਚ ਮੋਹ-ਵੱਸ ਹੋ ਕੇ ਜੀਵ ਫਸ ਜਾਵੇ :

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥**
**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥**

*(ਰਾਮਕਲੀ ਮ: ੩. ਪੰਨਾ ੯੨੧)*

ਅਤੇ ਸੁੱਖ ਨੂੰ ਪ੍ਰਾਪਤ ਕਰਨ ਵਾਸਤੇ, ਦੁੱਖ ਨੂੰ ਦੂਰ ਕਰਨ ਵਾਸਤੇ ਆਪਣੇ ਆਸਰੇ ਹੋ ਕੇ ਕਰਮ ਕਰੇ। ਜਿਵੇਂ ਤੀਸਰੇ ਗੁਰਦੇਵ ਜੀ ਦਾ ਹੁਕਮ ਹੈ :

**ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥**
**ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥**

*(ਸਿਰੀ ਰਾਗੁ ਮ: ੩, ਪੰਨਾ ੬੭)*

ਇਹ ਮਾਇਆ ਪੰਜਾਂ ਚੋਰਾਂ (ਕਾਮ, ਕ੍ਰੋਧ, ਲੋਭ. ਮੋਗ, ਹੰਕਾਰ ਇਤਿਆਦਿਕ) ਰਾਹੀਂ ਸੂਖਮ ਰੂਪ ਵਿਚ ਹਰ ਜੀਵ ਨੂੰ ਵਿਆਪਦੀ ਹੈ। ਕੋਈ ਭਾਗਾਂ ਵਾਲਾ ਹੀ, ਗੁਰੂ ਜੀ ਦੇ ਓਟ ਆਸਰੇ ਨਾਲ ਬਚਦਾ ਹੈ। ਸਥੂਲ ਮਾਇਆ ਇਸੇ ਦਾ ਹੀ ਬਾਹਰੀ ਪੱਖ ਹੈ :

**ਦਾਵਾ[੧] ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥**
**ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ॥**

---

੧. ਜੰਗਲ ਦੀ ਅੱਗ, ਡਉ ਅਗਨੀ ਭਾਵ ਮਾਇਆ ਦੀ ਤ੍ਰਿਸ਼ਨਾ ਰੂਪੀ ਅਗਨੀ ਨੇ ਸਾਰੇ ਸੰਸਾਰ ਦੇ ਜੀਵਾਂ ਨੂੰ ਸਾੜ ਦਿੱਤਾ ਹੈ। ਕੋਈ ਵਡਭਾਗਾ ਹੀ ਇਸ ਮਾਇਆ ਦੀ ਅੱਗ ਤੋਂ ਬਚ ਸਕਿਆ ਹੈ।

(ਆਸਾ ਮ: ੫, ਪੰਨਾ ੩੮੪)

ਇਹ ਮਾਇਆ ਕੇਵਲ ਜੀਵਾਂ ਨੂੰ ਹੀ ਨਹੀਂ ਬਿਆਪਦੀ, ਇਸ ਦੀ ਮਾਰ ਤੋਂ ਵੱਡੇ-ਵੱਡੇ ਰਿਸ਼ੀ-ਮੁਨੀ ਵੀ ਨਹੀਂ ਬਚ ਸਕੇ :

**ਸਰਪਨੀ ਤੇ ਊਪਰਿ ਨਹੀ ਬਲੀਆ[੧]॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥**

(ਆਸਾ ਸ੍ਰੀ ਕਬੀਰ ਜੀ, ਪੰਨਾ ੪੮੦)

ਅਤੇ

**ਮੁਨਿ[੨] ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ॥**
**ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ॥੧॥**
**ਬਲਵੰਤਿ ਬਿਆਪਿ ਰਹੀ ਸਭ ਮਹੀ॥**
**ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ॥੧॥ਰਹਾਉ॥**

(ਗੂਜਰੀ ਮ: ੫, ਪੰਨਾ ੪੯੮)

ਅਤੇ

**ਐਸੀ ਇਸਤ੍ਰੀ ਇਕ ਰਾਮਿ ਉਪਾਈ॥**
**ਉਨਿ ਸਭੁ ਜਗੁ ਖਾਇਆ**
**ਹਮ ਗੁਰਿ ਰਾਖੇ ਮੇਰੇ ਭਾਈ॥ਰਹਾਉ॥**
**ਪਾਇ ਠਗਉਲੀ ਸਭੁ ਜਗੁ ਜੋਹਿਆ॥**
**ਬ੍ਰਹਮਾ ਬਿਸਨੁ ਮਹਾਦੇਉ ਮੋਹਿਆ॥**

(ਆਸਾ ਮ: ੫, ਪੰਨਾ ੩੯੪)

ਅਤੇ

**ਜਿਨਿ[੩] ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ॥**
**ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ॥੧॥**

(ਧਨਾਸਰੀ ਮ: ੫, ਪੰਨਾ ੬੭੩)

ਮਾਇਆ ਅਤੇ ਮਾਇਆ ਦੀ ਅਪਣੱਤ ਹੀ ਸਾਰੇ ਸੰਸਾਰ ਨੂੰ ਬਿਨਾਂ ਦੰਦਾਂ ਤੋਂ ਖਾਈ ਜਾ ਰਹੀ ਹੈ। ਜਿਨ੍ਹਾਂ ਨੇ ਗੁਰੂ ਜੀ ਦੇ ਦੱਸੇ ਹੁਕਮ ਅਨੁਸਾਰ ਚਲਣਾ

---

੧. ਤਾਕਤਵਰ, ਬਲਵਾਨ।

੨. ਜੋ ਜੋਗੀ ਮੁਨੀ ਸ਼ਾਸਤ੍ਰਾਂ ਦੇ ਗਿਆਤਾ ਅਖਵਾਉਂਦੇ ਹਨ, ਸਭ ਮਾਇਆ ਨੇ ਆਪਣੇ ਵਸ ਵਿਚ ਕਰ ਲਏ ਹਨ। ਤਿੰਨੇ ਦੇਵਤੇ (ਬ੍ਰਹਮਾ, ਵਿਸ਼ਨੂੰ, ਸ਼ਿਵਜੀ) ਅਤੇ ਤੇਤੀ ਕ੍ਰੋੜ ਬਾਕੀ ਦੇਵਤੇ ਸਭ ਮਾਇਆ ਤੋਂ ਹੈਰਾਨ ਹਨ।

੩. ਜਿਸ ਮਾਇਆ ਨੇ ਤਿੰਨਾਂ ਗੁਣਾਂ ਵਾਲੀ ਸਾਰੀ ਸ੍ਰਿਸ਼ਟੀ ਚਾਰੇ ਦਿਸ਼ਾਵਾਂ (ਸਾਰਾ ਸੰਸਾਰ) ਯੱਗ ਇਸ਼ਨਾਨ ਅਤੇ ਤਪ ਕਰਨ ਵਾਲੇ ਅਸਥਾਨ ਫਤਹਿ ਕਰ ਲਏ ਹਨ ਉਸ ਅੱਗੇ ਇਹ ਜੀਵ ਵਿਚਾਰਾ ਕੀ ਹੈ?

ਕੀਤਾ ਹੈ ਉਹ ਬਚ ਗਏ ਹਨ। ਜੋ ਆਪਣੇ ਪਿੱਛੇ ਲੱਗੇ ਹਨ, ਉਹ ਮਾਇਆ ਦੀ ਲਪੇਟ ਤੋਂ ਬਚ ਨਹੀਂ ਸਕੇ :

**ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥**
**ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥**

*(ਸਲੋਕ ਮ: ੩, ਪੰਨਾ ੬੪੩)*

ਤਥਾ

**ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥**
**ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥**

*(ਮ: ੩, ਪੰਨਾ ੫੧੦)*

ਜਿਵੇਂ ਸਰਪਣੀ ਨੂੰ ਉਸਦੇ ਬੱਚੇ ਪਿਆਰ ਕਰਦੇ ਹਨ। ਸੱਪਣੀ ਉਹਨਾਂ ਨੂੰ ਚੱਟਦੀ, ਪਿਆਰ ਕਰਦੀ-ਕਰਦੀ ਆਪਣੇ ਅੰਦਰ ਹੀ ਨਿਗਲ ਜਾਂਦੀ ਹੈ। ਇਸੇ ਤਰ੍ਹਾਂ ਜੋ ਮਾਇਆ 'ਚ ਲਿਪਾਇਮਾਨ ਹੋ ਜਾਂਦੇ ਹਨ, ਫੇਰ ਮਾਇਆ ਉਹਨਾਂ ਨੂੰ ਆਪਣੇ ਵਿਚ ਹੀ ਫਸਾ ਲੈਂਦੀ ਹੈ।

ਬਾਬਾ ਕਬੀਰ ਜੀ ਭੈਰਉ ਰਾਗ ਵਿਚ ਫ਼ੁਰਮਾਨ ਕਰਦੇ ਹਨ ਕਿ ਮਨੁੱਖ ਤਾਂ ਇਕ ਪਾਸੇ ਰਿਹਾ, ਬਾਕੀ ਜੂਨਾਂ ਵੀ ਇਸ ਮਾਇਆ ਦੀ ਲਪੇਟ ਤੋਂ ਬਚ ਨਹੀਂ ਸਕੀਆਂ :

**ਜਲ ਮਹਿ ਮੀਨ[੧] ਮਾਇਆ ਕੇ ਬੇਧੇ॥**
**ਦੀਪਕ ਪਤੰਗ ਮਾਇਆ ਕੇ ਛੇਦੇ[੨]॥**
**ਕਾਮ ਮਾਇਆ ਕੁੰਚਰ[੩] ਕਉ ਬਿਆਪੈ॥**
**ਭੁਇਅੰਗਮ[੪] ਭ੍ਰਿੰਗ[੫] ਮਾਇਆ ਮਹਿ ਖਾਪੇ[੬]॥੧॥**
**ਮਾਇਆ ਐਸੀ ਮੋਹਨੀ ਭਾਈ॥**
**ਜੇਤੇ ਜੀਅ ਤੇਤੇ ਡਹਕਾਈ[੭]॥੧॥ਰਹਾਉ॥**
**ਪੰਖੀ ਮ੍ਰਿਗ ਮਾਇਆ ਮਹਿ ਰਾਤੇ॥**
**ਸਾਕਰ[੮] ਮਾਖੀ ਅਧਿਕ ਸੰਤਾਪੇ॥**
**ਤੁਰੇ[੯] ਉਸਟ[੧੦] ਮਾਇਆ ਮਹਿ ਭੇਲਾ[੧੧]॥**
**ਸਿਧ ਚਉਰਾਸੀਹ ਮਾਇਆ ਮਹਿ ਖੇਲਾ॥੨॥**
**ਛਿਅ[੧੨] ਜਤੀ ਮਾਇਆ ਕੇ ਬੰਦਾ[੧੩]॥**
**ਨਵੈ[੧੪] ਨਾਥ ਸੂਰਜ ਅਰੁ ਚੰਦਾ॥**

---

੧. ਮੱਛੀ। ੨. ਵਿੰਨ੍ਹੇ ਹੋਏ। ੩. ਹਾਥੀ। ੪. ਸੱਪ। ੫. ਭਉਰਾ। ੬. ਖਪ ਗਏ। ੭. ਭਰਮਾਂਦੀ ਹੈ। ੮. ਸ਼ੱਕਰ ਮੱਖੀ ਨੂੰ ਬਹੁਤ ਦੁੱਖ ਦਿੰਦੀ ਹੈ। ੯. ਘੋੜੇ। ੧੦. ਊਠ। ੧੧. ਮਾਇਆ ਵਿਚ ਮਿਲੇ ਹੋਏ ਹਨ। ੧੨. ਭੈਰਉ, ਹਨੂਮਾਨ, ਲਛਮਣ, ਗੋਰਖ, ਭੀਸ਼ਮ, ਦੱਤ। ੧੩. ਬੰਧਨ 'ਚ ਹਨ। ੧੪. ਨੌਂ ਨਾਥ।

**ਤਪੇ ਰਖੀਸਰ ਮਾਇਆ ਮਹਿ ਸੂਤਾ॥**
**ਮਾਇਆ ਮਹਿ ਕਾਲੁ ਅਰੁ ਪੰਚ ਦੂਤਾ॥੩॥**
**ਸੁਆਨ[1] ਸਿਆਲ[2] ਮਾਇਆ ਮਹਿ ਰਾਤਾ॥**
**ਬੰਤਰ[3] ਚੀਤੇ ਅਰੁ ਸਿੰਘਾਤਾ॥**
**ਮਾਂਜਾਰ[4] ਗਾਡਰ[5] ਅਰੁ ਲੂਬਰਾ[6]॥**
**ਬਿਰਖ[7] ਮੂਲ ਮਾਇਆ ਮਹਿ ਪਰਾ॥੪॥**
**ਮਾਇਆ ਅੰਤਰਿ ਭੀਨੇ ਦੇਵ॥**
**ਸਾਗਰ ਇੰਦ੍ਰਾ ਅਰੁ ਧਰਤੇਵ[8]॥**
**ਕਹਿ ਕਬੀਰ ਜਿਸੁ ਉਦਰੁ[9] ਤਿਸੁ ਮਾਇਆ॥**
**ਤਬ ਛੂਟੇ ਜਬ ਸਾਧੂ[10] ਪਾਇਆ॥੫॥੫॥੧੩॥**

*(ਭੈਰਉ ਕਬੀਰ ਜੀ, ਪੰਨਾ ੧੧੬੦)*

ਇਸ ਮਾਇਆ ਵਿਚ ਕਿੰਨੀ ਸ਼ਕਤੀ ਹੈ? ਇਸ ਤੋਂ ਹੀ ਅੰਦਾਜ਼ਾ ਲੱਗ ਜਾਂਦਾ ਹੈ। ਸਭ ਜੀਵ ਜਾਣਦੇ ਹੋਏ ਕਿ ਮਾਇਆ ਇਕ ਛਲ ਹੈ, ਪਰ ਫਿਰ ਵੀ ਇਸ ਤੋਂ ਬਚ ਨਹੀਂ ਸਕਦੇ :

**ਮਾਈ ਮਾਇਆ ਛਲੁ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ**
**ਗੋਬਿਦ ਭਜਨ ਬਿਨੁ ਹੜ ਕਾ ਜਲੁ॥ਰਹਾਉ॥**

*(ਟੋਡੀ ਮ: ੫, ਪੰਨਾ ੭੧੭)*

ਭਾ: ਗੁਰਦਾਸ ਜੀ ਆਪਣੇ ਕਬਿੱਤਾਂ ਵਿਚ ਫ਼ੁਰਮਾਨ ਕਰਦੇ ਹਨ ਕਿ ਜਿਸ ਤਰ੍ਹਾਂ ਪੋਸਤ ਪੀਣ ਵਾਲਾ ਇਹ ਜਾਣਦਾ ਹੋਇਆ ਕਿ ਇਹ ਚੰਗਾ ਨਹੀਂ, ਭੈੜੀ ਆਦਤ ਹੈ, ਪਰ ਉਸ ਨੂੰ ਤਿਆਗਦਾ ਨਹੀਂ।

ਜਿਸ ਤਰ੍ਹਾਂ ਜੁਆਰੀ, ਹਾਰ ਕੇ ਵਿਰਲਾਪ ਵੀ ਕਰਦਾ ਹੈ ਪਰ ਜੂਆ ਖੇਡਣ ਦੀ ਆਦਤ ਨੂੰ ਛੱਡਦਾ ਨਹੀਂ। ਜਿਸ ਤਰ੍ਹਾਂ ਚੋਰ ਚੋਰੀ ਕਰਦਾ ਹਰ ਵੇਲੇ ਡਰਦਾ ਵੀ ਹੈ ਪਰ ਮਰਨ ਤਕ ਚੋਰੀ ਨਹੀਂ ਤਿਆਗਦਾ। ਇਸੇ ਪ੍ਰਕਾਰ ਸਾਰੇ ਮਾਇਆ ਨੂੰ ਦੁੱਖ ਰੂਪ ਕਹਿੰਦੇ ਤਾਂ ਹਨ ਪਰ ਇਸ ਮਾਇਆ ਉੱਪਰ ਕਿਸੇ ਨੇ ਵੀ ਵੱਸੀਕਾਰ ਨਹੀਂ ਪਾਇਆ ਸਗੋਂ ਸਾਰਿਆਂ ਨੂੰ ਮਾਇਆ ਹੀ ਲੁੱਟੀ ਜਾ ਰਹੀ ਹੈ :

**ਜੈਸੇ ਪੋਸਤੀ ਸੁਨਤ ਕਹਤ ਪੋਸਤ ਬੁਰੋ,**
**ਤਾਂ ਕੇ ਬਸਿ ਭਯੋ, ਛਾਡਯੋ ਚਾਹੈ ਪੈ ਨ ਛੂਟਈ॥**
**ਜੈਸੇ ਜੂਆ ਖੇਲਿ ਬਿਤ ਹਾਰਿ ਬਿਲਖੈ ਜੁਆਰੀ**

---

੧. ਕੁੱਤੇ। ੨. ਗਿੱਦੜ। ੩. ਬਾਂਦਰ, ਚੀਤੇ, ਸ਼ੇਰ। ੪. ਬਿੱਲੇ। ੫. ਭੇਡਾਂ। ੬. ਲੂੰਬੜ। ੭. ਤਣਾ, ਜੜ੍ਹਾਂ। ੮. ਧਰਤੀ। ੯. ਪੇਟ। ੧੦. ਸਾਧੂ ਸਰੂਪ ਸਤਿਗੁਰੂ ਜੀ।

**ਤਊ ਪਰ ਜੁਆਰਨ ਕੀ ਸੰਗਤਿ ਨ ਟੂਟਈ॥**
**ਜੈਸੇ ਚੋਰ ਚੋਰੀ ਜਾਤ ਹਿਰਦੈ ਸੰਕਾਤਿ ਪੁਨ**
**ਤਜਤ ਨ ਚੋਰੀ ਜੌ ਲੌ ਸੀਸ ਹੀ ਨ ਫੂਟਈ॥**
**ਤੈਸੇ ਸਭ ਕਹਤ ਸੁਨਤ ਮਾਇਆ ਦੁਖਦਾਈ॥**
**ਕਾਹੂ ਪੈ ਨ ਜੀਤੀ ਪਰੈ ਮਾਯਾ ਜਗ ਟਈ॥**

*(ਕਬਿੱਤ ਭਾਈ ਗੁਰਦਾਸ ਜੀ)*

ਮਾਇਆ ਦੇ ਵੱਡੇ ਕਰਿੰਦੇ ਜੋ ਪੰਜ ਹਨ, ਉਨ੍ਹਾਂ ਪ੍ਰਤੀ ਵੀ ਤੀਸਰੇ ਗੁਰਦੇਵ ਜੀ ਨੇ ਸੋਰਠਿ ਰਾਗ ਵਿਚ ਸੰਕੇਤ ਦਿੱਤਾ ਹੈ ਕਿ ਇਹ ਪੰਜ (ਕਾਮ, ਕ੍ਰੋਧ, ਲੋਭ. ਮੋਹ, ਹੰਕਾਰ) ਚੋਰਾਂ ਵਾਂਗ ਸਾਡੇ ਹਿਰਦੇ ਵਿਚੋਂ ਸਾਡਾ ਆਤਮਿਕ ਖਜ਼ਾਨਾ— ਅੰਮ੍ਰਿਤ ਰੂਪੀ ਨਾਮ-ਰਸ ਅਤੇ ਜੀਵ ਨੂੰ ਬ੍ਰਹਮ ਬਨਾਉਣ ਵਾਲੀ ਸ਼ਕਤੀ ਨੂੰ ਬਾਹਰਮੁਖੀ ਰਸਾਂ-ਕਸਾਂ ਰਾਹੀਂ ਚੋਰੀ ਕਰੀ ਜਾ ਰਹੇ ਹਨ। ਜਿਸ ਕਾਰਨ ਜੀਵ ਪਰਮੇਸ਼ਰ ਜੀ ਵਿਚ ਲੀਨ ਹੋਣ ਤੋਂ ਵਾਂਝਾ ਰਹਿ ਜਾਂਦਾ ਹੈ ਅਤੇ ਪਰਮ ਅਨੰਦ ਦੇ ਸੁੱਖ ਤੋਂ ਸੱਖਣਾ ਜੀਵਨ ਬਤੀਤ ਕਰਦਾ ਹੈ :

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥**
**ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ॥੨॥**

*(ਸੋਰਠਿ ਮ: ੩, ਪੰਨਾ ੬੦੦)*

ਤਥਾ

**ਪੰਚ ਦੂਤ ਮੁਹਹਿ[1] ਸੰਸਾਰਾ॥ ਮਨਮੁਖ ਅੰਧੇ ਸੁਧਿ ਨ ਸਾਰਾ॥**

*(ਮਾਝ ਮ: ੩, ਪੰਨਾ ੧੧੩)*

ਤਥਾ

**ਅਵਰਿ[2] ਪੰਚ ਹਮ ਏਕ ਜਨਾ॥ ਕਿਉ ਰਾਖਉ ਘਰ ਬਾਰੁ ਮਨਾ॥**
**ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ॥**

*(ਗਉੜੀ ਚੇਤੀ ਮ: ੧, ਪੰਨਾ ੧੫੫)*

ਇਸ ਇਕੱਲੇ-ਇਕੱਲੇ ਚੋਰ ਪ੍ਰਤੀ ਵੀ ਗੁਰਦੇਵ ਜੀ ਨੇ ਸਾਨੂੰ ਸੁਚੇਤ ਕੀਤਾ ਹੈ ਕਿ ਪੰਜੇ ਸਰੀਰ ਦਾ ਵੀ ਨਾਸ ਕਰਦੇ ਹਨ ਅਤੇ ਆਤਮਾ ਨੂੰ ਵੀ ਦਾਗੀ ਕਰ ਦਿੰਦੇ ਹਨ। ਇਸ ਲਈ ਇਹਨਾਂ ਦੇ ਪਿੱਛੇ ਨਹੀਂ ਭਟਕਣਾ। ਗੁਰੂ ਦੀ ਸਿੱਖਿਆ ਨੂੰ ਮੁੱਖ ਰੱਖ ਕੇ ਜੀਵਨ-ਜਾਚ ਸਿੱਖਣੀ ਹੈ। ਕਾਮ ਪ੍ਰਤੀ ਸਤਿਗੁਰੂ ਜੀ ਦਾ ਫ਼ੁਰਮਾਨ ਹੈ :

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੮)*

---

੧. ਲੁਟ ਰਹੇ ਹਨ। ੨. ਹੋਰ ਵਿਰੋਧੀ ਦੁਸ਼ਮਣ ਪੰਜ ਹਨ ਮੈਂ ਇਕੱਲਾ ਹਾਂ।

ਤਥਾ

**ਕਾਮੁ ਕ੍ਰੋਧੁ ਸੰਗਤਿ ਦੁਰਜਨ[1] ਕੀ ਤਾ ਤੇ ਅਹਿਨਿਸਿ ਭਾਗਉ॥**

*(ਗਉੜੀ ਮ: ੯, ਪੰਨਾ ੨੧੯)*

ਅਤੇ

**ਪਾਪੀ ਹੀਐ ਮੈ ਕਾਮੁ ਬਸਾਇ॥**
**ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥੧॥ਰਹਾਉ॥**
**ਜੋਗੀ ਜੰਗਮ ਅਰੁ ਸੰਨਿਆਸ॥**
**ਸਭ ਹੀ ਪਰਿ ਡਾਰੀ ਇਹ ਫਾਸ॥੧॥**

*(ਬਸੰਤ ਹਿੰਡੋਲ ਮ: ੯, ਪੰਨਾ ੧੧੮੬)*

ਕ੍ਰੋਧ ਵੀ ਕਾਮ ਵਾਂਗ ਹੀ ਸਰੀਰ ਨੂੰ ਗਾਲਦਾ ਹੈ :

**ਕਾਮੁ ਕ੍ਰੋਧੁ ਕਾਇਆ ਕਉ ਗਾਲੈ॥**
**ਜਿਉ ਕੰਚਨ ਸੋਹਾਗਾ ਢਾਲੈ॥**

*(ਰਾਮਕਲੀ ਮ: ੧, ਦਖਣੀ ਓਅੰਕਾਰ, ਪੰਨਾ ੯੩੨)*

ਅਤੇ

**ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥**

*(ਸਿਰੀ ਰਾਗੁ ਮ: ੫, ਪੰਨਾ ੪੦)*

ਤਥਾ

**ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ॥**
**ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ॥**

*(ਮ: ੫, ਪੰਨਾ ੧੩੫੮)*

ਹੇ ਕਲੇਸ਼ ਦੇ ਮੁੱਢ ਕ੍ਰੋਧ! ਤੇਰੇ ਵੱਸ ਵਿਚ ਹੋਏ ਮਨੁੱਖ ਨੂੰ ਕਦੇ ਤਰਸ ਨਹੀਂ ਉਪਜਦਾ। ਜੀਵ ਦੇ ਅੰਦਰ ਗੁੱਸੇ ਦੀ ਜ਼ਹਿਰ ਭਰ ਜਾਂਦੀ ਹੈ ਅਤੇ ਤੂੰ ਉਸ ਜੀਵ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈ ਅਤੇ ਉਹ ਤੇਰੇ ਨਚਾਏ ਬਾਂਦਰ ਵਾਂਗ ਹੀ ਨੱਚਦੇ ਹਨ।

ਲੋਭ ਪ੍ਰਤੀ ਗੁਰਬਾਣੀ ਦਾ ਫ਼ੈਸਲਾ ਹੈ :

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ॥**

*(ਨਟ ਮ: ੪, ਪੰਨਾ ੯੮੩)*

ਅਤੇ

**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥**

*(ਰਾਮਕਲੀ ਕੀ ਵਾਰ, ਪੰਨਾ ੯੬੭))*

---

੧. ਭੈੜੇ ਮਨੁੱਖ ਦੀ ਸੰਗਤ ਤਰ੍ਹਾਂ ਹੈ।

ਅਤੇ

**ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ॥**
**ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ॥**
**ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ॥**
**ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ॥**
**ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ॥੪੮॥**

(**ਸਲੋਕ ਸਹਸਕ੍ਰਿਤੀ ਮः ੫, ਪੰਨਾ ੧੩੫੮**))

ਭਾਵ ਕਿ ਹੇ ਲੋਭ! ਵੱਡੇ-ਵੱਡੇ ਸਿਰਕੱਢ ਵੀ ਤੇਰੇ ਵਿਚ ਗ਼ਲਤਾਨ ਹਨ। ਤੇਰੀਆਂ ਅਨੇਕ ਤਰ੍ਹਾਂ ਦੀਆਂ ਲਹਿਰਾਂ ਵਿਚ ਫਸੇ ਹੋਏ ਅਜੀਬ ਕੰਮ ਕਰਦੇ ਹਨ। ਤੇਰੇ ਵੱਸ ਹੋਏ ਜੀਵ ਬਹੁਤ ਨੱਸ-ਭੱਜ ਕਰਦੇ ਹਨ। ਦੂਰ-ਦੂਰ ਉੱਤੇ ਡੋਲਦੇ ਹਨ। ਜੋ ਤੇਰੇ ਵੱਸ ਵਿਚ ਹਨ, ਉਨ੍ਹਾਂ ਜੀਵਾਂ ਨੂੰ ਨਾ ਮਾਤਾ-ਪਿਤਾ ਦੀ, ਨਾ ਮਿੱਤਰਾਂ-ਪਿਆਰਿਆਂ, ਨਾ ਸਾਕ-ਸਬੰਧੀਆਂ ਦੀ ਸ਼ਰਮ ਰਹਿੰਦੀ ਹੈ। ਲੋਭ-ਵੱਸ ਮਨੁੱਖ ਨਾ ਕਰਨੇ ਯੋਗ ਕੰਮ ਕਰ ਲੈਂਦਾ ਹੈ। ਨਾ ਖਾਣ ਯੋਗ ਪਦਾਰਥ ਖਾ ਲੈਂਦਾ ਹੈ ਭਾਵ ਨਿਰਲੱਜ ਹੋ ਜਾਂਦਾ ਹੈ।

ਸੋ, ਹੇ ਨਰਹਰ ਜੀ (ਵਾਹਿਗੁਰੂ ਜੀ)! ਮੈਂ ਤੇਰੀ ਸ਼ਰਨ ਹਾਂ, ਇਸ ਬੁਰੀ ਬਲਾ (ਲੋਭ) ਤੋਂ ਮੈਨੂੰ ਬਚਾ ਲਵੋ ਜੀ।

ਮੋਹ ਪ੍ਰਤੀ ਗੁਰੂ ਪਾਤਸ਼ਾਹ ਜੀ ਦਾ ਹੁਕਮ ਹੈ :

**ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥**
**ਦਾਗ ਦੋਸ ਮੁਹਿ ਚਲਿਆ ਲਾਇ ਦਰਗਹ ਬੈਸਣ ਨਾਹੀ ਜਾਇ॥**

*(ਧਨਾਸਰੀ ਮः ੧, ਪੰਨਾ ੬੬੨)*

ਤਥਾ

**ਪੰਕਜੁ[1] ਮੋਹ ਪਗੁ[2] ਨਹੀ ਚਾਲੈ॥** *(ਪੰਨਾ ੧੨)*

ਅਤੇ

**ਮੋਹ ਮਗਨ ਪਤਿਤ ਸੰਗਿ ਪ੍ਰਾਨੀ ਐਸੇ ਮਨਹਿ ਬਿਸਾਰਨ॥੧॥ਰਹਾਉ॥**

*(ਬਿਲਾਵਲੁ ਮः ੫, ਪੰਨਾ ੮੨੦)*

ਤਥਾ ਹੋਰ ਹੁਕਮ ਹੈ ਕਿ :

**ਮੋਹੁ ਅਰੁ ਭਰਮੁ ਤਜਹੁ ਤੁਮ ਬੀਰ॥**
**ਸਾਚੁ ਨਾਮੁ ਰਿਦੇ ਰਵੈ ਸਰੀਰ॥੧॥ਰਹਾਉ॥**
**ਏਤੁ ਮੋਹਿ ਡੂਬਾ ਸੰਸਾਰੁ॥**
**ਗੁਰਮੁਖਿ ਕੋਈ ਉਤਰੈ ਪਾਰਿ॥**

*(ਆਸਾ ਮः ੧, ਪੰਨਾ ੩੫੬)*

---

੧. ਚਿੱਕੜ
੨. ਪੈਰ

ਹੰਕਾਰ ਪ੍ਰਤੀ ਤਾਂ ਸਤਿਗੁਰੂ ਜੀ ਬਹੁਤ ਹੀ ਸਾਵਧਾਨ ਕਰਦੇ ਹਨ :

**ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ॥**
**ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ॥**
**ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ॥**
**ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ॥**
**ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ॥੪੯॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੮))*

**ਅਰਥ** : ਹੇ ਜੰਮਣ ਮਰਨ ਦੇ ਮੂਲ, ਆਤਮਾ ਨੂੰ ਪਾਪਾਂ ਨਾਲ ਭਰਿਸ਼ਟਕਰਨ ਵਾਲੇ ਹੰਕਾਰ! ਤੂੰ ਅਨੇਕ ਪ੍ਰਕਾਰ ਨਾਲ ਮਾਇਆ ਦਾ ਖਿਲਾਰਾ ਖਿਲਾਰਦਾ ਹੈਂ— ਜਿਸ ਕਾਰਨ ਤੇਰੇ ਅਸਰ ਅਧੀਨ ਜੀਵ, ਮਿੱਤਰਾਂ ਦਾ ਤਿਆਗ ਕਰ ਦਿੰਦੇ ਹਨ ਅਤੇ ਵੈਰੀਆਂ ਨਾਲ ਮਿੱਤ੍ਰਤਾ ਪਾ ਲੈਂਦੇ ਹਨ। ਤੇਰੇ ਵੱਸ ਹੋਏ ਜੀਵ ਆਉਂਦੇ ਜਾਂਦੇ (ਭਾਵ ਜੰਮਦੇ-ਮਰਦੇ— ਆਖ਼ਿਰ ਥੱਕ ਜਾਂਦੇ ਹਨ। ਸੁੱਖ ਦੇ ਭੁਲੇਖੇ ਬਹੁਤ ਦੁੱਖ ਭੋਗਦੇ ਹਨ। ਜੋ ਤੇਰੇ ਵੱਸ ਵਿਚ ਹਨ, ਉਹ ਭਰਮ ਦੇ ਭਿਆਨਕ ਜੰਗਲ ਵਿਚ ਭਟਕਦੇ ਰਹਿੰਦੇ ਹਨ। ਤੂੰ ਜੀਵਾਂ ਨੂੰ ਲਾ-ਇਲਾਜ ਭਿਆਨਕ ਰੋਗ ਹੋ ਕੇ ਚੰਬੜਿਆ ਹੋਇਆ ਹੈਂ। ਹੇ ਜੀਵ! ਇਸ ਅਸਾਧ ਰੋਗ ਦੇ ਕੱਟਣ ਵਾਲੇ ਪ੍ਰਭੂ-ਪਰਮੇਸ਼ਰ ਜੀ ਹੀ ਹਨ। ਇਸ ਲਈ ਉਸਦੇ ਜਾਪ ਨੂੰ ਨਿਰੰਤਰ ਜਪਣਾ ਚਾਹੀਦਾ ਹੈ। ਹੋਰ ਹੁਕਮ ਹੈ ਕਿ :

**ਜੇ ਕੋ ਬਹੁਤੁ ਕਰੈ ਅਹੰਕਾਰੁ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ॥**

*(ਗੋਂਡ ਮ: ੫, ਪੰਨਾ ੮੬੮)*

ਤਥਾ

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥**
**ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ॥**

*(ਸਲੋਕੁ ਮ: ੩, ਪੰਨਾ ੧੦੮੯)*

ਅਤੇ ਜਿਸ ਹਿਰਦੇ ਵਿਚ ਹੰਕਾਰ ਹੈ, ਓਥੇ ਨਾਮ ਦਾ ਵਾਸਾ ਨਹੀਂ ਹੋ ਸਕਦਾ!

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥੧॥**

*(ਵਡਹੰਸ ਮ: ੩, ਪੰਨਾ ੫੬੦)*

ਇਸੇ ਸ਼ਬਦ ਦੇ ਅਖ਼ੀਰ ਵਿਚ ਸਤਿਗੁਰੂ ਜੀ ਨੇ ਇਹ ਵੀ ਫੁਰਮਾਇਆ ਹੈ ਕਿ ਹੰਕਾਰੀ ਮਨੁੱਖ ਭਗਤੀ ਨਹੀਂ ਕਰ ਸਕਦਾ :

**ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥**
**ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥੩॥**
**ਨਾਨਕ ਸਤਿਗੁਰਿ ਮਿਲਿਐ ਹਉਮੈ ਗਈ ਤ ਸਚੁ ਵਸਿਆ ਮਨਿ ਆਇ॥**
**ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥੪॥੯॥੧੨॥**

*(ਵਡਹੰਸ ਮ: ੩, ਪੰਨਾ ੫੬੦))*

ਸੋ ਇਨ੍ਹਾਂ ਪੰਜਾਂ ਦੇ ਰਾਹੀਂ ਮਨੁੱਖ ਨੂੰ ਐਸੀ ਮਾਇਆ ਬਿਆਪਤੀ ਹੈ ਕਿ ਉਹ ਆਪਣੇ ਅਸਲ ਨਿਸ਼ਾਨੇ ਤੋਂ ਥਿੜਕ ਜਾਂਦਾ ਹੈ। ਨਾਮ-ਰਸ, ਆਤਮਿਕ ਰੰਗ ਅਤੇ ਇਲਾਹੀ ਵਿਸਮਾਦ ਤੋਂ ਕਈ ਵਾਰ ਵਾਂਝਾ ਹੀ ਰਹਿ ਜਾਂਦਾ ਹੈ। ਫਿਰ ਪ੍ਰਸ਼ਨ ਉਤਪੰਨ ਹੁੰਦਾ ਹੈ ਕਿ ਜੇਕਰ ਮਾਇਆ ਹਰ ਜੀਵ 'ਤੇ ਅਸਰ ਕਰਦੀ ਹੈ, ਵੱਡੇ-ਵੱਡੇ ਵੀ ਇਸ ਦੀ ਮਾਰ ਤੋਂ ਬਚ ਨਹੀਂ ਸਕੇ ਤਾਂ ਕੀ ਇਸ ਮਾਇਆ ਤੋਂ ਬਚਣ ਦਾ ਕੋਈ ਸਾਧਨ ਜਾਂ ਤਰੀਕਾ ਨਹੀਂ ਹੈ?

ਸਤਿਗੁਰੂ ਜੀ ਨੇ ਗੁਰਬਾਣੀ ਵਿਚ ਅਗਵਾਈ ਦਿੱਤੀ ਹੈ ਕਿ ਐ ਜੀਵ! ਇਹ ਮਾਇਆ ਨਾ ਤਾਂ ਮਾਰਿਆਂ ਮਰਨੀ ਹੈ ਅਤੇ ਨਾ ਹੀ ਇਸ ਨੂੰ ਕਿਸੇ ਹੱਟੀ ਤੇ ਵੇਚ ਕੇ ਹੀ ਖ਼ਤਮ ਕੀਤਾ ਜਾ ਸਕਦਾ ਹੈ। ਕੇਵਲ ਪੂਰੇ ਸਤਿਗੁਰੂ ਦੀ ਸ਼ਰਨ ਵਿਚ ਪੈ ਕੇ ਗੁਰੂ ਸਾਹਿਬ ਦੇ ਸ਼ਬਦ ਦੀ ਕਮਾਈ ਕਰਕੇ ਹੀ ਇਸ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਕੇਵਲ ਛੁਟਕਾਰਾ ਹੀ ਨਹੀਂ ਸਗੋਂ ਇਸ ਮਾਇਆ ਨੂੰ ਚੰਗੀ ਤਰ੍ਹਾਂ ਸਾੜਿਆ ਭੀ ਜਾ ਸਕਦਾ ਹੈ। ਇਸ ਤੋਂ ਬਾਅਦ ਆਤਮਾ ਉੱਜਲ (ਪਵਿੱਤ੍ਰ) ਹੋ ਜਾਂਦੀ ਹੈ, ਜਿਸ ਸਦਕਾ ਪ੍ਰਭੂ ਦੇ ਨਾਮ-ਰਸ ਨੂੰ ਮਾਣਿਆ ਜਾ ਸਕਦਾ ਹੈ ਅਤੇ ਪ੍ਰਭੂ ਜੀ, ਜੀਵਨ-ਮੁਕਤੀ ਦੀ ਦਾਤ ਬਖ਼ਸ਼ ਦਿੰਦੇ ਹਨ :

**ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ॥**
**ਨਾ ਇਹ ਮਾਰੀ ਨ ਮਰੈ ਨਾ ਇਹ ਹਟਿ ਵਿਕਾਇ॥**
**ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ॥**
**ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ॥**
**ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ॥੨॥**

*(ਪੰਨਾ ੮੫੩)*

ਤਥਾ

**ਮਾਰੇਹਿਸੁ ਵੇ ਜਨ ਹਉਮੈ ਬਿਖਿਆ**
**ਜਿਨਿ ਹਰਿ ਪ੍ਰਭੁ ਮਿਲਣ ਨ ਦਿਤੀਆ॥**
**ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ॥**
**ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ॥**
**ਜਨ ਨਾਨਕ ਗੁਰਮੁਖਿ ਉਬਰੇ ਗੁਰ ਸਬਦੀ ਹਉਮੈ ਛੁਟੀਆ॥੧॥**

*(ਸੂਹੀ ਛੰਤ ਮ: ੪, ਪੰਨਾ ੭੭੬)*

ਹੇ ਭਾਈ! ਇਸ ਹਉਮੈ ਨੇ (ਇਸ ਮਾਇਆ ਨੇ) ਜੀਵ ਨੂੰ ਕਦੇ ਆਪਣੇ ਅਸਲੇ ਪ੍ਰਮਾਤਮਾ ਨਾਲ ਮਿਲਣ ਨਹੀਂ ਦਿੱਤਾ। ਇਹ ਸਰੀਰ ਸੋਨੇ ਵਰਗਾ ਕੀਮਤੀ ਸੀ, ਪਰ ਇਸ ਹਉਮੈ ਨੇ ਮਾਰ ਕੇ ਖ਼ੁਆਰ ਕਰ ਦਿੱਤਾ ਹੈ। ਮਾਇਆ ਦਾ ਮੋਹ ਨਿਰੀ ਕਾਲਖ ਹੈ, ਪਰ ਇਸ ਮੂਰਖ ਮਨਮੁਖ ਨੇ ਇਸ ਮਾਇਆ ਰੂਪੀ ਕਾਲਖ ਨਾਲ ਹੀ ਆਪ ਨੂੰ ਜੋੜ ਰਖਿਆ ਹੈ। ਜਿਹਨਾਂ ਨੇ ਗੁਰਮੁਖ ਬਣ ਕੇ

ਗੁਰੂ-ਸ਼ਬਦ ਦੀ ਕਮਾਈ ਕੀਤੀ ਹੈ, ਉਹ ਹਉਮੈ ਤੇ ਮਾਇਆ ਤੋਂ ਆਜ਼ਾਦ ਹੋ ਗਏ ਹਨ।

ਤੀਸਰੇ ਗੁਰਦੇਵ ਸਤਿਗੁਰੂ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਾਇਆ ਤੋਂ ਛੁਟਕਾਰਾ ਪਾਉਣ ਲਈ ਰਸਤਾ ਦੱਸਦੇ ਹਨ ਕਿ ਪਿਆਰ ਦੇ ਨਾਲ ਗੁਰੂ ਜੀ ਦੇ ਸ਼ਬਦ ਦੀ ਭਗਤੀ (ਕਮਾਈ) ਕਰਨ ਨਾਲ ਮਾਇਆ ਦਾ ਭਰਮ ਸੜ ਜਾਂਦਾ ਹੈ ਤੇ ਅਸਲੀਅਤ ਪ੍ਰਗਟ ਹੋ ਜਾਂਦੀ ਹੈ :

**ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ॥**
**ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ॥**
**ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ॥**

*(ਸਿਰੀ ਰਾਗੁ ਮ: ੩, ਪੰਨਾ ੬੭)*

ਪੰਜਵੇਂ ਸਤਿਗੁਰੂ ਜੀ ਭੀ ਦੱਸਦੇ ਹਨ ਕਿ ਅਸੀਂ ਆਪਣੇ ਸਤਿਗੁਰਾਂ ਤੋਂ ਬਲਿਹਾਰ ਜਾਂਦੇ ਹਾਂ, ਜਿਨ੍ਹਾਂ ਨੇ ਇਹ ਮਾਇਆ ਰੂਪੀ ਤਮਾਸ਼ੇ ਦੀ ਸਾਨੂੰ ਸੋਝੀ ਦੇ ਦਿੱਤੀ, ਜਿਸ ਮਾਇਆ ਦੀ ਲੁਕਵੀਂ ਅੱਗ ਵਿਚ ਸਾਰਾ ਸੰਸਾਰ ਸੜ-ਬਲ ਰਿਹਾ ਹੈ। ਭਗਤੀ ਕਰਨ ਵਾਲਿਆਂ ਨੂੰ ਗੁਰੂ ਜੀ ਨੇ ਮਾਇਆ ਦੇ ਸੇਕ ਤੋਂ ਬਚਾ ਲਿਆ ਹੈ :

**ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ ਦਿਖਾਇਆ॥**
**ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ॥**

*(ਧਨਾਸਰੀ ਮ: ੫, ਪੰਨਾ ੬੭੩)*

ਅਤੇ ਹੁਕਮ ਕੀਤਾ ਹੈ ਕਿ :

**ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ॥**
**ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ॥**

*(ਵਡਹੰਸ ਮ: ੩, ਪੰਨਾ ੫੭੧)*

ਨੌਂਵੇਂ ਗੁਰਦੇਵ ਜੀ ਇਸੇ ਦੀ ਹੀ ਪ੍ਰੋੜ੍ਹਤਾ ਕਰਦੇ ਹਨ ਕਿ ਜੇ ਮਨੁੱਖ ਪ੍ਰਭੂ ਜੀ ਦੀ ਭਗਤੀ ਦੇ ਰਸਤੇ ਨੂੰ ਫੜ ਲਵੇ ਅਤੇ ਭਗਤੀ ਕਰਨ ਲੱਗ ਜਾਵੇ, ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਗੁਣ ਗਾਵੇ ਤਾਂ ਇਸ ਜੀਵ ਦਾ ਭਟਕਦਾ ਮਨ ਟਿਕ ਸਕਦਾ ਹੈ। ਮਾਇਆ ਦੀ ਮਮਤਾ ਵੀ ਹਿਰਦੇ ਵਿਚੋਂ ਦੂਰ ਹੋ ਜਾਂਦੀ ਹੈ। ਹਿਰਦੇ ਵਿਚ ਬਿਬੇਕ-ਬੁੱਧੀ ਪ੍ਰਵੇਸ਼ ਕਰ ਜਾਂਦੀ ਹੈ। ਲੋਭ ਅਤੇ ਮੋਹ ਜੋ ਮਾਇਆ ਵਿਚ ਫਸਾਉਣ ਵਾਲੇ ਦੂਤ ਹਨ, ਉਹ ਨਜ਼ਦੀਕ ਨਹੀਂ ਆ ਸਕਦੇ। ਜਨਮ-ਜਨਮ ਦਾ ਜੋ ਸਹਿਸਾ ਬਣਿਆ ਹੋਇਆ ਸੀ, ਜਿਸ ਕਾਰਨ ਮਨ ਮਲੀਨ ਸੀ (ਸਹਸੈ ਜੀਉ ਮਲੀਣੁ ਹੈ), ਉਹ ਭੀ ਦੂਰ ਹੋ ਗਿਆ। ਮਨ ਵਿਚੋਂ ਸਾਰੀ ਤ੍ਰਿਸ਼ਨਾ ਮੁੱਕ ਗਈ। ਤ੍ਰਿਸ਼ਨਾ ਕਰਕੇ ਹੀ ਅਸ਼ਾਂਤੀ ਸੀ। ਤਦ ਤ੍ਰਿਸ਼ਨਾ ਖ਼ਤਮ ਹੋ ਗਈ, ਆਤਮਿਕ ਸੁੱਖ, ਸਦੀਵੀ ਸੁੱਖ ਪ੍ਰਾਪਤ ਹੋ ਗਿਆ, ਪਰ ਇਹ

ਨਾਮ-ਰੂਪੀ ਧਨ ਗੁਰੂ ਜੀ ਦੀ ਮਿਹਰ ਸਦਕਾ ਹੀ ਇਸ ਜੀਵ ਨੂੰ ਪ੍ਰਾਪਤ ਹੁੰਦਾ ਹੈ :

**ਮਾਈ ਮੈ ਧਨੁ ਪਾਇਓ ਹਰਿ ਨਾਮੁ ॥**
**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧॥ਰਹਾਉ॥**
**ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥**
**ਲੋਭ ਮੋਹ ਏ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥੧॥**
**ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥**
**ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥੨॥**
**ਜਾ ਕਉ ਹੋਤ ਦਇਆਲੁ ਕਿਰਪਾਨਿਧਿ ਸੋ ਗੋਬਿੰਦ ਗੁਨ ਗਾਵੈ ॥**
**ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥੩॥**

*(ਬਸੰਤ ਮ: ੯, ਪੰਨਾ ੧੧੮੬)*

ਸਤਿਗੁਰੂ ਨਾਨਕ ਦੇਵ ਜੀ, ਮਨ ਦੇ ਉਪਰ ਜੋ ਮਾਇਆ ਦਾ ਭਰਮ ਭੁਲੇਖਾ ਪਿਆ ਹੋਇਆ ਹੈ, ਉਸ ਨੂੰ ਦੂਰ ਕਰਨ ਲਈ ਦੋ ਸਾਧਨ ਇਸ ਜੀਵ ਨੂੰ ਦੱਸਦੇ ਹਨ ਕਿ ਹੇ ਜੀਵ! ਜੇ ਆਤਮਾ ਸਾਫ਼ ਕਰਨੀ ਹੈ, ਅਸਲੀਅਤ ਨੂੰ ਪਛਾਣ ਕੇ ਆਤਮਿਕ ਅਨੰਦ ਮਾਨਣਾ ਚਾਹੁੰਦਾ ਹੈਂ ਤਾਂ ਇੰਝ ਕਰ—ਮਨ ਨੂੰ ਉਸ ਪਰਮੇਸ਼ਰ ਦਾ ਵਪਾਰੀ (ਗੁਮਾਸ਼ਤਾ) ਬਣਾ ਕੇ ਉਹ ਵਾਹਿਗੁਰੂ ਜੀ ਨੂੰ ਆਪਣਾ ਮਾਲਿਕ ਜਾਣ ਕੇ ਅਰਦਾਸ ਕਰ ਅਤੇ ਜਸ (ਸਿਫ਼ਤ) ਰੂਪੀ ਨਾਮ ਦੀ ਰਾਸ ਨੂੰ ਇਕੱਠੀ ਕਰ। ਜੇ ਕਿਸੇ ਕਿਸਮ ਦੀ ਅੜਚਣ, ਨਾਮ-ਰਸ ਵਿਹਾਝਣ ਲਈ ਪੈਂਦੀ ਹੈ ਤਦ ਵਾਹਿਗੁਰੂ ਜੀ ਨੂੰ ਆਪਾ ਸਮਰਪਿਤ ਕਰਕੇ ਅਰਦਾਸ ਕਰਿਆ ਕਰ ਕਿਉਂਕਿ ਅਰਦਾਸ ਵਿਚ ਬਹੁਤ ਵੱਡੀ ਤਾਕਤ ਹੈ। ਜਿੱਥੇ ਜੀਵ ਦਾ ਆਪਣਾ ਬਲ ਕੁਝ ਨਾ ਸਾਰੇ, ਉੱਥੇ ਪ੍ਰਭੂ ਪਰਾਇਣ ਹੋ ਕੇ ਕੀਤੀ ਅਰਦਾਸ ਰੰਗ ਲਿਆਉਂਦੀ ਹੈ।

**ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥**
**ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥**

*(ਵਡਹੰਸ ਮ: ੧, ਪੰਨਾ ੫੫੭)*

ਕਈ ਵਾਰੀ ਇਹ ਜੀਵ ਸਥੂਲ ਮਾਇਆ ਤੋਂ ਬਚਣ ਵਾਸਤੇ ਸ਼ੁਭ ਕਰਮ ਕਰਦੇ-ਕਰਦੇ ਸੂਖਮ ਮਾਇਆ ਦੀ ਲਪੇਟ 'ਚ ਆ ਜਾਂਦੇ ਹਨ ਜਿਵੇਂ ਬਾਬਾ ਕਬੀਰ ਜੀ ਨੇ ਫ਼ੁਰਮਾਨ ਕੀਤਾ ਹੈ ਕਿ :

**ਕਬੀਰ ਮਾਇਆ ਤਜੀ ਤ ਕਿਆ ਭਇਆ**
**ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥੧੫੬॥**

*(ਸਲੋਕ ਕਬੀਰ ਜੀ, ਪੰਨਾ ੧੩੭੨)*

ਜਪ-ਤਪ ਦਾ ਮਾਣ, ਨਿੱਤਨੇਮ ਦਾ ਮਾਣ, ਸ਼ੁਭ ਕਰਮਾਂ ਦਾ ਮਾਣ, ਨਾਮ-ਸਿਮਰਨ ਦਾ ਮਾਣ, ਦਾਨ-ਪੁੰਨ ਦਾ ਮਾਣ, ਤੀਰਥ-ਯਾਤਰਾ ਦਾ ਮਾਣ, ਪਰਉਪਕਾਰੀ ਹੋਣ ਦਾ ਮਾਣ ਅਤੇ ਹੋਰ ਬੇਅੰਤ ਸ਼ੁਭ ਕਰਮਾਂ ਦੇ ਮਾਣ ਕਰਨ ਨਾਲ ਆਤਮਾ ਉੱਪਰ ਸੂਖਮ ਮੈਲ ਲੱਗ ਜਾਂਦੀ ਹੈ, ਜਿਸ ਤੋਂ ਤਾਂ ਕੋਈ ਭਾਗਾਂ ਵਾਲਾ ਵਿਰਲਾ ਹੀ ਬਚਦਾ ਹੈ :

**ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥**
**ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨਾ ਨਾਸੀ॥**

*(ਰਾਮਕਲੀ ਰਵਿਦਾਸ ਜੀ, ਪੰਨਾ ੯੭੪)*

ਇਸ ਸੂਖਮ ਮਾਣ ਤੋਂ ਛੁਟਕਾਰਾ ਪੂਰੇ ਗੁਰੂ ਦੀ ਸ਼ਰਨ ਵਿਚ ਪੂਰਨ ਤੌਰ ਤੇ ਆਉਣ ਅਤੇ ਸ਼ਬਦ ਦੀ ਕਮਾਈ ਨਾਲ ਹੁੰਦਾ ਹੈ :

**ਜਨ ਨਾਨਕ ਗੁਰਮੁਖਿ ਉਬਰੇ ਗੁਰਸਬਦੀ ਹਉਮੈ ਛੁਟੀਆ॥੧॥**

*(ਸੂਹੀ ਛੰਤ ਮ: ੪, ਪੰਨਾ ੭੭੬)*

ਅਰਦਾਸ ਕਿਵੇਂ ਕਰਨੀ ਹੈ, ਆਪਾ ਭਾਵ ਤਿਆਗ ਕੇ, ਪਰਮੇਸ਼ਰ ਪਰਾਇਣ ਹੋ ਕੇ। ਅਰਦਾਸ ਦਾ ਭੀ ਮਾਣ ਨਹੀਂ ਕਰਨਾ। ਇਸ ਦਰ ਤਾਂ ਨਿਮਾਣਿਆਂ ਨੂੰ ਮਾਣ, ਨਿਤਾਣਿਆਂ ਨੂੰ ਤਾਣ, ਨਿਓਟਿਆਂ ਨੂੰ ਓਟ ਮਿਲਦੀ ਹੈ :

**ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥**

*(ਸਵਯੇ ਮ: ੫, ਪੰਨਾ ੧੩੮੬)*

ਅਤੇ ਦਾਤਾ!

**ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥**

*(ਵਾਰ ਸੂਹੀ ਕੀ, ਸਲੋਕ ਮ: ੨, ਪੰਨਾ ੭੯੧)*

**ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ॥**
**ਕੋਟ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥**

*(ਬਿਹਾਗੜਾ ਮ: ੫, ਛੰਤ, ਪੰਨਾ ੫੪੭)*

ਅਤੇ

**ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ॥**
**ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ॥੧॥**
**ਜਿਹਵਾ ਏਕ ਕਵਨ ਗੁਨ ਕਹੀਐ॥**
**ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ॥੧॥ ਰਹਾਉ॥**
**ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ॥**
**ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ॥੨॥**
**ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ॥**
**ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ॥੩॥੧੨॥**

*(ਧਨਾਸਰੀ ਮ: ੫, ਪੰਨਾ ੬੭੩-੬੭੪)*

ਆਪਣੇ ਆਪ ਨੂੰ ਗੁਨਹਗਾਰ ਮੰਨ ਕੇ ਢਹਿ ਕੇ ਬੇਨਤੀ ਕਰਨੀ ਹੈ :

ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥
ਕੇਤੇ ਗਨਉ ਅਸੰਖ ਅਵਗਣ ਮੇਰਿਆ ॥
ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ ॥
ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥
ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ ॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥੧॥

*(ਜੈਤਸਰੀ ਮ: ੫, ਘਰ ੨ ਛੰਤ, ਪੰਨਾ ੭੦੪)*

ਅਤੇ

ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ ॥
ਪਾਰਬ੍ਰਹਮ ਪਰਮੇਸਰ ਸਤਿਗੁਰ
ਹਮ ਬਾਰਿਕ ਤੁਮ੍ ਪਿਤਾ ਕਿਰਪਾਲ ॥੧॥ ਰਹਾਉ ॥
ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਰੀ ਘਾਲ ॥
ਤੁਮਰੀ ਗਤਿ ਮਿਤਿ ਤੁਮਹੀ ਜਾਨਹੁ ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥
ਅੰਤਰਜਾਮੀ ਪੁਰਖੁ ਸੁਆਮੀ ਅਨਬੋਲਤ ਹੀ ਜਾਨਹੁ ਹਾਲ ॥
ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥੨॥

*(ਬਿਲਾਵਲੁ ਮ: ੫, ਪੰਨਾ ੮੨੮)*

ਅਤੇ

ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥੧੬॥

*(ਪਉੜੀ ਜੈਤਸਰੀ, ਪੰਨਾ ੭੦੯)*

ਬਸ, ਪ੍ਰਭੂ ਦਰ ਤਾਂ ਇਹ ਹੀ ਅਰਦਾਸ ਕਰਨੀ ਬਣਦੀ ਹੈ ਕਿ ਹੇ ਪ੍ਰਭੂ ਜੀ!

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥੧॥

*(ਗਉੜੀ ਬਾਵਨ ਅਖਰੀ ਮ: ੫, ਪੰਨਾ ੨੬੧)*

ਅਤੇ ਜਿਵੇਂ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਅਰਦਾਸ ਕਰਨ ਦਾ ਢੰਗ ਛੱਤੀਵੀਂ ਵਾਰ ਵਿਚ ਦੱਸਿਆ ਹੈ :

ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ ॥
ਚੋਰੁ ਯਾਰੁ ਜੁਆਰਿ ਹਉ ਪਰ ਘਰਿ ਜੋਹੰਦਾ ॥

ਨਿੰਦਕੁ ਦੁਸਟੁ ਹਰਾਮਖੋਰੁ ਠਗ ਦੇਸ ਠਗੰਦਾ॥
ਕਾਮ ਕਰੋਧ ਮਧੁ ਲੋਭੁ ਮੋਹੁ ਅਹੰਕਾਰ ਕਰੰਦਾ॥
ਬਿਸ੍ਵਾਸਘਾਤੀ ਅਕਿਰਤਘਣ ਮੈ ਕੋ ਨ ਰਖੰਦਾ॥
ਸਿਮਰਿ ਮੁਰੀਦਾ ਢਾਢੀਆ ਸਤਿਗੁਰੁ ਬਖਸੰਦਾ॥੨॥

*(ਵਾਰ ੩੬, ਪਉੜੀ ੨੧)*

ਉਹ ਦਰ ਤਾਂ ਇਹ ਹੀ ਕਹਿਣਾ ਹੈ :

ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗੁਣੁ ਨ ਬੀਚਾਰਹੁ ਕੋਈ॥
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥੧॥

*(ਰਾਮਕਲੀ ਮ: ੫, ਪੰਨਾ ੮੮੨)*

ਅਤੇ

ਤੁਮ੍ ਸਮਰਥਾ ਕਾਰਨ ਕਰਨ॥ ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ॥੧॥ ਰਹਾਉ॥
ਜੋ ਜੋ ਕੀਨੋ ਸੁ ਤੁਮ੍ ਜਾਨਿਓ
ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ॥
ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ ਕੋਟਿ ਅਘਾ ਤੇਰੋ ਨਾਮ ਹਰਨ॥੧॥
ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ॥
ਕਰੁਣਾ ਮੈ ਕਿਰਪਾਲ ਕ੍ਰਿਪਾ ਨਿਧਿ
ਜੀਵਨ ਪਦ ਨਾਨਕ ਹਰਿਦਰਸਨ॥੨॥੨॥੧੧੮॥

*(ਬਿਲਾਵਲੁ ਮ: ੫, ਪੰਨਾ ੮੨੮)*

ਅਤੇ

ਕੁਚਿਲ ਕਠੋਰ ਕਪਟ ਕਾਮੀ॥
ਜਿਉ ਜਾਨਹਿ ਤਿਉ ਤਾਰਿ ਸੁਆਮੀ॥੧॥ ਰਹਾਉ॥
ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ॥੧॥
ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥੨॥

*(ਕਾਨੜਾ ਮ: ੫, ਪੰਨਾ ੧੩੦੧)*

ਅਤੇ

ਮੋਕਉ ਤਾਰਿਲੇ ਰਾਮਾ ਤਾਰਿਲੇ
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ॥੧॥

*(ਗੋਂਡ ਨਾਮਦੇਵ ਜੀ, ਪੰਨਾ ੮੭੩)*

ਇਤਿਆਦਿਕ ਭਾਵਾਂ ਨਾਲ ਕੀਤੀ ਅਰਦਾਸ ਨਾਲ ਮਨ ਉਪਰ ਮੈਲ ਨਹੀਂ ਲੱਗਦੀ। ਮਨ ਵਿਚ ਨਿਮਰਤਾ ਤਥਾ ਦਾਸਾ-ਭਾਵ ਪ੍ਰਵੇਸ਼ ਕਰਦਾ ਹੈ।

ਤਦ ਹੀ ਬਾਬਾ ਜੀ ਨੂੰ ਸਤਿਗੁਰੂ ਜੀ ਨੇ ਸਾਵਧਾਨ ਕੀਤਾ ਸੀ ਕਿ ਤੁਸੀਂ

ਹਰ ਪ੍ਰਕਾਰ ਦੀ ਮਾਇਆ ਤੋਂ ਬਚਣਾ ਹੈ। ਬਚਾਉ ਕਿਵੇਂ ਹੋਇਆ? ਸਤਿਗੁਰ ਜੀ ਦੇ ਚਰਨਾਂ ਵਿਚ, ਆਪਾ ਭਾਵ ਗਵਾ ਕੇ, ਆਪਾ ਸਮਰਪਣ ਕਰ, ਅਰਦਾਸ ਕਰਨ ਨਾਲ। ਜਦੋਂ ਸਾਰੇ ਆਸਰੇ ਛੱਡ ਕੇ ਬਾਬਾ ਜੀ ਨੇ ਪ੍ਰਭੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਉਸੇ ਵੇਲੇ ਸਤਿਗੁਰੂ ਜੀ ਨੇ ਹੱਥ ਦੇ ਕੇ ਮਾਇਆ ਦੇ ਪ੍ਰਭਾਵ ਤੋਂ ਰੱਖਿਆ ਕੀਤੀ।

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਤਲਵੰਡੀ ਤੋਂ ਸੁਲਤਾਨਪੁਰ ਨੂੰ ਵਿਦਾ ਹੋਣ ਲਗੇ ਤਾਂ ਰਾਇ ਬੁਲਾਰ ਨੇ ਹੱਥ ਜੋੜ ਕੇ ਬਿਨੈ ਕੀਤੀ, ਜੀ ਹਜ਼ੂਰ ਦਾ ਮੇਰੇ ਲਈ ਕੀ ਹੁਕਮ ਹੈ।

ਸਤਿਗੁਰਾਂ ਮੁਸਕਰਾ ਕੇ ਫ਼ੁਰਮਾਇਆ, ਹੇ ਰਾਏ! ਜੇ ਤੂੰ ਮੰਨੇ ਤਾਂ ਮੇਰਾ ਇਹ ਹੁਕਮ ਹੈ, "ਜਦੋਂ ਤੇਰਾ ਆਪਣਾ ਬਲ ਕੰਮ ਨਾ ਸਾਰ ਸਕੇ, ਦੋਵੇਂ ਹੱਥ ਜੋੜ ਕੇ ਕਰਤਾਰ ਦੀ ਸ਼ਰਨੀ ਪੈ ਜਾਵੀਂ ਤੇ ਅਰਦਾਸ ਕਰੀਂ" ਕਰਤਾਰ ਬਹੁੜੀ ਕਰੇਗਾ।

ਅਰਦਾਸ ਕਰਨ ਨੂੰ ਕੋਈ ਬਹੁਤਾ ਸਮਾਂ ਨਹੀਂ ਲਗਦਾ, ਨਾ ਹੀ ਉਸ ਪ੍ਰਭੂ ਨੂੰ ਰੀਝਾਣ ਲਈ ਕੋਈ ਖ਼ਾਸ ਸ਼ਬਦਾਂ ਦੀ ਲੋੜ ਹੈ। ਲੋੜ ਤਾਂ ਕੇਵਲ ਅੰਤਰ-ਆਤਮੇ ਨਿਮਾਣੇ, ਨਿਤਾਣੇ, ਨਿਓਟੇ, ਨਿਆਸਰੇ ਬਣਨ ਦੀ ਹੈ। ਫਿਰ ਸਤਿਗੁਰੂ ਜੀ ਦਾ ਹੁਕਮ ਹੈ :

**ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ॥ਰਹਾਉ॥**

*(ਟੋਡੀ ਮ: ੫, ਪੰਨਾ ੭੧੧)*

ਅਤੇ

**ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ॥**
**ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ॥**

*(ਵਾਰ ਸੂਹੀ ਪਉੜੀ, ਪੰਨਾ ੭੯੨)*

ਬਾਬਾ ਜੀ ਨੇ ਆਪਣਾ ਸਾਰਾ ਜੀਵਨ ਗੁਰੂ-ਵਾਕਾਂ ਨੂੰ ਸਫਲ ਕਰਦੇ ਹੋਏ ਬਤੀਤ ਕੀਤਾ। ਗੁਰੂ ਆਸਰੇ ਹੋ ਕੇ ਵਿਚਰਨ ਸਦਕਾ ਸਥੂਲ ਅਤੇ ਸੂਖਮ ਮਾਇਆ ਆਪ ਜੀ ਤੇ ਅਸਰ ਨਹੀਂ ਪਾ ਸਕੀ। ਆਪ ਜੀ ਨੇ ਹੇਠ ਲਿਖੇ ਗੁਰਵਾਕਾਂ ਅਨੁਸਾਰ ਮਾਇਆ ਤੋਂ ਨਿਰਲੇਪ ਸਾਰਾ ਜੀਵਨ ਬਤੀਤ ਕੀਤਾ :

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**
**ਰਹਹਿ ਇਕਾਂਤ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥**
**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾਕਾ ਦਾਸੋ॥੫॥**

*(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੩੮*

# ਪਿੰਡ ਬਾਹਲੇ ਵਿਖੇ ਲੰਗਰ ਛਕਣਾ ਅਰੰਭ ਕਰਨਾ

ਤਕਰੀਬਨ ਇੱਕੀ ਸਾਲ ਆਪਣੇ ਜਨਮ ਨਗਰ ਪਿੰਡ ਧੁੱਗੇ ਰਹਿਣ ਉਪਰੰਤ ਅਠਾਈ ਕੁ ਸਾਲ ਦਾ ਸਮਾਂ ਸਰਗੋਧੇ 119 ਚੱਕ ਵਿਚ "ਹੱਥ ਕਾਰ ਵੱਲ ਚਿੱਤ ਕਰਤਾਰ ਵੱਲ" ਲਾ ਕੇ ਅਨੰਦ ਮਾਣਨ ਅਤੇ ਦੋ ਸਾਲ ਦਾ ਸਮਾਂ ਕਰੇਰੂਏ (ਧੌਲਪੁਰ) ਬਿਤਾਉਣ ਉਪਰੰਤ ਬਾਬਾ ਜੀ ਉਸ ਸਥਾਨ ਤੇ ਪੁੱਜ ਚੁਕੇ ਸਨ—ਜਿਸ ਨੂੰ ਸਤਿਗੁਰੂ ਜੀ ਨੇ ਗੁਰਸਿੱਖੀ-ਪ੍ਰਚਾਰ ਦਾ ਕੇਂਦਰ ਬਣਾ ਕੇ ਬਾਬਾ ਜੀ ਪਾਸੋਂ ਸੇਵਾ ਲੈਣੀ ਸੀ। ਇੱਥੇ ਵੀ ਪਹਿਲਾਂ ਵਾਂਗ ਹੀ ਜਪ-ਤਪ, ਨਾਮ-ਸਿਮਰਨ ਦਾ ਕਾਰਜ ਅਰੰਭ ਹੋ ਚੁੱਕਾ ਸੀ। ਤਿੰਨ ਦਿਨ ਅਵਗਤ ਰੂਹਾਂ ਨਾਲ ਟਕਰਾ ਹੋਣ ਤੋਂ ਬਾਅਦ ਹੁਣ ਵਾਤਾਵਰਣ ਸ਼ਾਂਤ ਸੀ। ਬਾਬਾ ਜੀ ਹਰ ਰੋਜ਼ ਤੜਕੇ ਉੱਠ ਕੇ ਇਸ਼ਨਾਨ ਸੋਧ, ਨਿੱਤਨੇਮ ਕਰਦੇ ਉਪਰੰਤ ਗੁਰਮੰਤ੍ਰ ਦਾ ਅਭਿਆਸ ਕਰਕੇ ਮੂਲ-ਮੰਤ੍ਰ ਦੀਆਂ ਬੱਤੀ ਮਾਲਾਂ ਦਾ ਨੇਮ ਪੂਰਾ ਕਰਦੇ[੧]। ਬਾਬਾ ਜੀ ਨੂੰ ਇਸ ਅਸਥਾਨ ਤੇ ਟਿਕਿਆਂ ਕੋਈ ਛੇ ਕੁ ਮਹੀਨੇ ਹੋ ਗਏ ਹੋਣਗੇ ਕਿ ਆਸ-ਪਾਸ ਦੇ ਪਿੰਡਾਂ ਦੀ ਸੰਗਤ ਨੂੰ ਵੀ ਇਸ ਗੱਲ ਦੀ ਸੂਹ ਲੱਗ ਗਈ ਕਿ ਸਦੀਆਂ ਤੋਂ ਵੈਰਾਨ ਪਏ ਥੇਹ ਜਿਥੇ ਅਵਗਤ ਰੂਹਾਂ ਅਤੇ ਭੂਤਾਂ ਪ੍ਰੇਤਾਂ ਤੋਂ ਸਿਵਾ ਕੋਈ ਰਹਿ ਨਹੀਂ ਸਕਦਾ ਸੀ, ਉਸ ਅਸਥਾਨ ਉਤੇ ਕੋਈ ਮਹਾਤਮਾ ਆ ਟਿਕਿਆ ਹੈ। ਇਸ ਗੱਲ ਨੂੰ ਅੱਖੀਂ ਵੇਖਣ ਲਈ ਲੋਕ ਦੂਰੋਂ ਹੀ ਤੱਕਦੇ, ਕੋਈ ਵੀ ਇਸ ਅਸਥਾਨ ਦੇ ਉੱਪਰ ਆਉਣ ਦਾ ਹੀਆ ਨਾ ਕਰਦਾ।

## ਬਾਬਾ ਜੀ ਲਈ ਛੱਪਰੀ

ਪਿੰਡ ਗੋਂਦਪੁਰ ਤੋਂ ਭਾਈ ਬਾਵਾ ਸਿੰਘ ਜੀ ਪੁੱਤਰ ਸ. ਸੁੰਦਰ ਸਿੰਘ ਜੀ, ਜਿਨ੍ਹਾਂ ਦੀ ਜ਼ਮੀਨ ਇਸ ਅਸਥਾਨ ਦੇ ਨਾਲ ਲਗਦੀ ਹੈ, ਬਾਬਾ ਜੀ ਦੇ ਭਜਨ-ਸਿਮਰਨ ਤੋਂ ਪ੍ਰਭਾਵਤ ਹੋ ਕੇ ਪ੍ਰੇਮੀ ਬਣ ਗਏ। ਜਿਥੇ ਅੱਜ ਕਲ੍ਹ ਗੁਰਦੁਆਰਾ ਸਾਹਿਬ ਦਾ ਨਿਸ਼ਾਨ ਸਾਹਿਬ ਹੈ, ਇਸ ਅਸਥਾਨ ਤੇ ਉਨ੍ਹਾਂ ਪ੍ਰੇਮੀਆਂ ਨੇ ਬਾਬਾ

---

੧. ਭਾਈ ਗੁਰਬਖਸ਼ ਸਿੰਘ ਜੀ ਐਮ. ਏ., ਬੀ. ਟੀ., ਪੀ. ਸੀ. ਐਸ., ਜੋ ਅੱਜ ਕਲ੍ਹ ਕੈਨੇਡਾ ਵਿਚ ਹਨ, ਦੁਪਹਿਰ ਨੂੰ ਬਾਬਾ ਜੀ ਲਈ ਲੰਗਰ ਲੈ ਕੇ ਆਉਂਦੇ ਅਤੇ ਕੁਝ ਸਮਾਂ ਬਾਬਾ ਜੀ ਪਾਸ ਬੈਠ ਕੇ ਮੂਲ ਮੰਤ੍ਰ ਦਾ ਜਾਪ ਕਰਨ ਉਪਰੰਤ ਲੌਢੇ ਪਹਿਰ ਘਰ ਚਲੇ ਜਾਂਦੇ।

ਜੀ ਦੀ ਰਿਹਾਇਸ਼ ਲਈ ਲੱਕੜ ਦੀਆਂ ਮੋੜ੍ਹੀਆਂ ਗੱਡ ਕੇ ਕਾਨਿਆਂ ਦੀ ਛੱਪਰੀ ਬਣਾ ਦਿੱਤੀ ਕਿਉਂਕਿ ਗਰਮੀ ਦੇ ਦਿਨਾਂ ਵਿਚ ਉਸ ਉੱਚੀ ਗੁਫ਼ਾ ਵਿਚ ਕਾਫ਼ੀ ਹੁੰਮਸ ਹੋ ਜਾਂਦਾ ਸੀ :

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥**
**ਕਿਤਹੀ ਕਾਮਿ ਨ ਧਉਲਹਰ[1] ਜਿਤੁ ਹਰਿ ਬਿਸਰਾਏ॥੧॥ਰਹਾਉ॥**

*(ਸੂਹੀ ਮ: ੫, ਪੰਨਾ ੭੪੫)*

ਦਸ ਬਾਰਾਂ ਵੱਡੀਆਂ ਬੋਹੜਾਂ ਦੇ ਝੁੰਡ ਵਿਚ ਜਿੱਥੇ ਥੋੜ੍ਹੀ ਵਿਹਲੀ ਥਾਂ ਸੀ, ਉਥੇ ਗੁਫ਼ਾ ਦੀ ਥਾਂ ਛੱਪਰੀ ਬਣ ਗਈ। ਇਸ ਛੱਪਰ ਨੂੰ ਸਫ਼ਲ ਕਰਨ ਲਈ ਵੀ ਪਹਿਲਾਂ ਵਾਲਾ ਨਿਯਮ ਜਾਰੀ ਰਿਹਾ। ਇਸ ਸਮੇਂ ਤਕ ਬਾਬਾ ਜੀ ਦੇ ਪ੍ਰੇਮੀ ਭਾਈ ਗੁਰਬਖ਼ਸ਼ ਸਿੰਘ ਜੀ ਕਾਲਿਜ ਵਿਚ ਪ੍ਰੋਫ਼ੈਸਰ ਲੱਗ ਗਏ ਸਨ।

ਹੁਣ ਬਾਬਾ ਜੀ ਸਵਾ ਮਹੀਨੇ ਬਾਅਦ ਜਾਪ ਦਾ ਭੋਗ ਪਾਕੇ ਪਿੰਡ ਧੁੱਗੇ ਮਾਤਾ ਜੀ ਪਾਸ ਜਾਂਦੇ ਅਤੇ ਇਕ ਰਾਤ ਪਿੰਡ ਠਹਿਰ ਕੇ ਵਾਪਿਸ ਆ ਜਾਂਦੇ। ਵਾਪਿਸ ਆਉਣ ਲੱਗੇ ਤਿੰਨ-ਚਾਰ ਕਿਲੋ ਭੁੱਜੀ ਹੋਈ ਕਣਕ ਦਾ ਆਟਾ ਪਿਸਾ ਕੇ ਅਤੇ ਕੁਝ ਸ਼ੱਕਰ ਨਾਲ ਲੈ ਆਉਂਦੇ। ਪਿੰਡੋਂ ਵਾਪਸ ਆ ਕੇ ਫਿਰ ਚਾਲ੍ਹੀ ਦਿਨ ਲਈ ਜਾਪ (ਮੂਲ-ਮੰਤ੍ਰ ਜਾਂ ਕਿਸੇ ਹੋਰ ਸ਼ਬਦ ਦਾ) ਆਰੰਭ ਕਰ ਦਿੰਦੇ। ਜਦੋਂ ਭੁੱਖ ਜ਼ਿਆਦਾ ਤੰਗ ਕਰਦੀ ਤਾਂ ਥੋੜ੍ਹਾ ਜਿਹਾ ਭੁੱਜਿਆ ਹੋਇਆ ਆਟਾ ਤੇ ਸ਼ੱਕਰ ਮਿਲਾ ਕੇ ਪਾਣੀ ਵਿਚ ਘੋਲ ਕੇ ਛਕ ਲੈਂਦੇ। ਚੌਵ੍ਹੀ ਘੰਟੇ ਵਿਚ ਬਸ ਇਤਨਾ ਕੁ ਹੀ ਆਹਾਰ ਕਰਦੇ ਅਤੇ ਸਾਰਾ ਦਿਨ ਇਸ ਆਹਾਰ ਵਿਚ ਰਹਿੰਦੇ :

**ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ॥**
**ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ॥**

*(ਮ: ੩, ਪੰਨਾ ੫੫੬)*

ਤਾਂ ਕਿ ਕੋਈ ਵੀ ਸਮਾਂ ਗ਼ਫ਼ਲਤ ਵਿਚ ਨਾ ਲੰਘੇ।

ਇਸ ਅਸਥਾਨ ਤੇ ਉਸ ਸਮੇਂ ਜੋ ਜਾਇਦਾਦ ਸੀ—ਉਹ ਸੀ, ਇਕ ਮੰਜਾ, ਇਕ ਕੱਚੀ ਚਾਟੀ, ਇਕ ਪਿੱਤਲ ਦਾ ਗਲਾਸ, ਇਕ ਭਰਤ ਦਾ ਛੰਨਾ, ਇਕ ਲੋਹੇ ਦੀ ਬਾਲਟੀ, ਇਕ ਦੋ ਛੋਟੇ ਮਿੱਟੀ ਦੇ ਕੱਚੇ ਭਾਂਡੇ ਅਤੇ ਇਕ ਬਿਸਤਰਾ। ਬਾਬਾ ਜੀ ਇਨ੍ਹਾਂ ਵਿਚੋਂ ਹੀ ਜ਼ਿੰਦਗੀ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦੇ ਸਨ।

## ਪਾਣੀ ਦੀ ਥੁੜ੍ਹ

ਇਨ੍ਹਾਂ ਦਿਨਾਂ ਵਿਚ ਹੀ ਬਾਰਸ਼ ਨਾ ਹੋਣ ਕਰਕੇ ਹੇਠਾਂ ਜੋ ਛੋਟੀ ਖੂਹੀ ਸੀ, ਉਸ ਦਾ ਪਾਣੀ ਸੁੱਕ ਗਿਆ। ਹੁਣ ਤੜਕੇ ਇਸ਼ਨਾਨ ਕਰਨ ਵਾਸਤੇ ਬਾਬਾ ਜੀ

---

੧. ਵੱਡੇ ਮੱਹਲ

ਨੂੰ ਚੜ੍ਹਦੇ ਪਾਸੇ ਤਿੰਨ ਕੁ ਕਿੱਲੇ ਦੀ ਵਿੱਥ ਤੇ ਜੋ ਖੂਹ ਸੀ, ਉੱਥੇ ਜਾਣਾ ਪੈਂਦਾ। ਇਸ਼ਨਾਨ ਸੋਧ ਕੇ ਵਾਪਸ ਆਉਣ ਲੱਗੇ ਆਪ ਜੀ ਪਾਣੀ ਦੀ ਬਾਲਟੀ ਭਰ ਕੇ ਲੈ ਆਉਂਦੇ ਅਤੇ ਸਾਰਾ ਦਿਨ ਉਸੇ ਪਾਣੀ ਨੂੰ ਵਰਤਦੇ। ਬਾਬਾ ਜੀ ਦੱਸਿਆ ਕਰਦੇ ਸਨ ਕਿ ਜਦੋਂ ਵੀ ਅਸੀਂ ਤੜਕੇ ਦੋ-ਢਾਈ ਵਜੇ ਇਸ਼ਨਾਨ ਕਰਨ ਲਈ ਜਾਣਾ ਤਾਂ ਭਾਵੇਂ ਬਾਰਸ਼ ਹੁੰਦੀ ਹੋਵੇ ਜਾਂ ਹਨੇਰੀ ਵਗਦੀ ਹੋਵੇ ਪਰ ਗੁਰੂ ਜੀ ਦੀ ਮਿਹਰ ਸਦਕਾ ਉੱਨਾ ਸਮਾਂ ਉਹ ਬਾਰਸ਼ ਜਾਂ ਹਨੇਰੀ ਜ਼ਰੂਰ ਹੱਟ ਜਾਇਆ ਕਰਦੀ ਸੀ। ਇਹ ਸਤਿਗੁਰੂ ਜੀ ਦੀ ਆਪਣੀ ਮਿਹਰ ਸੀ। ਉਸ ਖੂਹ ਤਕ ਪੁੱਜਣ ਲਈ ਵੀ ਖੇਤਾਂ ਦੇ ਬੰਨੇ ਉਪਰ ਦੀ ਜਾਣਾ ਤਾਂ ਜੋ ਕਿਸੇ ਦੀ ਫ਼ਸਲ ਦਾ ਨੁਕਸਾਨ ਨਾ ਹੋਵੇ।

## ਸ: ਕਾਬਲ ਸਿੰਘ ਦਾ ਮਿਲਾਪ

ਇਸ਼ਨਾਨ ਕਰ ਕੇ ਫਿਰ "ਨਾਮੇ ਸੰਗ" ਜੁੱਟ ਜਾਣਾ। ਇਨ੍ਹਾਂ ਦਿਨਾਂ ਵਿਚ ਹੀ ਭਾਈ ਬਾਵਾ ਸਿੰਘ ਜੀ ਦੇ ਸਪੁੱਤਰ ਸ. ਕਾਬਲ ਸਿੰਘ ਜੀ ਨੂੰ ਬਾਬਾ ਜੀ ਦੀ ਸੰਗਤ ਦਾ ਸੁਭਾਗ ਪ੍ਰਾਪਤ ਹੋਇਆ। ਵਿਹਲੇ ਸਮੇਂ ਆ ਕੇ ਪੰਜ ਗਰੰਥੀ ਦੀ ਸੰਥਿਆ ਲੈਣ ਉਪ੍ਰੰਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਵੀ ਆਪ ਜੀ ਨੇ ਬਾਬਾ ਜੀ ਪਾਸੋਂ ਸਿੱਖ ਲਿਆ। ਹਰ ਰੋਜ਼ ਬਾਬਾ ਜੀ ਨੂੰ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਆਪ ਸੁਣਾਉਂਦੇ ਸਨ ਅਤੇ ਸਿਮਰਨ ਕਰਕੇ ਕੁੱਝ ਆਤਮਿਕ ਅਵਸਥਾ ਵੀ ਪ੍ਰਾਪਤ ਕਰ ਲਈ। ਬਾਬਾ ਜੀ ਦੇ ਦੱਸਣ ਅਨੁਸਾਰ ਇਹ ਕਬੱਡੀ ਖੇਡਣ ਦੇ ਕਾਫ਼ੀ ਸ਼ੌਕੀਨ ਸਨ ਅਤੇ ਬਹੁਤਾ ਧਿਆਨ ਉਸੇ ਪਾਸੇ ਲਾਉਣ ਲਗ ਪਏ। ਬਾਬਾ ਜੀ ਦਿਬ-ਦ੍ਰਿਸ਼ਟਾ ਸਨ। ਉਨ੍ਹਾਂ ਨੇ ਆਪ ਜੀ ਨੂੰ ਪ੍ਰਾਇਮਰੀ ਸਕੂਲ ਵਿਚ ਪੜ੍ਹਾਉਣ ਲਈ ਬੇਸਿਕ ਦੀ ਟਰੇਨਿੰਗ ਕਰਵਾ ਕੇ ਮਾਸਟਰ ਲਵਾ ਦਿੱਤਾ ਅਤੇ ਆਪਣੇ ਹੱਥੀਂ ਹੀ ਇਹਨਾਂ ਦਾ ਵਿਆਹ ਵੀ ਕਰ ਦਿੱਤਾ। ਮਾਸਟਰ ਹੁਰਾਂ ਨੇ ਗੁਰਮਤਿ ਦੇ ਧਾਰਨੀ ਬਣ ਕੇ ਬਾਬਾ ਜੀ ਨਾਲ ਸੰਪਰਕ ਰੱਖਿਆ ਅਤੇ ਹੁਣ ਤਕ ਇਸ ਅਸਥਾਨ ਨਾਲ ਵਧ ਤੋਂ ਵਧ ਸੰਪਰਕ ਰੱਖ ਰਹੇ ਹਨ।

## ਭਾ: ਲਾਭ ਸਿੰਘ ਪਿੰਡ ਬਾਹਲੇ ਦਾ ਮਿਲਾਪ

ਬਾਬਾ ਜੀ ਨੇ ਇਸ ਛੱਪਰੀ ਵਿਚ ਕੋਈ ਛੇ ਕੁ ਮਹੀਨੇ ਭਜਨ-ਸਿਮਰਨ ਕੀਤਾ, ਪ੍ਰਸ਼ਾਦਾ ਨਹੀਂ ਛਕਿਆ। ਕੇਵਲ ਭੁੱਜੀ ਹੋਈ ਕਣਕ ਦੇ ਆਟੇ ਤੇ ਸ਼ੱਕਰ ਦਾ ਆਹਾਰ ਹੀ ਕੀਤਾ। ਇਕ ਦਿਨ ਪਿੰਡ ਬਾਹਲਿਆ ਦੇ ਵਾਸੀ ਸ. ਲਾਭ ਸਿੰਘ, ਜੋ ਬਾਬਾ ਜੀ ਦੇ ਸਿਮਰਨ-ਭਜਨ ਤੋਂ ਜਾਣੂ ਹੋ ਚੁਕੇ ਸਨ, ਬਾਬਾ ਜੀ ਪਾਸ ਇਸ ਥੇਹ ਤੇ ਆਏ। ਨਮਸਕਾਰ ਕਰਨ ਉਪ੍ਰੰਤ ਪੁੱਛਿਆ ਕਿ ਤੁਸੀਂ ਜੋ ਜਾਪ

ਆਰੰਭ ਕੀਤਾ ਹੋਇਆ ਹੈ, ਇਸ ਦਾ ਭੋਗ ਕਿਸ ਦਿਨ ਪਾਉਣਾ ਹੈ? ਬਾਬਾ ਜੀ ਨੇ ਹਿਸਾਬ ਲਾ ਕੇ ਉਸ ਨੂੰ ਦੱਸ ਦਿੱਤਾ। ਸ. ਲਾਭ ਸਿੰਘ ਜੀ ਨੇ ਪੁੱਛਿਆ ਕਿ ਉਸ ਦਿਨ ਕੋਈ ਲੰਗਰ ਕਰਨ ਦਾ ਵੀਚਾਰ ਵੀ ਹੈ ਜਾਂ ਨਹੀਂ। ਬਾਬਾ ਜੀ ਨੇ ਨਾਂਹ ਕਰ ਦਿੱਤੀ।

ਜਿਸ ਦਿਨ ਜਾਪ ਦਾ ਭੋਗ ਪਿਆ ਭਾਈ ਲਾਭ ਸਿੰਘ ਹੁਰੀਂ ਵੀ ਅਰਦਾਸ ਦੇ ਵਕਤ ਪੁੱਜ ਗਏ ਅਤੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਮੈਂ ਆਪ ਜੀ ਵਾਸਤੇ ਘਰ ਪ੍ਰਸ਼ਾਦਾ ਤਿਆਰ ਕਰਵਾ ਕੇ ਆਇਆ ਹਾਂ, ਕਿਰਪਾ ਕਰਕੇ ਮੇਰੇ ਨਾਲ ਚਲੋ ਤੇ ਲੰਗਰ ਸਵੀਕਾਰ ਕਰੋ। ਬਾਬਾ ਜੀ ਨੇ ਸਾਫ਼ ਨਾਂਹ ਕਰ ਦਿੱਤੀ। ਪਰ ਸ. ਲਾਭ ਸਿੰਘ ਹੁਰਾਂ ਦੇ ਵਾਰ-ਵਾਰ ਕਹਿਣ ਅਤੇ ਬਹੁਤ ਹੀ ਮਜਬੂਰ ਕਰਨ ਤੇ ਬਾਬਾ ਜੀ ਉਨ੍ਹਾਂ ਨਾਲ ਪਿੰਡ ਨੂੰ ਚਲ ਪਏ। ਚੱਲਣ ਤੋਂ ਪਹਿਲੇ ਉਸ ਪ੍ਰੇਮੀ ਨਾਲ ਇਹ ਬਚਨ ਕਰ ਲਿਆ ਕਿ ਅੱਜ ਤਾਂ ਮੈਂ ਤੁਹਾਡੇ ਨਾਲ ਚੱਲ ਕੇ ਲੰਗਰ ਛੱਕ ਲੈਂਦਾ ਹਾਂ, ਮੁੜ ਕੇ ਮੈਨੂੰ ਮਜਬੂਰ ਨਹੀਂ ਕਰਨਾ। ਸਤਿ ਬਚਨ ਕਹਿ ਕੇ ਸ. ਲਾਭ ਸਿੰਘ, ਬਾਬਾ ਜੀ ਨੂੰ ਘਰ ਲੈ ਗਏ। ਆਪ ਜੀ ਲੰਗਰ ਛਕਣ ਉਪ੍ਰੰਤ ਵਾਪਸ ਆ ਕੇ ਪਿੰਡ ਧੁੱਗੇ ਮਾਤਾ ਜੀ ਨੂੰ ਮਿਲਣ ਅਤੇ ਆਪਣੀ ਸਵਾ ਮਹੀਨੇ ਦੀ ਖ਼ੁਰਾਕ (ਚਾਰ ਕਿਲੋ ਭੁੱਜਾ ਆਟਾ ਤੇ ਸ਼ੱਕਰ) ਲੈਣ ਚਲੇ ਗਏ। ਅਗਲੇ ਦਿਨ ਵਾਪਸ ਆ ਕੇ ਫਿਰ ਆਪਣਾ ਨਿਯਮ ਆਰੰਭ ਕਰ ਦਿੱਤਾ।

ਸ. ਲਾਭ ਸਿੰਘ ਬਾਬਾ ਜੀ ਦੇ ਭਜਨ ਪ੍ਰਤਾਪ ਅਤੇ ਤਿਆਗ ਤੋਂ ਬਹੁਤ ਪ੍ਰਭਾਵਤ ਹੋ ਚੁਕੇ ਸਨ। ਕੋਈ ਇਕ ਹਫ਼ਤੇ ਬਾਅਦ ਉਹ, ਚਾਰ ਕੁ ਸਿੱਖ ਆਪਣੇ ਨਾਲ ਹੋਰ ਲੈ ਕੇ ਬਾਬਾ ਜੀ ਪਾਸ ਛੱਪਰੀ ਵਿਚ ਆ ਹਾਜ਼ਰ ਹੋਏ ਤੇ ਬੇਨਤੀ ਕੀਤੀ ਕਿ ਅੱਜ ਅਸੀਂ ਸੰਗਤ ਰੂਪ ਵਿਚ ਤੁਹਾਡੇ ਪਾਸ ਬੇਨਤੀ ਕਰਨ ਆਏ ਹਾਂ ਕਿ ਆਪ ਜੀ ਇਕ ਵਕਤ ਦਾ ਪ੍ਰਸ਼ਾਦਾ ਸਾਡੇ ਘਰ ਜ਼ਰੂਰ ਛਕਿਆ ਕਰੋ। ਜੇ ਤੁਸੀਂ ਘਰ ਪ੍ਰਸ਼ਾਦਾ ਛਕਣ ਨਹੀਂ ਆਉਣਾ ਤਾਂ ਮੈਂ ਆਪ ਜੀ ਪਾਸ ਇਥੇ ਪ੍ਰਸ਼ਾਦਾ ਪਹੁੰਚਾ ਦਿਆ ਕਰਾਂਗਾ। ਬਾਬਾ ਜੀ ਇਹ ਬਚਨ ਸੁਣ ਕੇ ਸੋਚੀਂ ਪੈ ਗਏ ਕਿ ਜੇਕਰ ਇਹ ਗੁਰਮੁਖ ਇਕੱਲਾ ਹੁੰਦਾ ਫਿਰ ਤਾਂ ਜਵਾਬ ਦੇ ਹੀ ਦੇਣਾ ਸੀ ਪਰ ਹੁਣ ਇਹ ਸੰਗਤ ਰੂਪ ਵਿਚ ਆਏ ਹਨ। ਜੇ ਮੈਂ ਨਾ ਜਾਵਾਂ ਤਾਂ ਸੰਗਤ ਦੀ ਤੌਹੀਨ ਹੈ। ਦੂਸਰੇ, ਇਸ ਨੇ ਕੰਮ ਛੱਡ ਕੇ ਇਥੇ ਪ੍ਰਸ਼ਾਦਾ ਲਿਆ ਦੇਣ ਲਈ ਵੀ ਕਹਿ ਦਿੱਤਾ ਹੈ, ਜੇ ਇਹ ਇਸ ਤਰ੍ਹਾਂ ਕਰਨ ਲਗ ਪਏ ਤਾਂ ਆਉਣ ਜਾਣ ਨਾਲ ਇਨ੍ਹਾਂ ਦੇ ਘਰੋਗੀ ਕੰਮ ਦਾ ਵੀ ਹਰਜ ਹੋਵੇਗਾ। ਨਾਲੇ ਰੋਜ਼ੀ ਦਹਿੰਦ ਦਾਤੇ ਨੇ ਹੀ ਇਨ੍ਹਾਂ ਨੂੰ ਪ੍ਰੇਰਨਾ ਦਿੱਤੀ ਹੈ। ਸੋ, ਥੋੜ੍ਹੀ ਦੇਰ ਚੁਪ ਰਹਿਣ ਪਿੱਛੋਂ ਬਾਬਾ ਜੀ ਨੇ ਕਿਹਾ ਕਿ ਸਾਡਾ ਵਿਚਾਰ ਲੋਕਾਂ ਦੇ ਘਰੀਂ ਜਾ ਕੇ ਪ੍ਰਸ਼ਾਦਾ ਛਕਣ ਦਾ ਨਹੀਂ ਸੀ ਪਰ ਤੁਸੀਂ ਹੁਣ ਸੰਗਤ ਰੂਪ ਵਿਚ ਆਏ ਹੋ, ਜਿਸ ਕਾਰਨ ਨਾਂਹ ਵੀ ਨਹੀਂ ਕੀਤੀ ਜਾ

ਸਕਦੀ। ਸੋ ਅਸੀਂ ਸਵੇਰੇ ਪ੍ਰਸ਼ਾਦਾ ਛਕਣ ਆ ਜਾਇਆ ਕਰਾਂਗੇ।

ਬੇਨਤੀ ਪ੍ਰਵਾਨ ਹੋ ਜਾਣ ਤੇ ਭਾਈ ਲਾਭ ਸਿੰਘ ਜੀ ਬਹੁਤ ਪ੍ਰਸੰਨਤਾ ਸਹਿਤ ਵਾਪਸ ਪਿੰਡ ਚਲੇ ਗਏ। ਅਗਲੇ ਦਿਨ ਸਵੇਰੇ ਬਾਬਾ ਜੀ ਪਿੰਡ (ਬਾਹਲੇ) ਦੇ ਗੁਰਦੁਆਰਾ ਸਾਹਿਬ ਵਿਖੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰ, ਹੁਕਮਨਾਮਾ ਲੈ ਕੇ ਸ. ਲਾਭ ਸਿੰਘ ਹੁਰਾਂ ਦੇ ਘਰ ਪ੍ਰਸ਼ਾਦਾ ਛਕਣ ਲਈ ਪੁੱਜ ਗਏ। ਹਰ ਰੋਜ਼ ਇਸ ਨੇਮ ਨਾਲ, ਨਾਲੇ ਸਤਿਗੁਰੂ ਜੀ ਦੇ ਦਰਸ਼ਨ ਹੋ ਜਾਂਦੇ, ਨਾਲੇ ਸਰੀਰ ਨੂੰ ਆਹਾਰ ਮਿਲ ਜਾਂਦਾ। ਜੇਕਰ ਪ੍ਰਸ਼ਾਦਾ ਤਿਆਰ ਹੋਣ ਵਿਚ ਕੁਝ ਦੇਰੀ ਹੁੰਦੀ ਓਨਾ ਚਿਰ ਕਿਸੇ ਨਾ ਕਿਸੇ ਬਾਣੀ ਦਾ ਪਾਠ ਆਪ ਜੀ ਉੱਚੀ ਸੁਰ ਵਿਚ ਕਰੀ ਜਾਂਦੇ। ਸਹਿਜੇ-ਸਹਿਜੇ ਗੁਆਂਢੀ ਘਰਾਂ ਵਿਚ ਵੀ ਇਹ ਪਤਾ ਲੱਗ ਗਿਆ ਕਿ ਜੋ ਸੰਤ-ਮਹਾਂਪੁਰਸ਼ ਭੂਤਾਂ-ਪ੍ਰੇਤਾਂ ਵਾਲੀ ਥੇਹ ਤੇ ਰਹਿੰਦੇ ਹਨ, ਉਹ ਪਿੰਡ, ਸ. ਲਾਭ ਸਿੰਘ ਦੇ ਘਰ ਪ੍ਰਸ਼ਾਦਾ ਛਕਣ ਆਉਂਦੇ ਹਨ—ਸੋ ਭਾਗਾਂ ਵਾਲੇ ਜੀਵ ਵੀ ਬਾਬਾ ਜੀ ਦੇ ਦਰਸ਼ਨ ਕਰਨ ਆਉਣ ਲੱਗ ਪਏ। ਜਦੋਂ ਚਾਰ ਪੰਜ ਸਰੀਰ ਇਕੱਠੇ ਹੋ ਜਾਣੇ ਤਦ ਬਾਬਾ ਜੀ ਨੇ ਗੁਰਮਤਿ ਦੀ ਕੋਈ ਨਾ ਕੋਈ ਸਾਖੀ ਸੁਣਾ ਦੇਣੀ, ਲੰਗਰ ਛੱਕਣ ਤੋਂ ਪਹਿਲਾਂ ਦਰਸ਼ਨ ਕਰਨ ਆਏ ਬੱਚਿਆਂ ਅਤੇ ਬੀਬੀਆਂ ਨੂੰ ਆਪ ਜੀ ਨੇ ਗੁਰਬਾਣੀ ਦੀ ਸੰਥਿਆ ਦੇਣੀ ਵੀ ਆਰੰਭ ਕਰ ਦਿੱਤੀ। ਇਸ ਉੱਦਮ ਨਾਲ ਕਾਫ਼ੀ ਪ੍ਰੇਮੀ ਗੁਰਬਾਣੀ ਦੀ ਸੰਥਿਆ ਲੈ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਨ ਲਗ ਪਏ। ਗੁਰੂ-ਸਿਖਿਆ ਨੂੰ ਸਾਖੀਆਂ ਦੇ ਰੂਪ ਵਿਚ ਸੁਨਾਉਣ ਕਾਰਨ ਕਾਫ਼ੀ ਪ੍ਰੇਮੀਆਂ ਨੇ ਖੰਡੇ-ਬਾਟੇ ਦਾ ਅੰਮ੍ਰਿਤਪਾਨ ਕਰ ਕੇ ਗੁਰੂ ਨਾਲ ਆਪਣੀ ਆਤਮਾ ਦਾ ਨਾਤਾ ਜੋੜ ਲਿਆ ਤੇ ਗੁਰਮਤਿ ਦੇ ਧਾਰਨੀ ਬਣ ਗਏ। ਲੰਗਰ ਤਿਆਰ ਹੋਣ ਉਪ੍ਰੰਤ ਆਪ ਜੀ ਸਰੀਰ ਨੂੰ ਆਹਾਰ ਦੇ ਕੇ ਵਾਪਸ, "ਮਾਰਗਿ ਚਲਤ ਹਰੇ ਹਰਿ ਗਾਈਐ" ਦੀ ਕਾਰ ਕਰਦੇ, ਜਿਥੇ ਆਪਣੇ ਅਸਥਾਨ ਦੀ ਵਾਪਸੀ ਦਾ ਸਫ਼ਰ ਮੁਕਾਉਂਦੇ ਉਥੇ ਨਾਲੋ-ਨਾਲ ਆਤਮਿਕ ਪੰਧ ਵੀ ਤੈਅ ਕਰੀ ਜਾਂਦੇ।

# ਦਾਸ ਦਾ ਬਾਬਾ ਜੀ ਨਾਲ ਮਿਲਾਪ

ਮੇਰੇ ਮਾਤਾ ਜੀ (ਮਾਤਾ ਚਰਨ ਕੌਰ) ਦੱਸਦੇ ਹੁੰਦੇ ਹਨ ਕਿ ਇਕ ਦਿਨ ਬਾਬਾ ਜੀ ਲੌਢੇ ਪਹਿਰ ਅਚਨਚੇਤ ਸਾਡੀ ਹਵੇਲੀ ਵਿਚ ਆ ਗਏ ਅਤੇ ਮੈਨੂੰ (ਉਸ ਵੇਲੇ ਮੇਰੀ ਉਮਰ ਕੋਈ ਸੱਤ ਕੁ ਸਾਲ ਦੀ ਹੋਵੇਗੀ) ਮੰਜੇ ਉਪਰ ਬੈਠ ਕੇ ਆਪਣੀ ਗੋਦੀ ਵਿਚ ਲੈ ਲਿਆ। ਮਾਤਾ ਜੀ ਨੂੰ ਭਰਮ ਪੈ ਗਿਆ ਕਿ ਸੰਤ ਕਈ ਵਾਰੀ ਬੱਚਿਆਂ ਨੂੰ ਕੁਝ ਕਰ ਦਿੰਦੇ ਹਨ, ਇਸ ਲਈ ਮਨ ਵਿਚ ਇਹ ਫੁਰਨਾ ਬਣੀ ਜਾਵੇ ਕਿ ਕਿਵੇਂ ਨਾ ਕਿਵੇਂ ਇਹ ਸੰਤ ਮੇਰੇ ਬੱਚੇ ਨੂੰ ਛੱਡ ਦੇਣ ਪਰ ਬਾਬਾ ਜੀ ਉੱਠੇ ਤੇ ਮਾਈ ਹੋਰਾਂ ਨੂੰ ਕਹਿਣ ਲੱਗੇ ਕਿ ਅਸੀਂ ਭਾ. ਗੁਰਬਖ਼ਸ਼ ਸਿੰਘ ਪ੍ਰੋਫ਼ੈਸਰ ਦੇ ਘਰ ਚਲੇ ਹਾਂ ਤੇ ਕਾਕਾ ਜੀ ਨੂੰ ਵੀ ਨਾਲ ਲਿਜਾ ਰਹੇ ਹਾਂ। ਸੋ ਛੇਤੀ ਹੀ ਵਾਪਸ ਛੱਡ ਜਾਵਾਂਗੇ। ਕੁਝ ਚਿਰ ਉਡੀਕਣ ਬਾਅਦ ਮਾਤਾ ਜੀ ਮੈਨੂੰ ਲੈਣ ਲਈ ਸ. ਗੁਰਬਖ਼ਸ਼ ਸਿੰਘ ਹੋਰਾਂ ਦੇ ਘਰ ਵੱਲ ਤੁਰ ਪਏ। ਉਧਰ ਰਸਤੇ ਵਿਚ ਹੀ ਬਾਬਾ ਜੀ ਮੈਨੂੰ ਛੱਡਣ ਆਉਂਦੇ ਮਾਤਾ ਜੀ ਨੂੰ ਮਿਲ ਪਏ। ਬਾਬਾ ਜੀ ਨੇ ਮੇਰੀ ਬਾਂਹ ਮਾਤਾ ਜੀ ਨੂੰ ਫੜਾ ਦਿੱਤੀ ਤੇ ਬਚਨ ਕੀਤਾ ਕਿ "ਬੀਬੀ! ਅਸੀਂ ਕਾਫ਼ੀ ਜਨਮਾਂ ਦੇ ਇਕੱਠੇ ਤੁਰੇ ਆ ਰਹੇ ਹਾਂ। ਐਸ ਜਨਮ ਵਿਚ ਅਸੀਂ ਇਸ ਨੂੰ ਲੱਭ ਰਹੇ ਸੀ ਤੇ ਇਹ ਸਾਨੂੰ, ਹੁਣ ਗੁਰੂ ਕਿਰਪਾ ਨਾਲ ਮਿਲਾਪ ਹੋ ਗਿਆ ਹੈ। ਅੱਜ ਤੋਂ ਬਾਅਦ ਨਾ ਅਸੀਂ ਇਸ ਨੂੰ ਛੱਡਣਾ ਹੈ ਤੇ ਨਾ ਇਹ ਹੀ ਸਾਨੂੰ ਛੱਡ ਸਕੇਗਾ।" ਇਤਨੇ ਬਚਨ ਕਰਕੇ ਮਹਾਂਪੁਰਖ ਆਪਣੇ ਟਿਕਾਣੇ ਚਲੇ ਗਏ।

ਉਸ ਦਿਨ ਤੋਂ ਮੈਨੂੰ ਬਾਬਾ ਜੀ ਐਨੇ ਚੰਗੇ ਅਤੇ ਪਿਆਰੇ ਲੱਗਣੇ ਕਿ ਆਪਣੇ ਮਾਤਾ ਪਿਤਾ ਤੋਂ ਵੀ ਨੇੜੇ ਭਾਸਣ ਲੱਗ ਪਏ। ਸਾਰੇ ਦਿਨ ਵਿਚ ਕੋਈ ਵੀ ਚੰਗੀ ਚੀਜ਼ ਮਿਲਣੀ ਤਾਂ ਮਨ ਵਿਚ ਇਹ ਵਿਚਾਰ ਕੇ ਕਿ ਇਹ ਬਾਬਾ ਜੀ ਨੂੰ ਦੇਵਾਂਗੇ, ਸਾਂਭ ਕੇ ਰੱਖ ਲੈਣੀ। ਗਰਮੀ ਦੇ ਦਿਨਾਂ ਨੂੰ ਜਦ ਅੰਬਾਂ ਦੇ ਫਲ ਬਾਗ਼ ਵਿਚੋਂ ਚੁਗ ਕੇ ਲਿਆਉਣੇ ਤਾਂ ਜਿਨ੍ਹਾਂ ਅੰਬਾਂ ਦਾ ਰੰਗ ਰੂਪ ਚੰਗਾ ਸੋਹਣਾ ਹੋਣਾ ਉਹ ਤਿੰਨ ਚਾਰ ਅੰਬ ਬਾਬਾ ਜੀ ਲਈ ਰੱਖ ਲੈਣੇ। ਮੈਂ ਉਸ ਵੇਲੇ ਤਲਵੰਡੀ ਦੇ ਪ੍ਰਾਇਮਰੀ ਸਕੂਲ ਦੀ ਦੂਸਰੀ ਜਮਾਤ ਵਿਚ ਪੜ੍ਹਦਾ ਸਾਂ। ਜਦੋਂ ਸਵੇਰੇ ਬਾਬਾ ਜੀ ਨੇ ਸ. ਲਾਭ ਸਿੰਘ ਹੁਰਾਂ ਦੇ ਘਰ ਪ੍ਰਸ਼ਾਦਾ ਛਕਣ ਆਉਣਾ, ਉਨ੍ਹਾਂ ਨੂੰ ਨਮਸਕਾਰ ਕਰ ਕੇ ਅੰਬ ਜਾਂ ਜੋ ਵੀ ਵਸਤੂ ਖਾਣ ਵਾਲੀ ਬਾਬਾ ਜੀ ਲਈ ਰੱਖੀ ਹੋਈ ਹੋਵੇ, ਦੇ ਕੇ ਫਿਰ ਸਕੂਲ ਨੂੰ ਜਾਣਾ। ਕਈ ਵਾਰੀ ਸਕੂਲ ਜਾਣ ਨੂੰ ਦੇਰ

ਵੀ ਹੋ ਜਾਣੀ ਤੇ ਮਾਸਟਰਾਂ ਦੀਆਂ ਝਿੜਕਾਂ ਵੀ ਖਾਣੀਆਂ ਪੈਣੀਆਂ ਉਧਰ ਬਾਬਾ ਜੀ ਦਾ ਯਤਨ ਹੁੰਦਾ ਸੀ ਕਿ ਦਾਸ ਦੇ ਸਕੂਲ ਜਾਣ ਤੋਂ ਪਹਿਲੇ ਪਿੰਡ ਪੁੱਜ ਜਾਣ।

ਸਕੂਲ ਵਿਚ ਛੁੱਟੀ ਹੋਣ ਤੋਂ ਬਾਅਦ ਘਰ ਜਾਣ ਦੀ ਥਾਂ ਸਿੱਧੇ ਬਾਬਾ ਜੀ ਪਾਸ, ਜਿਸ ਨੂੰ ਉਸ ਵੇਲੇ ਥੇਹ ਕਿਹਾ ਜਾਂਦਾ ਸੀ (ਜਿਥੇ ਹੁਣ ਗੁਰਦੁਆਰਾ ਸਾਹਿਬ ਸ਼ਸ਼ੋਭਤ ਹੈ) ਪੁੱਜ ਜਾਣਾ। ਬਾਬਾ ਜੀ ਨੇ ਕੁਝ ਨਾ ਕੁਝ ਛਕਣ ਨੂੰ ਦੇਣਾ ਅਤੇ ਫਿਰ ਨਿੱਤਨੇਮ ਦੀ ਸੰਥਿਆ ਦੇਣੀ। ਸ਼ਾਮ ਨੂੰ ਕਈ ਵਾਰੀ ਬਾਬਾ ਜੀ ਨੇ ਮੈਨੂੰ ਪਿੰਡ ਛੱਡ ਜਾਣਾ ਜਾਂ ਮਾਤਾ ਜੀ ਨੇ ਜਾ ਕੇ ਲੈ ਆਉਣਾ।

ਕੁਝ ਸਮੇਂ ਬਾਅਦ ਸਾਡੇ ਮਾਤਾ ਜੀ ਨੇ, ਬਾਬਾ ਜੀ ਨੂੰ ਬੇਨਤੀ ਕੀਤੀ ਕਿ ਆਪ ਜੀ ਸਾਡੇ ਉੱਪਰ ਵੀ ਬਖ਼ਸ਼ਿਸ਼ ਕਰੋ, ਹਫ਼ਤੇ ਵਿਚੋਂ ਅੱਧੇ ਦਿਨ ਸਾਡੇ ਗ੍ਰਹਿ ਰੁੱਖਾ-ਸੁੱਕਾ ਪ੍ਰਸ਼ਾਦਾ ਪ੍ਰਵਾਨ ਕਰੋ। ਬਾਬਾ ਜੀ ਨੇ ਬੇਨਤੀ ਮੰਨ ਲਈ ਅਤੇ ਤਿੰਨ ਦਿਨ ਸ. ਲਾਭ ਸਿੰਘ ਜੀ, ਤਿੰਨ ਦਿਨ ਸਾਡੇ ਅਤੇ ਇਕ ਦਿਨ ਸ. ਬੰਤਾ ਸਿੰਘ ([੧]ਹੈਡ-ਮਾਸਟਰ ਪੂਰਨ ਸਿੰਘ ਜੀ ਦੇ ਪਿਤਾ) ਦੇ ਗ੍ਰਹਿ ਲੰਗਰ

---

੧. ਹੈਡ-ਮਾਸਟਰ ਪੂਰਨ ਸਿੰਘ ਜੀ ਸਪੁੱਤਰ ਸ. ਬੰਤਾ ਸਿੰਘ ਜੀ ਪਿੰਡ ਬਾਹਲੇ ਦੁਨਿਆਵੀ ਰਿਸ਼ਤੇ ਵਿਚੋਂ ਦਾਸ ਦੇ ਚਾਚਾ ਜੀ ਲਗਦੇ ਸਨ। ਆਪ ਜੀ ਬਚਪਨ ਤੋਂ ਹੀ ਧਾਰਮਕ ਰੁਚੀਆਂ ਦੇ ਧਾਰਨੀ ਸਨ। ਬਾਬਾ ਜੀ ਦੀ ਸੰਗਤ ਨੇ ਇਹਨਾਂ ਦੇ ਧਾਰਮਿਕ ਸੰਸਕਾਰਾਂ ਨੂੰ ਬਹੁਤ ਜਲਦੀ ਉਜਾਗਰ ਕੀਤਾ। ਆਪ ਜੀ ਜਿਥੇ ਸਰਬ ਗੁਣ ਸੰਪੰਨ ਸਨ, ਉਥੇ ਆਤਮਕ ਉੱਚਤਾ ਦੇ ਵੀ ਧਨੀ ਸਨ। ਆਪ ਜੀ ਨੇ ਬੀ.ਏ., ਬੀ.ਟੀ. ਕਰਨ ਉਪ੍ਰੰਤ ਗੜ੍ਹਦੀਵਾਲਾ ਹਾਈ ਸਕੂਲ ਵਿਚ ਟੀਚਰ ਵਜੋਂ ਨੌਕਰੀ ਆਰੰਭ ਕਰ ਲਈ। ਆਪ ਜੀ ਨੇ ਨੌਕਰੀ ਕਰਦਿਆਂ ਕਰਦਿਆਂ ਹੀ ਬਾਬਾ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਦੋ ਵਾਰੀ ਪੂਰੀ ਕੀਤੀ। ਇਸ ਸੰਥਿਆ ਦੇ ਵਿਦਿਆਲੇ ਵਿਚ ਅਸੀਂ ਤਿੰਨ ਵਿਦਿਆਰਥੀ ਸਾਂ। ਸ. ਪੂਰਨ ਸਿੰਘ ਜੀ (ਮਾਸਟਰ) ਭਾ. ਨਿਰਮਲ ਸਿੰਘ ਪੁੱਤਰ ਸ. ਗੁਰਬਚਨ ਸਿੰਘ ਪਿੰਡ ਭਾਨਾ (ਜੋ ਮੇਰਾ ਹਮ-ਜਮਾਤੀ ਸੀ) ਅਤੇ ਤੀਸਰਾ ਦਾਸ। ਅਸਾਂ ਤਿੰਨਾਂ ਨੇ ਕਾਫ਼ੀ ਸਮਾਂ ਜਿਥੇ ਬਾਬਾ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਪ੍ਰਾਪਤ ਕੀਤੀ ਉਥੇ ਬਾਬਾ ਜੀ ਦੀ ਸੰਗਤ ਵਿਚੋਂ ਬਿਅੰਤ ਆਤਮਕ ਤੇ ਸੰਗਾਰਕ ਗੁਣ ਗ੍ਰਹਿਣ ਕੀਤੇ। ਕੁਝ ਸਾਲ ਆਪ ਜੀ ਗੜ੍ਹਦੀਵਾਲਾ ਨੌਕਰੀ ਕਰਨ ਉਪ੍ਰੰਤ ਪਬਲਿਕ ਹਾਈ ਸਕੂਲ ਨੰਗਲ ਟਾਊਨਸ਼ਿਪ (ਰੋਪੜ) ਚਲੇ ਗਏ। ਨੰਗਲ ਟਾਊਨਸ਼ਿਪ ਤੋਂ ਆਪ ਜੀ ਨੇ ਗੁਰੂ ਨਾਨਕ ਖਾਲਸਾ ਹਾਈ ਸਕੂਲ ਤਖਤੂਪੁਰਾ ਵਿਖੇ ਹੈਡ-ਮਾਸਟਰ ਦੀ ਪਦਵੀ ਤੇ ਕਾਫ਼ੀ ਸਮਾਂ ਬਤੀਤ ਕੀਤਾ। ਸਰੀਰ ਵਿਚ ਔਹਰ ਪੈਣ ਸਦਕਾ ਕਈ ਵਾਰੀ ਆਪ ਜੀ ਦਾ ਅਪ੍ਰੇਸ਼ਨ ਕਰਨਾ ਪਿਆ ਪਰ ਗੁਰੂ ਭਾਣੇ ਵਿਚ ਆਰਾਮ ਨਾ ਆਇਆ। ਆਖ਼ਰ ਰਜਿੰਦਰਾ ਹਸਪਤਾਲ ਪਟਿਆਲਾ ਵਿਚ ਮਰਹਮ-ਪੱਟੀ ਕਰਵਾਉਣ ਗਏ ਹਸਪਤਾਲ 'ਚੋਂ ਹੀ 5-9-83 ਨੂੰ ਲਾਪਤਾ ਹੋ ਗਏ। ਕੀ ਕਾਰਨ? ਕਿਉਂ? ਤੇ ਕਿੱਥੇ ਗਏ? ਖੋਜ ਪੜਤਾਲ ਦਾ ਮੁਹਤਾਜ ਹੈ।

ਛਕਣਾ। ਉਸੇ ਤਰ੍ਹਾਂ ਅਜੇ ਤਕ ਵੀ ਸਵੇਰ ਦਾ ਲੰਗਰ ਇਨ੍ਹਾਂ ਘਰਾਂ ਵਿਚੋਂ ਹੀ ਆਉਂਦਾ ਹੈ।

ਪ੍ਰਾਇਮਰੀ ਸਕੂਲ ਤਲਵੰਡੀ ਵਿਚੋਂ ਚੌਥੀ ਜਮਾਤ ਪਾਸ ਕਰਨ ਉਪ੍ਰੰਤ ਖਾਲਸਾ ਹਾਈ ਸਕੂਲ ਗੜ੍ਹਦੀਵਾਲਾ ਵਿਚ ਦਾਖ਼ਲਾ ਲੈ ਲਿਆ। ਉਥੋਂ ਵੀ ਪੜ੍ਹਾਈ ਕਰ ਕੇ ਸਿੱਧੇ ਬਾਬਾ ਜੀ ਪਾਸ ਆ ਜਾਣਾ ਅਤੇ ਸੰਥਿਆ ਲੈਣੀ। ਪੰਜ ਗ੍ਰੰਥੀ ਤੋਂ ਬਾਅਦ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਬਾਬਾ ਜੀ ਨੇ ਅਰੰਭ ਕਰਵਾ ਦਿੱਤੀ। ਦਸਵੀਂ ਪਾਸ ਕਰਨ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਿੰਨ ਵਾਰੀ ਸੰਥਿਆ ਬਾਬਾ ਜੀ ਪਾਸੋਂ ਪੂਰੀ ਕੀਤੀ। ਨਿੱਤਨੇਮ ਤਾਂ ਮਹਾਂਪੁਰਖਾਂ ਦੀ ਪ੍ਰੇਰਨਾ ਨਾਲ ਪਹਿਲੇ ਹੀ ਅਰੰਭ ਕਰ ਦਿੱਤਾ ਸੀ। ਫਿਰ 1958 ਈ. ਦੀ ਵਿਸਾਖੀ ਨੂੰ ਬਾਬਾ ਜੀ ਨੇ ਅੰਮ੍ਰਿਤ ਛਕਾਉਣ ਦੀ ਕਿਰਪਾ ਵੀ ਕਰ ਦਿੱਤੀ।

ਸ਼ਾਮ ਨੂੰ ਬਾਬਾ ਜੀ ਪਾਸੋਂ ਸੰਥਿਆ ਲੈ ਕੇ, ਘਰੋਂ ਲੰਗਰ ਛਕ ਕੇ ਵਾਪਸ ਰਾਤ ਗੁਰਦੁਆਰੇ ਹੀ ਆ ਠਹਿਰਨਾ। ਬਾਬਾ ਜੀ ਨੇ ਕਿਰਪਾ ਕਰਕੇ ਆਪਣੇ ਕੋਲ ਬਿਠਾ ਕੇ ਕਈ ਵਾਰੀ, ਮੂਲ-ਮੰਤ੍ਰ ਦਾ ਅਤੇ ਚਾਚਰੀ ਛੰਦ (ਗੁਬਿੰਦੇ॥ ਮੁਕੰਦੇ॥ ਉਦਾਰੇ॥ ਅਪਾਰੇ॥ ਹਰੀਅੰ॥ ਕਰੀਅੰ॥ ਨ੍ਰਿਨਾਮੇ॥ ਅਕਾਮੇ॥) ਜਾਪ ਸਾਹਿਬ ਅਤੇ ਹੋਰ ਸ਼ਬਦਾਂ ਦੇ ਸਵਾ-ਸਵਾ ਲੱਖ ਪਾਠ ਕਰਵਾਏ। ਜੇ ਕਈ ਵਾਰੀ ਦਾਸ ਨੂੰ ਸਰੀਰਕ ਆਲਸ ਆਉਣ ਕਾਰਨ ਮਾਲਾਂ ਪੂਰੀਆਂ ਨਾ ਕਰ ਸਕਣੀਆਂ ਤਾਂ ਰਹਿੰਦੀਆਂ ਮਾਲਾ ਬਾਬਾ ਜੀ ਨੇ ਆਪ ਪੂਰੀਆਂ ਕਰ ਕੇ ਮੇਰੇ ਨਾਂ ਦੀ ਅਰਦਾਸ ਕਰ ਦੇਣੀ। ਇਹ ਉਨ੍ਹਾਂ ਦੀ ਬਖ਼ਸ਼ਿਸ਼ ਸੀ।

ਪੜ੍ਹਾਈ ਉਪਰੰਤ ਤਿੰਨ ਕੁ ਸਾਲ ਨੌਕਰੀ ਲਈ ਯਤਨ ਕੀਤਾ, ਪਰ ਸਫ਼ਲਤਾ ਨਾ ਮਿਲੀ। ਫਿਰ ਸਟੈਨੋ ਦੀ ਸਰਕਾਰੀ ਨੌਕਰੀ ਮਿਲ ਗਈ। ਪਹਿਲੀ ਨਿਯੁਕਤੀ ਤਹਿਸੀਲ ਊਨਾ (ਅੱਜ ਕੱਲ੍ਹ ਹਿਮਾਚਲ ਵਿਚ) ਦੀ ਹੋਈ ਪਰ ਬਾਬਾ ਜੀ ਚਾਹੁੰਦੇ ਸਨ ਕਿ ਮੈਂ ਉਨ੍ਹਾਂ ਦੇ ਨੇੜੇ-ਤੇੜੇ ਹੀ ਰਹਾਂ। ਉਨ੍ਹਾਂ ਹੀ ਦਿਨਾਂ ਵਿਚ ਡਾ. ਪ੍ਰੀਤਮ ਸਿੰਘ ਜੋ ਸਰਕਾਰੀ ਨੌਕਰੀ ਵਿਚ ਸਨ, ਉਹ ਵੀ ਨੌਕਰੀ ਤੋਂ ਤਿਆਗ ਪੱਤ੍ਰ ਦੇ ਕੇ ਆਪਣਾ ਕੰਮ ਕਰਨਾ ਚਾਹੁੰਦੇ ਸਨ। (ਡਾ. ਪ੍ਰੀਤਮ ਸਿੰਘ ਜੀ ਜੋ ਪਹਿਲੇ ਸੰਤ ਬਾਬਾ ਤੇਜਾ ਸਿੰਘ[੧] ਜੀ ਦੇ ਸੰਗੀ ਸਨ, ਬਾਬਾ ਜੀ ਨਾਲ ਮਿਲਾਪ ਹੋਣ ਤੇ ਉਨ੍ਹਾਂ ਨੇ ਬਾਬਾ ਜੀ ਦੀ ਸੰਗਤ ਵਿਚੋਂ ਵੀ ਕਾਫ਼ੀ ਲਾਹਾ ਪ੍ਰਾਪਤ ਕੀਤਾ ਅਤੇ ਬਹੁਤ ਨੇੜੇ ਦੇ ਸੰਗਤੀਆਂ ਵਿਚੋਂ ਇਕ ਬਣ ਗਏ।) ਬਾਬਾ ਜੀ ਦੀ ਸੰਗਤ ਵਿਚ ਆਉਣ ਕਾਰਨ ਡਾ. ਸਾਹਿਬ ਦਾ ਮੇਰੇ ਨਾਲ ਵੀ ਕਾਫ਼ੀ

---

੧. ਸੰਤ ਬਾਬਾ ਤੇਜਾ ਸਿੰਘ ਜੀ ਡਬਲ ਐਮ.ਏ. ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਉਤ੍ਰਾਅਧਿਕਾਰੀ ਸਨ।

ਪਿਆਰ ਸੀ। ਉਹ ਵੀ ਚਾਹੁੰਦੇ ਸਨ ਕਿ ਅਸੀਂ ਦੋਵੇਂ ਇਕੱਠੇ ਹੀ ਸੰਸਾਰਿਕ ਵਿਹਾਰ ਕਰੀਏ। ਅਖ਼ੀਰ ਬਾਬਾ ਜੀ ਨਾਲ ਸਾਰੀ ਸਲਾਹ ਕਰਕੇ ਦਸੂਹੇ ਡਾਕਟਰੀ ਦਾ ਕਲਿਨਿਕ ਖੋਲ੍ਹ ਲਿਆ—ਜਿੱਥੇ ਅਸੀਂ ਦੋਵਾਂ ਨੇ ਦੁਨਿਆਵੀ ਰੋਜ਼ੀ ਵੀ ਕਮਾਈ ਅਤੇ ਸੰਗਤ ਰੂਪ ਵਿਚ ਇਕੱਠੇ ਕੰਮ ਕਰਕੇ ਪਰਮਾਰਥੀ ਲਾਹਾ ਵੀ ਖੱਟਿਆ। ਅਸਾਂ ਦੋਵਾਂ ਨੇ ਸੋਲ੍ਹਾਂ ਸਾਲ ਇਕੱਠੇ ਕੰਮ ਕੀਤਾ ਅਤੇ ਇਹ ਸੋਲ੍ਹਾਂ ਸਾਲ ਦਾ ਸਮਾਂ ਇੰਨੇ ਪ੍ਰੇਮ-ਪਿਆਰ ਨਾਲ ਬੀਤਿਆ ਕਿ ਉਸ ਸਮੇਂ ਦੀ ਯਾਦ ਹੁਣ ਵੀ ਮਨ ਵਿਚ ਪਿਆਰ ਭਰ ਦਿੰਦੀ ਹੈ। ਲੰਗਰ ਪਾਣੀ ਇਕੱਠਾ, ਦੁੱਖ-ਸੁੱਖ ਸਾਂਝਾ ਇੱਜ਼ਤ ਮਾਣ ਦੇ ਭਾਈਵਾਲ ਅਤੇ ਹਰ ਔਖ-ਸੌਖ ਇਕੱਠੇ ਰਹਿ ਕੇ ਬਿਤਾਈ।

ਭਾਵੇਂ ਮੇਰਾ ਮਨ ਗ੍ਰਿਹਿਸਤ ਵਿਚ ਪੈਣ ਨੂੰ ਉੱਕਾ ਹੀ ਰਾਜ਼ੀ ਨਹੀਂ ਸੀ ਪਰ ਬਾਬਾ ਜੀ ਨੇ ਗੁਰੂ ਹੁਕਮ ਵਿਚ ਦਾਸ ਦਾ ਵਿਆਹ ਪਿੰਡ ਤਲਵੰਡੀ ਜੱਟਾਂ ਤਹਿਸੀਲ ਭੂੰਗਾ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਬੀਬੀ ਗੁਰਦਿਆਲ ਕੌਰ ਪੁੱਤਰੀ ਸ. ਰਤਨ ਸਿੰਘ ਨਾਲ 1966 ਈ. ਨੂੰ ਕਰਵਾ ਦਿੱਤਾ ਅਤੇ ਅਨੰਦ ਕਾਰਜ ਦੇ ਸਮੇਂ ਆਪ ਹਾਜ਼ਰ ਹੋ ਕੇ ਅਨੇਕ ਪ੍ਰਕਾਰ ਦੀਆਂ ਅਸੀਸਾਂ ਬਖਸ਼ਿਸ਼ ਕੀਤੀਆਂ।

ਵਿਆਹ ਉਪ੍ਰੰਤ ਰਿਹਾਇਸ਼ ਦਸੂਹੇ ਕੀਤੀ ਗਈ। ਹਫ਼ਤੇ ਵਿਚ ਘੱਟੋ ਘੱਟ ਤਿੰਨ ਦਿਨ ਬਾਬਾ ਜੀ ਪਾਸ ਜ਼ਰੂਰ ਆਉਣਾ। ਜੇ ਕਿਸੇ ਕਾਰਨ ਮੈਂ ਨਾ ਆ ਸਕਣਾ ਤਾਂ ਬਾਬਾ ਜੀ ਨੇ ਆਪ ਦਸੂਹੇ ਪੁੱਜ ਕੇ ਨਿਵਾਜਣ ਦੀ ਕ੍ਰਿਪਾ ਕਰਨੀ। 28 ਅਗਸਤ 1969 ਈ. ਨੂੰ ਸਤਿਗੁਰੂ ਜੀ ਦੇ ਚਰਨਾਂ ਵਿਚ ਬਾਬਾ ਜੀ ਦੀ ਕੀਤੀ ਬੇਨਤੀ ਸਦਕਾ ਦਾਸ ਦੇ ਘਰ ਭੁਝੰਗੀ ਨੇ ਜਨਮ ਲਿਆ—ਜਿਸ ਦਾ ਨਾਂ ਬਾਬਾ ਜੀ ਨੇ ਭੁਪਿੰਦਰ ਸਿੰਘ ਰੱਖਿਆ—ਜਿਸ ਨੂੰ ਬਾਬਾ ਜੀ ਦੀ ਪਿਆਰ-ਭਰੀ ਗੋਦ ਦਾ ਆਨੰਦ ਮਾਨਣ ਅਤੇ ਅਨੇਕ ਪ੍ਰਕਾਰ ਦੀਆਂ ਪ੍ਰੇਮ-ਅਸੀਸਾਂ ਪ੍ਰਾਪਤ ਕਰਨ ਦਾ ਬੇਅੰਤ ਸੁਭਾਗ ਪ੍ਰਾਪਤ ਹੋਇਆ।

ਕਈ ਇਕ ਮਜਬੂਰੀਆਂ ਕਰਕੇ ਦਾਸ ਨੂੰ ਡਾ. ਹੁਰਾਂ ਪਾਸੋਂ ਕੰਮ-ਕਾਜ ਤੋਂ ਛੁੱਟੀ ਕਰਨੀ ਪਈ ਅਤੇ ਪਿੰਡ ਆ ਕੇ ਟਰੈਕਟਰ ਲੈ ਕੇ ਖੇਤੀ ਦਾ ਕੰਮ ਅਰੰਭ ਕਰ ਦਿੱਤਾ। ਉਪ੍ਰੰਤ ਹੁਣ ਸਤਿਗੁਰੂ ਜੀ ਵੱਲੋਂ ਜੋ ਸੇਵਾ ਜ਼ਿੰਮੇ ਲੱਗੀ ਹੈ—ਗੁਰੂ ਟੇਕ ਆਸਰੇ ਉਸ ਨੂੰ ਨਿਭਾਉਣ ਦਾ ਯਤਨ ਜਾਰੀ ਹੈ।

# ਵੀਰਾਨ ਥੇਹ ਦਾ ਨਾਉਂ
# ਕੁਟੀਆ ਰਾਮਪੁਰ ਖੇੜਾ ਰੱਖਿਆ

ਇਸ ਵੀਰਾਨ ਥੇਹ ਨੂੰ ਹੁਣ ਬਾਬਾ ਜੀ ਨੇ "ਕੁਟੀਆ ਰਾਮਪੁਰ ਖੇੜਾ" ਦਾ ਨਾਉਂ ਦੇ ਦਿੱਤਾ। ਜਿਸ ਅਸਥਾਨ ਤੇ ਛੱਪਰੀ ਸੀ, ਉਸ ਦੇ ਆਲੇ-ਦੁਆਲਿਉਂ ਭੰਗ ਅਤੇ ਝਾੜੀਆਂ ਵਢਾ ਕੇ ਬਾਬਾ ਜੀ ਨੇ ਵਰਤਣ ਵਾਸਤੇ ਥਾਂ ਪੱਧਰਾ ਤੇ ਸਾਫ਼ ਕਰਵਾ ਲਿਆ ਪਰ ਫਿਰ ਵੀ ਬੋਹੜ ਦੇ ਦਰਖ਼ਤਾਂ ਦਾ ਛੌਰਾ ਬਹੁਤ ਜ਼ਿਆਦਾ ਸੀ। ਪਿੱਪਲ ਅਤੇ ਬੋਹੜ ਦੇ ਪੱਤੇ ਡਿੱਗ-ਡਿੱਗ ਕੇ ਹੇਠਾਂ ਸਲ੍ਹਾਬਾ ਰਹਿਣ ਕਾਰਨ ਬੇਅੰਤ ਜ਼ਹਿਰੀਲੇ ਜੀਵ ਰਹਿੰਦੇ ਸਨ। ਆਏ ਗਏ ਪ੍ਰੇਮੀਆਂ ਦੇ ਬਹਿਣ ਵਾਸਤੇ ਦਿੱਬ ਦੇ ਮੂੜ੍ਹੇ ਅਤੇ ਸਫ਼ਾਂ ਸਨ। ਬਾਬਾ ਜੀ ਨੇ ਮਿੱਟੀ ਦੀਆਂ ਦੋ ਕੁੱਜੀਆਂ ਅਤੇ ਦੋ ਛੋਟੇ-ਛੋਟੇ ਚਿਮਟੇ ਰੱਖੇ ਹੋਏ ਸਨ ਕਿਉਂਕਿ ਜਦੋਂ ਵੀ ਕੋਈ ਸਫ਼, ਮੂੜ੍ਹਾ ਜਾਂ ਬੋਰੀ ਚੁਕਣੀ ਤਾਂ ਹੇਠੋਂ ਜ਼ਹਿਰੀਲੇ ਠੂੰਹੇਂ ਆਮ ਨਿਕਲਦੇ ਸਨ— ਜਿਨ੍ਹਾਂ ਨੂੰ ਚਿਮਟੇ ਨਾਲ ਫੜ ਕੇ ਕੁੱਜੀ ਵਿਚ ਪਾ ਦੇਣਾ ਅਤੇ ਉਪਰ ਚੱਪਣੀ (ਢੱਕਣ) ਦੇ ਦੇਣੀ। ਸ਼ਾਮ ਨੂੰ ਜਿੰਨੇ ਵੀ ਠੂੰਹੇਂ ਜਾਂ ਬਿੱਛੂ ਉਸ ਕੁੱਜੀ ਵਿਚ ਹੋਣੇ, ਉਨ੍ਹਾਂ ਨੂੰ ਚੋਅ[੧] ਨੇੜੇ ਛੱਡ ਆਉਣਾ। ਛੋਟੇ ਛੋਟੇ ਸੱਪ ਵੀ ਦਿਨ ਵਿਚ ਦੋ-ਤਿੰਨ ਜ਼ਰੂਰ ਨਿਕਲ ਆਉਂਦੇ ਸਨ ਉਨ੍ਹਾਂ ਨੂੰ ਵੀ ਬੋਰੀ ਨਾਲ ਫੜ ਕੇ ਬਾਹਰ ਛੱਡ ਆਉਣਾ। ਜੇ ਕੋਈ ਵੱਡਾ ਸੱਪ ਨਿਕਲੇ ਤਾਂ ਬਾਂਸ ਦੀ ਲੰਬੀ ਲਾਠੀ ਨਾਲ ਉਸ ਨੂੰ ਛਸ਼ਕੇਰ ਕੇ (ਡਰਾ ਕੇ) ਬਾਹਰ ਕੱਢ ਦੇਣਾ। ਬਾਬਾ ਜੀ ਨੇ ਸਾਰੇ ਪ੍ਰੇਮੀਆਂ ਨੂੰ ਖ਼ਾਸ ਹਦਾਇਤ ਕੀਤੀ ਸੀ ਕਿ ਇਨ੍ਹਾਂ ਨੂੰ ਮਾਰਨਾ ਨਹੀਂ। ਕਈ ਵਾਰੀ ਕਿਸੇ ਨੇ ਪ੍ਰਸ਼ਨ ਕਰਨਾ ਕਿ ਤੁਸੀਂ ਇਨ੍ਹਾਂ ਜ਼ਹਿਰੀਲੇ ਜਾਨਵਰਾਂ ਨੂੰ ਮਾਰਦੇ ਕਿਉਂ ਨਹੀਂ? ਬਾਬਾ ਜੀ ਉੱਤਰ ਦਿੰਦੇ ਕਿ ਜਦ ਇਹ ਸਾਨੂੰ ਕੁਝ ਨਹੀਂ ਕਹਿੰਦੇ ਤਾਂ ਅਸੀਂ ਬਿਨਾਂ ਕਾਰਨ ਇਨ੍ਹਾਂ ਨੂੰ ਕਿਉਂ ਮਾਰੀਏ? ਅਤੇ ਜੇ ਅਸੀਂ ਮਾਰਨ ਵੀ ਲੱਗ ਪਈਏ ਤਾਂ ਕੀ ਇਹ ਖ਼ਤਮ ਹੋ ਜਾਣਗੇ?

## ਫ਼ਨੀਅਰ ਸੱਪ ਨੂੰ ਮਾਰਨ ਤੇ ਬਾਬਾ ਜੀ ਦੀ ਨਰਾਜ਼ਗੀ

ਇਹ ਸਿਲਸਿਲਾ ਇਸੇ ਤਰ੍ਹਾਂ ਚਲਦਾ ਰਿਹਾ। ਇਸ ਤੋਂ ਕਾਫ਼ੀ ਸਮਾਂ ਬਾਅਦ ਦੀ ਇਕ ਘਟਨਾ ਜੋ ਦਾਸ ਨੇ ਆਪਣੀ ਅੱਖੀਂ ਵੇਖੀ, ਉਹ ਇਸ

੧. ਜੋ ਗੁਰਦੁਆਰਾ ਸਾਹਿਬ ਤੋਂ ਤਿੰਨ ਕੁ ਕਿੱਲੇ ਦੀ ਦੂਰੀ ਤੇ ਵਗਦਾ ਹੈ।

ਪ੍ਰਕਾਰ ਹੈ ਕਿ ਨਾਮ-ਅਭਿਆਸ ਕਮਾਈ ਸਮਾਗਮ ਚਲ ਰਿਹਾ ਸੀ—ਕਾਫ਼ੀ ਬਾਰਿਸ਼ ਹੋਈ। ਨੰਬਰਦਾਰ ਚੰਨਣ ਸਿੰਘ, ਡਾ. ਪ੍ਰੀਤਮ ਸਿੰਘ, ਸ. ਕਰਤਾਰ ਸਿੰਘ ਪਿੰਡ ਰਸੂਲਪੁਰ ਅਤੇ ਇਕ ਦੋ ਹੋਰ ਪ੍ਰੇਮੀ ਲੌਢੇ ਪਹਿਰ ਬਾਹਰ ਸੈਰ ਕਰਨ ਲਈ ਗਏ। ਗੁਰਦੁਆਰੇ ਤੋਂ ਚੜ੍ਹਦੇ ਪਾਸੇ ਡੰਡਾ ਥੋਹਰਾਂ ਦੀ ਵਾੜ ਸੀ (ਪਹਿਲੇ ਸਾਰੇ ਗੁਰਦੁਆਰੇ ਦੇ ਚੌਗਿਰਦੇ ਥੋਹਰਾਂ ਦੀ ਵਾੜ ਦੀ ਚਾਰ ਦੀਵਾਰੀ ਹੁੰਦੀ ਸੀ) ਉਸ ਵਾੜ ਵਿਚੋਂ ਇਕ ਬਹੁਤ ਵੱਡਾ ਫ਼ਨੀਅਰ ਸੱਪ ਨਿਕਲਿਆ। ਇਨ੍ਹਾਂ ਪ੍ਰੇਮੀਆਂ ਨੇ ਦੇਖਿਆ ਕਿ ਬੜਾ ਖ਼ਤਰਨਾਕ ਸੱਪ ਹੈ। ਦੋ ਸਿੰਘਾਂ ਨੇ ਡੰਡੇ ਲਿਆ ਕੇ ਉਸ ਸੱਪ ਨੂੰ ਮਾਰ ਦਿੱਤਾ। ਨੰਬਰਦਾਰ ਚੰਨਣ ਸਿੰਘ ਜੀ ਅਤੇ ਹੋਰ ਪ੍ਰੇਮੀ ਬਾਬਾ ਜੀ ਨੂੰ ਦਸਣ ਆ ਗਏ ਕਿ ਇਕ ਬਹੁਤ ਵੱਡਾ ਫ਼ਨੀਅਰ ਸੱਪ ਵਾੜ ਵਿਚੋਂ ਨਿਕਲਿਆ ਸੀ—ਇੰਨੀ ਗੱਲ ਸੁਣ ਕੇ ਹੀ (ਬਾਕੀ ਗੱਲ ਪੂਰੀ ਹੋਣ ਤੋਂ ਪਹਿਲੇ) ਬਾਬਾ ਜੀ ਪੁੱਛਣ ਲੱਗੇ ਕਿ ਕਿਤੇ ਮਾਰ ਤਾਂ ਨਹੀਂ ਦਿੱਤਾ? ਨੰਬਰਦਾਰ ਹੁਰਾਂ ਕਿਹਾ ਕਿ ਸੱਪ ਬਹੁਤ ਜ਼ਹਿਰੀਲਾ ਸੀ, ਜਿਸ ਕਰਕੇ ਉਸ ਨੂੰ ਮਾਰ ਦਿੱਤਾ ਹੈ। ਬਾਬਾ ਜੀ ਬਹੁਤ ਗੁੱਸੇ ਹੋਏ ਅਤੇ ਕਹਿਣ ਲੱਗੇ ਕਿ ਤੁਸੀਂ ਉਸ ਨੂੰ ਕਿਉਂ ਮਾਰਿਆ? ਕੀ ਇਸ ਤਰ੍ਹਾਂ ਮਾਰ-ਮਾਰ ਤੁਸੀਂ ਸੱਪ ਮੁਕਾ ਦਿਓਗੇ? ਕੀ ਉਹ ਤੁਹਾਡੇ ਮਗਰ ਭਜਿਆ ਸੀ? ਇਤਿਆਦਿ ਬਚਨ ਕਹਿ ਕੇ ਨਰਾਜ਼ਗੀ ਪ੍ਰਗਟ ਕੀਤੀ।

## ਪਸ਼ਚਾਤਾਪ ਤੇ ਮੁਆਫ਼ੀ

ਬਾਬਾ ਜੀ ਪਾਸੋਂ ਖਿਮਾ ਮੰਗ ਕੇ ਨੰਬਰਦਾਰ ਹੁਰੀਂ ਦੂਸਰੇ ਸਿੰਘਾਂ ਨਾਲ ਬਾਹਰ ਸੈਰ ਕਰਨ ਚਲੇ ਗਏ। ਅਗਾਂਹ ਥੋੜ੍ਹੀ ਦੂਰ ਹੀ ਗਏ ਸਨ ਕਿ ਇਕ ਹੋਰ ਉਹੋ ਜਿਹਾ ਸੱਪ ਨਜ਼ਰੀਂ ਪਿਆ। ਵਾਪਸ ਆ ਕੇ ਬਾਬਾ ਜੀ ਨੂੰ ਦੂਸਰੇ ਸੱਪ ਦੇ ਦਿਸਣ ਦਾ ਹਾਲ ਦੱਸਿਆ। ਤਦ ਬਾਬਾ ਜੀ ਕਹਿਣ ਲੱਗੇ ਕਿ ਭਾਈ ਮਾਰ-ਮਾਰ ਕੇ ਵੇਖ ਲਵੋ, ਤੁਸੀਂ ਉਸ ਨੂੰ ਮਾਰਨ ਤੋਂ ਪਹਿਲੋਂ ਸਾਨੂੰ ਪੁੱਛ ਤਾਂ ਲੈਂਦੇ। ਇੰਨੇ ਚਿਰ ਨੂੰ ਕੁਝ ਹੋਰ ਪ੍ਰੇਮੀਆਂ ਨੇ ਦੱਸਿਆ ਕਿ ਕਾਫ਼ੀ ਵੱਡਾ ਸੱਪ ਅਸੀਂ ਵੀ ਵੇਖ ਕੇ ਆਏ ਹਾਂ। ਅਖ਼ੀਰ ਕੁਝ ਪ੍ਰੇਮੀਆਂ ਨੇ ਇਕੱਠੇ ਹੋ ਕੇ ਆਪ ਜੀ ਨੂੰ ਬੇਨਤੀ ਕੀਤੀ ਕਿ ਅਨਜਾਣ-ਪੁਣੇ ਵਿਚ ਸਾਥੋਂ ਗ਼ਲਤੀ ਹੋ ਗਈ ਹੈ। ਇਸ ਲਈ ਖਿਮਾ ਬਖ਼ਸ਼ੋ, ਅਗਾਂਹ ਤੋਂ ਖ਼ਿਆਲ ਰੱਖਾਂਗੇ। ਆਪ ਜੀ ਨੇ ਕਿਹਾ ਕਿ ਤੁਸੀਂ ਕਿਸੇ ਪ੍ਰੇਮੀ ਨੂੰ ਕਹੋ ਕਿ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰੇ ਅਤੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਲੈ ਆਉ। ਦੇਗ ਲੈ ਆਂਦੀ ਗਈ। ਬਾਬਾ ਜੀ ਨੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਖਲੋ ਕੇ ਅਰਦਾਸ ਕੀਤੀ ਕਿ ਸਤਿਗੁਰੂ ਜੀ! ਅਸੀਂ ਭੁੱਲਣਹਾਰ ਜੀਵ ਹਾਂ, ਸਿੰਘਾਂ ਪਾਸੋਂ ਗ਼ਲਤੀ ਹੋ ਗਈ ਹੈ, ਉਸਦੀ ਖ਼ਿਮਾ ਬਖ਼ਸ਼ੋ ਅਤੇ ਅਗਾਂਹ

ਲਈ ਸੁਮੱਤ ਬਖ਼ਸ਼ੋ। ਅਰਦਾਸ ਤੋਂ ਬਾਅਦ ਪ੍ਰਸ਼ਾਦ ਵਰਤਾਇਆ ਗਿਆ। ਲਗਾਤਾਰ ਛੇ ਦਿਨ ਸਮਾਗਮ ਚਲਦਾ ਰਿਹਾ, ਕਿਸੇ ਪ੍ਰਕਾਰ ਦਾ ਕੋਈ ਵੀ ਜ਼ਹਿਰੀਲਾ ਜੀਵ ਕਿਸੇ ਨੂੰ ਵੀ ਦਿਖਾਈ ਨਹੀਂ ਦਿੱਤਾ।

ਬਾਬਾ ਜੀ ਦਾ ਮਨ ਬਹੁਤ ਹੀ ਕੋਮਲ ਤੇ ਦਇਆਵਾਨ ਸੀ। ਉਹ ਅਕਾਰਣ ਹੀ ਕਿਸੇ ਜੀਵ ਨੂੰ ਰਤਾ ਵੀ ਤੰਗ ਕਰਨ ਦੇ ਹੱਕ ਵਿਚ ਨਹੀਂ ਸਨ। ਆਪ ਜੀ ਕਿਹਾ ਕਰਦੇ ਸਨ ਕਿ ਜੇ ਉਸ ਮਾਲਕ ਨੂੰ ਪਛਾਨਣਾ ਹੈ ਤਾਂ :

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ॥**

*(ਆਸਾ ਮ: ੧, ਪੰਨਾ ੪੬੯)*

ਅਤੇ

**ਸਭ ਮਹਿ ਜੋਤਿ ਜੋਤਿ ਹੈ ਸੋਇ॥** *(ਧਨਾਸਰੀ ਮ: ੧, ਪੰਨਾ ੧੩)*

ਦੇ ਧਾਰਨੀ ਬਣਨਾ ਪਵੇਗਾ। ਕਿਉਂਕਿ ਗੁਰਦੇਵ ਨੌਵੇਂ ਸਤਿਗੁਰੂ ਜੀ ਦਾ ਫ਼ੁਰਮਾਨ ਹੈ ਕਿ :

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥**

*(ਸਲੋਕ ਮ: ੯, ਪੰਨਾ ੧੪੨੭)*

ਅਤੇ ਪੰਜਵੇਂ ਸਤਿਗੁਰੂ ਜੀ ਦਾ ਹੁਕਮ ਹੈ :

**ਘਟਿ ਘਟਿ ਬਸੰਤ ਵਾਸੁਦੇਵਹ ਪਾਰਬ੍ਰਹਮ ਪਰਮੇਸੁਰਹ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੬)*

ਅਤੇ

**ਘਟਿ ਘਟਿ ਅੰਤਰਿ ਰਵਿਆ ਸੋਇ॥**
**ਤਿਸੁ ਬਿਨੁ ਬੀਜੋ[1] ਨਾਹੀ ਕੋਇ॥**

*(ਪ੍ਰਭਾਤੀ ਮ: ੫, ਪੰਨਾ ੧੩੪੮)*

ਅਤੇ ਜਿਸ ਨੇ :

**ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ॥**
**ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ॥੪॥**

*(ਮਾਝ ਮ: ੫, ਪੰਨਾ ੧੦੮)*

ਇਸ ਕਰਕੇ :

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥੩॥**

*(ਰਾਗ ਮਾਝ: ੫, ਪੰਨਾ ੯੭)*

ਇਸ ਪ੍ਰਕਾਰ ਹੋਰ ਬੇਅੰਤ ਥਾਵਾਂ ਤੇ ਸਤਿਗੁਰਾਂ ਨੇ ਸਾਰਿਆਂ ਵਿਚ ਉਸ ਇਕ ਕਰਤੇ ਦੀ ਜੋਤ ਨੂੰ ਦੇਖਣ ਦਾ ਹੁਕਮ ਕੀਤਾ ਹੈ। ਜਿਸ ਨੂੰ ਪ੍ਰਭੂ ਜੀ ਦੀ ਜੋਤ ਸਾਰਿਆਂ ਵਿਚ ਦਿੱਸ ਪੈਂਦੀ ਹੈ ਫਿਰ ਉਹ ਕਿਸੇ ਨੂੰ ਦੁੱਖ ਪਹੁੰਚਾਉਣਾ ਤਾਂ ਇਕ ਪਾਸੇ ਰਿਹਾ, ਮੰਦਾ ਬੋਲਣ ਤੋਂ ਵੀ ਸੰਕੋਚ ਕਰਦਾ ਹੈ।

1. ਹੋਰ

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥੭੫॥**

*(ਪੰਨਾ ੧੩੮੧)*

ਤਥਾ

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਇ ਮਾਣਕ ਸਭ ਅਮੋਲਵੇ॥੧੨੯॥**
**ਸਭਨਾ ਮਨਿ ਮਾਣਿਕ ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨਾ ਠਾਹੇ ਕਹੀਦਾ॥੧੩੦॥**

*(ਸਲੋਕ ਫਰੀਦ ਜੀ, ਪੰਨਾ ੧੩੮੪)*

ਫਿਰ ਤਾਂ :

**ਤੇਰੇ ਜੀਅ ਜੀਆ ਕਾ ਤੋਹਿ॥** *(ਸਿਰੀ ਰਾਗ ਮ: ੧, ਪੰਨਾ ੨੫)*

ਵਾਲੀ ਗੱਲ ਬਣ ਜਾਂਦੀ ਹੈ। ਇਹ ਨਿਰਾ ਪੜ੍ਹ ਲੈਣ ਜਾਂ ਫੋਕਾ ਗਿਆਨ ਘੋਟ ਲੈਣ ਨਾਲ ਨਹੀਂ ਸਗੋਂ ਨਾਮ-ਸਿਮਰਨ ਤੇ ਬੰਦਗੀ ਨਾਲ ਹੀ ਸੰਭਵ ਹੈ।

ਬਾਬਾ ਜੀ ਪੈਦਲ ਸਫ਼ਰ ਕਰਦਿਆਂ ਹੋਇਆਂ ਰਸਤੇ ਵਿਚ ਕੀੜੀਆਂ-ਕਾਢਿਆਂ ਉਪਰ ਵੀ ਪੈਰ ਨਹੀਂ ਰੱਖਦੇ ਸਨ। ਆਪ ਪੈਰ ਰੱਖਣਾ ਤਾਂ ਇਕ ਪਾਸੇ ਰਿਹਾ ਸਗੋਂ ਪਿਛੋਂ ਆਉਣ ਵਾਲੇ ਨੂੰ ਸੁਚੇਤ ਕਰ ਦੇਣਾ ਕਿ ਪੈਰ ਸਾਵਧਾਨਤਾ ਨਾਲ ਰੱਖੀਂ।

# [੧]ਭਾਈ ਮਹਿੰਦਰ ਸਿੰਘ ਜੀ ਨੂੰ ਹਰ ਰੋਜ਼ ਸੱਪ ਮਿਲਣਾ

ਇਨ੍ਹਾਂ ਦਿਨਾਂ ਦੀ ਹੀ ਹੱਡ-ਬੀਤੀ ਘਟਨਾ ਮਹਿੰਦਰ ਸਿੰਘ ਜੀ ਜੋ ਕਿ ਬਾਬਾ ਜੀ ਦੀ ਜੀਪ ਦੇ ਡਰਾਈਵਰ ਸਨ, ਨੇ ਦੱਸੀ ਕਿ ਬਾਬਾ ਜੀ ਕਿਸੇ ਕੰਮ ਗੁਰਦੁਆਰਾ ਸਾਹਿਬ ਤੋਂ ਬਾਹਰ ਗਏ ਹੋਏ ਸਨ ਕਿ ਗੁਫ਼ਾ ਵਿਚ ਇਕ ਬਹੁਤ ਭਾਰੀ ਫ਼ਨੀਅਰ ਸੱਪ ਆ ਵੜਿਆ। ਗੁਰਦੁਆਰਾ ਸਾਹਿਬ ਦੇ ਸੇਵਾਦਾਰ ਅਤੇ ਦੋ-ਚਾਰ ਹੋਰ ਪ੍ਰੇਮੀ ਉਸ ਸੱਪ ਨੂੰ ਮਾਰਨ ਦਾ ਯਤਨ ਕਰ ਰਹੇ ਸਨ। ਗੁਫ਼ਾ ਵਿਚ ਹਨੇਰਾ ਸੀ। ਸੱਪ ਕਾਫ਼ੀ ਵੱਡਾ ਤੇ ਖ਼ਤਰਨਾਕ ਹੋਣ ਕਾਰਨ ਗੁਫ਼ਾ ਅੰਦਰ ਵੜਨ ਦਾ ਕੋਈ ਵੀ ਹੀਆ ਨਹੀਂ ਸੀ ਕਰਦਾ। ਸਾਰਿਆਂ ਨੇ ਸਲਾਹ ਬਣਾਈ ਕਿ ਗੈਸ ਜਗਾ ਕੇ ਲੋਅ ਦਾ ਪ੍ਰਬੰਧ ਕੀਤਾ ਜਾਵੇ। ਇਕ ਪ੍ਰੇਮੀ ਗੈਸ ਜਗਾ ਕੇ ਲੈ ਆਇਆ। ਦੋ-ਤਿੰਨ ਸੇਵਾਦਾਰਾਂ ਨੇ ਬਿਜਲੀ ਦੀਆਂ ਤਾਰਾਂ ਮੋਹਰਿਉਂ ਨੰਗੀਆਂ

---

੧. ਆਪ ਦਾ ਨਗਰ ਲੁਹਾਰਲੀ ਜ਼ਿਲ੍ਹਾ ਊਨਾ ਪਿਤਾ ਦਾ ਨਾਓ ਰੋਡਾ ਰਾਮ ਸੀ। ਮਹਿੰਦਰ ਸਿੰਘ ਛੋਟੀ ਆਯੂ ਵਿਚ ਹੀ ਪਿੰਡ ਮਾਛੀਆਂ ਠਾਣਾ ਹਰਿਆਣਾ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਸ. ਗੁਰਨਾਮ ਸਿੰਘ ਜੀ ਪੁੱਤਰ ਸ. ਦਸੌਂਦਾ ਸਿੰਘ ਜੀ ਪਾਸ ਆ ਗਿਆ। ਜਿਹਨਾਂ ਨੇ ਆਪਣੇ ਬੱਚਿਆਂ ਦੀ ਤਰ੍ਹਾਂ ਮਹਿੰਦਰ ਸਿੰਘ ਦੀ ਪਰਵਰਿਸ਼ ਕੀਤੀ ਤੇ ਗੜ੍ਹਦੀਵਾਲਾ ਹਾਈ ਸਕੂਲ ਤੇ ਕਾਲਜ ਵਿਚ ਬੀ.ਏ. ਤਕ ਵਿੱਦਿਆ ਦੁਆਈ। ਮਹਿੰਦਰ ਸਿੰਘ ਨੇ ਵੀ ਸ. ਗੁਰਨਾਮ ਸਿੰਘ ਜੀ ਤੇ ਉਹਨਾਂ ਦੀ ਧਰਮ ਪਤਨੀ ਬੀ. ਪਰਮਜੀਤ ਕੌਰ ਮਾਛੀਆਂ ਨੂੰ ਆਪਣੇ ਮਾਤਾ-ਪਿਤਾ ਜਾਣ ਕੇ ਪੂਰੀ ਸੇਵਾ ਕੀਤੀ ਤੇ ਕਰ ਰਹੇ ਹਨ। ਆਪ ਜੀ ਨੂੰ ਬਾਬਾ ਜੀ ਦੀ ਸੰਗਤ ਕਰਨ ਕਰਕੇ ਗੁਰਸਿੱਖੀ ਪ੍ਰਾਪਤ ਹੋਈ।

ਵਿਦਿਆ ਪ੍ਰਾਪਤ ਕਰਨ ਉਪ੍ਰੰਤ ਆਪ ਜੀ ਨੇ ਬਾਬਾ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਲਈ ਅਤੇ ਨਾਲ-ਨਾਲ ਹੀ 5 ਸਾਲ ਜੀਪ ਚਲਾਣ ਦੀ ਸੇਵਾ ਕਰਦੇ ਰਹੇ। ਵਿਆਹ ਹੋਣ ਉਪ੍ਰੰਤ ਅੱਜ ਕੱਲ੍ਹ ਆਪ ਜੀ ਸੀਨੀਅਰ ਸੈਕੰਡਰੀ ਸਕੂਲ ਗੜ੍ਹਦੀਵਾਲਾ ਵਿਖੇ ਕਲਰਕ ਦੀ ਅਸਾਮੀ ਤੇ ਕੰਮ ਕਰ ਰਹੇ ਹਨ ਅਤੇ ਨਾਲੋ-ਨਾਲ ਗੁਰੂ ਘਰ ਦੀ ਪੂਰੀ ਪੂਰੀ ਸੇਵਾ ਕਰਦੇ ਹੋਏ, "ਆਪਿ ਜਪੈ ਅਵਰਹ ਨਾਮੁ ਜਪਾਵੈ" ਦੀ ਕਾਰ ਕਰਕੇ ਆਪਣਾ ਜੀਵਨ ਸਫ਼ਲਾ ਕਰ ਰਹੇ ਹਨ। ਆਪ ਦੀ ਸੰਗਤ ਨਾਲ ਬਹੁਤ ਪ੍ਰੇਮੀਆਂ ਨੂੰ ਗੁਰਮਤਿ ਦੀ ਲਾਗ ਲੱਗੀ, ਤੇ ਬਹੁਤ ਸਾਰੇ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕਰ ਕੇ "ਗੁਰਸਿਖ ਮੀਤ ਚਲਹੁ ਗੁਰ ਚਾਲੀ" ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ ਹੈ।

ਕਰਕੇ ਲੰਬੇ ਬਾਂਸ ਨਾਲ ਬੰਨ੍ਹ ਕੇ ਲੈ ਆਂਦੀਆਂ ਤਾ ਜੋ ਦੂਰੋਂ ਹੀ ਸੱਪ ਨੂੰ ਬਿਜਲੀ ਦਾ ਕਰੰਟ ਲਾ ਕੇ ਮਾਰ ਦਿੱਤਾ ਜਾਵੇ। ਜਗਦਾ ਗੈਸ ਗੁਫ਼ਾ ਅੰਦਰ ਲੱਕੜ ਵਿਚ ਅੜਾ ਕੇ ਰੱਖ ਦਿਤਾ, ਪਲੱਗ ਵਿਚ ਤਾਰਾਂ ਲਾ ਕੇ ਇਕ ਪ੍ਰੇਮੀ ਨੇ ਸੱਪ ਨੂੰ ਕਰੰਟ ਲਾਇਆ। ਜਿਉਂ ਹੀ ਸੱਪ ਨੂੰ ਕਰੰਟ ਲੱਗਾ ਤਾਂ ਉਸ ਨੇ ਐਨੇ ਜ਼ੋਰ ਦੀ ਫ਼ੁੰਕਾਰਾ ਮਾਰਿਆ ਕਿ ਗੈਸ ਬੁਝ ਗਿਆ, ਸਾਰੇ ਪ੍ਰੇਮੀ ਡਰ ਕੇ ਭੈ-ਭੀਤ ਹੋ ਗਏ। ਮਹਿੰਦਰ ਸਿੰਘ ਨੇ ਦੱਸਿਆ ਕਿ ਮੈਂ ਸਾਰਿਆਂ ਨੂੰ ਕਿਹਾ, ਤੁਸੀਂ ਹਟ ਜਾਉ, ਮੈਂ ਇਸ ਨੂੰ ਮਾਰਦਾ ਹਾਂ। ਇਕ ਬੋਰੀ ਲੈ ਕੇ ਮਿੱਟੀ ਦੇ ਤੇਲ ਨਾਲ ਭਿਉਂ ਲਈ, ਉਸ ਨੂੰ ਬਾਂਸ ਉਪਰ ਰੱਖ ਕੇ ਅੱਗ ਲਾ ਲਈ ਅਤੇ ਅੱਗ ਨਾਲ ਸੜਦੀ ਬੋਰੀ ਸੱਪ ਉਪਰ ਸੁੱਟ ਦਿਤੀ ਜਿਸ ਨਾਲ ਸੱਪ ਸੜ ਕੇ ਮਰ ਗਿਆ।

ਸ਼ਾਮ ਨੂੰ ਜਦੋਂ ਬਾਬਾ ਜੀ ਆਏ ਤਾਂ ਸੰਗਤ ਨੇ ਸੱਪ ਮਾਰਨ ਦੀ ਸਾਰੀ ਵਿਥਿਆ ਬਾਬਾ ਜੀ ਨੂੰ ਦੱਸੀ। ਬਾਬਾ ਜੀ ਸਾਰੀ ਸੰਗਤ ਨੂੰ ਬਹੁਤ ਗੁੱਸੇ ਹੋਏ। ਖ਼ਾਸ ਕਰਕੇ ਮਹਿੰਦਰ ਸਿੰਘ ਨੂੰ ਕੋਲ ਸੱਦ ਕੇ ਕਹਿਣ ਲੱਗੇ, ਤੂੰ ਬਹੁਤ ਮਾੜਾ ਕੰਮ ਕੀਤਾ ਹੈ। ਜੇ ਭਲਾ ਸੱਪ ਗੁਫ਼ਾ ਵਿਚ ਵੜ ਹੀ ਗਿਆ ਸੀ, ਉਸ ਨੂੰ ਉਥੇ ਰਹਿਣ ਦਿੰਦੇ, ਮੈਂ ਕਿਹੜਾ ਬਦੇਸ਼ ਚਲਾ ਗਿਆ ਸੀ, ਆ ਹੀ ਜਾਣਾ ਸੀ। ਕੋਈ ਵੀ ਇਹੋ ਜਿਹਾ ਕੰਮ ਕਰਨਾ ਹੋਵੇ ਤਾਂ ਪੁੱਛ ਕੇ ਕਰੀਦਾ ਹੈ। ਬਾਬਾ ਜੀ ਥੋੜ੍ਹੀ ਦੇਰ ਚੁਪ ਰਹੇ ਫਿਰ ਕਹਿਣ ਲੱਗਾ ਅੱਛਾ, ਜੋ ਹੋਣਾ ਸੀ ਸੋ ਹੋ ਗਿਆ ਅਗਾਂਹ ਖ਼ਿਆਲ ਰੱਖਣਾ।

ਮਹਿੰਦਰ ਸਿੰਘ ਜੀ ਦੱਸਦੇ ਸਨ ਕਿ ਉਸ ਤੋਂ ਬਾਅਦ ਮੈਂ ਜਦੋਂ ਵੀ ਗੁਰਦੁਆਰਾ ਸਾਹਿਬ ਤੋਂ ਪਿੰਡ ਜਾਣਾ ਤਾਂ ਹਰ ਰੋਜ਼ ਰਸਤੇ ਵਿਚ ਸੱਪ ਮਿਲਣਾ। ਲਗਾਤਾਰ ਤਿੰਨ ਚਾਰ ਦਿਨ ਜਦੋਂ ਇਸੇ ਤਰ੍ਹਾਂ ਹੋਇਆ ਤਾਂ ਮੈਂ ਬਾਬਾ ਜੀ ਪਾਸ ਬੇਨਤੀ ਕੀਤੀ ਕਿ ਮੈਨੂੰ ਹਰ ਰੋਜ਼ ਰਸਤੇ ਵਿਚ ਸੱਪ ਮਿਲਦਾ ਹੈ। ਬਾਬਾ ਜੀ ਨੇ ਹੁਕਮ ਕੀਤਾ ਕਿ ਇੱਕੀ ਦਿਨ ਮੂਲ-ਮੰਤ੍ਰ ਦੀਆਂ ਦੋ ਮਾਲਾ ਇਕ ਸਵੇਰ ਤੇ ਇਕ ਸ਼ਾਮੀਂ ਪ੍ਰੇਮ ਨਾਲ ਕਰਕੇ ਸਤਿਗੁਰੂ ਜੀ ਪਾਸੋਂ ਅਰਦਾਸ ਰੂਪ ਵਿਚ ਖਿਮਾ ਮੰਗੋ—ਤਦ ਇਹ ਤੇਰਾ ਖਹਿੜਾ ਛੱਡਣਗੇ। ਜਿਸ ਦਿਨ ਮਾਲਾਂ ਪੂਰੀਆਂ ਹੋ ਜਾਣ ਤਦ ਕੜਾਹ ਪ੍ਰਸ਼ਾਦ ਦੀ ਦੇਗ ਬਣਵਾ, ਸਵਾ ਰੁਪਿਆ ਸਤਿਗੁਰੂ ਜੀ ਦੀ ਗੋਲਕ ਵਿਚ ਪਾ ਕੇ ਅਰਦਾਸ ਕਰਾਈਂ। ਸੋ ਭਾਈ ਮਹਿੰਦਰ ਸਿੰਘ ਜੀ ਨੇ ਜਿਸ ਦਿਨ ਮੂਲ-ਮੰਤ੍ਰ ਦਾ ਜਾਪ ਅਰੰਭ ਕੀਤਾ, ਉਸ ਦਿਨ ਤੋਂ ਹੀ ਮੁੜ ਸੱਪ ਨਹੀਂ ਮਿਲਿਆ ਤੇ ਸਾਰਾ ਨਿਯਮ ਪੂਰਾ ਕਰਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਦੇਗ ਤਿਆਰ ਕਰਕੇ ਅਰਦਾਸ ਕਰਵਾਈ ਅਤੇ ਪਸ਼ਚਾਤਾਪ ਕਰ ਕੇ ਮੁਆਫ਼ੀ ਮੰਗੀ।

# ਜੀਵਾਂ ਨੂੰ ਨਜਾਇਜ਼ ਤੰਗ ਕਰਨ ਤੇ ਪਰਮੇਸ਼ਰ ਵੱਲੋਂ ਕਰੋਪੀ ਹੁੰਦੀ ਹੈ

ਬਾਬਾ ਜੀ ਦੀ ਛੱਪਰੀ ਦੇ ਸਾਮ੍ਹਣੇ ਉੱਤਰ ਵਾਲੇ ਪਾਸੇ ਜੋ ਖੇਤ ਸਨ—ਇਕ ਦਿਨ ਉਸ ਖੇਤ ਵਿਚ ਇਕ ਪ੍ਰੇਮੀ[੧] ਨੇ ਸਵੇਰੇ ਤੜਕੇ ਤੋਂ ਹਲ ਵਾਹੁਣਾ ਸ਼ੁਰੂ ਕੀਤਾ ਹੋਇਆ ਸੀ। ਭਾਦਰੋਂ ਮਹੀਨੇ ਦਾ ਹੁੰਮਸ ਭਰਿਆ ਦਿਨ ਸੀ, ਗਰਮੀ ਬਹੁਤ ਪੈ ਰਹੀ ਸੀ, ਸਿਖ਼ਰ ਦੁਪਹਿਰ ਦਾ ਸਮਾਂ ਹੋ ਗਿਆ। ਉਹ ਪ੍ਰੇਮੀ ਆਪ ਵੀ ਪਸੀਨੋ-ਪਸੀਨੀ ਹੋਇਆ, ਭੁੱਖੇ ਤ੍ਰਿਹਾਏ ਡੰਗਰਾਂ ਨੂੰ ਮਾਰ-ਕੁੱਟ ਕਰਦਾ ਉਨ੍ਹਾਂ ਪਾਸੋਂ ਹਲ ਦੀ ਵਗਾਰ ਲੈ ਰਿਹਾ ਸੀ। ਦੋਵੇਂ ਡੰਗਰ ਜੀਭਾਂ ਕੱਢੀ ਆਪਣੀ ਬੇਵੱਸੀ ਦਾ ਪ੍ਰਗਟਾਵਾ ਕਰ ਰਹੇ ਸਨ। ਬਾਬਾ ਜੀ ਨੇ ਛੱਪਰੀ ਤੋਂ ਬਾਹਰ ਆ ਕੇ ਦੇਖਿਆ ਤਾਂ ਪਸ਼ੂਆਂ ਦੀ ਹਾਲਤ ਬਹੁਤ ਤਰਸਯੋਗ ਸੀ। ਮਨ ਵਿਚ ਦਇਆ ਆਈ ਤੇ ਮਨ ਬਣਾ ਲਿਆ ਕਿ ਜਦੋਂ ਹੁਣ ਇਹ ਹਲ ਦਾ ਫੇਰਾ ਲੈ ਕੇ ਸਾਡੇ ਕੋਲ ਆਇਆ ਤਾਂ ਅਸੀਂ ਬੇਨਤੀ ਜ਼ਰੂਰ ਕਰ ਦੇਣੀ ਹੈ ਕਿ ਰਹਿੰਦਾ ਕੰਮ ਜ਼ਰਾ ਗਰਮੀ ਹਟੀ ਤੇ ਸ਼ਾਮ ਨੂੰ ਕਰ ਲਵੇ, ਇਨ੍ਹਾਂ ਪਸ਼ੂਆਂ ਨੂੰ ਛੱਡ ਕੇ ਪੱਠੇ-ਪਾਣੀ ਦੀ ਸੇਵਾ ਕਰੇ ਅਤੇ ਥੋੜ੍ਹਾ ਆਰਾਮ ਕਰਨ ਦੇਵੇ। ਮਨ ਬਣਾ ਕੇ ਆਪ ਜੀ ਉਸ ਦੇ ਕੋਲ ਗਏ, ਮਨ ਵਿਚ ਜੋ ਪਸ਼ੂਆਂ ਪ੍ਰਤੀ ਦਇਆ ਦਾ ਫੁਰਨਾ ਬਣਿਆ ਸੀ, ਉਹ ਕਹਿ ਦਿਤਾ। ਅੱਗੋਂ ਉਸ ਨੇ ਉੱਤਰ ਦਿੱਤਾ ਕਿ ਮੈਂ ਵੀ ਸਵੇਰ ਦਾ ਇਹਨਾਂ ਦੇ ਨਾਲ ਹੀ ਲੱਗਾ ਹੋਇਆ ਹਾਂ, ਤੁਸੀਂ ਆਪਣਾ ਕੰਮ ਕਰੀ ਚਲੋ, ਜੱਟਾਂ ਦੇ ਕੰਮ ਵਿਚ ਦਖ਼ਲ ਨਹੀਂ ਦੇਈਦਾ।

ਅੱਧੇ ਕੁ ਘੰਟੇ ਪਿਛੋਂ ਮਨ ਵਿਚ ਫਿਰ ਵਿਚਾਰ ਆਈ ਕਿ ਪਸ਼ੂ ਤਾਂ ਵਿਚਾਰੇ ਬੇ-ਜ਼ਬਾਨ ਹਨ। ਇਹ ਅੜੀਅਲ ਬਿਰਤੀ ਵਿਚ ਪਸ਼ੂਆਂ ਪਾਸੋਂ, ਉਨ੍ਹਾਂ ਦੀ ਵਿੱਤ ਤੋਂ ਜ਼ਿਆਦਾ ਕੰਮ ਲੈ ਰਿਹਾ ਹੈ। ਅਤਿ ਦੀ ਗਰਮੀ ਹੈ, ਜੇ ਉਹ ਵਿਚਾਰੇ ਬੇਵੱਸ ਹਨ ਤਾਂ ਸਾਨੂੰ ਆਪ ਹੀ ਉਹਨਾਂ ਦੇ ਦੁੱਖ-ਸੁੱਖ ਦਾ ਖ਼ਿਆਲ ਰੱਖਣਾ ਚਾਹੀਦਾ ਹੈ। ਮਨ ਬਣਾ ਕੇ ਫਿਰ ਉਸ ਨੂੰ ਜਾ ਬੇਨਤੀ ਕੀਤੀ ਕਿ ਸਾਡੀ ਬੇਨਤੀ ਮੰਨ ਕੇ ਇਨ੍ਹਾਂ ਨੂੰ ਛੱਡ ਦੇਵੋ, ਨਾਲ ਹੀ ਕਿਹਾ ਕਿ ਫ਼ਸਲ ਦੇਣੀ ਜਾਂ ਬਰਕਤ ਪਾਉਣੀ ਤਾਂ ਪਰਮੇਸ਼ਰ ਦੇ ਵੱਸ ਵਿਚ ਹੈ। ਜੇ

---

੧. ਨਾਂ ਲਿਖਣਾ ਮੁਨਾਸਿਬ ਨਹੀਂ ਸਮਝਿਆ ਕਿਉਂਕਿ ਕਈ ਵਾਰ ਪ੍ਰੇਮੀ ਇਤਰਾਜ਼ ਕਰ ਲੈਂਦੇ ਹਨ।

ਉਸ ਨੇ ਦੇਣਾ ਹੀ ਹੈ ਤਾਂ ਇਹ ਜ਼ਰੂਰੀ ਨਹੀਂ ਕਿ ਜ਼ਿਆਦਾ ਵਾਹੁਣ ਨਾਲ ਹੀ ਦੇਵੇ, ਨਾਲੇ ਜਦੋਂ ਅਸੀਂ ਇਨ੍ਹਾਂ ਪਸ਼ੂਆਂ ਨੂੰ ਜ਼ਿਆਦਾ ਤੰਗ ਕਰਾਂਗੇ ਤਾਂ ਬੇ-ਜ਼ਬਾਨਾਂ ਦੀ ਹਾਅ ਪੈ ਜਾਂਦੀ ਹੈ। ਪਰ ਉਸ ਪ੍ਰੇਮੀ ਨੇ ਇਹ ਗੱਲ ਵੀ ਸੁਣੀ ਅਣਸੁਣੀ ਕਰਕੇ ਦੂਸਰੇ ਕੰਨੋਂ ਕੱਢ ਦਿੱਤੀ ਸਗੋਂ ਉੱਤਰ ਦਿੱਤਾ ਕਿ ਜ਼ਿਮੀਂਦਾਰ ਦੀ ਤਾਂ ਜੇ ਮਾਂ ਵੀ ਮਰ ਜਾਵੇ ਤਾਂ ਉਹ ਵੀ ਆਪਣਾ ਵੱਤਰ ਸਾਂਭ ਕੇ ਹੀ ਉਸ ਦਾ ਸਸਕਾਰ ਕਰਦਾ ਹੈ। ਬਾਬਾ ਜੀ ਨੇ ਕਿਹਾ ਕਿ ਅਸੀਂ ਆਪਣਾ ਫ਼ਰਜ਼ ਪੂਰਾ ਕਰ ਦਿੱਤਾ ਹੈ, ਅੱਗੋਂ ਤੇਰੀ ਮਰਜ਼ੀ।

ਉਹ ਪ੍ਰੇਮੀ ਆਪਣੀ ਧੁਨ ਵਿਚ ਲੱਗਾ ਰਿਹਾ ਅਤੇ ਕਾਫ਼ੀ ਸਮੇਂ ਬਾਅਦ ਖੇਤ ਨੂੰ ਸੁਹਾਗਾ ਮਾਰ ਕੇ ਸਾਰਾ ਕੰਮ ਮੁਕਾ ਕੇ ਗਿਆ। ਪਸ਼ੂ ਬਹੁਤ ਤ੍ਰਿਹਾਏ ਹੋਏ ਸਨ, ਇਕ ਨੇ ਜਾਂਦਿਆਂ ਹੀ ਜ਼ਬਰਦਸਤੀ ਪਾਣੀ ਪੀ ਲਿਆ ਜਿਸ ਕਰਕੇ ਉਹ ਬੀਮਾਰ ਪੈ ਗਿਆ, ਜਿਸ ਦਾ ਕਾਫ਼ੀ ਇਲਾਜ ਕਰਾਉਣਾ ਪਿਆ। ਦਾਸ ਦੇ ਅੱਖੀਂ ਦੇਖਣ ਦੀ ਗੱਲ ਹੈ ਕਿ ਜਿਸ ਖੇਤ ਵਿਚ ਕਾਫ਼ੀ ਫ਼ਸਲ ਹੁੰਦੀ ਸੀ, ਉਸ ਖੇਤ ਵਿਚੋਂ ਕੁਝ ਗਿਣਤੀ ਦੀਆਂ ਭਰੀਆਂ ਹੋਈਆਂ। ਉਨ੍ਹਾਂ ਦੇ ਪਿਤਾ ਜੀ ਜੋ ਕਾਫ਼ੀ ਗੁਰਮੁਖ ਸਨ, ਨੇ ਆਪਣੇ ਪੁੱਤਰਾਂ ਨੂੰ ਪੁੱਛਿਆ ਕਿ ਇਸ ਖੇਤ ਵਿਚ ਤੁਸੀਂ ਐਨੀ ਜ਼ਿਆਦਾ ਵਾਹੀ ਵੀ ਕੀਤੀ ਅਤੇ ਸਾਰੀ ਸਾਰ-ਸੰਭਾਲ ਵੀ ਪਿਛਲੇ ਸਾਲਾਂ ਨਾਲੋਂ ਜ਼ਿਆਦਾ ਕੀਤੀ ਸੀ ਪਰ ਫ਼ਸਲ ਨਾ-ਮਾਤਰ ਹੀ ਹੋਈ ਹੈ, ਇਸ ਦਾ ਕੀ ਕਾਰਨ ? ਦਇਆ ਸਿੰਘ ਨੇ ਦੱਸਿਆ ਕਿ ਪਿਤਾ ਜੀ, ਹੋਰ ਤਾਂ ਸਾਨੂੰ ਕਿਸੇ ਕਾਰਨ ਦਾ ਪਤਾ ਨਹੀਂ ਪਰ ਇਕ ਵਾਰੀ ਜਦੋਂ ਮੈਂ ਦੁਪਹਿਰ ਨੂੰ ਭੁੱਖੇ ਤ੍ਰਿਹਾਏ ਪਸ਼ੂਆਂ ਨਾਲ ਹਲ ਵਾਹੁੰਦਾ ਸੀ ਤਾਂ ਸੰਤਾਂ ਨੇ ਦੋ ਵਾਰੀ ਮੈਨੂੰ ਕਿਹਾ ਸੀ ਕਿ ਗਰਮੀ ਬਹੁਤ ਹੈ, ਰਹਿੰਦਾ ਕੰਮ ਸ਼ਾਮ ਨੂੰ ਕਰ ਲਈਂ, ਕਈ ਵਾਰ, ਬੇ-ਜ਼ਬਾਨਾਂ ਦੀ ਹਾਅ ਪੈ ਜਾਂਦੀ ਹੁੰਦੀ ਹੈ, ਪਰ ਮੈਂ ਖੇਤ ਵਾਹ ਕੇ, ਸੁਹਾਗਾ ਦੇ ਕੇ, ਸਾਰਾ ਕੰਮ ਮੁਕਾ ਕੇ ਆਇਆ ਸੀ। ਬਜ਼ੁਰਗ ਸਿਆਣੇ ਸਨ, ਸਮਝ ਗਏ ਕਿ ਖੇਤ ਵਿਚ ਫ਼ਸਲ ਘੱਟ ਹੋਣ ਦਾ ਕਾਰਨ ਬੇ-ਜ਼ਬਾਨਾਂ ਨਾਲ ਕੀਤਾ ਵਾਧਾ ਹੀ ਹੈ। ਪੁੱਤਰਾਂ ਨੂੰ ਸਮਝਾਇਆ ਕਿ ਦੇਖੋ, ਤੁਸੀਂ ਮਿਹਨਤ ਵੀ ਕੀਤੀ, ਆਪ ਵੀ ਤੰਗ ਹੋਏ, ਪਸ਼ੂਆਂ ਨੂੰ ਵੀ ਤੰਗ ਕੀਤਾ, ਇਸ ਵਾਸਤੇ ਕਿ ਫ਼ਸਲ ਜ਼ਿਆਦਾ ਹੋਵੇ ਪਰ ਹੋਇਆ ਇਸ ਦੇ ਉਲਟ। ਸੋ, ਅਗਾਂਹ ਲਈ ਖ਼ਿਆਲ ਰੱਖਣਾ, ਜੇ ਡੰਗਰ ਆਪਣਾ ਦੁੱਖ ਬੋਲ ਕੇ ਨਹੀਂ ਦੱਸ ਸਕਦੇ ਤਾਂ ਸਾਨੂੰ ਉਨ੍ਹਾਂ ਦਾ ਖ਼ਿਆਲ ਆਪ ਰੱਖਣਾ ਚਾਹੀਦਾ ਹੈ। ਦੂਸਰੇ ਭਜਨੀਕ ਸਾਧੂ-ਮਹਾਤਮਾ ਦਾ ਬਚਨ ਜ਼ਰੂਰ ਮੰਨਣਾ ਲੋੜੀਏ, ਭਾਵੇਂ ਉਸ ਸਮੇਂ ਉਸ ਬਚਨ ਨੂੰ ਮੰਨਣ ਵਿਚ ਘਾਟਾ ਹੀ ਕਿਉਂ ਨਾ ਪ੍ਰਤੀਤ ਹੁੰਦਾ ਹੋਵੇ, ਬਚਨ ਮੰਨ ਲੈਣਾ ਚਾਹੀਦਾ ਹੈ। ਇਹ ਗੱਲ ਬੱਚਿਆਂ ਨੂੰ ਸਮਝਾ ਕੇ ਉਹ

ਬਜ਼ੁਰਗ ਬਾਬਾ ਜੀ ਪਾਸ ਆਏ ਤੇ ਸਾਰੀ ਗੱਲ ਦੱਸੀ ਤੇ ਬੇਨਤੀ ਕੀਤੀ ਕਿ ਸਾਡੇ ਅਮਕੇ ਲੜਕੇ ਨੇ ਤੁਹਾਡਾ ਬਚਨ ਨਹੀਂ ਮੰਨਿਆ, ਜਿਸ ਸਦਕਾ ਖੇਤ ਵਿਚ ਫ਼ਸਲ ਵੀ ਨਹੀਂ ਹੋਈ। ਬਾਬਾ ਜੀ ਨੇ ਹੱਥ ਜੋੜ ਕੇ ਬਜ਼ੁਰਗਾਂ ਨੂੰ ਬੇਨਤੀ ਕੀਤੀ ਕਿ ਫ਼ਸਲ ਵੱਧ ਘਟ ਦੇਣੀ ਤਾਂ ਪਰਮੇਸ਼ਰ ਜੀ ਦੇ ਵੱਸ ਵਿਚ ਹੈ। ਉਸ ਦਿਨ ਗਰਮੀ ਬਹੁਤ ਜ਼ਿਆਦਾ ਸੀ, ਡੰਗਰ ਭੁੱਖੇ ਤਿਹਾਏ ਸਨ—ਜਿਸ ਕਰਕੇ ਸਾਨੂੰ ਉਨ੍ਹਾਂ ਦੀ ਤਕਲੀਫ਼ ਮਹਿਸੂਸ ਹੁੰਦੀ ਸੀ ਤੇ ਸਾਡੇ ਪਾਸੋਂ ਸਹਾਰੀ ਨਹੀਂ ਜਾਂਦੀ ਸੀ ਕਿਉਂਕਿ ਸਾਡੇ ਸਾਮ੍ਹਣੇ ਮੂੰਹ ਵਿਚੋਂ ਜੀਭਾਂ ਕੱਢੀ ਹਰ ਫੇਰੇ ਲੰਘਦੇ ਸਨ। ਸੋ ਅਗਾਂਹ ਲਈ ਬੇਨਤੀ ਹੈ ਕਿ ਪਸ਼ੂਆਂ ਪਾਸੋਂ ਕੰਮ ਲੈਣਾ ਚਾਹੀਦਾ ਹੈ ਪਰ ਉਨ੍ਹਾਂ ਦੇ ਵਿਤ ਅਨੁਸਾਰ ਅਤੇ ਬਿਨਾਂ ਕਾਰਨ ਸੋਟੇ ਨਾਲ ਕੁੱਟਣਾ ਵੀ ਨਹੀਂ ਚਾਹੀਦਾ ਕਿਉਂਕਿ ਉਨ੍ਹਾਂ ਵਿਚ ਵੀ ਸਾਡੇ ਵਾਂਗ ਹੀ ਆਤਮਾ ਹੈ ਜੋ ਦੁੱਖ-ਸੁੱਖ ਮਹਿਸੂਸ ਕਰਦੀ ਹੈ। ਪਿਛਲੇ ਕਿਸੇ ਮਾੜੇ ਕਰਮ ਸਦਕਾ ਉਹ ਇਨ੍ਹਾਂ ਜੂਨਾਂ ਵਿਚ ਪੈ ਕੇ ਲੇਖਾ ਪੂਰਾ ਕਰ ਰਹੇ ਹਨ—ਹੁਣ ਆਪਾਂ ਉਨ੍ਹਾਂ ਨਾਲ ਵਾਧਾ ਕਰਕੇ ਆਪਣਾ ਲੇਖਾ ਨਾ ਬਣਾਈਏ।

ਹੱਦ ਅੰਦਰ ਰਹਿ ਕੇ ਆਪਾਂ ਨੂੰ ਮਿਹਨਤ ਜ਼ਰੂਰ ਕਰਨੀ ਚਾਹੀਦੀ ਹੈ। ਉਸ ਕੀਤੀ ਮਿਹਨਤ ਦਾ ਫਲ ਦੇਣਾ ਦਾਤੇ ਦੇ ਹੱਥ ਵਿਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

**ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥**
**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥੩॥**

*(ਗਉੜੀ ਮ: ੧, ਪੰਨਾ ੧੫੬)*

ਤਥਾ :

**ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥**

*(ਤਿਲੰਗ ਮ: ੧, ਪੰਨਾ ੭੨੨)*

ਸਭ ਜੀਆਂ ਅੰਦਰ ਪਰਮੇਸ਼ਰ ਦੀ ਜੋਤ ਜਾਣ ਕੇ ਵਰਤਾਉ ਕਰਨਾ ਚਾਹੀਦਾ ਹੈ। ਜੀਵਾਂ ਉਤੇ ਦਇਆ ਕਰਨੀ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਅਤੇ ਸਾਰੇ ਪੁੰਨ ਕਰਮਾਂ ਨਾਲੋਂ ਸ੍ਰੇਸ਼ਟ ਪੁੰਨ ਕਰਮ ਹੈ।

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥**

*(ਮਾਝ ਮ: ੫, ਪੰਨਾ ੧੩੬)*

ਤਥਾ

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥**

(ਸਲੋਕ ਮ: ੫, ਪੰਨਾ ੩੨੨)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ, ਦਇਆ ਨੂੰ ਹੀ ਦੇਵਤਾ ਤੇ ਖਿਮਾ ਨੂੰ ਮਾਲਾ ਮੰਨਣਾ ਕੀਤਾ ਹੈ :

**ਦਇਆ ਦੇਵਤਾ ਖਿਮਾ ਜਮਪਾਲੀ ਤੇ ਮਾਣਸ ਪਰਧਾਨ॥**

*(ਸਲੋਕ ਮ: ੧, ਪੰਨਾ ੧੨੪੫)*

ਇਸ ਲਈ ਸਤਿਗੁਰਾਂ ਦੇ ਉਪਦੇਸ਼ਾਂ ਨੂੰ ਆਪਣੇ ਜੀਵਨ ਦਾ ਆਧਾਰ ਬਨਾਉਣਾ ਚਾਹੀਦਾ ਹੈ, ਤਦ ਹੀ ਅਸੀਂ ਗੁਰੂ ਖ਼ੁਸ਼ੀ ਨੂੰ ਪ੍ਰਾਪਤ ਕਰ ਸਕਾਂਗੇ।

# ਬਦ-ਅਸੀਸ ਦਾ ਅਸਰ

ਗਰਮੀਆਂ ਦੇ ਦਿਨ ਸਨ। ਬਾਬਾ ਜੀ ਆਪਣੀ ਝੌਂਪੜੀ ਵਿਚੋਂ ਬਾਹਰ ਅੰਬ ਦੀ ਛਾਂ ਹੇਠ ਬੈਠੇ ਆਪਣੀ ਮੌਜ ਵਿਚ ਸਿਮਰਨ ਕਰ ਰਹੇ ਸਨ ਕਿ ਦੋ ਤਿੰਨ ਪ੍ਰੇਮੀ ਰਸਤੇ ਜਾਂਦੇ-ਜਾਂਦੇ ਆਪ ਜੀ ਪਾਸ ਆ ਗਏ, ਫਤਹਿ ਬੁਲਾਈ ਤੇ ਬੈਠ ਗਏ। ਬਾਬਾ ਜੀ ਨੇ ਜਲ-ਪਾਣੀ ਦੀ ਸੇਵਾ ਪੁੱਛੀ ਤੇ ਆਉਣ ਦਾ ਕਾਰਨ ਪੁੱਛਿਆ। ਉਹਨਾਂ ਨੇ ਉੱਤਰ ਦਿੱਤਾ ਕਿ ਅਸੀਂ ਗੜ੍ਹਦੀਵਾਲਾ ਨੂੰ ਜਾ ਰਹੇ ਸਾਂ, ਆਪ ਜੀ ਨੂੰ ਬਾਹਰ ਛਾਵੇਂ ਬੈਠੇ ਦੇਖ ਕੇ ਅਸੀਂ ਸਲਾਹ ਕੀਤੀ ਕਿ ਨਾਲੇ ਥੋੜ੍ਹਾ ਚਿਰ ਛਾਵੇਂ ਆਰਾਮ ਕਰ ਲਈਏ ਤੇ ਨਾਲ ਹੀ ਆਪ ਜੀ ਨਾਲ ਗੱਲਾਂ-ਬਾਤਾਂ ਕਰ ਕੇ ਥੋੜ੍ਹਾ ਸਮਾਂ ਬਿਤਾ ਲਈਏ। ਉਹਨਾਂ ਨੇ ਏਨਾਂ ਕਹਿ ਕੇ ਕੁਝ ਦੁਨਿਆਵੀ, ਕੁਝ ਸਿਆਸੀ ਗੱਲਾਂ ਅਰੰਭ ਕਰ ਦਿੱਤੀਆਂ। ਆਪ ਜੀ ਥੋੜ੍ਹਾ ਸਮਾਂ ਤਾਂ ਉਹਨਾਂ ਦੀਆਂ ਗੱਲਾਂ ਸੁਣਦੇ ਰਹੇ ਤੇ ਹੋਲ-ਹੁੰਗਾਰਾ ਕਰਦੇ ਰਹੇ ਪਰ ਜਦੋਂ ਆਪ ਨੇ ਵੇਖਿਆ ਕਿ ਇਹ ਤਾਂ ਪਾਣੀ ਰਿੜਕ ਰਹੇ ਹਨ ਤੇ ਅਜੇ ਖਹਿੜਾ ਛੱਡਣ ਦੇ ਰੌਂਅ ਵਿਚ ਨਹੀਂ ਹਨ ਤਾਂ ਆਪ ਜੀ ਨੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਅਰੰਭ ਕਰ ਦਿੱਤਾ, ਉਹ ਪ੍ਰੇਮੀ ਕਹਿਣ ਲੱਗੇ, ਬਾਬਾ ਜੀ ਅਸੀਂ ਤਾਂ ਤੁਹਾਡੇ ਪਾਸ ਬੈਠਣ ਤੇ ਗੱਲਾਂ-ਬਾਤਾਂ ਕਰਨ ਆਏ ਸਾਂ ਪਰ ਤੁਸੀਂ ਤਾਂ ਪਾਠ ਸ਼ੁਰੂ ਕਰ ਦਿੱਤਾ ਹੈ, ਪਤਾ ਨਹੀਂ ਪਾਠ ਕਦੋਂ ਮੁੱਕਣਾ ਹੈ, ਸਾਨੂੰ ਹੁਣ ਖ਼ੁਸ਼ੀਆਂ ਬਖ਼ਸ਼ੋ, ਅਸੀਂ ਚਲਦੇ ਹਾਂ। ਬਾਬਾ ਜੀ ਨੇ ਪਾਠ ਕਰਦੇ ਹੀ ਸਿਰ ਨੀਵਾਂ ਕਰ ਕੇ ਉਹਨਾਂ ਨੂੰ ਜਾਣ ਲਈ ਵਿਦਾਇਗੀ ਦੇ ਦਿੱਤੀ ਤੇ ਆਪ ਜੀ ਪਾਠ ਕਰਦੇ ਰਹੇ। ਆਪ ਜੀ ਨੂੰ ਨਿੱਤ ਇਹੋ ਜਿਹੇ ਪੁਰਸ਼ਾਂ ਨਾਲ ਵਾਹ ਪੈਂਦਾ ਰਹਿੰਦਾ ਸੀ। ਜਦੋਂ ਆਪ ਜੀ ਨੇ ਵੇਖਣਾ ਕਿ ਇਹ ਆਏ ਪੁਰਸ਼ ਲੋੜ ਤੋਂ ਵੱਧ ਐਵੇਂ ਫਾਲਤੂ ਗੱਲਾਂ ਕਰ ਕੇ ਆਪਣਾ ਵੀ ਸਮਾਂ ਵਿਅਰਥ ਗਵਾ ਰਹੇ ਹਨ ਤੇ ਸਾਨੂੰ ਵੀ ਨਾਲ ਹੀ ਭਾਈਵਾਲ ਬਣਾ ਰਹੇ ਹਨ। ਆਪ ਜੀ ਨੇ ਉਹਨਾਂ ਦੀ ਚੱਲ ਰਹੀ ਗੱਲ ਦੀ ਥੋੜ੍ਹੀ ਵੇਹਲ ਵੇਖ ਕੇ ਕਹਿਣਾ ਕਿ ਆਉ ਆਪਾਂ ਥੋੜ੍ਹਾ ਬਾਣੀ ਦਾ ਪਾਠ ਕਰ ਲੈਂਦੇ ਹਾਂ ਤੇ ਤੁਸੀਂ ਸੁਣਨ ਦੀ ਕ੍ਰਿਪਾ ਕਰੋ। ਇਹ ਕਹਿ ਕੇ ਆਪ ਜਾਂ ਕਿਸੇ ਹੋਰ ਪ੍ਰੇਮੀ ਪਾਸੋਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਜਾਂ ਕਿਸੇ ਹੋਰ ਬਾਣੀ ਦਾ ਪਾਠ ਅਰੰਭ ਕਰ ਜਾਂ ਕਰਵਾ ਦੇਣਾ।

ਬਹੁਤੀ ਵਾਰੀ ਵੇਖਣ ਵਿਚ ਆਇਆ ਕਿ ਜਦੋਂ ਬਾਬਾ ਜੀ ਨੇ ਪਾਠ ਅਰੰਭ ਕਰਨਾ ਤਾਂ ਗੱਲਾਂ ਕਰਨ ਵਾਲੇ ਪ੍ਰੇਮੀ ਨੇ ਕਹਿਣਾ, ਚੰਗਾ ਬਾਬਾ ਜੀ, ਤੁਸੀਂ ਤਾਂ ਹੁਣ ਪਾਠ ਕਰਨਾ ਹੈ, ਸਾਨੂੰ ਹੁਣ ਖ਼ੁਸ਼ੀਆਂ ਬਖਸ਼ੋ। ਆਪ ਜੀ ਨੇ ਪਾਠ ਕਰਦੇ-ਕਰਦੇ ਹੀ ਉਸ ਦੇ ਜਾਣ ਦੀ ਫਤਹਿ ਦਾ ਉੱਤਰ ਥੋੜ੍ਹਾ ਸਿਰ ਨੀਵਾਂ ਕਰਕੇ ਦੇ ਦੇਣਾ ਤੇ ਉਸ ਪ੍ਰੇਮੀ ਨੇ ਉਥੋਂ ਪੱਤਰਾ ਵਾਚ ਜਾਣਾ। ਕੋਈ-ਕੋਈ ਵਿਰਲਾ ਹੀ ਭਾਗਾਂ ਵਾਲਾ ਥੋੜ੍ਹੀ ਦੇਰ ਗੁਰਬਾਣੀ ਦਾ ਪਾਠ ਸੁਣਨ ਲਈ ਬੈਠਦਾ। ਜੋ ਬੈਠਦਾ ਵੀ, ਉਹ ਵੀ ਦੋ ਚਾਰ ਅਸਟਪਦੀਆਂ ਸੁਣ ਕੇ ਕਹਿ ਦਿੰਦਾ ਕਿ ਚੰਗਾ ਜੀ, ਸਾਨੂੰ ਹੁਣ ਖ਼ੁਸ਼ੀਆਂ ਬਖ਼ਸ਼ੋ ਤੇ ਤੁਰ ਜਾਂਦਾ ਕਿਉਂਕਿ ਗੁਰੂ ਪਾਤਸ਼ਾਹ ਜੀ ਦਾ ਵੀ ਅਟੱਲ ਫ਼ੁਰਮਾਨ ਹੈ ਕਿ :

**ਓਨਾ ਦਾ ਭਖੁ ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ॥**

*(ਸਲੋਕ ਮ: ੪, ਪੰਨਾ ੩੧੨)*

ਜਿਸ ਖ਼ੁਰਾਕ ਦੀ ਪੂਰਤੀ ਲਈ ਉਹ ਬੈਠੇ ਸਨ ਉਹਨਾਂ ਦੀ ਖ਼ੁਰਾਕ ਉਥੋਂ ਮਿਲਣੀ ਬੰਦ ਹੋ ਗਈ ਜਿਸ ਸਦਕਾ ਉਹਨਾਂ ਨੂੰ ਅਲਵਿਦਾ ਕਹਿਣੀ ਹੀ ਪੈਣੀ ਹੈ। ਆਪ ਜੀ ਦਾ ਇਹ ਤਜਰਬਾ ਅਜੇ ਵੀ ਕਿਸੇ ਨੇ ਅਜ਼ਮਾਉਣਾ ਹੋਵੇ ਤਾਂ ਅਜ਼ਮਾ ਕੇ ਵੇਖਿਆ ਜਾ ਸਕਦਾ ਹੈ। ਦੁਨਿਆਵੀ ਗੱਲਾਂ ਕਰਦਿਆਂ ਭਾਵੇਂ ਘੰਟੇ ਬੀਤ ਜਾਣ ਪਰ ਜੇ ਗੱਲਾਂ ਨੂੰ ਰੋਕ ਕੇ ਤੁਸੀਂ ਗੁਰਬਾਣੀ ਦਾ ਪਾਠ ਕਰਨਾ ਅਰੰਭ ਕਰ ਦੇਵੋ ਤਾਂ ਵੇਖਣਾ ਪੰਜ ਦਸ ਮਿੰਟਾਂ ਵਿਚ ਹੀ ਇਕ-ਇਕ ਦੋ-ਦੋ ਕਰਕੇ ਸਾਰੇ ਉੱਠਣੇ ਸ਼ੁਰੂ ਹੋ ਜਾਣਗੇ ਤੇ ਵਿਰਲੇ ਭਾਗਾਂ ਵਾਲੇ ਖਰੇ ਸੌਦੇ ਦੇ ਵਪਾਰੀ ਹੀ ਰਹਿ ਜਾਣਗੇ ਕਿਉਂਕਿ ਪੰਜਵੇਂ ਸਤਿਗੁਰੂ ਜੀ ਦਾ ਫ਼ੁਰਮਾਨ ਹੈ :

**ਇਹੁ ਵਾਪਾਰੁ ਵਿਰਲਾ ਵਾਪਾਰੈ॥** *(ਸੁਖਮਨੀ ਸਾਹਿਬ ਮ: ੫, ਪੰਨਾ ੨੮੩)*

ਜਾਂ

**ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥**

*(ਸੋਰਠਿ ਮ: ੧, ਪੰਨਾ ੬੩੬)*

ਕਿਉਂਕਿ ਸੱਚ ਤੇ ਕੂੜ ਦਾ ਮੇਲ ਨਹੀਂ।

**ਵਿਚ ਸਚੇ ਕੂੜ ਨ ਗਡਈ ਮਨ ਵੇਖਹੁ ਕੋ ਨਿਰਜਾਸ॥**

*(ਮਹਲਾ ੩, ਪੰਨਾ ੩੧੪)*

ਗੁਰਬਾਣੀ ਸੱਚ ਦ੍ਰਿੜ ਕਰਨ ਲਈ ਪ੍ਰੇਰਦੀ ਹੈ। ਸੰਸਾਰ ਦਾ ਸਾਰਾ ਆਧਾਰ ਕੂੜ ਤੇ ਹੈ। ਸੋ :

**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥੨੪॥**

*(ਸਲੋਕ ਮ: ੯, ਪੰਨਾ ੧੪੨੭)*

ਅਤੇ

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥੧੨॥**

*(ਮ: ੧, ਪੰਨਾ ੧੪੧੧)*

ਉਹ ਪ੍ਰੇਮੀ ਅਜੇ ਗਏ ਹੀ ਸਨ ਕਿ ਪਿੰਡ ਮਾਛੀਆਂ ਤੋਂ ਇਕ ਪ੍ਰੇਮੀ ਜਿਸ ਦਾ ਨਾਉ ਸ. ਹਰਬਖ਼ਸ਼ ਸਿੰਘ ਸੀ, ਆ ਪੁੱਜੇ। ਬਾਬਾ ਜੀ ਨੂੰ ਫਤਹਿ ਬੁਲਾਈ ਤੇ ਪਾਠ ਸੁਣਨ ਲਗ ਪਏ। ਪਾਠ ਦੀ ਸਮਾਪਤੀ ਤੇ ਆਪ ਜੀ ਨੇ ਸ. ਹਰਬਖ਼ਸ਼ ਸਿੰਘ ਜੀ ਨੂੰ ਆਉਣ ਦਾ ਕਾਰਨ ਪੁੱਛਿਆ। ਸ. ਹਰਬਖ਼ਸ਼ ਸਿੰਘ ਜੀ ਨੇ ਬੇਨਤੀ ਕੀਤੀ ਕਿ ਬਾਬਾ ਜੀ ਆਪ ਜੀ ਜਾਣੀ-ਜਾਣ ਹੋ ਜਿਵੇਂ ਕਿ ਆਪ ਜੀ ਨੂੰ ਪਤਾ ਹੀ ਹੈ ਕਿ ਬਾਰਸ਼ ਕਦੇ ਸਮੇਂ ਨਾਲ ਹੋ ਜਾਂਦੀ ਹੈ, ਕਈ ਵਾਰ ਔੜਲੱਗ ਜਾਂਦੀ ਹੈ, ਜਿਸ ਸਦਕਾ ਫ਼ਸਲ ਨਹੀਂ ਹੁੰਦੀ। ਸਾਡੇ ਨਾਲ ਦੇ ਖੇਤਾਂ ਵਿਚ ਲੋਕਾਂ ਨੇ ਟਿਊਬਵੈੱਲ ਲਾਏ ਹਨ, ਉਹ ਆਪਣੀ ਮਰਜ਼ੀ ਨਾਲ ਜਦੋਂ ਚਾਹੁੰਣ ਫ਼ਸਲ ਨੂੰ ਪਾਣੀ ਲਾ ਲੈਂਦੇ ਹਨ। ਸੋ ਉਹਨਾਂ ਵੱਲ ਵੇਖ ਕੇ ਮੈਂ ਵੀ ਆਪਣੇ ਖੇਤ ਵਿਚ ਬੋਰ ਕਰਾਉਣਾ ਅਰੰਭ ਕੀਤਾ, ਤਕਰੀਬਨ ਦੂਰ-ਦੂਰ ਤਕ ਦਸ-ਬਾਰ੍ਹਾਂ ਬੋਰ ਕਾਫ਼ੀ ਡੂੰਘਾਈ ਤਕ ਕੀਤੇ ਹਨ, ਪੱਤਣ ਵੀ ਠੀਕ ਆ ਜਾਂਦਾ ਹੈ, ਬੋਰ ਕਰਨ ਵਾਲੇ ਵੀ ਕਹਿੰਦੇ ਹਨ ਕਿ ਪੱਤਣ ਬਹੁਤ ਸੋਹਣਾ ਹੈ, ਬਾਕੀ ਸਾਰੇ ਬੋਰ ਇਸੇ ਪੱਤਣ ਤੇ ਚਲਦੇ ਹਨ ਪਰ ਜਦੋਂ ਬੋਰ ਚਾਲੂ ਕਰੀਦਾ ਹੈ ਤਾਂ ਪਾਣੀ ਨਹੀਂ ਆਉਂਦਾ। ਖ਼ਰਚਾ ਵੀ ਵਿੱਤ ਤੋਂ ਜ਼ਿਆਦਾ ਹੋ ਚੁੱਕਾ ਹੈ, ਅਗਾਂਹ ਵੀ ਕੋਈ ਆਸ ਨਹੀਂ। ਮੈਂ ਹੁਣ ਆਪ ਜੀ ਪਾਸ ਬੇਨਤੀ ਲੈ ਕੇ ਆਇਆ ਹਾਂ ਕਿ ਮੈਨੂੰ ਕੋਈ ਉਪਾਉ ਦੱਸੋ, ਜਿਸ ਕਰਕੇ ਮੈਨੂੰ ਟਿਊਬਵੈੱਲ ਲਾਉਣ ਵਿਚ ਸਫ਼ਲਤਾ ਪ੍ਰਾਪਤ ਹੋਵੇ ਤੇ ਪਾਣੀ ਮਿਲ ਜਾਵੇ।

ਬਾਬਾ ਜੀ ਸ. ਹਰਬਖ਼ਸ਼ ਸਿੰਘ ਹੁਰਾਂ ਦੀ ਗੱਲ ਸੁਣ ਕੇ ਕੁਝ ਦੇਰ ਚੁੱਪ ਰਹੇ ਤੇ ਕਹਿਣ ਲੱਗੇ ਕਿ ਤੁਸੀਂ ਧੁੱਪੇ ਆਏ ਹੋ, ਕੁਛ ਜਲ-ਪਾਣੀ ਛਕ ਲਵੋ। ਆਪ ਦਾ ਬਚਨ ਮੰਨ ਕੇ ਸ. ਹਰਬਖ਼ਸ਼ ਸਿੰਘ ਜੀ ਨੇ ਥੋੜ੍ਹਾ ਜਲ-ਪਾਣੀ ਛੱਕਿਆ ਤੇ ਮੁੜ ਬਾਬਾ ਜੀ ਪਾਸ ਆ ਬੈਠੇ। ਸ: ਹਰਬਖ਼ਸ਼ ਸਿੰਘ ਦੇ ਬੈਠਦੇ ਹੀ ਆਪ ਨੇ ਉਹਨਾਂ ਨੂੰ ਕਿਹਾ ਕਿ ਸਰਦਾਰ ਜੀ, ਤੁਸੀਂ ਕਿਸੇ ਗਰੀਬ ਦੇ ਪੈਸੇ ਦੇਣੇ ਹਨ, ਜੋ ਨਹੀਂ ਦਿੱਤੇ। ਤੁਸੀਂ ਦੇ ਵੀ ਸਕਦੇ ਹੋ ਪਰ ਧਿਙੋਜ਼ੋਰੀ ਉਸ ਦੇ ਪੈਸੇ ਦਬਾਏ ਹੋਏ ਹਨ। ਉਸ ਗਰੀਬ ਦੀ ਆਹ ਤੁਹਾਡੇ ਬੋਰ ਵਿਚ ਰੁਕਾਵਟ ਬਣ ਰਹੀ ਹੈ। ਬਾਬਾ ਜੀ ਦੇ ਇਹ ਬਚਨ ਸੁਣ ਕੇ ਸ. ਹਰਬਖ਼ਸ਼ ਸਿੰਘ ਨੇ ਦੁਨਿਆਵੀ ਚਤੁਰਾਈ ਅਧੀਨ ਉੱਤਰ ਦਿੱਤਾ ਕਿ ਬਾਬਾ ਜੀ ਮੈਂ ਕਿਸੇ ਦੇ ਪੈਸੇ ਨਹੀਂ ਮਾਰੇ ਤੇ ਨਾ ਹੀ ਕਿਸੇ ਦੇ ਦੇਣੇ ਹਨ। ਬਾਬਾ ਜੀ ਕਹਿਣ ਲੱਗੇ ਸ. ਹਰਬਖ਼ਸ਼ ਸਿੰਘ ਜੀ, ਜ਼ਰਾ ਧਿਆਨ ਨਾਲ ਸੋਚ ਲਵੋ, ਕਾਰਨ ਇਹ ਹੀ ਹੈ। ਜਿੰਨਾ ਚਿਰ ਤੁਸੀਂ ਉਸ ਗਰੀਬ ਦੇ ਪੈਸੇ ਦੇ ਕੇ ਨਿਕਲ ਰਹੀ ਆਹ ਨੂੰ ਬੰਦ ਨਹੀਂ ਕਰਦੇ, ਦਸ-ਬਾਰ੍ਹਾਂ ਤਾਂ ਕੀ, ਭਾਵੇਂ ਸਾਰੇ ਖੇਤਾਂ ਵਿਚ ਬੋਰ ਕਰਾਈ ਜਾਵੋ ਪਾਣੀ ਨਹੀਂ ਆਵੇਗਾ। ਗਰੀਬ ਦੀ ਆਹ ਬਹੁਤ ਦੂਰ ਤਕ ਅਸਰ ਕਰਦੀ ਹੈ। ਭਾਵੇਂ ਉਸ ਵਿਚ ਇਹ ਸਮਰੱਥਾ ਨਹੀਂ ਕਿ ਉਹ ਤੁਹਾਡੇ ਪਾਸੋਂ ਜ਼ੋਰ ਨਾਲ ਜਾਂ ਸਰਕਾਰੇ-ਦਰਬਾਰੇ ਫ਼ਰਿਆਦ ਕਰ ਕੇ ਪੈਸੇ ਲੈ ਲਵੇ ਪਰ ਉਸ ਗਰੀਬ ਦੇ ਅੰਦਰੋਂ ਹਰ ਵੇਲੇ ਨਿਕਲ ਰਹੀ ਬਦ-ਅਸੀਸ

ਤੇ ਆਹ ਤੁਹਾਡੇ ਕੰਮ ਵਿਚ ਰੁਕਾਵਟ ਬਣ ਰਹੀ ਹੈ। ਜ਼ਰਾ ਧਿਆਨ ਨਾਲ ਆਪਣੇ ਅੰਦਰ ਝਾਤੀ ਮਾਰੋ, ਕਾਰਨ ਇਹ ਹੀ ਹੈ. ਸ. ਹਰਬਖ਼ਸ਼ ਸਿੰਘ ਨੂੰ ਪਤਾ ਤਾਂ ਸੀ ਹੀ ਜਦੋਂ ਆਪ ਜੀ ਦੇ ਦੁਬਾਰਾ ਦ੍ਰਿੜ੍ਹਤਾ ਭਰੇ ਸੱਚੇ ਬਚਨ ਸ੍ਰਵਣ ਕੀਤੇ ਤਾਂ ਅੰਦਰ ਜੋ ਅਸਲੀਅਤ ਸੀ, ਉਹ ਮੁਲੰਮੇ ਦਾ ਪਰਦਾ ਤੋੜ ਕੇ ਬਾਹਰ ਆ ਗਈ ਤੇ ਸ. ਹਰਬਖ਼ਸ਼ ਸਿੰਘ ਨੇ ਕਿਹਾ ਕਿ ਬਾਬਾ ਜੀ ਆਪ ਜੀ ਦਾ ਬਚਨ ਸਤਿ ਹੈ। ਮੈਂ ਇਕ ਗਰੀਬ ਦੇ 280/- ਰੁਪਏ ਦੇਣੇ ਹਨ। ਦੋ ਸਾਲ ਹੋ ਗਏ ਹਨ, ਉਸ ਨੇ ਕਈ ਵਾਰੀ ਮੰਗੇ ਹਨ ਪਰ ਮੈਂ ਉਸ ਨੂੰ ਨਹੀਂ ਦਿੱਤੇ। ਆਪ ਜੀ ਨੇ ਸ. ਹਰਬਖ਼ਸ਼ ਸਿੰਘ ਜੀ ਨੂੰ ਕਿਹਾ ਕਿ ਸਰਦਾਰ ਜੀ, ਜੇ ਬੋਰ ਵਿਚੋਂ ਪਾਣੀ ਲੈਣਾ ਹੈ ਤਾਂ ਪਹਿਲਾਂ ਉਸ ਗਰੀਬ ਦੇ ਪੈਸੇ ਜਿੰਨੇ ਦੇਣੇ ਹਨ, ਉਸ ਨੂੰ ਮੂਲ ਨਾਲ ਵਿਆਜ ਵੀ ਦੇ ਕੇ ਆਉ ਤਦ ਉਸ ਦੀ ਖ਼ੁਸ਼ੀ ਹੋਵੇਗੀ। ਪੈਸੇ ਦੇਣ ਉਪ੍ਰੰਤ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਕਰਵਾ ਕੇ, ਕੀਤੀ ਭੁੱਲ ਦੀ ਮਾਫ਼ੀ ਲਈ ਅਰਦਾਸ ਕਰਾਵੋ, ਤੁਹਾਨੂੰ ਪਾਣੀ ਉਸੇ ਬੋਰ ਵਿਚੋਂ ਹੀ ਮਿਲ ਜਾਵੇਗਾ।

ਸ. ਹਰਬਖ਼ਸ਼ ਸਿੰਘ ਜੀ ਦੇ ਮਨ ਵਿਚ ਆਪ ਜੀ ਦੇ ਸੱਚੇ ਬਚਨਾਂ ਨੇ ਘਰ ਕੀਤਾ ਤੇ ਮਨ ਵਿਚ ਪਛਤਾਵਾ ਹੋਣਾ ਸ਼ੁਰੂ ਹੋ ਗਿਆ। ਬਾਬਾ ਜੀ ਨਾਲ ਪੈਸੇ ਦੇਣ ਦਾ ਬਚਨ ਕਰਕੇ ਵਿਦਾਇਗੀ ਲਈ। ਘਰ ਜਾ ਕੇ ਪੈਸੇ ਇਕੱਤਰ ਕੀਤੇ ਤੇ ਉਸ ਪ੍ਰੇਮੀ ਨੂੰ ਘਰ ਸੱਦ ਕੇ ਮੂਲ ਦੇ ਨਾਲ ਪੰਜਾਹ ਰੁਪਏ ਹੋਰ ਪਾ ਕੇ ਦਿਤੇ। 330/- ਰੁਪਏ ਮਿਲਣ ਨਾਲ ਉਸ ਗਰੀਬ ਦੇ ਮਨ ਵਿਚ ਕਈ ਆਸਾਂ ਉਮੀਦਾਂ ਜਾਗ ਪਈਆਂ। ਭਾਵੇਂ ਉਸ ਦੇ ਪੈਸੇ ਹੀ ਉਸ ਨੂੰ ਮਿਲੇ ਪਰ ਅਚਾਨਕ ਮਰੀ ਹੋਈ ਰਕਮ ਸਮੇਤ ਵਿਆਜ ਮਿਲਣ ਨਾਲ ਉਸ ਦਾ ਅੰਦਰ ਖਿੜ ਗਿਆ ਤੇ ਉਹ ਅਸੀਸਾਂ ਦਿੰਦਾ ਘਰ ਨੂੰ ਚਲਾ ਗਿਆ।

ਅਗਲੇ ਦਿਨ ਸ. ਹਰਬਖ਼ਸ਼ ਸਿੰਘ ਨੇ ਘਰੋਂ ਰਸਦ ਖੜੀ, ਗੁਰਦਵਾਰਾ ਸਾਹਿਬ ਆ ਕੇ ਪ੍ਰਸ਼ਾਦ ਬਣਵਾਇਆ, ਬਾਬਾ ਜੀ ਨੇ ਅਰਦਾਸ ਕੀਤੀ ਕਿ ਮਹਾਰਾਜ ਜੀ ਇਹ ਪ੍ਰੇਮੀ ਹੋਈ ਭੁਲ ਨੂੰ ਦੂਰ ਕਰਕੇ ਹੁਣ ਆਪ ਜੀ ਪਾਸੋਂ ਮਾਫ਼ੀ ਮੰਗਣ ਲਈ ਹਾਜ਼ਰ ਹੋਇਆ ਹੈ। ਅਨਜਾਣ ਜਾਣ ਕੇ ਖਿਮਾ ਕਰੋ ਤੇ ਆਪਣੇ ਭਾਣੇ ਵਿਚ ਮਨੋ-ਕਾਮਨਾ ਦੀ ਪੂਰਤੀ ਕਰੋ। ਅਰਦਾਸ ਉਪ੍ਰੰਤ ਪ੍ਰਸ਼ਾਦ ਲੈ ਕੇ ਸ. ਹਰਬਖ਼ਸ਼ ਸਿੰਘ ਸਿੱਧਾ ਬੋਰ ਵਾਲੇ ਖੇਤ ਵਿਚ ਪੁੱਜਾ। ਕਾਰੀਗਰਾਂ ਨੇ ਦੋ-ਚਾਰ ਬੋਕੀਆਂ ਬੋਰ ਵਿਚ ਮਾਰ ਕੇ ਚੜ੍ਹੀ ਹੋਈ ਰੇਤਾ ਕੱਢੀ ਤੇ ਬੋਰ ਦਾ ਸਾਮਾਨ ਵਿਚ ਪਾ ਦਿਤਾ। ਸਾਰੀ ਤਿਆਰੀ ਹੋ ਜਾਣ ਉਪ੍ਰੰਤ ਟਿਉਬਵੈੱਲ ਚਲਾਇਆ ਗਿਆ, ਪਾਣੀ ਬੇਅੰਤ ਆਇਆ। ਸਾਰੇ ਹੈਰਾਨ ਸਨ ਪਰ ਵਿਚਲੀ ਗੱਲ ਦਾ ਕਿਸੇ ਨੂੰ ਕੀ ਪਤਾ ਸੀ। ਤਕਰੀਬਨ ਅੱਜ 30 ਸਾਲ ਤੋਂ ਉੱਤੇ ਦਾ ਸਮਾਂ ਹੋ ਗਿਆ ਹੈ, ਨਿਰੰਤਰ ਉਹ ਬੋਰ ਲਗਾਤਾਰ ਪਾਣੀ ਦੇ ਰਿਹਾ ਹੈ। ਸੋ ਇਹ ਘਟਨਾ ਲਿਖਣ ਤੋਂ ਭਾਵ ਕਿ ਪਰਮੇਸ਼ਰ ਹਰ ਪ੍ਰਾਣੀ-ਮਾਤਰ ਵਿਚ ਵਸਦਾ ਹੈ। ਜਦੋਂ

ਆਪਾਂ ਕਿਸੇ ਦੇ ਮਨ ਨੂੰ ਕਿਸੇ ਕਾਰਨ ਵੀ ਠੇਸ ਪਹੁੰਚਾਉਂਦੇ ਹਾਂ ਤਾਂ ਉਹ ਜਿਥੇ ਸਾਡੇ ਆਤਮਿਕ ਪੰਧ ਵਿਚ ਬਹੁਤ ਵੱਡਾ ਨੁਕਸਾਨ ਕਰਦੀ ਹੈ, ਉਥੇ ਦੁਨਿਆਵੀ ਕੰਮਾਂ ਵਿਚ ਵੀ ਰੁਕਾਵਟ ਹੋ ਖੜ੍ਹੋਂਦੀ ਹੈ। ਇਸੇ ਲਈ ਹੀ ਬਾਬਾ ਫ਼ਰੀਦ ਜੀ ਨੇ ਫ਼ੁਰਮਾਨ ਕੀਤਾ ਹੈ ਕਿ:

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥**

*(ਸਲੋਕ ਫਰੀਦ ਜੀ, ਪੰਨਾ ੧੩੮੪)*

ਭਾਈ ਨੰਦ ਲਾਲ ਜੀ ਦਾ ਵੀ ਫ਼ੁਰਮਾਨ ਹੈ :

**ਖਲਕ ਖਾਲਕ ਕੀ ਜਾਣ ਕੇ ਖਲਕ ਦੁਖਾਵੈ ਨਾਹਿ**
**ਖਲਕ ਦੁਖੇ ਜਬ ਨੰਦ ਜੀ ਖਾਲਕ ਕੋਪੇ ਤਾਹਿ।**

ਬਾਬਾ ਫ਼ਰੀਦ ਜੀ ਨੇ ਤਾਂ ਮੁੜ ਮੁੜ ਕਿਹਾ ਹੈ :

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥੭੫॥**

**(ਸਲੋਕ ਫਰੀਦ ਜੀ ਕੇ, ਪੰਨਾ ੧੩੮੧)**

**ਸਭਨਾ ਵਿਚਿ ਤੂ ਵਰਤਦਾ ਸਾਹਾ**
**ਸਭਿ ਤੁਝਹਿ ਧਿਆਵਹਿ ਦਿਨੁ ਰਾਤਿ॥**

*(ਧਨਾਸਰੀ ਮ: ੫, ਪੰਨਾ ੬੭੦)*

ਆਪਾਂ ਨੂੰ ਗੁਰੂ ਹੁਕਮ ਸਮਝ ਲੈਣਾ ਚਾਹੀਦਾ ਹੈ ਕਿ :

**ਸਭਨਾ ਵਿਚਿ ਵਰਤੈ ਇਕੁ ਸੋਈ॥** *(ਮਾਰੂ ਮ: ੫, ਪੰਨਾ ੧੦੪੯)*
**ਸਭ ਤੇਰੀ ਤੂ ਸਭਸ ਦਾ ਸਭ ਤੁਧੁ ਉਪਾਇਆ॥**
**ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ॥**

*(ਪਉੜੀ, ਪੰਨਾ ੫੪੮)*

ਜੇ ਆਪਾਂ ਕਿਸੇ ਦੀ ਲੋੜ ਪੂਰੀ ਕਰ ਕੇ ਕਿਸੇ ਨੂੰ ਸੁਖ ਦੇਣ ਦਾ ਕਾਰਨ ਨਾ ਬਣ ਸਕੀਏ, ਉਥੇ ਆਪਾਂ ਨੂੰ ਅਕਾਰਨ ਹੀ ਕਿਸੇ ਦੀ ਬਦ-ਦੁਆ ਦੇ ਭਾਗੀ ਵੀ ਨਹੀਂ ਬਣਨਾ ਚਾਹੀਦਾ। ਗੁਰੂ ਪਾਤਸ਼ਾਹ ਨੇ ਪਰਾਏ ਹੱਕ ਤੋਂ ਬਚਣ ਲਈ ਬਹੁਤ ਸਾਵਧਾਨ ਕੀਤਾ ਹੈ ਤੇ ਗੁਰਬਾਣੀ ਵਿਚ ਪਹਿਲੇ ਸਤਿਗੁਰਾਂ ਨੇ ਹੁਕਮ ਕੀਤਾ ਹੈ ਕਿ :

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥**

*(ਮ: ੧, ਪੰਨਾ ੧੪੧)*

# ਪੁਰਾਣੇ ਸੰਗੀਆਂ ਨੂੰ ਬਾਬਾ ਜੀ ਦੀ ਭਾਲ

ਬਾਬਾ ਜੀ ਅਛੋਪਲੇ ਹੀ ਬਿਨਾਂ ਕਿਸੇ ਨੂੰ ਬਹੁਤਾ ਦੱਸੇ ਇਸ ਅਸਥਾਨ ਤੇ ਆ ਗਏ ਸਨ। ਪੁਰਾਣੇ ਸੰਗਤੀ ਵੀ ਬਾਬਾ ਜੀ ਦੀ ਖੋਜ-ਭਾਲ ਕਰ ਰਹੇ ਸਨ। ਸਹਿਜੇ-ਸਹਿਜੇ ਉਨ੍ਹਾਂ ਨੂੰ ਵੀ ਪਤਾ ਲੱਗ ਗਿਆ ਕਿ ਬਾਬਾ ਜੀ ਅੱਜ ਕੱਲ੍ਹ ਰਾਮਪੁਰ ਖੇੜੇ ਦੀ ਥੇਹ ਤੇਇਕਾਂਤ ਵਿਚ ਭਜਨ ਲੀਨ ਹੋ ਕੇ ਪ੍ਰਭੂ-ਵਸਲ ਦਾ ਆਨੰਦ ਮਾਣ ਰਹੇ ਹਨ। ਪਿਆਰ ਅਤੇ ਖਿੱਚ ਇਕ ਐਸੀ ਵਸਤੂ ਹੈ, ਜੋ ਲੱਖਾਂ ਮੀਲਾਂ ਤੋਂ ਆਪਣੀ ਸੂਖਮ ਪ੍ਰੇਮ-ਡੋਰੀ ਰਾਹੀਂ ਖਿੱਚ ਪਾ ਕੇ ਖਿੱਚ ਲੈਂਦੀ ਹੈ। ਸੋ ਪ੍ਰੇਮ-ਵਸ ਹੋਏ ਆਤਮਿਕ ਪਾਂਧੀ ਇਥੇ ਆਉਣੇ ਸ਼ੁਰੂ ਹੋ ਗਏ। ਰਾਤ ਨੂੰ ਰਿਹਾਇਸ਼ ਦਾ ਅਤੇ ਲੰਗਰ ਦਾ ਪ੍ਰਬੰਧ ਨਾ ਹੋਣ ਕਾਰਨ ਬਾਹਰੋਂ ਆਏ ਪ੍ਰੇਮੀ ਦਿਨ ਭਰ ਬਾਬਾ ਜੀ ਦੀ ਸੰਗਤ ਦਾ ਅਨੰਦ ਮਾਣਦੇ ਤੇ ਰਾਤ ਨੂੰ ਆਰਾਮ ਅਤੇ ਪੇਟ ਅਹਾਰ ਵਾਸਤੇ ਬਾਬਾ ਜੀ ਆਪ ਜਾਂ ਕਿਸੇ ਹੋਰ ਪ੍ਰੇਮੀ ਨਾਲ ਉਹਨਾਂ ਆਏ ਗੁਰਮੁਖਾਂ ਨੂੰ ਪਿੰਡ ਬਾਹਲੇ ਜਾਂ ਸ. ਬਾਵਾ ਸਿੰਘ ਗੋਂਦਪੁਰ ਵਾਲਿਆਂ ਦੇ ਡੇਰੇ ਭੇਜ ਦਿੰਦੇ। ਥੋੜ੍ਹੇ ਹੀ ਸਮੇਂ ਬਾਅਦ ਸੰਗਤ ਦੀ ਪ੍ਰੇਰਨਾ ਕਰਨ ਤੇ ਛੱਪਰੀ ਦੇ ਉੱਤਰ ਵਾਲੇ ਪਾਸੇ ਇਕ ਪੱਕੀ ਗੁਫ਼ਾ ਅਤੇ ਗੁਫ਼ਾ ਅੱਗੇ ਛੇ ਕੁ ਫੁੱਟ ਦਾ ਬਰਾਂਡਾ ਬਨਾਉਣ ਦਾ ਗੁਰਮਤਾ ਪਾਸ ਹੋਇਆ, ਜਿਸ ਦੀ ਨੀਂਹ ੧੭ ਵੈਸਾਖ, ੨੦੦੮ ਬਿਕ੍ਰਮੀ (29 ਅਪ੍ਰੈਲ, 1951) ਨੂੰ ਰੱਖੀ ਅਤੇ 15-20 ਦਿਨਾਂ ਵਿਚ ਹੀ ਪੱਕੀ ਗੁਫ਼ਾ ਬਣ ਕੇ ਤਿਆਰ ਹੋ ਗਈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼

ਗੁਫ਼ਾ ਦੀ ਤਿਆਰੀ ਤੋਂ ਬਾਅਦ ਬਾਬਾ ਜੀ ਦੇ ਮਨ ਵਿਚ ਵਿਚਾਰ ਬਣ ਗਿਆ ਕਿ ਗੁਫ਼ਾ ਕਾਫ਼ੀ ਸੁੰਦਰ ਬਣੀ ਹੈ ਕਿਉਂ ਨਾ ਇਥੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਈਏ ਅਤੇ ਅੱਗੇ ਜੋ ਬਰਾਂਡਾ ਹੈ, ਉਸ ਵਿਚ ਆਪਣੀ ਰਿਹਾਇਸ਼ ਰੱਖ ਲਈਏ। ਇਸ ਤਰ੍ਹਾਂ ਜੋ ਸੰਗਤ ਬਾਹਰੋਂ ਆਉਂਦੀ ਹੈ ਉਹ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਿਆ ਕਰੇਗੀ ਅਤੇ ਸਾਨੂੰ ਵੀ ਸਤਿਗੁਰੂ ਜੀ ਦੀ ਸੇਵਾ ਦਾ ਆਹਰ ਬਣ ਜਾਵੇਗਾ। ਗੁਫ਼ਾ ਦੀ ਤਿਆਰੀ ਉਪ੍ਰੰਤ ਸਤਿਗੁਰੂ ਜੀ ਦੇ ਪ੍ਰਕਾਸ਼ ਕਰਨ ਲਈ ਲੋੜੀਂਦਾ ਸਾਮਾਨ ਤਿਆਰ ਹੋ ਗਿਆ। ਪਿੰਡ ਬਾਹਲਿਆਂ ਤੋਂ ਸਤਿਗੁਰੂ ਜੀ ਦਾ ਸਰੂਪ ਲਿਆ ਕੇ ਬਾਬਾ ਜੀ ਨੇ ਆਪਣੇ ਸ੍ਰੇਸ਼ਟ ਫੁਰਨੇ ਨੂੰ ਪੂਰਾ ਕਰ ਲਿਆ।

ਹੁਣ ਤੜਕੇ ਉਠ ਇਸ਼ਨਾਨ ਸੋਧਣ ਉਪ੍ਰੰਤ ਆਪ ਬੜੇ ਪਿਆਰ, ਸ਼ਰਧਾ ਭਾਵਨੀ ਸਹਿਤ ਸ਼ਬਦ ਪੜ੍ਹਦੇ ਸਤਿਗੁਰੂ ਜੀ ਦਾ ਪ੍ਰਕਾਸ਼ ਕਰਦੇ। ਹੁਕਮਨਾਮਾ ਲੈਣ ਉਪ੍ਰੰਤ ਸਤਿਗੁਰਾਂ ਦੀ ਹਜ਼ੂਰੀ ਵਿਚ ਹੀ ਸਾਰਾ ਨਿਤਨੇਮ ਕਰਦੇ। ਪਿੰਡ ਬਾਹਲੇ ਲੰਗਰ ਛਕਣ ਉਪ੍ਰੰਤ ਸਾਰਾ ਸਿਮਰਨ ਦਾ ਨਿਯਮ ਵੀ ਗੁਰੂ ਹਜ਼ੂਰੀ ਵਿਚ ਹੀ ਪੂਰਾ ਕਰਦੇ।

ਬਾਬਾ ਜੀ ਦੱਸਿਆ ਕਰਦੇ ਸਨ ਕਿ ਜਦੋਂ ਪਹਿਲੇ ਦਿਨ ਸਤਿਗੁਰੂ ਜੀ ਦਾ ਪ੍ਰਕਾਸ਼ ਕੀਤਾ, ਸ਼ਾਮ ਦਾ ਸਮਾਂ ਹੋਇਆ ਤਾਂ ਮਨ ਵਿਚ ਵਿਚਾਰ ਆਈ ਕਿ ਸ਼ਾਮ ਨੂੰ ਸਤਿਗੁਰੂ ਜੀ ਦੇ ਅਸਥਾਨ ਤੇ ਚਾਨਣ ਕਿਸ ਚੀਜ਼ ਨਾਲ ਕੀਤਾ ਜਾਵੇ? ਘਿਉ ਸਾਡੇ ਪਾਸ ਹੈ ਨਹੀਂ, ਮਿੱਟੀ ਦਾ ਤੇਲ ਅਸੀਂ ਸਤਿਗੁਰੂ ਜੀ ਦੇ ਹਜ਼ੂਰ ਬਾਲਣਾ ਨਹੀਂ ਕਿਉਂਕਿ ਕਿਸੇ ਸਮੇਂ ਸਿੱਖਾਂ ਨੇ ਦਸਵੇਂ ਸਤਿਗੁਰਾਂ ਪਾਸੋਂ ਪੁਛਿਆ ਸੀ ਕਿ, ਕੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਸੀਂ ਮਿੱਟੀ ਦਾ ਤੇਲ ਬਾਲ ਸਕਦੇ ਹਾਂ? ਤਾਂ ਹਜ਼ੂਰ ਨੇ ਬੜੇ ਸਖ਼ਤ ਸ਼ਬਦਾਂ ਵਿਚ ਇਨਕਾਰ ਕੀਤਾ ਸੀ ਕਿ:

**ਮਾਟੀ ਕਾ ਤੇਲ ਜੋ ਇਸ ਪਰ ਜਾਲੇ॥**
**ਮਾਟੀ ਕਾ ਤੇਲ ਫਿਰ ਉਸੀ ਕੋ ਜਾਲੇ॥**

ਮਿੱਟੀ ਦਾ ਤੇਲ ਬਾਲਣ ਨਾਲ ਇਕ ਤਾਂ ਮੁਸ਼ਕ ਪੈਦਾ ਹੁੰਦਾ ਹੈ ਅਤੇ ਦੂਸਰਾ ਧੂੰਆਂ ਵੀ ਕਾਫ਼ੀ ਕੁੜੱਤਣ ਵਾਲਾ ਹੁੰਦਾ ਹੈ। ਸੋ ਅਸੀਂ ਇਹਨਾਂ ਵਿਚਾਰਾਂ ਵਿਚ ਹੀ ਸਾਂ ਕਿ ਇਕ ਮਾਤਾ ਅੱਧ ਸੇਰ ਦੇ ਕਰੀਬਨ ਦੇਸੀ ਘਿਉ ਲੈ ਕੇ ਆਣ ਪੁੱਜੀ ਅਤੇ ਕਹਿਣ ਲੱਗੀ ਕਿ ਸਾਡੀ ਨਵੀਂ ਮੱਝ ਸੂਈ ਸੀ, ਕਈ ਦਿਨਾਂ ਤੋਂ ਇਸ ਮੱਝ ਦੇ ਮੱਖਣ ਨੂੰ ਗਰਮ ਕਰਕੇ ਘਿਉ ਕੁਟੀਆ ਲੈ ਕੇ ਆਉਣ ਦਾ ਵੀਚਾਰ ਸੀ। ਪਹਿਲੇ ਮੈਂ ਪਰਸੋਂ ਆਉਣਾ ਸੀ ਪਰ ਘਿਉ ਥੋੜ੍ਹਾ ਹੋਣ ਕਾਰਨ ਮੈਂ ਨਹੀਂ ਆਈ। ਅੱਜ ਹੁਣ ਸਵੇਰ ਦਾ ਹੀ ਮਨ ਬਣਿਆ ਸੀ ਕਿ ਜਿੰਨਾ ਵੀ ਹੈ, ਇਹ ਘਿਉ ਮੈਂ ਜਾ ਕੇ ਦੇ ਆਵਾਂ। ਬਾਬਾ ਜੀ ਨੇ ਉਹ ਘਿਉ ਬੀਬੀ ਦੇ ਬਰਤਨ ਵਿਚੋਂ ਕੱਢ ਲਿਆ ਅਤੇ ਬਰਤਨ ਉਸ ਨੂੰ ਵਾਪਸ ਕਰ ਦਿੱਤਾ। ਘਿਉ ਲੈ ਕੇ ਸਤਿਗੁਰਾਂ ਦੇ ਹਜ਼ੂਰ ਕੌਲੀ ਦਾ ਦੀਵਾ ਬਣਾ ਕੇ ਜੋਤ ਜਗਾਈ ਨਾਲੇ ਸਤਿਗੁਰੂ ਜੀ ਦਾ ਅਤਿਅੰਤ ਧੰਨਵਾਦ ਕੀਤਾ ਕਿ ਹਜ਼ੂਰ ਜੀ, ਆਪ ਜੀ ਤਾਂ :

**ਘਟ ਘਟ ਕੇ ਅੰਤਰ ਕੀ ਜਾਨਤ॥**
**ਭਲੇ ਬੁਰੇ ਕੀ ਪੀਰ ਪਛਾਨਤ॥** *(ਬੇਨਤੀ ਚੌਪਈ ਪਾ: ੧੦)*

ਹੋ, ਆਪ ਹੀ ਪ੍ਰੇਰਕ ਹੋ, ਆਪ ਜੀ ਨੇ ਹੀ ਪ੍ਰੇਰਨਾ ਦੇ ਕੇ ਦਾਸ ਦੇ ਮਨ ਦੀ ਸ਼ਰਧਾ ਪੂਰੀ ਕੀਤੀ ਹੈ। ਉਸ ਦਿਨ ਤੋਂ ਲੈ ਕੇ ਸਾਰਾ ਸਮਾਂ ਘਿਉ ਦੀ ਜੋਤ ਜਗਾ ਕੇ ਹੀ ਸਤਿਗੁਰਾਂ ਦੇ ਚਰਨਾਂ 'ਚ ਲੋਅ ਕਰਦੇ ਰਹੇ। ਜਦੋਂ ਘਿਉ ਮੁੱਕਣ ਦੇ ਨੇੜੇ ਹੋਣਾ ਤਾਂ ਸਤਿਗੁਰੂ ਜੀ ਨੇ ਕਿਸੇ ਨਾ ਕਿਸੇ ਨੂੰ ਪ੍ਰੇਰਨਾ ਦੇ ਕੇ ਹੋਰ ਘਿਉ ਭਿਜਵਾ

ਦੇਣਾ। ਕਦੀ ਵੀ ਘਿਉ ਦੀ ਤੋਟ ਨਹੀਂ ਆਈ ਸੀ। ਫਿਰ ਬਿਜਲੀ ਦਾ ਪ੍ਰਬੰਧ ਹੋ ਗਿਆ।

ਹਰ ਰੋਜ਼ ਸੋਦਰੁ ਦੇ ਨਿੱਤਨੇਮ ਤੋਂ ਬਾਅਦ ਥੋੜ੍ਹਾ ਆਹਾਰ ਕਰ ਕੇ ਬਾਹਰ ਖੇਤ ਵਿਚ ਉੱਤਰ ਵਾਲੇ ਪਾਸੇ ਮੰਜੇ ਡਾਹ ਲੈਣੇ, ਕਿਉਂਕਿ ਇਸ ਉੱਚੇ ਅਸਥਾਨ ਤੇ ਜਿੱਥੇ ਕਿ ਹੁਣ ਗੁਰਦੁਆਰਾ ਸਾਹਿਬ ਹੈ, ਸਾਰੇ ਹੀ ਬੋਹੜਾਂ ਦੇ ਲੰਬੇ-ਲੰਬੇ ਡਾਹਲੇ ਇਕ ਦੂਜੇ ਵਿਚ ਫਸੇ ਹੋਏ ਸਨ। ਉੱਪਰ ਇੱਲਾਂ ਇਤਿਆਦਿਕ ਜਾਨਵਰਾਂ ਦੇ ਬੇਅੰਤ ਆਲ੍ਹਣੇ ਸਨ ਜੋ ਬਾਹਰੋਂ ਮਰੇ ਹੋਏ ਪਸ਼ੂਆਂ ਦੀਆਂ ਹੱਡੀਆਂ ਮਾਸ ਆਦਿ ਆਲ੍ਹਣਿਆਂ ਵਿਚ ਲਿਆ ਰੱਖਦੀਆਂ ਸਨ ਅਤੇ ਕਾਫ਼ੀ ਗੰਦ ਪਾਉਂਦੀਆਂ ਸਨ। ਫਿਰ ਮੰਜੇ ਉੱਪਰ ਬੈਠ ਕੇ ਨੇਮ ਨਾਲ ਬਾਬਾ ਜੀ ਨੇ ਗੁਰੂ ਨਾਨਕ ਚਮਤਕਾਰ ਜਾਂ ਕਲਗੀਧਰ ਚਮਤਕਾਰ ਦੀ ਸਾਖੀ ਕਰੀਬਨ ਘੰਟਾ ਜਾਂ ਡੇਢ ਘੰਟਾ ਸੁਨਣੀ। ਜਦੋਂ ਇਕ ਚਮਤਕਾਰ ਦਾ ਭੋਗ ਪੈ ਜਾਂਦਾ ਫਿਰ ਦੂਸਰਾ ਅਰੰਭ ਕਰ ਦੇਣਾ। ਇਹ ਸਾਖੀਆਂ ਸੁਨਾਉਣ ਦੀ ਸੇਵਾ ਬਾਬਾ ਜੀ ਨੇ ਦਾਸ ਦੇ ਜ਼ਿੰਮੇ ਲਾਈ ਹੋਈ ਸੀ। ਪਹਿਲੇ ਦਿਨਾਂ ਵਿਚ ਅਸੀਂ ਦੋਵੇਂ (ਮੈਂ ਅਤੇ ਬਾਬਾ ਜੀ) ਹੀ ਹੁੰਦੇ ਸਾਂ। ਕਈ ਵਾਰ ਕੋਈ ਬਾਹਰੋਂ ਮਿਲਣ ਵਾਸਤੇ ਸੰਗਤ ਦੇ ਇਕ-ਦੋ ਸਰੀਰ ਆ ਜਾਣੇ ਤਾਂ ਮਨ ਵਿਚ ਬੜੀ ਖ਼ੁਸ਼ੀ ਹੋਣੀ ਕਿ ਅੱਜ ਅਸੀਂ ਤਿੰਨ-ਚਾਰ ਸਰੀਰ ਹੋ ਗਏ ਹਾਂ।

ਸਤਿਗੁਰਾਂ ਦੇ ਕੌਤਕ ਪੜ੍ਹਨ ਸੁਣਨ ਉਪ੍ਰੰਤ ਸੋਹਿਲੇ ਅਤੇ ਹੋਰ ਸ਼ਬਦਾਂ ਦਾ ਪਾਠ ਕਰ ਕੇ ਬਿਰਾਜ ਜਾਣਾ। ਇਨ੍ਹਾਂ ਹੀ ਦਿਨਾਂ ਵਿਚ ਸੰਗਤ ਦੀ ਪ੍ਰੇਰਨਾ ਸਦਕਾ ਜਿਥੇ ਹੁਣ ਜੋੜਾ ਘਰ ਹੈ, ਉਸ ਦੇ ਨਾਲ ਹੀ ਪਾਣੀ ਦੀ ਲੋੜ ਪੂਰੀ ਕਰਨ ਲਈ ਸੰਗਤਾਂ ਦੀ ਪ੍ਰੇਰਨਾ ਨਾਲ ਬਾਬਾ ਜੀ ਨੇ ਨਲਕਾ ਲਵਾ ਦਿੱਤਾ, ਤਾਂ ਜੋ ਬਾਹਰੋਂ ਆਈ ਸੰਗਤ ਨੂੰ ਪਾਣੀ ਦੀ ਔਖ ਨਾ ਹੋਵੇ।

❖❖❖

# ਭੂਖੇ ਕਉ ਦੇਵਤ ਅਧਾਰ

ਬਾਬਾ ਜੀ ਨਿੱਤਨੇਮ ਦੇ ਨਾਲ ਹਰ ਰੋਜ਼ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਸੁਣਦੇ ਜਾਂ ਆਪ ਕਰਿਆ ਕਰਦੇ ਸਨ। ਇਕ ਦਿਹਾੜੇ ਲਿਵਲੀਨ ਬਿਰਤੀ ਨਾਲ ਆਪ ਜੀ ਪਾਠ ਕਰ ਰਹੇ ਸਨ, ਜਦੋਂ ਇਹਨਾਂ ਪੰਗਤੀਆਂ ਤੇ ਪਾਠ ਆਇਆ :

**ਮਿਰਤਕ ਕਉ ਜੀਵਾਲਨ ਹਾਰ॥**
**ਭੂਖੇ ਕਉ ਦੇਵਤ ਅਧਾਰ॥** *(ਸੁਖਮਨੀ ਸਾਹਿਬ, ਪੰਨਾ ੨੮੩)*

ਆਪ ਜੀ ਰੁਕ ਗਏ, ਇਹ ਪੰਗਤੀਆਂ ਹੀ ਬਾਰ-ਬਾਰ ਕਈ ਵਾਰੀ ਦੁਹਰਾਈਆਂ। ਗੁਰਬਾਣੀ ਵਿਚ ਅੰਕਤ ਆਸ਼ੇ ਦੀ ਵੀਚਾਰ ਮਨ ਵਿਚ ਪ੍ਰਬਲ ਹੋ ਰਹੀ ਸੀ, ਕਿ ਪਰਮੇਸ਼ਰ ਦੇ ਨਾਮ ਵਿਚ ਕਿੰਨੀ ਵੱਡੀ ਸ਼ਕਤੀ ਹੈ! ਜੋ ਮਰੇ ਹੋਏ ਨੂੰ ਵੀ ਜੀਵਤ ਕਰ ਦਿੰਦੀ ਹੈ ਅਤੇ ਅੰਨ-ਜਲ ਦੀ ਥਾਂ ਸਰੀਰ ਨੂੰ ਆਧਾਰ ਵੀ ਦਿੰਦੀ ਹੈ। ਸੋ ਇਹਨਾਂ ਤੁਕਾਂ ਨੂੰ ਅਮਲੀ ਤੌਰ ਤੇ ਪਰਖ ਲਈਏ ਤਾਂ ਜੋ ਅਗਾਂਹ ਕਿਸੇ ਵੀ ਜਗਿਆਸੂ ਨੂੰ ਡੰਕੇ ਦੀ ਚੋਟ ਨਾਲ ਕਹਿ ਸਕੀਏ ਕਿ ਭਾਈ, ਨਾਮੀ ਅਤੇ ਉਸ ਦੇ ਨਾਮ ਵਿਚ ਕਿੰਨੀ ਵੱਡੀ ਮਹਾਨਤਾ ਹੈ ਕਿ ਸਰੀਰ ਦੀਆਂ ਸਾਰੀਆਂ ਲੋੜਾਂ ਨਾਮ ਆਸਰੇ ਪੂਰੀਆਂ ਹੁੰਦੀਆਂ ਹਨ। ਪੂਰੀਆਂ ਹੀ ਨਹੀਂ ਹੁੰਦੀਆਂ ਉਹ ਸਰੀਰ ਜੋ ਸਰੀਰਕ ਲੋੜਾਂ ਮਹਿਸੂਸ ਕਰਦਾ ਹੈ, ਉਸਨੂੰ ਜਿਉਂਦਾ (ਕਾਇਮ) ਰੱਖਣ ਵਾਸਤੇ ਜੋ ਸਰੀਰਕ ਅਹਾਰ ਹੈ, ਉਹ ਵੀ ਨਾਮ ਦੁਆਰਾ ਪੂਰਾ ਹੋ ਸਕਦਾ ਹੈ।

ਸੁਖਮਨੀ ਸਾਹਿਬ ਦੇ ਪਾਠ ਦਾ ਭੋਗ ਪਾਇਆ, ਗਰਮੀ ਦੇ ਦਿਨ ਸਨ। ਉਸੇ ਵੇਲੇ ਬਾਬਾ ਜੀ ਉੱਤਰ ਵਾਲੇ ਪਾਸੇ ਜੋ ਭਾਈ ਬਾਵਾ ਸਿੰਘ ਜੀ ਦਾ ਡੇਰਾ ਸੀ, ਉਥੇ ਨੂੰ ਚਲ ਪਏ ਤੇ ਸੁਨੇਹਾ ਦੇ ਆਏ, ਕਿ ਜਦੋਂ ਸੁਰਜੀਤ ਸਿੰਘ (ਸ. ਬਾਵਾ ਸਿੰਘ ਦਾ ਲੜਕਾ) ਆਵੇ, ਉਸ ਨੂੰ ਸਾਡੇ ਪਾਸ ਭੇਜ ਦੇਣਾ। ਉਸ ਨਾਲ ਕੋਈ ਜ਼ਰੂਰੀ ਕੰਮ ਹੈ। ਬਾਬਾ ਜੀ ਨੇ ਮਨ ਵਿਚ ਫ਼ੈਸਲਾ ਤਾਂ ਪਹਿਲਾਂ ਹੀ ਕਰ ਲਿਆ ਸੀ ਕਿ ਇਸ ਪੰਗਤੀ ਦੀ ਪਰਖ ਕੱਲ੍ਹ ਤੋਂ ਆਰੰਭ ਕਰ ਦੇਣੀ ਹੈ।

ਸ਼ਾਮ ਪਈ, ਕੰਮ ਤੋਂ ਵਿਹਲਾ ਹੋ ਕੇ ਸੁਰਜੀਤ ਸਿੰਘ, ਬਾਬਾ ਜੀ ਪਾਸ ਪੁੱਜ ਗਿਆ। ਆਪ ਜੀ ਨੇ ਭਾਈ ਸੁਰਜੀਤ ਸਿੰਘ ਨੂੰ ਕਿਹਾ ਕਿ ਸੁਰਜੀਤ ਸਿੰਘ, ਅਸੀਂ ਚਾਲ੍ਹੀ ਦਿਨ ਵਾਸਤੇ ਇਸ ਗੁਫ਼ਾ ਵਿਚ ਸਿਮਰਨ-ਭਜਨ ਕਰਨਾ ਹੈ ਅਤੇ

ਕੋਈ ਅੰਨ-ਜਲ ਗ੍ਰਹਿਣ ਨਹੀਂ ਕਰਨਾ। ਤੁਸੀਂ ਚਾਰ-ਪੰਜ ਦਿਨ ਧਿਆਨ ਰੱਖਣਾ ਸ਼ਾਮ ਨੂੰ ਜਾਂ ਸਵੇਰੇ ਆ ਕੇ ਇਹ ਜੋ ਗੁਫ਼ਾ ਦਾ ਰੋਸ਼ਨਦਾਨ ਹੈ, ਇਸ ਵਿਚ ਦੀ ਸਾਡੇ ਸਰੀਰ ਨੂੰ ਦੇਖ ਜਾਇਆ ਕਰੋ। ਜੇ ਸਾਡਾ ਸਰੀਰ ਛੁੱਟ ਗਿਆ ਤਾਂ ਦਾਹ-ਸਸਕਾਰ ਕਰ ਦੇਵੀਂ ਐਵੇਂ ਸਰੀਰ ਖ਼ਰਾਬ ਨਾ ਹੋਵੇ। ਜੇ ਚਾਰ-ਪੰਜ ਦਿਨ ਠੀਕ ਰਿਹਾ, ਫੇਰ ਕੋਈ ਖੇਚਲ ਕਰਨ ਦੀ ਲੋੜ ਨਹੀਂ। ਇਹ ਬਚਨ ਸੁਣ ਕੇ ਪ੍ਰੇਮੀ ਦਾ ਮਨ ਭਰ ਗਿਆ ਕਿ ਸ਼ਾਇਦ ਸੱਚਮੁਚ ਹੀ ਕੋਈ ਭਾਣਾ ਨਾ ਵਰਤ ਜਾਵੇ। ਪਰ ਬਾਬਾ ਜੀ ਨੇ ਦਿਲਾਸਾ ਦਿੱਤਾ ਤੇ ਕਿਹਾ ਕਿ ਪਰਮੇਸ਼ਰ ਦੇ ਭਾਣੇ ਵਿਚ ਹੀ ਰਹਿਣਾ ਠੀਕ ਹੈ। ਸਾਨੂੰ ਪੱਕਾ ਦ੍ਰਿੜ੍ਹ ਨਿਸਚਾ ਹੈ, ਕਿ ਸਾਡੇ ਸਰੀਰ ਨੂੰ ਕੁਝ ਨਹੀਂ ਹੋਵੇਗਾ ਇਹ ਤਾਂ ਕੇਵਲ ਤੈਨੂੰ ਗਿਆਤ ਵਜੋਂ ਦਸਿਆ ਹੈ ਕਿ ਸ਼ਾਇਦ ਜੇ ਕੋਈ ਭਾਣਾ ਵਰਤ ਜਾਵੇਤਾਂ ਸਰੀਰ ਐਵੇਂ ਪਿਆ ਖ਼ਰਾਬ ਨਾ ਹੋਵੇ।

## ਅੰਨ ਜਲ ਤੋਂ ਬਗ਼ੈਰ ਜਾਪ

ਸੋ ਅਗਲੇ ਦਿਨ ਸਵੇਰ ਦਾ ਨਿੱਤਨੇਮ ਕਰ ਕੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ, ਕਿ "ਹੇ ਗ਼ਰੀਬ ਨਿਵਾਜ! ਆਪ ਜੀ ਦੇ ਬਚਨਾਂ ਦੀ ਕਮਾਈ ਕਰ ਕੇ ਵੇਖਣ ਵਾਸਤੇ ਚਾਲ੍ਹੀ ਦਿਨ ਲਈ ਆਪ ਜੀ ਦੇ ਚਰਨਾਂ ਵਿਚ ਸਾਡਾ ਇਹ ਨਿਮਾਣਾ ਸਰੀਰ ਹਾਜ਼ਰ ਹੈ। ਆਪ ਜੀ ਨਾਮ ਦਾ ਆਹਾਰ ਬਖ਼ਸ਼ਿਸ਼ ਕਰਕੇ ਮਿਹਰਾਂ ਵਰਸਾਵੋ।" ਸਿਮਰਨ ਆਰੰਭ ਕਰ ਦਿੱਤਾ। ਆਪ ਜੀ ਤੜਕੇ ਦੋ ਵਜੇ ਉਠ ਖਲੋਂਦੇ, ਇਸ਼ਨਾਨ ਕਰਨ ਉਪ੍ਰੰਤ ਗੁਰੂ ਮਹਾਰਾਜ ਜੀ ਵੱਲੋਂ ਬਖ਼ਸ਼ਿਸ਼ ਕੀਤਾ ਹੋਇਆ ਨਿੱਤਨੇਮ ਕਰਦੇ, ਉਸ ਤੋਂ ਪਿੱਛੋਂ ਸੁਖਮਨੀ ਸਾਹਿਬ ਜੀ ਦਾ ਪਾਠ ਬੜੇ ਰੰਗ ਵਿਚ ਸਹਿਜ-ਸਹਿਜ ਨਾਲ ਕਰਦੇ, ਸਾਰਾ ਦਿਨ ਵਾਹਿਗੁਰੂ ਗੁਰਮੰਤ੍ਰ ਦਾ ਜਾਪ ਕਰਦੇ। ਸੋਦਰ ਦੇ ਪਾਠ ਦੀ ਹਾਜ਼ਰੀ ਲਵਾ ਕੇ ਦਸ ਵਜੇ ਰਾਤ ਤਕ ਫਿਰ ਸਿਮਰਨ ਵਿਚ ਜੁਟ ਜਾਂਦੇ ਉਪ੍ਰੰਤ ਅੱਧਾ ਕੁ ਘੰਟਾ ਇਸ ਗੁਫ਼ਾ ਵਿਚੋਂ ਰਾਤ ਨੂੰ ਬਾਹਰ ਨਿਕਲ ਕੇ ਥੋੜ੍ਹਾ ਫਿਰ ਤੁਰ ਲੈਂਦੇ। ਗਿਆਰਾਂ ਵਜੇ ਦੇ ਕਰੀਬ ਸੋਹਿਲੇ ਦਾ ਪਾਠ ਕਰ ਕੇ ਥੋੜ੍ਹਾ ਆਰਾਮ ਕਰਦੇ ਇਸ ਪ੍ਰਕਾਰ ਨਿੱਤ ਕਿਰਿਆ ਬਣਾ ਲਈ। ਬਾਬਾ ਜੀ ਦੱਸਦੇ ਸਨ (ਉਹਨਾਂ ਨੇ ਆਪਣੀ ਜੀਵਨੀ ਜੋ ਕੈਸਟ ਵਿਚ ਰੀਕਾਰਡ ਹੈ, ਉਸ ਵਿਚ ਵੀ ਦਸਿਆ ਹੈ) ਕਿ ਚਾਲ੍ਹੀ ਦਿਨ ਦਾ ਸਮਾਂ ਐਸੇ ਆਨੰਦ ਵਿਚ ਬੀਤਿਆ ਜਿਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਅੰਨ ਦੀ ਭੁੱਖ ਜਾਂ ਜਲ ਦੀ ਪਿਆਸ ਲੱਗਣੀ ਤਾਂ ਇਕ ਪਾਸੇ ਰਹੀ, ਅੰਦਰੋਂ ਇਹਨਾਂ ਨੂੰ ਗ੍ਰਹਿਣ ਕਰਨ ਵਾਸਤੇ ਮਨ ਵਿਚ ਵਾਸ਼ਨਾ ਤਕ ਵੀ ਪੈਦਾ ਨਹੀਂ ਹੋਈ, ਨਾ ਹੀ ਸਰੀਰ ਵਿਚ ਕਿਸੇ ਕਿਸਮ ਦੀ ਕੋਈ ਕਮਜ਼ੋਰੀ ਮਹਿਸੂਸ ਹੋਈ। ਚੰਗੀ ਤਰ੍ਹਾਂ ਆਪਣੇ ਸਰੀਰ ਦੁਆਰਾ ਪਰਖ ਲਿਆ ਕਿ :

**ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥** *(ਮ: ੩, ਪੰਨਾ ੫੯੩)*

ਚਾਲ੍ਹੀ ਦਿਨਾਂ ਬਾਅਦ ਅਰਦਾਸ ਕਰਕੇ ਗੁਰੂ ਮਹਾਰਾਜ ਜੀ ਦਾ ਧੰਨਵਾਦ ਕੀਤਾ। ਇਹਨਾਂ ਦਿਨਾਂ ਵਿਚ ਸਤਿਗੁਰੂ ਜੀ ਨੇ ਹੋਰ ਬਿਅੰਤ ਆਤਮਿਕ ਉੱਨਤੀ ਅਤੇ ਨਾਮ ਦਾ ਰਸ ਪ੍ਰਦਾਨ ਕੀਤਾ ਜੋ ਦੱਸਿਆ ਨਹੀਂ ਜਾ ਸਕਦਾ, ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ। ਚੰਗੀ ਤਰ੍ਹਾਂ ਨਿਸਚਾ ਹੋ ਗਿਆ ਕਿ ਸਤਿਗੁਰੂ ਜੀ ਨੇ ਗੁਰੂ ਕੀ ਬਾਣੀ ਵਿਚ ਜੋ ਵੀ ਅੱਖਰ-ਅੱਖਰ ਲਿਖਣਾ ਕੀਤਾ ਹੈ ਉਹ ਪੱਥਰ ਉਪਰ ਲਕੀਰ ਵਾਂਗ ਅਮਿੱਟ ਹੈ। ਅਜੇ ਪੱਥਰ ਦੀ ਲਕੀਰ ਤਾਂ ਸ਼ਾਇਦ ਮਿਟ ਜਾਵੇ ਪਰ ਗੁਰਬਾਣੀ ਦੇ ਜੋ ਬਚਨ ਹਨ ਸਦੀਵ ਕਾਲ ਅਟੱਲ ਸਚਾਈ ਹਨ।

**ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥੧॥**

*(ਸਾਰੰਗ ਮ: ੫, ਪੰਨਾ ੧੨੦੪)*

ਊਣਤਾ ਕੇਵਲ ਸਾਡੇ ਆਪਣੇ ਵਿਚ ਹੀ ਹੈ। ਜੋ ਪ੍ਰਾਣੀ ਦ੍ਰਿੜ੍ਹਤਾ ਦੇ ਨਾਲ ਗੁਰਬਾਣੀ ਦੇ ਵਾਕਾਂ ਉਪਰ ਨਿਸਚਾ ਕਰ ਲਵੇ ਉਸ ਉਤੇ ਜ਼ਰੂਰ ਗੁਰਬਾਣੀ ਦੀ ਪਾਰਸ ਕਲਾ ਵਰਤਦੀ ਹੈ। ਲੋੜ ਕੇਵਲ ਗੁਰੂ ਕੇ ਬਚਨਾਂ ਨੂੰ ਸਤਿ ਕਰ ਕੇ ਮੰਨਣ ਦੀ ਹੈ ਤਾਂ ਹੀ ਗੁਰਦੇਵ ਚੌਥੇ ਪਾਤਸ਼ਾਹ ਜੀ ਨੇ ਗੁਰਸਿੱਖਾਂ ਪ੍ਰਤੀ ਹੁਕਮ ਕੀਤਾ ਹੈ ਕਿ :

**ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ॥**

*(ਮ: ੪, ਪੰਨਾ ੩੦੮)*

ਜੇ ਕਿਸੇ ਨੂੰ ਕੋਈ ਸ਼ੱਕ ਹੈ, ਤਾਂ ਉਹ ਆਪਣੇ ਜੀਵਨ ਵਿਚ ਗੁਰਬਾਣੀ ਦੇ ਸਿਧਾਂਤ ਨੂੰ ਪਰਖ ਕੇ ਵੇਖ ਲਵੇ। ਬਿਨਾਂ ਪਰਖ ਕੀਤੇ ਪਰਮੇਸ਼ਰ ਜੀ ਦੀ ਬਾਣੀ ਪ੍ਰਤੀ ਤਰਕ ਕਰਨੀ ਆਪਣੇ ਆਪ ਨਾਲ ਬਹੁਤ ਵੱਡਾ ਧ੍ਰੋਹ ਹੈ, ਪਾਪ ਹੈ, ਮਹਾਂ ਪਾਪ ਹੈ।

ਜੋ ਗੁਰੂ ਬਚਨਾਂ ਨੂੰ ਸੱਚ ਮੰਨ ਕੇ ਯਕੀਨ ਭਰੋਸੇ ਸਹਿਤ ਗੁਰਬਾਣੀ ਉੱਪਰ ਨਿਸਚਾ ਕਰਦਾ ਹੈ ਉਹ ਵਾਹਿਗੁਰੂ ਜੀ ਵਿਚ ਲੀਨ ਹੋ ਕੇ ਉਸ ਦਾ ਰੂਪ ਬਣ ਜਾਂਦਾ ਹੈ।

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ**
**ਇਉ ਆਤਮ ਰਾਮੈ ਲੀਨਾ ਹੇ।** *(ਮਾਰੂ ਮ: ੧, ਪੰਨਾ ੧੦੨੮)*

ਅਤੇ

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ॥**

*(ਮ: ੪, ਪਉੜੀ, ਪੰਨਾ ੩੦੪)*

ਸਤਿਗੁਰੂ ਜੀ ਦੀ ਬਾਣੀ ਸਚੁ ਦਾ ਸਰੂਪ ਹੈ। ਗੁਰਬਾਣੀ ਦੁਆਰਾ ਭਰੋਸਾ ਕਰਨ ਨਾਲ ਹੀ "ਸਤਿ-ਸਰੂਪ" ਦਾ ਰੂਪ ਬਣ ਸਕੀਦਾ ਹੈ।

# ਹਿਰਹਿ ਤ ਪ੍ਰੇਮ ਕੈ ਚਾਬੁਕ ਮਾਰਉ

ਹੈਡ-ਮਾਸਟਰ ਪੂਰਨ ਸਿੰਘ ਜੀ ਜੋ ਕਿ ਗੁਰਮਤਿ ਦੀ ਕਮਾਈ ਤੇ ਬੰਦਗੀ ਵਾਲੇ ਗੁਰਸਿੱਖ ਸਨ, ਦਾਸ ਦੇ ਦੁਨਿਆਵੀ ਰਿਸ਼ਤੇ 'ਚੋਂ ਚਾਚਾ ਜੀ ਲਗਦੇ ਸਨ। ਆਪ ਜੀ ਬੀ.ਏ.ਬੀ.ਟੀ. ਕਰ ਕੇ ਖਾਲਸਾ ਹਾਈ ਸਕੂਲ ਗੜ੍ਹਦੀਵਾਲਾ ਵਿਚ ਹਿਸਾਬ ਪੜ੍ਹਾਉਣ ਦੇ ਮਾਸਟਰ ਲਗ ਗਏ। ਗੁਰਮਤਿ ਦੀ ਲਗਨ ਤਾਂ ਛੋਟੀ ਅਵਸਥਾ ਤੋਂ ਹੀ ਸੀ। ਪੂਰਬਲੇ ਉਤਮ ਸੰਸਕਾਰਾਂ ਨੂੰ ਛੇਤੀ ਉਜਾਗਰ ਕਰਨ ਲਈ ਉਹਨਾਂ ਨੇ ਬਾਬਾ ਜੀ ਦੀ ਸੰਗਤ ਕਰਨੀ ਅਰੰਭ ਕਰ ਦਿੱਤੀ। ਬਾਬਾ ਜੀ ਨੇ ਪ੍ਰੇਰਨਾ ਦਿੱਤੀ ਕਿ ਮਾਸਟਰ ਜੀ, ਜਿੱਥੇ ਤੁਸੀਂ ਦੁਨਿਆਵੀ ਉਚੇਰੀ ਵਿਦਿਆ ਪ੍ਰਾਪਤ ਕੀਤੀ ਹੈ ਜੇ ਤੁਸੀਂ ਥੋੜ੍ਹਾ ਹੋਰ ਯਤਨ ਕਰੋ ਤਾਂ ਸਤਿਗੁਰਾਂ ਨੇ ਜੋ ਬ੍ਰਹਮ ਵਿਦਿਆ ਦਾ ਖ਼ਜ਼ਾਨਾ ਸਾਨੂੰ ਬਖ਼ਸ਼ਿਸ਼ ਕੀਤਾ ਹੈ, ਜਿਸ ਦਾ :

**ਰਤਨ ਲਾਲ ਜਾ ਕਾ ਕਛੂ ਨ ਮੋਲੁ ॥**
**ਭਰੇ ਭੰਡਾਰ ਅਖੂਟ ਅਤੋਲ ॥੨॥** *(ਗਉੜੀ ਗੁਆਰੇਰੀ ਮ: ੫, ਪੰਨਾ ੧੮੬)*

ਹੈ ਉਸ ਖ਼ਜ਼ਾਨੇ ਵਿਚੋਂ ਵੀ ਤੁਸੀਂ ਕੁਝ ਲਾਹਾ ਪ੍ਰਾਪਤ ਕਰੋ ਕਿਉਂਕਿ ਇਕ ਤਾਂ ਆਪ ਦੇ ਆਤਮਿਕ ਸੰਸਕਾਰ ਬੜੇ ਉੱਤਮ ਹਨ, ਦੂਸਰੇ ਤੁਸੀਂ ਬੱਚਿਆਂ ਨੂੰ ਪੜ੍ਹਾਉਂਦੇ ਹੋ। ਜਦੋਂ ਤੁਸੀਂ ਇਸ ਬ੍ਰਹਮ ਵਿਦਿਆ ਦੇ ਖ਼ਜ਼ਾਨੇ ਵਿਚੋਂ ਕੀਮਤੀ ਰਤਨ ਲਾਲ ਪ੍ਰਾਪਤ ਕਰ ਲਏ ਤਾਂ ਤੁਸੀਂ ਹੋਰ ਕਈ ਵਿਦਿਆਰਥੀਆਂ ਨੂੰ ਜੋ ਤੁਹਾਡੇ ਪਾਸ ਦੁਨਿਆਵੀ ਵਿਦਿਆ ਪ੍ਰਾਪਤ ਕਰਨ ਆਉਂਦੇ ਹਨ, ਉਹਨਾਂ ਨੂੰ ਆਤਮਿਕ ਧਨ ਪ੍ਰਾਪਤ ਕਰਨ ਦੀ ਚੇਟਕ ਲਾ ਸਕਦੇ ਹੋ। ਹੈਡ-ਮਾਸਟਰ ਪੂਰਨ ਸਿੰਘ ਜੀ ਨੇ ਬਾਬਾ ਜੀ ਨੂੰ ਪੁੱਛਿਆ ਕਿ ਬਾਬਾ ਜੀ, ਆਪ ਜੀ ਦਾ ਇਸ਼ਾਰਾ ਕੀ ਕਰਨ ਦਾ ਹੈ, ਕ੍ਰਿਪਾ ਕਰਕੇ ਸਪੱਸ਼ਟ ਸ਼ਬਦਾਂ ਵਿਚ ਦੱਸਣਾ ਕਰੋ। ਬਾਬਾ ਜੀ ਨੇ ਉੱਤਰ ਦਿੱਤਾ ਕਿ ਮਾਸਟਰ ਜੀ, ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਲੈਣੀ ਅਰੰਭ ਕਰ ਦੇਵੋ ਜਿਉਂ ਜਿਉਂ ਪ੍ਰੇਮ ਨਾਲ ਬਾਣੀ ਦੀ ਡੂੰਘਾਈ ਵਿਚ ਜਾਵੋਗੇ, ਗੁਰਬਾਣੀ ਨੂੰ ਵੀਚਾਰੋਗੇ ਫਿਰ ਤੁਹਾਨੂੰ ਪਤਾ ਲੱਗੇਗਾ ਕਿ ਸੱਚਮੁੱਚ ਹੀ ਸੰਸਾਰਕ ਧਨ ਨਾਲੋਂ ਇਹ ਕਿੰਨਾ ਵੱਡਾ ਕੀਮਤੀ ਖ਼ਜ਼ਾਨਾ ਹੈ ਜੋ ਸਾਡੇ ਪਾਸ ਅਵੇਸਲਾ, ਅਨਗਉਲਿਆ ਪਿਆ ਹੈ। ਸਕੂਲੋਂ ਛੁੱਟੀ ਕਰ ਕੇ ਤੁਸੀਂ ਸਿੱਧੇ ਇਥੇ ਸਾਡੇ ਪਾਸ ਆ ਜਾਇਆ ਕਰੋ ਤੇ ਇਥੇ ਹੀ ਆ ਕੇ ਜਲ-ਪਾਣੀ ਛੱਕ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਲੈ ਕੇ ਫਿਰ ਘਰ ਜਾਇਆ ਕਰੋ।

ਕਿਉਂਕਿ ਕਾਕਾ ਨਿਰਮਲ ਸਿੰਘ ਪੁੱਤਰ ਸ. ਗੁਰਬਚਨ ਸਿੰਘ ਪਿੰਡ ਭਾਨੇ ਤੋਂ ਤੇ ਕਾਕਾ ਸੇਵਾ ਸਿੰਘ ਜੋ ਤੁਹਾਡਾ ਹੀ ਭਤੀਜਾ ਲਗਦਾ ਹੈ, ਉਹਨਾਂ ਨੇ ਪੰਜ ਗ੍ਰੰਥੀ ਦੀ ਸੰਥਿਆ ਲੈ ਲਈ ਹੈ ਤੇ ਇਕ ਦੋ ਦਿਨਾਂ ਤਕ ਉਹਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਸ਼ੁਰੂ ਕਰਨੀ ਹੈ। ਸਾਡੇ ਪਾਸ ਪੋਥੀਆਂ ਹਨ, ਤੁਸੀਂ ਤਿੰਨੇ ਹੀ ਇਕੱਠੀ ਸੰਥਿਆ ਸ਼ੁਰੂ ਕਰ ਦੇਵੋ। ਮਾਸਟਰ ਪੂਰਨ ਸਿੰਘ ਜੀ ਨੇ ਬਿਨਾਂ ਕਿਸੇ ਦੇਰੀ ਤੋਂ ਬਾਬਾ ਜੀ ਨੂੰ ਹਾਂ ਕਰ ਦਿੱਤੀ ਤੇ ਸੰਥਿਆ ਸ਼ੁਰੂ ਕਰਨ ਦਾ ਦਿਨ ਨੀਯਤ ਕਰ ਲਿਆ। ਸੰਥਿਆ ਸ਼ੁਰੂ ਹੋ ਗਈ। ਸੰਥਿਆ ਕਰਨ ਸਮੇਂ ਅਸੀਂ ਤਿੰਨੇ ਜਣੇ ਇਕ ਇਕ ਪੰਨਾ ਵਾਰੋ ਵਾਰੀ ਪੜ੍ਹਦੇ। ਬਾਬਾ ਜੀ ਨੇੜੇ ਬੈਠੇ ਪਾਠ ਸੁਣਦੇ ਰਹਿੰਦੇ, ਜਿਥੇ ਕੋਈ ਗ਼ਲਤੀ ਹੋ ਜਾਂਦੀ ਆਪ ਜੀ ਉਸ ਦੀ ਸੁਧਾਈ ਕਰਾ ਦਿੰਦੇ ਅਤੇ ਨਾਲ ਨਾਲ ਜੋ ਔਖੇ ਸ਼ਬਦ ਬਾਣੀ ਵਿਚ ਆਉਂਦੇ ਉਹਨਾਂ ਦੇ ਅਰਥ ਵੀ ਕਾਪੀਆਂ ਤੇ ਲਿਖਾਈ ਜਾਂਦੇ। ਜਿਥੇ ਕੋਈ ਸਬੰਧਤ ਸਾਖੀ ਹੁੰਦੀ ਉਸ ਨੂੰ ਵੀ ਬੜੇ ਪਿਆਰ ਨਾਲ ਸੁਣਾਉਂਦੇ।

ਹੁਣ ਹਰ ਰੋਜ਼ ਦਾ ਨਿਯਮ ਬਣ ਗਿਆ। ਮਾਸਟਰ ਪੂਰਨ ਸਿੰਘ ਜੀ ਨੇ ਸਕੂਲੋਂ ਪੜ੍ਹਾ ਕੇ ਤੇ ਅਸੀਂ ਦੋਵਾਂ ਨੇ ਸਕੂਲੋਂ ਪੜ੍ਹ ਕੇ ਸਿੱਧੇ, ਬਸਤੇ ਲੈ ਕੇ ਬਾਬਾ ਜੀ ਪਾਸ ਆ ਜਾਣਾ। ਆਪ ਜੀ ਨੇ ਮੌਸਮ ਅਨੁਸਾਰ ਜਲ-ਪਾਣੀ ਛਕਾ ਕੇ ਘੰਟਾ-ਡੇਢ ਘੰਟਾ ਸਾਨੂੰ ਸੰਥਿਆ ਦੇਣੀ। ਸਮਾਂ ਬੀਤਦਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਧੇ ਸਰੂਪ ਦੀ ਸੰਥਿਆ ਨਿਰਵਿਘਨ ਸੰਪੂਰਨ ਹੋ ਗਈ।

ਇਕ ਦਿਨ ਮਾਸਟਰ ਪੂਰਨ ਸਿੰਘ ਜੀ ਨੂੰ ਬੁਖਾਰ ਨੇ ਆ ਘੇਰਿਆ। ਬੁਖਾਰ ਭਾਵੇਂ 102 ਦੇ ਕਰੀਬ ਸੀ, ਸਕੂਲ ਡਿਊਟੀ ਜਾਂਦੇ ਰਸਤੇ ਵਿਚ ਦੋ-ਤਿੰਨ ਵਾਰ ਬੈਠ ਕੇ ਆਪ ਜੀ ਗੜ੍ਹਦੀਵਾਲ ਸਕੂਲ ਪੁੱਜੇ। ਸਾਰਾ ਦਿਨ ਉਥੇ ਬੱਚਿਆਂ ਨੂੰ ਪੜ੍ਹਾਇਆ। ਸ਼ਾਮ ਨੂੰ ਜਦੋਂ ਆਪ ਜੀ ਬਾਬਾ ਜੀ ਪਾਸ ਪੁੱਜੇ ਤਾਂ ਆ ਕੇ ਲੰਮੇ ਪੈ ਗਏ। ਬਾਬਾ ਜੀ ਨੇ ਲੰਮੇ ਪੈਣ ਦਾ ਕਾਰਨ ਪੁੱਛਿਆ ਤੇ ਜਲ-ਪਾਣੀ ਛਕਾਇਆ। ਮਾਸਟਰ ਜੀ ਹੁਰਾਂ ਨੇ ਆਪਣੇ ਬੁਖਾਰ ਬਾਰੇ ਦੱਸਿਆ ਤੇ ਬਾਬਾ ਜੀ ਨੂੰ ਕਿਹਾ ਮੈਂ ਅੱਜ ਬੀਮਾਰ ਹਾਂ, ਸੰਥਿਆ ਕੱਲ੍ਹ ਨੂੰ ਕਰ ਲਵਾਂਗੇ। ਆਪ ਨੇ ਕਿਹਾ ਕਿ ਜਿਵੇਂ ਸਰੀਰ ਇਜਾਜ਼ਤ ਦਿੰਦਾ ਹੈ, ਕਰ ਲਵੋ। ਪਰ ਜੇਕਰ ਸਰੀਰ ਮੰਨੇ ਤਾਂ ਬੇਸ਼ੱਕ ਅੱਧਾ ਘੰਟਾ ਹੀ ਸੰਥਿਆ ਕਰ ਲਵੋ, ਨਾਗਾ ਨਾ ਪਵੇਗਾ। ਆਪ ਨੇ ਫਿਰ ਨਾਂਹ ਵਿਚ ਹੀ ਉੱਤਰ ਦਿੱਤਾ। ਬਾਬਾ ਜੀ ਨੇ ਪੁੱਛਿਆ, ਮਾਸਟਰ ਜੀ ਬੁਖਾਰ ਕਦੋਂ ਦਾ ਹੋਇਆ ਹੈ? ਆਪ ਨੇ ਦੱਸਿਆ ਕਿ ਰਾਤ ਦਾ ਬੁਖਾਰ ਚੜ੍ਹਿਆ ਹੋਇਆ ਹੈ। ਬਾਬਾ ਜੀ ਨੇ ਦੂਸਰਾ ਸਵਾਲ ਕੀਤਾ ਕਿ ਸਕੂਲ ਕਿਸ ਤਰ੍ਹਾਂ ਗਏ ਸੀ? ਮਾਸਟਰ ਜੀ ਨੇ ਉੱਤਰ ਦਿੱਤਾ ਜੀ ਤਿੰਨ-ਚਾਰ ਵਾਰੀ ਰਸਤੇ ਵਿਚ ਬੈਠ ਬੈਠ ਕੇ ਮਸਾਂ ਪੁਜੇ। ਤੀਸਰਾ

ਸਵਾਲ ਬਾਬਾ ਜੀ ਨੇ ਕੀਤਾ ਮਾਸਟਰ ਜੀ ਕੀ ਉਥੇ ਬੱਚਿਆਂ ਨੂੰ ਵੀ ਪੜ੍ਹਾਇਆ ਸੀ? ਆਪ ਜੀ ਨੇ ਉੱਤਰ ਦਿੱਤਾ ਕਿ ਸਾਰੇ ਪੀਰੀਅਡ ਲਾਏ ਹਨ ਤੇ ਹੁਣ ਆਉਣ ਲਗੇ ਦਵਾਈ ਲਈ ਹੈ ਤੇ ਬੁਖਾਰ ਨੂੰ ਹੁਣ ਕੁਝ ਫ਼ਰਕ ਪੈ ਗਿਆ ਹੈ। ਬਾਬਾ ਜੀ ਨੇ ਕਿਹਾ ਮਾਸਟਰ ਜੀ ਵੇਖੋ ਦੁਨਿਆਵੀ ਡਿਊਟੀ ਤਾਂ ਤੁਸੀਂ ਬੁਖਾਰ ਚੜ੍ਹਿਆਂ ਚੜ੍ਹਿਆਂ ਸਾਰਾ ਦਿਨ ਨਿਭਾਈ ਹੈ ਕਿਉਂਕਿ ਉਹ ਮਜ਼ਬੂਰੀ ਸੀ ਸਾਹਮਣੇ ਦਿਸਦਾ ਸੀ ਕਿ ਜੇ ਸਕੂਲੇ ਗੈਰ-ਹਾਜ਼ਰ ਹੋਏ ਤਾਂ ਅਜੇ ਨਵੇਂ ਨਵੇਂ ਨਿਯੁਕਤ ਹੋਏ ਹਾਂ ਕਿਤੇ ਨੌਕਰੀ ਵਿਚ ਫ਼ਰਕ ਨਾ ਪੈ ਜਾਵੇ। ਸਵੇਰ ਤੋਂ ਸ਼ਾਮ ਤਕ ਤਾਂ ਬੁਖਾਰ ਨੇ ਕੁਝ ਨਹੀਂ ਕਿਹਾ ਹੁਣ ਕੇਵਲ ਅੱਧਾ ਘੰਟਾ ਜੋ ਸਾਡਾ ਅਸਲੀ ਕੰਮ ਹੈ ਉਸ ਨੂੰ ਕਰਨ ਲਈ ਮਨ ਢੇਰੀ ਢਾਹੀ ਜਾਂਦਾ ਹੈ। ਮਾਸਟਰ ਜੀ, ਜ਼ਰਾ ਅੰਦਰ ਧਿਆਨ ਮਾਰ ਕੇ ਸੋਚੋ ਕਿ ਕੀ ਮਨ ਠੀਕ ਕਰ ਰਿਹਾ ਹੈ, ਹੁਣ ਤਾਂ ਤੁਹਾਡੇ ਕਹਿਣ ਅਨੁਸਾਰ ਬੁਖਾਰ ਵੀ ਠੀਕ ਹੈ।

ਥੋੜ੍ਹਾ ਚੁਪ ਰਹਿ ਕੇ ਮਾਸਟਰ ਪੂਰਨ ਸਿੰਘ ਜੀ ਨੇ ਉੱਤਰ ਦਿੱਤਾ ਕਿ ਬਾਬਾ ਜੀ, ਵਾਕਿਆ ਹੀ ਆਪ ਜੀ ਨੇ ਸੱਚ ਕਿਹਾ ਹੈ। ਮੈਂ ਸਵੇਰੇ ਜਿਸ ਹਾਲਤ ਵਿਚ ਘਰੋਂ ਪੜ੍ਹਾਉਣ ਤੁਰਿਆ ਸਾਂ ਤੇ ਸਾਰਾ ਦਿਨ ਸਕੂਲ ਦੀ ਡਿਊਟੀ ਨਿਭਾਈ ਹੈ ਉਸ ਨਾਲੋਂ ਤਾਂ ਹੁਣ ਬੁਖਾਰ ਦੀ ਤਕਲੀਫ਼ ਨਾ-ਮਾਤਰ ਹੈ ਤੇ ਕੇਵਲ ਬੁਖਾਰ ਦੀ ਭੰਨ ਤੋੜ ਹੀ ਹੈ ਤੇ ਹੁਣ ਅੱਧਾ ਘੰਟਾ ਵੀ ਗੁਰੂ ਮਹਾਰਾਜ ਜੀ ਦੀ ਬਾਣੀ ਦੀ ਸੰਥਿਆ ਲੈਣ ਨੂੰ ਵੀ ਮਨ ਆਲਸ ਕਰਦਾ ਹੈ। ਏਨਾਂ ਕਹਿ ਕੇ ਆਪ ਉਠ ਖਲੋਤੇ ਤੇ ਕਹਿਣ ਲੱਗੇ ਕਿ ਇਹ ਮਨ ਬੜਾ ਹਰਾਮੀ ਹੈ :

**ਚੰਗਿਆਂਈ ਆਲਕੁ ਕਰੇ ਬੁਰਿਆਂਈ ਹੋਇ ਸੇਰੁ॥**

*(ਸਲੋਕੁ ਮ: ੫, ਪੰਨਾ ੫੧੮)*

ਆਪ ਜੀ ਨੇ ਪੰਜ ਇਸ਼ਨਾਨਾ ਕਰ ਕੇ ਪਹਿਲਾਂ ਜਿੰਨਾ ਸਮਾਂ ਹੀ ਪੂਰੀ ਸੰਥਿਆ ਕੀਤੀ। ਭਾਵੇਂ ਬਾਬਾ ਜੀ ਨੇ ਦੋ-ਤਿੰਨ ਵਾਰ ਕਿਹਾ ਕਿ ਜੇ ਸਰੀਰ ਕੋਈ ਔਖ ਮੰਨਦਾ ਹੈ ਤਾਂ ਸੰਥਿਆ ਥੋੜ੍ਹੀ ਕਰ ਲਵੋ ਪਰ ਆਪ ਨੇ ਕਿਹਾ ਕਿ ਇਹ ਮਨ ਵਾਕਿਆ ਹੀ ਦੁਨਿਆਵੀ ਕੰਮ ਤਾਂ ਔਖਿਆਂ ਹੋ ਕੇ ਵੀ ਕਰ ਲੈਂਦਾ ਹੈ ਪਰ ਜੋ ਇਸ ਦਾ ਅਸਲੀ ਕੰਮ ਹੈ ਉਸ ਨੂੰ ਕਰਨ ਵੇਲੇ ਜੇ ਕਿਤੇ ਮਾੜਾ ਜਿਹਾ ਵੀ ਸਰੀਰ ਦੁਖਦਾ ਹੋਵੇ ਤਾਂ ਬਹਾਨਾ ਭਾਲ ਕੇ ਉਸ ਅਸਲੀ ਕੰਮ ਨੂੰ ਅੱਗੇ ਪਾ ਦਿੰਦਾ ਹੈ।

ਬਾਬਾ ਜੀ ਨੇ ਸੰਥਿਆ ਪੂਰੀ ਹੋਣ ਬਾਅਦ ਗੁਰਬਾਣੀ ਦੁਆਰਾ ਸਮਝਾਇਆ ਕਿ ਸਰੀਰ ਪਾਸੋਂ ਵਿੱਤ ਅਨੁਸਾਰ ਕੰਮ ਲੈਣਾ ਚਾਹੀਦਾ ਹੈ, ਹੱਠ ਵੀ ਨਹੀਂ ਕਰਨਾ ਚਾਹੀਦਾ। ਪਰ ਜੇ ਇਹ ਮਨ ਸਰੀਰ ਪਾਸੋਂ ਦੁਨਿਆਵੀ ਕੰਮ ਤੇ ਕਰਵਾ ਲਵੇ ਤੇ ਉਸ ਦੁਨਿਆਵੀ ਕੰਮ ਨਾਲੋਂ ਸੌਖਾ ਕੰਮ ਜੋ ਪ੍ਰਮਾਰਥ ਦਾ ਕਰਨਾ ਹੈ ਉਸ ਲਈ ਅੜੇ ਤਾਂ ਬਾਬਾ ਕਬੀਰ ਜੀ ਦੇ ਕਥਨ ਅਨੁਸਾਰ :

**ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥**
**ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥੨॥**

*(ਗਉੜੀ ਕਬੀਰ, ਪੰਨਾ ੩੨੯)*

ਦੀ ਜੁਗਤੀ ਵਰਤਣੀ ਚਾਹੀਦੀ ਹੈ ਕਿਉਂਕਿ ਮਨ ਬੜਾ ਹਰਾਮੀ ਹੈ। ਸਤਿਗੁਰਾਂ ਨੇ ਇਸ ਨੂੰ ਅਨੇਕ ਪ੍ਰਕਾਰ ਨਾਲ ਸਮਝਾਉਣਾ ਕੀਤਾ ਹੈ :

**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥ ਰਹਾਉ ॥**

*(ਬਿਲਾਵਲੁ ਮ: ੫, ਪੰਨਾ ੮੧੫)*

ਸੋ ਵੇਖੋ, ਮਾਸਟਰ ਜੀ, ਜੇ ਤੁਸੀਂ ਮਨ ਨੂੰ ਥੋੜ੍ਹੀ ਜਿਹੀ ਢਿੱਲ ਦੇ ਦਿੰਦੇ ਤਾਂ ਅੱਜ ਦੀ ਇਕ ਘੰਟੇ ਦੀ ਸੰਥਿਆ ਪਿੱਛੇ ਪੈ ਜਾਣੀ ਸੀ ਤੇ ਇਕ ਘੰਟਾ ਜੋ ਗੁਰੂ ਪਾਤਸ਼ਾਹ ਜੀ ਦੀ ਸੰਗਤ ਹੋਈ ਹੈ ਇਸ ਗੁਰੂ ਸੰਗਤ ਤੋਂ ਵੀ ਵਾਂਝੇ ਰਹਿ ਜਾਣਾ ਸੀ। ਸੋ ਮਨ ਕਈ ਵਾਰੀ ਆਪਣੇ ਅਸਲੀ ਕੰਮ ਕਰਨ ਤੋਂ ਕਤਰਾਉਂਦਾ ਹੈ। ਜੇ ਜ਼ਰਾ ਤਕੜੇ ਹੋ ਕਿ ਇਸ ਤੇ ਪਹਿਰਾ ਦੇਈਏ ਤਾਂ ਇਹ ਟਿਕਾਣੇ ਆ ਜਾਂਦਾ ਹੈ। ਜੇ ਮਨ ਨੂੰ ਢਿੱਲ ਦੇ ਦੇਈਏ ਤਾਂ ਬਹੁਤ ਵਾਰੀ ਇਹ ਬਹਾਨੇ ਬਾਜ਼ੀ ਕਰਕੇ ਲਾਹੇ ਤੋਂ ਵਿਰਵਾ ਕਰ ਦਿੰਦਾ ਹੈ। ਇਸੇ ਲਈ ਮਨ ਨੂੰ ਪੰਜਵੇਂ ਪਾਤਸ਼ਾਹ ਜੀ ਨੇ ਤਾੜਨਾ ਕੀਤੀ ਹੈ

**ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥**
**ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥੧॥**

*(ਆਸਾ ਮ: ੫, ਪੰਨਾ ੪੦੨)*

# ਸਲਾਨਾ ਅਸੂ ਮਹੀਨੇ ਦਾ ਸਮਾਗਮ

ਜਿਉਂ ਜਿਉਂ ਸੰਗਤਾਂ ਨੂੰ ਪਤਾ ਲੱਗਣ ਲੱਗਾ, ਸੰਗਤਾਂ ਦੂਰ ਨੇੜੇ ਤੋਂ ਚੱਲ ਕੇ ਬਾਬਾ ਜੀ ਦੇ ਦਰਸ਼ਨਾਂ ਨੂੰ ਆਉਣ ਲੱਗ ਪਈਆਂ। ਕੁਝ ਇਕ ਨਜ਼ਦੀਕੀ ਪ੍ਰੇਮੀਆਂ ਦੀ ਪ੍ਰੇਰਨਾ ਸਦਕਾ ਇਸ ਅਸਥਾਨ ਤੇ ਸਭ ਤੋਂ ਪਹਿਲਾਂ ਅਖੰਡ ਪਾਠ ਸਾਹਿਬ 22 ਸਤੰਬਰ 1951 ਮੁਤਾਬਕ ੧੨ ਅਸੂ ੨੦੦੮ ਬਿ: ਨੂੰ ਅਰੰਭ ਹੋਇਆ। ਜਿਸ ਦਾ ਭੋਗ ੧੪ ਅਸੂ ੨੦੦੮ ਬਿ: ਐਤਵਾਰ ਵਾਲੇ ਦਿਨ ਪਿਆ।

ਭੋਗ ਤੋਂ ਉਪ੍ਰੰਤ ਗੁਰੂ ਘਰ ਦੇ ਪ੍ਰੀਤਵਾਨ ਗੁਰੂ ਕੀਰਤਨੀਏ ਤੇ ਕਥਾ ਵਾਚਕ ਜਿਹਨਾਂ ਨੂੰ ਇਸ ਸਮੇਂ ਉਚੇਚਾ ਸੱਦਿਆ ਸੀ। ਉਹਨਾਂ ਨੇ ਸੰਗਤਾਂ ਨੂੰ ਗੁਰੂ ਜਸ ਸਰਵਣ ਕਰਾਇਆ ਤੇ ਗੁਰਸਿੱਖੀ ਮਾਰਗ ਤੋਂ ਜਾਣੂ ਕਰਵਾਇਆ। ਆਪ ਜੀ ਨੇ ਵੀ ਗੁਰਮਤਿ ਆਸ਼ੇ ਅਨੁਸਾਰ ਸੰਗਤਾਂ ਨੂੰ ਮਨੁੱਖਾ ਜਨਮ ਦਾ ਇਸ ਸੰਸਾਰ ਵਿਚ ਆਉਣ ਦਾ ਪ੍ਰਯੋਜਨ ਦੱਸਿਆ ਕਿ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥** *(ਆਸਾ ਮ: ੫, ਪੰਨਾ ੩੭੮)*

ਇਸ ਨਿਸ਼ਾਨੇ ਦੀ ਪ੍ਰਾਪਤੀ ਕੇਵਲ ਗੁਰੂ ਸ਼ਰਨ ਗ੍ਰਹਿਣ ਕਰ ਕੇ ਹੀ ਕੀਤੀ ਜਾ ਸਕਦੀ ਹੈ। ਜਿਸ ਨੇ ਗੁਰੂ ਦੇ ਦਰਸ਼ਨ ਨਹੀਂ ਕੀਤੇ ਅਤੇ ਸਤਿਗੁਰੂ ਜੀ ਦੀ ਸ਼ਰਨ ਨਹੀਂ ਪਿਆ ਉਸ ਦਾ ਸੰਸਾਰ ਵਿਚ ਆਉਣਾ ਅਕਾਰਥ ਹੈ :

**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥੪॥**
*(ਸਵਈਏ ਮ: ੪ ਕੇ, ਪੰਨਾ ੧੩੯੯)*

ਗੁਰਮਤਿ-ਪ੍ਰਚਾਰ ਦਾ ਸਦਕਾ ਕਾਫ਼ੀ ਸੰਗਤ ਅੰਮ੍ਰਿਤ ਪਾਨ ਕਰਨ ਲਈ ਤਿਆਰ ਹੋ ਗਈ। ਸਮਾਗਮ ਤੋਂ ਪਹਿਲੇ ਦਿਨ ਅੰਮ੍ਰਿਤ ਛਕਣ ਲਈ ਤਿਆਰ ਹੋਏ ਪ੍ਰਾਣੀਆਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਪਾਨ ਕਰਾਇਆ ਗਿਆ ਤੇ "ਗੁਰ ਸਿਖ ਮੀਤ ਚਲਹੁ ਗੁਰ ਚਾਲੀ" ਦੀ ਪ੍ਰੇਰਨਾ ਦਿੱਤੀ ਗਈ। ਅਸੂ ਦਾ ਮਹੀਨਾ ਇਸ ਕਰਕੇ ਚੁਣਿਆ ਸੀ, ਕਿਉਂਕਿ ਜ਼ਿਮੀਂਦਾਰਾਂ ਨੂੰ ਇਸ ਮਹੀਨੇ ਕੁਝ ਵੇਹਲ ਹੁੰਦਾ ਹੈ। ਨਾ ਬਹੁਤੀ ਗਰਮੀ ਹੀ ਹੁੰਦੀ ਹੈ ਤੇ ਨਾ ਸਰਦੀ। ਐਤਵਾਰ ਦਾ ਦਿਨ ਮੁਲਾਜ਼ਮਾਂ ਦੀ ਸਹੂਲਤ ਲਈ ਨੀਯਤ ਕੀਤਾ ਸੀ। ਉਸ ਸਮੇਂ ਤੋਂ ਲੈ ਕੇ ਹੁਣ

ਤਕ ਇਹ ਸਮਾਗਮ ਅਸੂ ਦੇ ਪਹਿਲੇ ਐਤਵਾਰ ਨੂੰ ਕੀਤਾ ਜਾਂਦਾ ਹੈ। ਇਸ ਸਮਾਗਮ ਨੂੰ ਅਸੂ ਦਾ ਸਮਾਗਮ ਵੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਇਸ ਅਸਥਾਨ ਤੇ ਸਮਾਗਮ ਹੋਣ ਕਾਰਨ ਜੋ ਡਰ-ਭੈ ਅਜੇ ਲੋਕਾਂ ਦੇ ਮਨਾਂ ਵਿਚ ਬਣਿਆ ਹੋਇਆ ਸੀ ਉਹ ਵੀ ਦੂਰ ਹੋ ਗਿਆ ਤੇ ਸੰਗਤਾਂ ਦੀ ਆਵਾਜਾਈ ਵਿਚ ਵਾਧਾ ਹੋ ਗਿਆ।

# ਦੂਲਭਿ ਦੇਹ ਸਵਾਰਿ ॥
# ਜਾਹਿ ਨ ਦਰਗਹ ਹਾਰਿ ॥

ਇਸ ਸਮਾਗਮ ਤੇ ਹੀ ਬਾਬਾ ਜੀ ਨੇ ਸੰਗਤਾਂ ਨੂੰ ਬੇਨਤੀ ਕੀਤੀ ਅਤੇ ਗੁਰਬਾਣੀ ਅਨੁਸਾਰ ਪ੍ਰੇਰਨਾ ਦਿੱਤੀ ਕਿ ਸਾਡੇ ਇਹ ਸਮਾਗਮ ਕਰਨ ਦਾ ਤਦ ਹੀ ਲਾਭ ਹੈ ਜੇ ਆਪਾਂ ਇਹਨਾਂ ਸਮਿਆਂ ਤੋਂ ਪੂਰਨ ਲਾਭ ਪ੍ਰਾਪਤ ਕਰੀਏ। ਜੇ ਅਸੀਂ ਗੁਰੂ ਦੇ ਹਜ਼ੂਰ ਸਮਾਗਮ ਤੇ ਇਕੱਤ੍ਰ ਵੀ ਹੋ ਗਏ, ਭੇਟਾ ਰੱਖ ਕੇ ਮੱਥਾ ਟੇਕਿਆ, ਪ੍ਰਸ਼ਾਦ ਲੈ ਕੇ ਲੰਗਰ ਛਕਿਆ ਤੇ ਘਰਾਂ ਨੂੰ ਚਲੇ ਗਏ ਤਾਂ ਇਸ ਤਰ੍ਹਾਂ ਬਹੁਤਾ ਲਾਭ ਨਹੀਂ ਹੁੰਦਾ। ਆਪਾਂ ਸਤਿਗੁਰੂ ਜੀ ਦੇ ਹਜ਼ੂਰ ਘਰਾਂ ਦੇ ਕੰਮ-ਕਾਰ ਛੱਡ ਕੇ ਆਏ ਹਾਂ, ਕੋਈ ਆਪਣੇ ਭਲੇ ਦੀ ਗੱਲ ਪੱਲੇ ਬੰਨ੍ਹ ਕੇ ਲੈ ਜਾਈਏ ਫਿਰ ਉਸ 'ਤੇ ਅਮਲ ਕਰੀਏ ਤਦ ਹੀ ਪੂਰਨ ਲਾਹਾ ਮਿਲਦਾ ਹੈ। ਸਮਾਗਮ ਕਰਨੇ ਵੀ ਤਦ ਹੀ ਸਫ਼ਲ ਹਨ।

ਪਰਮੇਸ਼ਰ ਜੀ ਨੇ ਬਖ਼ਸ਼ਿਸ਼ ਕਰਕੇ ਸਭ ਜੂਨਾਂ ਦੀ ਸਿਰਮੌਰ ਜੂਨੀ "ਮਨੁੱਖਾ ਜੂਨ" ਬਖ਼ਸ਼ਿਸ਼ ਕੀਤੀ ਹੈ :

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥** *(ਮਾਰੂ ਮ: ੫, ਪੰਨਾ ੧੦੭੫)*

ਅਤੇ

**ਅਵਰ ਜੋਨਿ ਤੇਰੀ ਪਨਿਹਾਰੀ ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥** *(ਆਸਾ ਮ: ੫, ਪੰਨਾ ੩੭੪)*

ਅਤੇ ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ :

**ਲਖ ਚਉਰਾਸੀ ਜੋਨ ਵਿਚ ਮਾਨਸ ਜਨਮ ਦੁਲੰਭ ਉਪਾਯਾ ॥**
*(ਭਾ. ਗੁਰਦਾਸ ਜੀ ਦੀ ਵਾਰ)*

ਅਤੇ

**ਲਖ ਚਉਰਾਸੀਹ ਜੋਨਿ ਵਿਚਿ ਉਤਮ ਜੂਨ ਸੁ ਮਾਣਸ ਦੇਹੀ ॥**
*(ਭਾ. ਗੁਰਦਾਸ ਜੀ, ਵਾਰ ੧੫, ਪਉੜੀ ੩)*

ਗੁਰੂ ਦੀ ਸੇਵਾ ਅਤੇ ਪਰਮੇਸ਼ਰ ਜੀ ਦੀ ਭਗਤੀ ਕਰਨ ਵਾਸਤੇ ਹੀ ਇਹ ਮਨੁੱਖਾ ਜੂਨ ਸਾਨੂੰ ਪ੍ਰਦਾਨ ਕੀਤੀ ਗਈ ਹੈ—ਜਿਸ ਨੇ ਇਸ ਦੇਹੀ ਨਾਲ ਭਗਤੀ-ਰੂਪੀ ਕਰਮ ਕਰਨਾ ਕੀਤਾ ਹੈ, ਉਸ ਨੂੰ ਮਨੁੱਖਾ ਦੇਹੀ ਮਿਲੀ ਸਫ਼ਲ

ਸਮਝੋ। ਇਸ ਮਨੁੱਖ-ਦੇਹ ਨੂੰ ਤਾਂ ਦੇਵਤੇ ਵੀ ਪ੍ਰਾਪਤ ਕਰਨਾ ਚਾਹੁੰਦੇ ਹਨ। ਇਸ ਲਈ ਇਸ ਦੇਹੀ ਨਾਲ ਹਰੀ ਦੀ ਸੇਵਾ (ਭਜਨ) ਕਰਨੀ ਕਰੋ ਤਾਂ ਤੇ ਇਸ ਉਦੇਸ਼ ਨੂੰ ਭੁੱਲੋ ਨਾ ਕਿਉਂਕਿ ਮਨੁੱਖਾ ਜਨਮ ਦਾ ਇਹ ਹੀ ਅਸਲੀ ਲਾਹਾ ਹੈ :

**ਗੁਰ ਸੇਵਾ ਤੇ ਭਗਤਿ ਕਮਾਈ॥**
**ਤਬ ਇਹ ਮਾਨਸ ਦੇਹੀ ਪਾਈ॥**
**ਇਸ ਦੇਹੀ ਕਉ ਸਿਮਰਹਿ ਦੇਵ॥**
**ਸੋ ਦੇਹੀ ਭਜੁ ਹਰਿ ਕੀ ਸੇਵ॥੧॥**
**ਭਜਹੁ ਗੋਬਿੰਦ ਭੂਲਿ ਮਤ ਜਾਹੁ॥**
**ਮਾਨਸ ਜਨਮ ਕਾ ਏਹੀ ਲਾਹੁ॥੧॥ਰਹਾਉ॥**

*(ਭੈਰਉ ਕਬੀਰ ਜੀ, ਪੰਨਾ ੧੧੫੯)*

ਅਤੇ ਪੰਜਵੇਂ ਗੁਰਦੇਵ ਜੀ, ਸ਼ਾਮ ਦੇ ਨਿੱਤਨੇਮ ਵਿਚ ਸਾਨੂੰ ਯਾਦਗ ਕਰਵਾਉਂਦੇ ਹਨ ਕਿ ਸਾਨੂੰ ਜੋ ਮਨੁੱਖਾ ਜੂਨ ਮਿਲੀ ਹੈ, ਕਿਸ ਵਾਸਤੇ ਮਿਲੀ ਹੈ? ਤੇ ਇਸ ਨੂੰ ਸਫ਼ਲ ਕਰਨ ਲਈ ਕੀ ਸਾਧਨ ਅਪਨਾਉਣਾ ਹੈ:

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥**

*(ਆਸਾ ਮ: ੫, ਪੰਨਾ ੩੭੮)*

ਅਤੇ ਪੰਜਵੇਂ ਗੁਰਦੇਵ ਜੀ ਇਸ ਜੀਵ ਨੂੰ ਸਾਵਧਾਨ ਕਰਦੇ ਹਨ ਕਿ ਹੇ ਜੀਵ! ਇਹ ਮਨੁੱਖਾ ਜਨਮ ਬਹੁਤ ਸਾਰੀਆਂ ਜੂਨਾਂ ਵਿਚ ਭ੍ਰਮਣ ਤੋਂ ਬਾਅਦ ਸਤਿਗੁਰੂ ਜੀ ਨੇ ਤੈਨੂੰ ਦੇਣਾ ਕੀਤਾ ਹੈ। ਤਾਂ ਜੋ, ਤੂੰ ਇਸ ਸਰੀਰ ਨਾਲ ਨਾਮ-ਸਿਮਰਨ ਸਤਿਸੰਗ ਕਰ ਕੇ ਆਪਣੇ ਅਸਲੇ ਭਾਵ ਮੂਲ ਨਾਲ ਜੁੜ ਜਾਵੇ :

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥**
**ਕਈ ਜਨਮ ਹੈਵਰ ਬ੍ਰਿਖ ਜੋਇਓ॥੧॥**
**ਮਿਲੁ ਜਗਦੀਸ ਮਿਲਨ ਕੀ ਬਰੀਆ॥**
**ਚਿਰੰਕਾਲ ਇਹ ਦੇਹ ਸੰਜਰੀਆ॥੧॥ਰਹਾਉ॥**

*(ਗਉੜੀ ਗੁਆਰੇਰੀ ਮ. ੫, ਪੰਨਾ ੧੭੬)*

ਜੇ ਇਸ ਮਿਲੇ ਅਵਸਰ ਨੂੰ ਸਫ਼ਲ ਨਾ ਕੀਤਾ ਤਾਂ ਮੁੜ-ਮੁੜ ਕੇ ਇਹ ਮਨੁੱਖਾ ਜਨਮ ਦਾ ਸਮਾਂ ਹੱਥ ਨਹੀਂ ਆਉਣਾ। ਬਾਬਾ ਕਬੀਰ ਜੀ ਚੇਤਾਵਨੀ ਦਿੰਦੇ ਹਨ ਕਿ ਹੇ ਮਨੁੱਖ! ਇਹ ਮਾਣਸ ਜਨਮ ਬੜਾ ਹੀ ਦੁਰਲੱਭ ਹੈ, ਬਾਰ-ਬਾਰ ਨਹੀਂ ਮਿਲਣਾ, ਜਿਸ ਤਰ੍ਹਾਂ ਡਾਲੀ ਨਾਲੋਂ ਇਕ ਵਾਰੀ ਫਲ ਪੱਕ ਕੇ ਜ਼ਮੀਨ 'ਤੇ ਡਿੱਗ ਪਏ, ਜਿੰਨਾ ਮਰਜ਼ੀ ਯਤਨ ਕਰੋ ਦੁਬਾਰਾ ਉਸ ਡਾਲੀ ਨਾਲ ਨਹੀਂ ਲੱਗਦਾ।

> **ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥**
> **ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥੩੦॥**
>
> *(ਸਲੋਕ ਕਬੀਰ ਜੀ, ਪੰਨਾ ੧੩੬੬)*

ਅਤੇ ਪੰਜਵੇਂ ਸਤਿਗੁਰੂ ਜੀ ਸੁਚੇਤ ਕਰਦੇ ਹਨ ਕਿ :

> **ਤਰਵਰ[1] ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥**
> **ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ[2]॥੧॥**
>
> *(ਬਿਹਾਗੜਾ ਮ. ੫, ਪੰਨਾ ੫੪੬)*

ਇਸ ਦੁਰਲੱਭ ਮਨੁੱਖਾ ਜਨਮ ਨੂੰ ਆਪਾਂ ਕਿਵੇਂ ਸਫਲਾ ਕਰਨਾ ਹੈ? ਗੁਰਦੇਵ ਪੰਜਵੇਂ ਸਤਿਗੁਰੂ ਜੀ ਨੇ ਹੁਕਮ ਕੀਤਾ ਹੈ :

> **ਨਿਤ ਨਿਤ ਦਯੁ ਸਮਾਲੀਐ॥ ਮੂਲਿ ਨ ਮਨਹੁ ਵਿਸਾਰੀਐ॥ ਰਹਾਉ॥**
> **ਸੰਤਾ ਸੰਗਤਿ ਪਾਈਐ॥**
> **ਜਿਤੁ ਜਮ ਕੈ ਪੰਥਿ ਨ ਜਾਈਐ॥**
> **ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ[3] ਜੀਉ॥੧॥**
> **ਜੋ ਸਿਮਰੰਦੇ ਸਾਂਈਐ॥ ਨਰਕਿ ਨ ਸੇਈ ਪਾਈਐ॥**
> **ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ॥੨॥**
> **ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੇ॥**
> **ਹਰਿ ਧਨੁ ਜਿਨੀ ਸੰਜਿਆ[4] ਸੇਈ ਗੰਭੀਰ ਅਪਾਰ ਜੀਉ॥੩॥**
> **ਹਰਿ ਅਮਿਉ ਰਸਾਇਣੁ ਪੀਵੀਐ॥ ਮੁਹਿ ਡਿਠੈ ਜਨ ਕੈ ਜੀਵੀਐ॥**
> **ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ॥੪॥**
> **ਜੋ ਹਰਿ ਕੀਤਾ ਆਪਣਾ॥ ਤਿਨਹਿ ਗੁਸਾਈ ਜਾਪਣਾ॥**
> **ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ॥੫॥**
> **ਮਨ ਮੰਧੇ ਪ੍ਰਭੁ ਅਵਗਾਹੀਆ[5]॥ ਏਹਿ ਰਸ ਭੋਗਣਿ ਪਾਤਸਾਹੀਆ॥**
> **ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ॥੬॥**
> **ਕਰਤਾ ਮੰਨਿ ਵਸਾਇਆ॥ ਜਨਮੈ ਕਾ ਫਲੁ ਪਾਇਆ॥**
> **ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ॥੭॥**
> **ਅਟਲ ਪਦਾਰਥੁ ਪਾਇਆ॥ ਭੈ ਭੰਜਨ ਕੀ ਸਰਣਾਇਆ॥**
> **ਲਾਇ ਅੰਚਲਿ[6] ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ॥੮॥**
>
> *(ਮਾਝ ਮ. ੫ ਘਰ ੨, ਅਸਟਪਦੀ, ਪੰਨਾ ੧੩੨)*

ਉਂਝ ਤਾਂ ਸਰੀਰ ਦੇ ਸਾਰੇ ਅੰਗਾਂ ਨੂੰ ਸਫਲ ਕਰਨ ਵਾਸਤੇ ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ ਹੈ। ਨਿਰਾ ਉਪਦੇਸ਼ ਹੀ ਨਹੀਂ, ਬਲਕਿ ਸਫ਼ਲ ਕਰਨ ਦਾ ਢੰਗ ਵੀ ਦੱਸਿਆ ਹੈ :

---

੧. ਬਿਰਖ ਨਾਲੋਂ ਜੇ ਇੱਕ ਵਾਰ ਪੱਤੇ ਡਿੱਗ ਪੈਣ ਤਾਂ ਮੁੜ ਨਾਲ ਨਹੀਂ ਜੁੜਦੇ। ੨. ਅਉਖੀ, ਦੁਖੀ। ੩. ਦੋਸ਼ (ਕਲੰਕ)। ੪. ਇਕੱਠਾ ਕੀਤਾ। ੫. ਮਨ ਵਿਚ ਪ੍ਰਭੂ ਦਾ ਵਿਚਾਰ ਕਰਨਾ। ੬. ਪੱਲੇ (ਲੜ)।

ਚਰਣ ਤ ਪਰ[੧] ਸਕਯਥ ਚਰਣ ਗੁਰ[੨] ਅਮਰ ਪਵਲਿ ਰਯ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ[੩]॥
ਜੀਹ[੪] ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ[੫]॥
ਨੈਣ ਤ ਪਰਸਕਯਥ ਨਯਣਿ ਗੁਰੁ ਅਮਰੁ ਪਿਖਿਜੈ[੬]॥
ਸ੍ਰਵਣ[੭] ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ॥
ਸਕਯਥੁ ਸੁ ਹੀਉ[੮] ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ॥
ਸਕਯਥੁ ਸੁ ਸਿਰੁ ਜਾਲਪੁ[੯] ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ॥੧॥੧੦॥

*(ਸਵਈਏ ਮ. ਤੀਜੇ ਕੇ, ਪੰਨਾ ੧੩੯੪)*

ਤਥਾ

ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ
ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥
ਤੇ ਸ੍ਰਵਣ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ
ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ॥
ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ
ਜੋ ਜਾਇ ਲਗੈ ਗੁਰ ਪੈਰੇ ਰਾਮ॥
ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ
ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ॥੨॥
ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ
ਜੋ ਸਾਧੂ ਸਤਿਗੁਰੁ ਦੇਖਹਿ ਰਾਮ॥
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥
ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ
ਜੋ ਮਾਰਗਿ ਧਰਮ ਚਲੇਸਹਿ ਰਾਮ॥
ਨਾਨਕੁ ਤਿਨ ਵਿਟਹੁਵਾਰਿਆ ਮੇਰੀ ਜਿੰਦੁੜੀਏ
ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ॥੩॥.........

*(ਬਿਹਾਗੜਾ ਮ. ੪, ਪੰਨਾ ੫੪੦)*

ਅਤੇ ਅਨੰਦ ਸਾਹਿਬ ਵਿਚ ਤੀਸਰੇ ਗੁਰਦੇਵ ਜੀ ਸਾਨੂੰ ਆਪਣੇ ਸਰੀਰ ਦੇ ਇਕੱਲੇ-ਇਕੱਲੇ ਕਰਮ ਇੰਦਰੇ ਨੂੰ ਸਫ਼ਲ ਕਰਨ ਲਈ ਹੁਕਮ ਕਰਦੇ ਹਨ ਕਿ ਰਸਨਾ ਨੂੰ ਗੁਰ ਉਪਦੇਸ਼ ਸ੍ਰਵਣ ਕਰਾਉਣਾ ਹੈ ਕਿ : ਹੇ ਰਸਨਾ! ਤੇਰੀ ਹੋਰ ਰਸਾਂ ਨੂੰ ਭੁੰਚਣ ਵਾਸਤੇ ਜੋ ਪਿਆਸ ਹੈ, ਉਹ ਉਤਨਾ ਚਿਰ ਦੂਰ ਨਹੀਂ ਹੋਣੀ ਜਿੰਨਾਂ

---

੧. ਚੰਗੀ ਤਰ੍ਹਾਂ ਸਕਾਰਥੇ (ਸਫਲ), ੨. ਜੋ ਗੁਰੂ ਅਮਰਦਾਸ ਜੀ ਦੇ ਰਸਤੇ ਪੈਂਦੇ ਹਨ। ੩. ਪੈਰ, ੪. ਜੀਭ, ੫. ਉਚਾਰਣ ਕਰੇ, ੬. ਦਰਸ਼ਨ ਕਰਦੇ ਹਨ। ੭. ਕੰਨ। ੮. ਹਿਰਦਾ, ੯. ਭੱਟ ਕਵੀ ਦਾ ਨਾਉਂ ਹੈ।

ਚਿਰ ਤੇਰੇ ਵਿਚ ਪਰਮੇਸ਼ਰ ਜੀ ਦਾ ਨਾਮ ਨਹੀਂ ਵਸਦਾ :

**ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨਾ ਜਾਇ॥**
**ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥**
**ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨਾ ਤ੍ਰਿਸਨਾ ਲਾਗੈ ਆਇ॥**

*(ਅਨੰਦ ਸਾਹਿਬ, ਪੰਨਾ ੯੨੧)*

ਅੱਖਾਂ ਨੂੰ ਹਦਾਇਤ ਕਰਨੀ ਹੈ ਕਿ ਸਾਰਿਆਂ ਵਿਚ ਉਸ ਪਰਮੇਸ਼ਰ (ਬ੍ਰਹਮ) ਦੀ ਜੋਤ ਨੂੰ ਹੀ ਵੇਖਣਾ ਕਰੋ ਕਿਉਂਕਿ ਇਹ ਜੋ ਸ੍ਰਿਸ਼ਟੀ ਹੈ ਸਭ ਹਰੀ ਪਰਮੇਸ਼ਰ ਜੀ ਦਾ ਹੀ ਰੂਪ ਹੈ, ਇਸ ਰਚਨਾ ਵਿਚੋਂ ਹਰੀ ਨੂੰ ਵੇਖਣ ਦਾ ਯਤਨ ਕਰੋ :

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥**
**ਏਹੁ ਵਿਸੁ[੧] ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ**
**ਹਰਿ ਰੂਪੁ ਨਦਰੀ ਆਇਆ॥** *(ਅਨੰਦ ਸਾਹਿਬ, ਪੰਨਾ ੯੨੨)*

ਕੰਨਾਂ ਨੂੰ ਸਾਵਧਾਨ ਕਰਨਾ ਹੈ ਕਿ ਹੇ ਸ੍ਰਵਣੋ! ਪਰਮੇਸ਼ਰ ਜੀ ਨੇ ਤੁਹਾਨੂੰ ਇਸ ਸਰੀਰ ਨਾਲ ਇਸ ਵਾਸਤੇ ਲਾਉਣਾ ਕੀਤਾ ਹੈ ਕਿ ਤੁਸੀਂ ਆਪਣੇ ਨਾਲ ਸੱਚੇ ਪਰਮੇਸ਼ਰ ਦੀ ਸਿਫ਼ਤੋ-ਸਲਾਹ ਰੂਪੀ ਬਾਣੀ ਨੂੰ ਸੁਣ ਕੇ ਅੰਤਸ਼ਕਰਨ ਵਿਚ ਬਾਣੀ ਨੂੰ ਅਤੇ ਹਰੀ ਨਾਮ ਨੂੰ ਸਿੰਚਣਾ ਕਰੋ :

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ[੨]॥**
**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥**
**ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥**

*(ਅਨੰਦ ਸਾਹਿਬ, ਪੰਨਾ ੯੨੨)*

ਸਾਰੇ ਹੀ ਸਰੀਰ ਤੋਂ ਹਿਸਾਬ ਲੈਣਾ ਹੈ ਕਿ ਪਰਮੇਸ਼ਰ ਜੀ ਨੇ ਤੇਰੇ ਵਿਚ ਆਪਣੀ ਪਵਿੱਤਰ ਜੋਤ ਰੱਖੀ ਹੈ ਜਿਸ ਦੀ ਸੱਤਿਆ ਦੁਆਰਾ ਤੂੰ ਕਿਰਿਆ ਕਰ ਰਿਹਾ ਹੈਂ। ਪ੍ਰਭੂ ਜੀ ਨੇ ਤੈਨੂੰ ਸੰਸਾਰ ਵਿਚ ਸਾਰੇ ਲੋੜੀਂਦੇ ਅੰਗ-ਪ੍ਰਤੀ-ਅੰਗ ਲਗਾ ਕੇ ਸ਼ਿੰਗਾਰ ਕੇ ਸਾਰੀਆਂ ਜੂਨਾਂ ਦਾ ਸਰਦਾਰ ਬਣਾ ਕੇ ਭੇਜਿਆ ਹੈ ਪਰ ਜਿਸ ਨੇ ਤੈਨੂੰ ਸਿਰਜਿਆ ਹੈ, ਤੂੰ ਉਸ ਨੂੰ ਕਦੇ ਚੇਤੇ ਹੀ ਨਹੀਂ ਕੀਤਾ। ਜੇ ਸਤਿਗੁਰੂ ਜੀ ਨਾਲ ਪ੍ਰੀਤੀ ਲਾਵੇਂਗਾ ਤਾਂ ਤੂੰ ਪ੍ਰਵਾਨ ਹੋ ਜਾਵੇਂਗਾ :

**ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ**
**ਕਿਆ ਤੁਧੁ ਕਰਮ ਕਮਾਇਆ॥**
**ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ॥**

---

੧. ਵਿਸ਼ਵ, ਸਾਰਾ ਸੰਸਾਰ। ੨. ਭੇਜਣਾ ਕੀਤਾ।

**ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ॥**
**ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ॥**
**ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ**
**ਚਿਤੁ ਲਾਇਆ॥੩੫॥** *(ਅਨੰਦ ਸਾਹਿਬ, ਪੰਨਾ ੯੨੨)*

ਸਰੀਰ ਦੇ ਅੰਦਰ ਜੋ ਮਨ ਹੈ, ਉਸ ਨੂੰ ਵੀ ਪ੍ਰੇਰਨਾ ਦੇਣੀ ਹੈ ਕਿ ਹੇ ਮੇਰੇ ਮਨ! ਚਤੁਰਾਈਆਂ ਨੂੰ ਛੱਡ ਦੇਹ "ਚਤੁਰਾਈ ਨਹਿ ਚਤੁਰਭੁਜ ਪਾਈਐ" ਚਤੁਰਾਈਆਂ ਨਾਲ ਉਸ ਪ੍ਰਭੂ ਜੀ ਦੀ ਪ੍ਰਾਪਤੀ ਨਹੀਂ ਹੋਣੀ ਤਾਂ ਤੇ ਹੇ ਮੇਰੇ ਮਨ, ਚਤੁਰਾਈ ਦਾ ਤਿਆਗ ਕਰ ਕੇ ਉਸ ਸੱਚੇ ਸਤਿਗੁਰੂ ਜੀ ਦੇ ਉਪਦੇਸ਼ ਨੂੰ ਗ੍ਰਹਿਣ ਕਰਕੇ ਉਸ ਦੀ ਕਮਾਈ ਕਰ। ਇਹੋ ਜਿਹੇ ਕੰਮਾਂ ਵੱਲ ਸਰੀਰ ਨੂੰ ਨਾ ਪ੍ਰੇਰਿਆ ਕਰ, ਜਿਨ੍ਹਾਂ ਦੇ ਕਰਨ ਨਾਲ ਅੰਤ ਨੂੰ ਪਛਤਾਣਾ ਹੀ ਪੱਲੇ ਪਵੇ।

ਭਾਈ ਗੁਰਦਾਸ ਜੀ, 27ਵੀਂ ਵਾਰ ਦੀ ਦਸਵੀਂ ਪੌੜੀ ਵਿਚ ਸਰੀਰ ਦੇ ਸਾਰੇ ਅੰਗਾਂ ਨੂੰ ਤਾੜਨਾ ਭਰੀ ਲਾਹਨਤ ਪਾਉਂਦੇ ਹਨ। ਕਿ ਜੋ ਅੰਗ ਸ੍ਰੇਸ਼ਟ ਕਰਮਾਂ ਦਾ ਤਿਆਗ ਕਰ ਕੇ ਭੈੜੇ ਪਾਸੇ ਲਿਜਾਂਦੇ ਹਨ ਐਸੇ ਸਰੀਰਕ ਅੰਗਾਂ ਨੂੰ ਧ੍ਰਿਕਾਰ ਹੈ।

**ਧ੍ਰਿਗੁ ਸਿਰੁ ਜੋ ਗੁਰ ਨਾ ਨਿਵੈ, ਗੁਰ ਲਗੈ ਨ ਚਰਣੀ॥**
**ਧ੍ਰਿਗ ਲੋਇਣ[੧] ਗੁਰ ਦਰਸ ਵਿਣੁ, ਵੇਖੈ ਪਰ ਤਰਣੀ[੨]॥**
**ਧ੍ਰਿਗ ਸਰਵਣਿ ਉਪਦੇਸ ਵਿਣੁ, ਸੁਣਿ ਸੁਰਤਿ ਨ ਧਰਣੀ॥**
**ਧ੍ਰਿਗ ਜਿਹਵਾ ਗੁਰ ਸਬਦ ਵਿਣੁ, ਹੋਰ ਮੰਤ੍ਰ ਸਿਮਰਣੀ॥**
**ਵਿਣੁ[੩] ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ॥**
**ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ॥੧੦॥**

*(ਭਾ. ਗੁਰਦਾਸ ਜੀ ਵਾਰ ੨੭, ਪਉੜੀ ੧੦)*

ਉਂਞ ਤਾਂ ਆਪਾਂ ਸਰੀਰ ਦੇ ਸਾਰੇ ਇੰਦਰੀਆਂ ਨਾਲ ਸ਼ੁਭ ਕਰਮ ਕਰਕੇ ਇਨ੍ਹਾਂ ਨੂੰ ਸਫ਼ਲ ਕਰਨਾ ਹੈ ਪਰ ਇਸ ਸੰਸਾਰ ਵਿਚ ਸਤਿਗੁਰੂ ਜੀ ਨੇ ਸਾਰੇ ਸ੍ਰੇਸ਼ਟ ਕਰਮਾਂ ਵਿਚੋਂ ਸ਼੍ਰੋਮਣੀ ਨਿਰਮਲ ਕਰਮ ਕਰਨ ਵਾਸਤੇ ਸਾਨੂੰ ਵਿਸ਼ੇਸ਼ ਹੁਕਮ ਕੀਤਾ ਹੈ। ਜਿਸ ਕਰਮ ਨੂੰ ਕਰਨ ਨਾਲ ਇਸ ਸੰਸਾਰ ਵਿਚ ਵੀ ਸੋਭਾ, ਵਡਿਆਈ ਮਿਲਦੀ ਹੈ ਅਤੇ ਮਨੁੱਖਾ ਜਨਮ ਦਾ ਪ੍ਰਯੋਜਨ ਵੀ ਸਿੱਧ ਹੋ ਜਾਂਦਾ ਹੈ, ਅਤੇ ਪਰਮੇਸ਼ਰ ਦੀ ਦਰਗਾਹ ਵਿਚ ਭੀ ਮਾਣ-ਸਤਿਕਾਰ ਮਿਲਦਾ ਹੈ। ਜਮਾਂ ਦੀ ਫਾਹੀ ਕੱਟੀ ਜਾਂਦੀ ਹੈ। ਦੁਸ਼ਮਣ ਵੀ ਮਿੱਤਰ ਬਣ ਜਾਂਦੇ ਹਨ। ਪੰਜਵੇਂ ਗੁਰਦੇਵ ਜੀ ਹੁਕਮ ਕਰਦੇ ਹਨ :

---

੧. ਅੱਖਾਂ ੨. ਪਰਾਈਆਂ ਇਸਤ੍ਰੀਆਂ ੩. ਉਹ ਹੱਥ ਤੇ ਪੈਰ ਵੀ ਧ੍ਰਿਕਾਰ ਯੋਗ ਹਨ ਜੋ ਗੁਰੂ ਸੇਵਾ ਤੋਂ ਬਿਨਾਂ ਹੋਰ ਫਜ਼ੂਲ ਕਰਨੀਆਂ ਵਿਚ ਲੱਗੇ ਹਨ।

ਦੁਲਭ[1] ਦੇਹ ਸਵਾਰਿ॥ ਜਾਹਿ ਨ ਦਰਗਹ ਹਾਰ॥
ਹਲਤਿ[2] ਪਲਤਿ ਤੁਧੁ ਹੋਇ ਵਡਿਆਈ॥
ਅੰਤ ਕੀ ਬੇਲਾ[3] ਲਏ ਛਡਾਈ॥੧॥
ਰਾਮ ਕੇ ਗੁਨ ਗਾਉ॥
ਹਲਤੁ ਪਲਤੁ ਹੋਹਿ ਦੋਵੈ ਸੁਹੇਲੇ[4] ਅਚਰਜ ਪੁਰਖੁ ਧਿਆਉ॥੧॥ਰਹਾਉ॥
ਊਠਤ ਬੈਠਤ ਹਰਿ ਜਾਪੁ॥ ਬਿਨਸੈ ਸਗਲ ਸੰਤਾਪੁ[5]॥
ਬੈਰੀ ਸਭਿ ਹੋਵਹਿ ਮੀਤ॥ ਨਿਰਮਲੁ ਤੇਰਾ ਹੋਵੈ ਚੀਤ॥੨॥
ਸਭ ਤੇ ਊਤਮ ਇਹੁ ਕਰਮੁ॥ ਸਗਲ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਸਿਮਰਨਿ ਤੇਰਾ ਹੋਇ ਉਧਾਰੁ॥
ਜਨਮ ਜਨਮ ਕਾ ਉਤਰੈ ਭਾਰੁ॥੩॥
ਪੂਰਨ ਤੇਰੀ ਹੋਵੈ ਆਸ॥
ਜਮ ਕੀ ਕਟੀਐ ਤੇਰੀ ਫਾਸ॥
ਗੁਰ ਕਾ ਉਪਦੇਸੁ ਸੁਨੀਜੈ॥
ਨਾਨਕ ਸੁਖਿ ਸਹਜਿ ਸਮੀਜੈ॥੪॥੩੦॥੪੧॥

*(ਰਾਮਕਲੀ ਮ. ੫, ਪੰਨਾ ੮੯੫-੮੯੬)*

ਅਤੇ ਗੁਰੂ ਨਾਨਕ ਪਾਤਸ਼ਾਹ ਜੀ ਹੁਕਮ ਕਰਦੇ ਹਨ ਕਿ :

ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ਰਹਾਉ॥

*(ਰਾਗੁ ਸੂਹੀ ਮ. ੧, ਪੰਨਾ ੭੨੮)*

ਅਤੇ

ਸਰਬ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥

*(ਗਉੜੀ ਸੁਖਮਨੀ ਮ. ੫, ਪੰਨਾ ੨੬੬)*

ਗੁਰਦੇਵ ਪੰਚਮ ਪਾਤਸ਼ਾਹ ਜੀ ਦਾ ਹੁਕਮ ਹੈ :

ਸਾਜਨ ਸੰਤ ਕਰਹੁ ਇਹੁ ਕਾਮੁ॥
ਆਨ ਤਿਆਗਿ ਜਪਹੁ ਹਰਿ ਨਾਮੁ॥ *(ਗਉੜੀ ਸੁਖਮਨੀ, ਪੰਨਾ ੨੯੦)*

ਅਤੇ ਗੁਰਦੇਵ ਪੰਜਵੇਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮਨੁੱਖ ਸਵੇਰ ਤੋਂ ਸ਼ਾਮ ਅਤੇ ਸ਼ਾਮ ਤੋਂ ਅਗਲੀ ਸਵੇਰ ਤਕ ਅਨੇਕ ਤਰ੍ਹਾਂ ਦੇ ਔਖੇ-ਔਖੇ ਕੰਮ ਕਰੀ ਜਾਂਦਾ ਹੈ ਪਰ ਇਸ ਪਾਸੋਂ ਪਰਮੇਸ਼ਰ ਦਾ ਨਾਮ-ਜਪਣ ਰੂਪੀ ਇਕ ਕਾਰਜ ਨਹੀਂ ਹੁੰਦਾ, ਕੋਈ ਵਿਰਲਾ ਮਨੁੱਖ ਹੀ ਕਲਿਆਣ ਕਰਨ ਨੂੰ ਸਮਰੱਥ ਇਹ ਸ੍ਰੇਸ਼ਟ ਕਾਰਜ ਕਰਦਾ ਹੈ :

---

੧. ਅਤਿ ਕੀਮਤੀ (ਸਹਿਜੇ ਨਾ ਮਿਲਣ ਵਾਲੀ) ੨. ਲੋਕ-ਪ੍ਰਲੋਕ, ੩. ਸਮਾਂ, ੪. ਸੁਖੀ, ੫. ਦੁੱਖ।

**ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥**
**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥੨॥**

*(ਸਲੋਕ ਮ. ੫, ਪੰਨਾ ੯੬੫)*

ਸੰਸਾਰ ਵਿਚ ਜਿਨੇ ਵੀ ਪੁੰਨ-ਦਾਨ, ਜਪ-ਤਪ-ਸੰਜਮ ਤਥਾ ਸ੍ਰੇਸ਼ਟ ਕਰਮ ਕਰਨੇ ਹਨ, ਸਭ ਤੋਂ ਸ਼੍ਰੋਮਣੀ ਤੇ ਸ੍ਰੇਸ਼ਟ ਤੇ ਕਲਯੁਗ ਵਿਚ ਫਲਦਾਇਕ ਪ੍ਰਭੂ ਜੀ ਦਾ ਪਿਆਰਾ ਨਾਮ ਹੀ ਹੈ :

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥**
**ਹਰਿ ਹਰਿਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥੩॥**

*(ਆਸਾ ਮ. ੫, ਪੰਨਾ ੪੦੧)*

ਅਤੇ

**ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ[੧]॥੨॥**

*(ਆਸਾ ਮ. ੫, ਪੰਨਾ ੪੦੫)*

ਅਤੇ

**ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ[੨] ਹੰਤ ਜੀਉ॥**
**ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ[੩] ਜੀਉ॥੧॥**

*(ਰਾਮਕਲੀ ਮ. ੫, ਪੰਨਾ ੯੨੭)*

ਅਤੇ

**ਸਭਿ ਤੀਰਥ ਵਰਤ ਜਗ ਪੁੰਨ ਤੋੁਲਾਹਾ॥**
**ਹਰਿ ਹਰਿ ਨਾਮ ਨ ਪੁਜਹਿ ਪੁਜਾਹਾ॥**
**ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਉਮਾਹਾ ਰਾਮ॥੩॥**

*(ਜੈਤਸਰੀ ਮ. ੪, ਪੰਨਾ ੬੯੯)*

ਖ਼ਾਸ ਕਰਕੇ ਹੁਣ ਜੋ ਕਲਜੁਗ ਦਾ ਸਮਾਂ ਚਲ ਰਿਹਾ ਹੈ ਇਸ ਵਿਚ ਤਾਂ ਸਤਿਗੁਰੂ ਜੀ ਨੇ ਕੇਵਲ ਤੇ ਕੇਵਲ ਨਾਮ ਦਾ ਬੀਜ ਬੀਜਣ ਵਾਸਤੇ ਹੀ ਹੁਕਮ ਕੀਤਾ ਅਤੇ ਲੋਕਾਈ ਨੂੰ ਸੁਚੇਤ ਕੀਤਾ ਹੈ ਕਿ ਮਤਾਂ ਹੋਰਨਾਂ ਕਰਮਾਂ-ਧਰਮਾਂ ਵਿਚ ਪੈ ਜਾਵੋ ਕਿਉਂਕਿ ਇਨ੍ਹਾਂ ਦੇ ਕਰਨ ਦਾ ਹੁਣ ਸਮਾਂ ਨਹੀਂ ਹੈ। ਸੋ ਭਰਮ ਭੁਲੇਖੇ ਵਿਚ ਨਹੀਂ ਪੈਣਾ :

**ਅਬ ਕਲੂ[੪] ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥**
**ਅਨ ਰੂਤਿ[੫] ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥**

*(ਬਸੰਤੁ ਮ. ੫, ਪੰਨਾ ੧੧੮੫)*

---

੧. ਸ੍ਰੇਸ਼ਟ ੨. ਸਾਰੇ ਪਾਪਾਂ ਨੂੰ ਨਾਸ਼ ਕਰਦਾ ਹੈ। ੩. ਜਨਮ-ਮਰਨ ਦਾ ਗੇੜ ਮੁੱਕ ਜਾਂਦਾ ਹੈ। ੪. ਕਲਜੁਗ ੫. ਹੋਰ ਕਰਮਾਂ ਦੇ ਕਰਨ ਦਾ ਸਮਾਂ ਨਹੀਂ।

ਭਗਤ ਰਵੀਦਾਸ ਜੀ, ਤਿੰਨਾਂ ਜੁਗਾਂ ਦੇ ਕਰਮਾਂ ਦਾ ਹਵਾਲਾ ਦੇ ਕੇ ਕਲਜੁਗੀ ਜੀਵਾਂ ਨੂੰ ਪਰਮੇਸ਼ਰ ਜੀ ਦੀ ਪ੍ਰਾਪਤੀ ਦਾ ਮਾਰਗ ਦਰਸਾਉਂਦੇ ਹਨ ਕਿ ਹੇ ਜੀਵ! ਸਤਿਜੁਗ ਵਿਚ ਸੱਚ ਪ੍ਰਧਾਨ ਸੀ, ਤ੍ਰੇਤੇ ਵਿਚ ਯੱਗ ਕਰਨੇ ਅਤੇ ਦੁਆਪਰ ਵਿਚ ਪੂਜਾ ਆਦਿ ਕਰਮਾਂ ਨਾਲ ਖਲਾਸੀ ਹੋ ਜਾਂਦੀ ਸੀ। ਇਹ ਤਿੰਨਾਂ ਜੁੱਗਾਂ ਦੇ ਤਿੰਨ ਪ੍ਰਧਾਨ ਕਰਮ ਸਨ, ਪਰ ਹੁਣ ਕਲਯੁਗ ਦਾ ਸਮਾਂ ਹੈ। ਇਸ ਵਿਚ ਕੇਵਲ ਪਰਮੇਸ਼ਰ ਜੀ ਦੇ ਨਾਮ ਜਪਣ ਨਾਲ ਹੀ ਜੀਵ ਦਾ ਉਧਾਰ ਹੋਣਾ ਹੈ :

**ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥੧॥**

*(ਗਉੜੀ ਬੈਰਾਗਣਿ ਰਵਿਦਾਸ ਜੀ, ਪੰਨਾ ੩੪੬)*

ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਇਹੀ ਹੁਕਮ ਕਰਦੇ ਹਨ ਕਿ ਹੇ ਭਾਈ! ਹੁਣ ਕਲਯੁਗ ਦੇ ਸਮੇਂ ਵਿਚ ਕ੍ਰਿਪਾ ਦੇ ਭੰਡਾਰ (ਵਾਹਿਗੁਰੂ ਜੀ) ਦੇ ਨਾਮ ਜਪਣ ਦਾ ਸਦਕਾ ਹੀ ਜੀਵ-ਆਤਮਾ ਦੀ ਕਲਿਆਣ ਹੋਣੀ ਹੈ। ਇਹ ਗੱਲ ਤਾਂ ਵੇਦ ਵੀ ਕਹਿੰਦਾ ਹੈ ਕਿ ਹੋਰ ਕਰਮ-ਧਰਮ ਨਾਮ ਦੀ ਬਰਾਬਰਤਾ ਨਹੀਂ ਕਰ ਸਕਦੇ :

**ਕਲ ਮੈ ਏਕੁ ਨਾਮ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ॥**
**ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ॥੨॥**

*(ਸੋਰਠਿ ਮ. ੯, ਪੰਨਾ ੬੩੨)*

ਤੀਸਰੇ ਗੁਰਦੇਵ ਜੀ ਇਸ ਕਲਯੁਗ ਦੇ ਸਮੇਂ ਵਿਚ ਨਾਮ ਜਪਣ ਨੂੰ ਹੀ ਪ੍ਰਧਾਨਤਾ ਦਿੰਦੇ ਹੋਏ ਹੁਕਮ ਕਰਦੇ ਹਨ ਕਿ ਜਤ ਰੱਖਣਾ, ਇੰਦ੍ਰੀਆਂ ਨੂੰ ਰੋਕ ਕੇ ਤੀਰਥ ਕਰਨੇ ਆਦਿ ਇਹ ਧਰਮ ਦੀ ਮਰਯਾਦਾ ਚਲੀ ਆਉਂਦੀ ਸੀ, ਪਰ ਹੁਣ ਕਲਯੁਗ ਵਿਚ ਕੇਵਲ ਇਕੋ ਹਰੀ ਦੇ ਗੁਣ ਗਾਉਣੇ (ਨਾਮ ਜਪਣਾ) ਹੀ ਆਤਮਾ ਦੇ ਉਧਾਰ ਦਾ ਇਕੋ ਇਕ ਸਾਧਨ ਹੈ।

**ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ॥**

*(ਬਿਲਾਵਲੁ ਮ. ੩, ਪੰਨਾ ੭੯੭)*

ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ, ਸਾਡੇ ਕਲਯੁਗੀ ਜੀਵਾਂ ਦੇ ਉਧਾਰ ਲਈ ਉਪਦੇਸ ਦਿੰਦੇ ਹਨ ਕਿ ਕਲਯੁਗ ਦੇ ਇਸ ਸਮੇਂ ਵਿਚ ਕੇਵਲ ਨਾਮ ਜਪਣ ਨਾਲ ਹੀ ਉਧਾਰ ਹੋ ਸਕਣਾ ਸੰਭਵ ਹੈ। ਅਸੀਂ ਇਹ ਬ੍ਰਹਮ ਦੀ ਪ੍ਰਾਪਤੀ ਕਰਨ ਵਾਲੇ ਬਚਨ ਉਚਾਰਨ ਕੀਤੇ ਹਨ :

**ਕਲਿਜੁਗ ਮਹਿ ਇਕ ਨਾਮਿ ਉਧਾਰੁ॥**
**ਨਾਨਕੁ ਬੋਲੈ ਬ੍ਰਹਮ ਬੀਚਾਰੁ॥੨॥੧੧॥** *(ਭੈਰਉ ਮ. ੫, ਪੰਨਾ ੧੧੩੮)*

ਚੌਥੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਕਲਜੁਗ ਵਿਚ ਨਾਮ ਦੀ

ਸ੍ਰੇਸ਼ਟਤਾ ਪ੍ਰਤੀ ਹੁਕਮ ਕਰਦੇ ਹਨ ਕਿ ਨਾਮ ਪਦਾਰਥ ਹੀ ਸ੍ਰੇਸ਼ਟ ਹੈ। ਜਿਨ੍ਹਾਂ ਨੇ ਵੀ ਭਗਤ-ਜਨ ਬਣ ਕੇ ਨਾਮ ਦੀ ਕਮਾਈ ਕੀਤੀ, ਉਹ ਸਾਰੇ ਤਰ ਗਏ ਭਾਵੇਂ ਕੋਈ ਨੀਵੀਂ ਜਾਤੀ ਵਾਲਾ ਸੀ, ਭਾਵੇਂ ਕੋਈ ਉੱਚੀ ਜਾਤੀ ਨਾਲ ਸਬੰਧਤ ਸੀ :

**ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥**
**ਨਾਮਾ ਜੈ ਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ[੧]॥**

*(ਮਾਲੀ ਗ. ਮ. ੪, ਪੰਨਾ ੯੯੫)*

ਰੋਜ਼ਾਨਾ ਰਹਿਰਾਸ ਸਾਹਿਬ ਦੇ ਪਾਠ ਸਮੇਂ ਗੁਰਦੇਵ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਕਲਯੁਗ ਵਿਚ ਸਭ ਤੋਂ ਵੱਡਾ ਪੁੰਨ ਕੇਵਲ ਉਸ ਪ੍ਰਕਾਸ਼ ਸਰੂਪ ਵਾਹਿਗੁਰੂ ਦੇ ਗੁਣ ਗਾਉਣੇ ਹੀ ਹਨ :

**ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ॥**

*(ਮ. ੫, ਪਉੜੀ, ਪੰਨਾ ੯੬੨)*

ਚੌਥੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤਾਂ ਆਪਣਾ ਅਟੱਲ ਫ਼ੈਸਲਾ ਸੁਣਾਉਂਦੇ ਹੋਏ ਚਿਤਾਵਨੀ ਦਿੰਦੇ ਹਨ ਕਿ ਜੋ ਕਲਯੁਗ ਦੇ ਸਮੇਂ ਵਿਚ ਨਾਮ ਦੇ ਬੀਜ ਨੂੰ ਬੀਜਣ ਦੀ ਥਾਂ ਕਰਮਾਂ-ਧਰਮਾਂ ਦੇ ਬੀਜ ਬੀਜਦੇ ਹਨ (ਭਾਵ ਨਾਮ ਨੂੰ ਛੱਡ ਕੇ ਹੋਰ ਫੋਕਟ ਕਰਮ-ਕਾਂਡਾਂ ਦੇ ਧਾਰਨੀ ਬਣ ਜਾਂਦੇ ਹਨ) ਇੰਞ ਜਾਣ ਲਵੋਕਿ ਉਹਨਾਂ ਨੇ ਲਾਭ ਤਾਂ ਕੀ ਖੱਟਣਾ ਸੀ, ਸਗੋਂ ਸਵਾਸਾਂ ਰੂਪੀ ਪੂੰਜੀ ਜੋ ਪਰਮੇਸ਼ਰ ਜੀ ਨੇ ਮੂਲ ਰੂਪ ਵਿਚ ਦਿੱਤੀ ਹੈ, ਉਹ ਵੀ ਵਿਅਰਥ ਗਵਾ ਲੈਂਦੇ ਹਨ :

**ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ॥**

*(ਆਸਾ ਮ. ੪, ਪੰਨਾ ੪੪੬)*

ਉਪਰੋਕਤ ਗੁਰਵਾਕਾਂ ਰਾਹੀਂ ਅਤੇ ਹੋਰ ਬੇਅੰਤ ਗੁਰੂ ਕੀ ਬਾਣੀ ਰਾਹੀਂ ਸਾਨੂੰ ਇਹ ਪ੍ਰੇਰਨਾ ਮਿਲਦੀ ਹੈ ਕਿ ਮਨੁੱਖਾ ਜਨਮ ਦੀ ਸਫਲਤਾ ਵਾਸਤੇ ਅਤੇ ਜੀਵ-ਆਤਮਾ ਦੀ ਪ੍ਰਭੂ-ਦਰ ਸਮਾਈ ਵਾਸਤੇ ਸਤਿਗੁਰੂ ਜੀ ਨੇ ਇਸ ਕਲਯੁਗ ਦੇ ਸਮੇਂ ਵਿਚ ਨਾਮ ਨੂੰ ਹੀ ਪ੍ਰਧਾਨਤਾ ਦਿੱਤੀ ਹੈ ਅਤੇ ਨਾਮ ਜਪਣ ਵਾਸਤੇ ਹੀ ਸਾਰੀ ਗੁਰਬਾਣੀ ਵਿਚ ਪ੍ਰੇਰਨਾ ਹੈ। ਜੇ ਇੰਞ ਕਹਿ ਲਈਏ ਤਾਂ ਕੋਈ ਅਤਿ ਕਥਨੀ ਨਹੀਂ ਹੋਵੇਗੀ ਕਿ ਪਰਮੇਸ਼ਰ ਜੀ ਨੇ ਇਹ ਮਨੁੱਖਾ ਜੀਵਨ ਦਿੱਤਾ ਹੀ ਨਾਮ ਜਪਣ ਵਾਸਤੇ ਹੈ ਤਾਂ ਜੋ ਅਨੇਕਾਂ ਜੂਨਾਂ ਵਿਚ ਕਰਮਾਂ ਅਨੁਸਾਰ ਭਰਮਣ ਪਿੱਛੋਂ ਇਹ ਜੀਵ-ਆਤਮਾ, ਪ੍ਰਭੂ ਪਰਮੇਸ਼ਰ ਜੀ ਵਿਚ ਨਾਮ-ਸਿਮਰਨ ਦੁਆਰਾ ਅਭੇਦ ਹੋ ਸਕੇ। ਜੋ ਮਨੁੱਖਾ ਜਨਮ ਨੂੰ ਸੰਸਾਰਿਕ ਧੰਧਿਆਂ ਅਤੇ ਫੋਕਟ ਕਰਮਾਂ ਧਰਮਾਂ ਤਕ ਹੀ ਸੀਮਤ ਰੱਖ, ਅਜਾਈਂ ਹੀ ਸਮਾਂ ਗਵਾ ਕੇ ਇਸ ਸੰਸਾਰ ਤੋਂ ਜਾਂਦਾ ਹੈ, ਗੁਰਦੇਵ ਤੀਸਰੇ ਪਾਤਸ਼ਾਹ ਜੀ ਕਿੰਨੀ ਤਾੜਨਾ ਕਰ ਕੇ ਲਾਹਨਤ ਪਾਉਂਦੇ ਹਨ ਕਿ "ਲਾਹਨਤ ਹੈ ਐਸੇ ਜੀਵ ਨੂੰ, ਸਮੇਤ ਟੱਬਰ ਅਤੇ ਮਿੱਤਰ ਦੇ,

੧. ਭਗਤ ਰਵੀਦਾਸ ਵੱਲ ਇਸ਼ਾਰਾ ਹੈ।

ਜਿਸ ਦੇ ਸਰੀਰ ਨਾਲ ਇਸ ਜਨਮ ਵਿਚ ਮਾਲਕ ਨੂੰ ਪ੍ਰਾਪਤ ਹੀ ਨਹੀਂ ਕੀਤਾ। ਮਨੁੱਖਾ ਜਨਮ ਜੋ ਚਉਰਾਸੀ ਲੱਖ ਜੂਨ ਦਾ ਸਿਖ਼ਰਲਾ ਡੰਡਾ ਹੈ, ਜੇ ਇਹ ਹੱਥ ਵਿਚੋਂ ਛੁੱਟ ਗਿਆ ਤਦ ਮੁੜ ਪ੍ਰਾਪਤ ਨਹੀਂ ਹੋਣਾ ਅਤੇ ਇਹ ਜਨਮ ਵਿਅਰਥ ਹੀ ਚਲਿਆ ਜਾਣਾ ਹੈ" :

**ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ ॥**
**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥੧ ॥**

*(ਬਿਲਾਵਲੁ ਮ. ੩, ਪੰਨਾ ੭੯੬)*

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਫ਼ੁਰਮਾਨ ਕਰਦੇ ਹਨ ਕਿ ਜਿਹੜੇ ਮਨੁੱਖਾ ਜਨਮ ਪਾਕੇ ਵੀ ਨਾਮ ਨਹੀਂ ਜਪਦੇ ਜੇ ਉਨ੍ਹਾਂ ਦੀ ਮਾਤਾ ਨੂੰ ਹਰੀ ਪਰਮੇਸ਼ਰ, ਬਾਂਝ ਕਰ ਦਿੰਦਾ ਤਾਂ ਚੰਗਾ ਸੀ। ਉਹ ਨਾਮ ਤੋਂ ਵਿਹੂਣੇ (ਖ਼ਾਲੀ) ਇਸ ਸੰਸਾਰ ਵਿਚ ਇਵੇਂ ਫਸੇ ਹੋਏ ਖਪ ਰਹੇ ਹਨ ਜਿਵੇਂ ਕੋਈ ਮੀਚਕਣਿਆਂ (ਕੰਡਿਆਂ ਦੀ ਇਕ ਕਿਸਮ ਜੋ ਪੁੱਠੇ-ਰੁਕ ਹੁੰਦੇ ਹਨ।) ਵਿਚ ਫਸਿਆਂ ਪ੍ਰੇਸ਼ਾਨ ਹੁੰਦਾ ਹੈ :

**ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥**
**ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧ ॥**

*(ਜੈਤਸਰੀ ਮ. ੪, ਪੰਨਾ ੬੯੭)*

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੀਵ-ਆਤਮਾ ਦੀ ਪ੍ਰਭੂ-ਦਰ ਸਮਾਈ ਕਰਵਾ ਕੇ ਸ਼ਾਂਤੀ ਪ੍ਰਦਾਨ ਕਰਨ ਵਾਲਾ ਨਾਮ, ਜਿਸ ਤੋਂ ਬਿਨਾਂ ਕਲਿਆਣ ਹੋ ਸਕਣੀ ਨਾ-ਮੁਮਕਿਨ ਹੈ ਅਤੇ ਸਾਰੀ ਗੁਰੂ ਕੀ ਬਾਣੀ ਵਾਰ-ਵਾਰ ਜਿਸ ਨੂੰ ਜਪਣ ਲਈ ਉਪਦੇਸ਼ ਕਰਦੀ ਹੈ ; ਐਨੀ ਮਹਾਨਤਾ ਵਾਲਾ ਨਾਮ ਕਿਥੋਂ ਅਤੇ ਕਿਵੇਂ ਪ੍ਰਾਪਤ ਹੋ ਸਕਦਾ ਹੈ ?

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਨ ਕਰਦੇ ਹਨ ਕਿ ਸਤਿਗੁਰੂ ਜੀ ਹੀ, ਹਰੀ ਨਾਮ ਦੇ ਦਾਤੇ ਹਨ, ਜਿਨ੍ਹਾਂ ਉੱਪਰ ਪ੍ਰਭੂ ਦੀ ਬਖ਼ਸ਼ਿਸ਼ ਹੁੰਦੀ ਹੈ ਉਹਨਾਂ ਨੂੰ "ਗੁਰੂ" ਦੀ ਪ੍ਰਾਪਤੀ ਹੁੰਦੀ ਹੈ ਕਿਉਂਕਿ ਹਰੀ ਨੂੰ ਸਤਿਗੁਰੂ ਜੀ ਨੇ ਆਪ ਬੁਝਿਆ ਹੈ, ਇਸ ਕਰਕੇ ਗੁਰੂ ਵਰਗਾ ਸੰਸਾਰ ਵਿਚ ਹੋਰ ਕੋਈ ਨਹੀਂ :

**ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥**
**ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥**

*(ਸਿਰੀ ਰਾਗੁ ਮ. ੪, ਪੰਨਾ ੩੯)*

ਤੀਸਰੇ ਗੁਰਦੇਵ ਜੀ ਗਉੜੀ ਰਾਗ ਵਿਚ ਪ੍ਰੇਰਨਾ ਦਿੰਦੇ ਹਨ ਕਿ ਸਤਿਗੁਰੂ ਪਾਸੋਂ ਹੀ ਨਾਮ ਦੀ ਪ੍ਰਾਪਤੀ ਹੋਣੀ ਹੈ ਅਤੇ ਸਤਿਗੁਰੂ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ, ਜਿਸ ਉੱਪਰ ਪ੍ਰਭੂ ਜੀ ਦੀ ਕ੍ਰਿਪਾ-ਦ੍ਰਿਸ਼ਟੀ ਹੋਵੇ :

**ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥੪ ॥**

*(ਗਉੜੀ ਬੈਰਾਗਣਿ ਮ. ੩, ਪੰਨਾ ੨੩੩)*

ਸਤਿਗੁਰ ਦਾਤੇ ਨੇ ਹਿਰਦੇ ਵਿਚ ਨਾਮ ਦ੍ਰਿੜ੍ਹ ਕਰਵਾ ਦਿੱਤਾ ਜਿਸ ਸਦਕਾ ਸਾਡੇ ਮੱਥੇ ਦੇ ਭਾਗ ਸ੍ਰੇਸ਼ਟ ਬਣ ਗਏ। ਪਰ ਸਤਿਗੁਰਾਂ ਨੇ ਨਾਮ ਕਦੋਂ ਦ੍ਰਿੜ੍ਹ ਕਰਵਾਇਆ, ਜਦ ਇਸ ਜੀਵ ਨੇ ਸਭ ਕੁਝ ਬਿਨਾਂ ਸ਼ਰਤ ਗੁਰੂ ਨੂੰ ਸਮਰਪਿਤ ਕਰ ਦਿੱਤਾ :

**ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੈ॥**
**ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੈ॥੧॥**

*(ਗਉੜੀ ਪੂਰਬੀ ਮ. ੪, ਪੰਨਾ ੧੭੧)*

ਸਤਿਗੁਰਾਂ ਦਾ ਹੋਰ ਹੁਕਮ ਹੈ ਕਿ ਪੂਰੇ ਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੋਣੀ ਅਤੇ ਨਾਮ ਤੋਂ ਬਿਨਾਂ ਇਸ ਜੀਵ ਦਾ ਭਰਮ ਦੂਰ ਨਹੀਂ ਹੋਣਾ ਅਤੇ ਜਿਸ ਕਾਰਨ ਨਿਜ ਘਰ ਵਿਚ ਵਾਸ ਨਹੀਂ ਮਿਲ ਸਕਣਾ :

**ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ॥**
**ਬਿਨੁ ਨਾਮੈ ਭਰਮੁ ਨ ਜਾਈ॥** *(ਸੋਰਠਿ ਮ. ੧, ਪੰਨਾ ੬੩੫)*

ਅਤੇ

**ਪੂਰੇ ਗੁਰ ਤੇ ਨਾਮੁ ਪਾਇਆ ਜਾਇ॥**
**ਜੋਗ ਜੁਗਤਿ ਸਚਿ ਰਹੈ ਸਮਾਇ॥** *(ਰਾਮਕਲੀ ਮ. ੧, ਪੰਨਾ ੯੪੧)*

ਅਤੇ

**ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ॥**

*(ਧਨਾਸਰੀ ਮ. ੧, ਪੰਨਾ ੬੮੯)*

ਤੀਸਰੇ ਗੁਰਦੇਵ ਜੀ ਦਾ ਹੁਕਮ ਹੈ :

**ਸਾਜਨ ਮੇਰੇ ਪ੍ਰੀਤਮਹੁ ਤੁਮ ਸਹ ਕੀ ਭਗਤਿ ਕਰੇਹੋ॥**
**ਗੁਰੁ ਸੇਵਹੁ ਸਦਾ ਆਪਣਾ ਨਾਮੁ ਪਦਾਰਥੁ ਲੇਹੋ॥**

*(ਆਸਾ ਮ. ੩, ਪੰਨਾ ੪੪੦)*

ਹੇ ਪਿਆਰੇ ਸੱਜਣੋ! ਤੁਸੀਂ ਮਾਲਕ ਪ੍ਰਭੂ ਦੀ ਭਗਤੀ ਕਰੋ ਕਿਉਂਕਿ ਮਾਲਕ ਜੀ ਨੂੰ ਭਗਤੀ ਕਰਨੀ ਹੀ ਚੰਗੀ ਲੱਗਦੀ ਹੈ।

ਪ੍ਰੇਮਾ-ਭਗਤੀ ਦੀ ਦਾਤ ਭੀ ਗੁਰੂ ਜੀ ਪਾਸੋਂ ਹੀ ਪ੍ਰਾਪਤ ਹੁੰਦੀ ਹੈ।

**ਗਿਆਨੀ ਗੁਰ ਬਿਨੁ ਭਗਤਿ ਨ ਹੋਈ॥**
**ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ॥੧॥ਰਹਾਉ॥**

*(ਸੂਹੀ ਮ. ੪, ਪੰਨਾ ੭੩੨)*

ਹੇ ਗਿਆਨੀ! ਗੁਰੂ ਤੋਂ ਬਿਨਾਂ ਭਗਤੀ ਦੀ ਦਾਤ ਪ੍ਰਾਪਤ ਨਹੀਂ ਹੋ ਸਕਦੀ ਜਿਵੇਂ ਕਿ ਕੋਰੇ ਕੱਪੜੇ ਤੇ ਰੰਗ ਨਹੀਂ ਚੜ੍ਹਦਾ, ਪਹਿਲੋਂ ਉਸ ਦੀ ਪਾਣ ਲਾਹੁਣੀ ਪੈਂਦੀ ਹੈ। ਇਸੇ ਤਰ੍ਹਾਂ ਮਨ ਰੂਪੀ ਕੋਰੇ ਕੱਪੜੇ 'ਚੋਂ ਮਾਇਆ ਦੀ ਪਾਣ ਕੱਢਣ ਵਾਸਤੇ ਗੁਰੂ ਦਾ ਨਿਰਮਲ ਭੈ ਹੀ ਕੰਮ ਦਿੰਦਾ ਹੈ ਕਿਉਂਕਿ :

**ਭੈ ਬਿਨੁ ਭਗਤਿ ਨ ਹੋਈ ਕਬ ਹੀ**
**ਭੈ ਭਾਇ ਭਗਤਿ ਸਵਾਰੀ॥੬॥** *(ਰਾਮਕਲੀ ਮ. ੩, ਪੰਨਾ ੯੧੧)*

ਤੀਸਰੇ ਗੁਰਦੇਵ ਜੀ ਫ਼ੈਸਲਾ ਦਿੰਦੇ ਹਨ ਕਿ ਜੋ ਪੁਰਖ ਗੁਰੂ ਜੀ ਦੀ ਸ਼ਰਨ ਆਏ ਤੋਂ ਬਿਨਾਂ ਮਨ ਦੀ ਮਰਜ਼ੀ ਅਨੁਸਾਰ ਭਗਤੀ ਕਰਨ ਦਾ ਯਤਨ ਕਰਦੇ ਹਨ, ਉਹਨਾਂ ਦੀ ਕੀਤੀ ਹੋਈ ਭਗਤੀ ਪ੍ਰਭੂ-ਦਰ ਪ੍ਰਵਾਨ ਨਹੀਂ ਹੁੰਦੀ।

**ਮਨਮੁਖ[1] ਭਗਤਿ ਕਰਹਿ ਬਿਨੁ ਸਤਿਗੁਰ**
**ਵਿਣੁ ਸਤਿਗੁਰ ਭਗਤਿ ਨ ਹੋਈ ਰਾਮ॥** *(ਰਾਗੁ ਸੂਹੀ ਮ. ੩, ਪੰਨਾ ੭੬੮)*

ਸਤਿਗੁਰੂ ਜੀ ਗੁਰੂ ਅਮਰਦਾਸ ਸਾਹਿਬ ਜੀ, ਉਨ੍ਹਾਂ ਜੀਵਾਂ ਪ੍ਰਤੀ ਜੋ ਮਨ ਦੀ ਮਤਿ ਪਿੱਛੇ ਲੱਗ ਕੇ ਟੁਰਦੇ ਨੇ, ਫ਼ੁਰਮਾਨ ਕਰਦੇ ਹਨ ਕਿ ਐਸੇ ਜੀਵ ਰਾਮ-ਰਾਮ ਆਖ ਕੇ ਥੱਕ ਜਾਂਦੇ ਹਨ ਪਰ ਫਿਰ ਵੀ ਹਉਮੈ ਦੀ ਮੈਲ ਉਨ੍ਹਾਂ ਪਾਸੋਂ ਧੋਤੀ ਨਹੀਂ ਜਾਂਦੀ, ਇਸ ਲਈ ਹੇ ਮੇਰੇ ਮਨ! ਜਦੋਂ ਮਨੁੱਖ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ ਤਦ ਹੀ ਪਵਿੱਤ੍ਰ ਹੁੰਦਾ ਹੈ :

**ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥**
**ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ॥੧॥ ਰਹਾਉ॥**
*(ਸਿਰੀ ਰਾਗੁ ਮ. ੩, ਪੰਨਾ ੩੯)*

ਅਤੇ ਰਸਨਾ ਨਾਲ ਤਾਂ ਰਾਮ-ਰਾਮ ਸਭ ਕੋਈ ਕਹਿ ਰਿਹਾ ਹੈ। ਇੰਝ ਕਹਿਣ ਨਾਲ ਰਾਮ ਦੀ ਪ੍ਰਾਪਤੀ ਨਹੀਂ ਹੋਣੀ। ਇਹ ਤਾਂ ਗੁਰੂ ਜੀ ਦੀ ਕ੍ਰਿਪਾ ਨਾਲ ਜਦੋਂ ਰਾਮ ਦਾ ਨਾਮ ਹਿਰਦੇ ਵਿਚ ਵੱਸ ਜਾਂਦਾ ਹੈ ਤਾਂ ਹੀ ਕੋਈ ਗਿਆਨ-ਰੂਪੀ ਫਲ ਪ੍ਰਾਪਤ ਕਰਦਾ ਹੈ :

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥**
**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥੧॥**
*(ਗੂਜਰੀ ਮ. ੩, ਪੰਨਾ ੪੯੧)*

ਤਾਂ ਤੇ ਜਿੰਨਾ ਚਿਰ ਮਨੁੱਖ ਨੂੰ "ਗੁਰ ਪ੍ਰਸਾਦਿ" (ਗੁਰੂ ਦੀ ਕ੍ਰਿਪਾ) ਪ੍ਰਾਪਤ ਨਹੀਂ ਹੁੰਦੀ, ਉੱਨਾਂ ਚਿਰ ਹਿਰਦੇ ਵਿਚ 'ਨਉਨਿਧਿ ਅੰਮ੍ਰਿਤੁ ਪ੍ਰਭੁ ਕਾ ਨਾਮੁ' ਨਹੀਂ ਵਸਣਾ। ਗੁਰੂ ਦੀ ਕ੍ਰਿਪਾ ਆਪਾਂ ਨੂੰ ਕਿਵੇਂ ਪ੍ਰਾਪਤ ਹੋਵੇ? ਸੰਸਾਰਿਕ ਉਦਾਹਰਣ ਹੈ ਕਿ ਜੇ ਕਿਸੇ ਨੇ ਮਾਂ-ਬਾਪਦੀ ਕ੍ਰਿਪਾ ਦਾ ਪਾਤਰ ਬਣਨਾ ਹੋਵੇ ਜਾਂ ਕਿਸੇ ਮਿੱਤਰ-ਦੋਸਤ ਦੀ ਪ੍ਰਸੰਨਤਾ ਲੈਣੀ ਹੋਵੇ ਤਦ ਉਸਨੂੰ ਮਾਂ-ਬਾਪ ਜਾਂ ਉਸ ਦੋਸਤ ਦੀ ਮਰਜ਼ੀ ਅਨੁਸਾਰ ਚੱਲਣਾ ਪਵੇਗਾ। ਹੁਕਮ ਅਨੁਕੂਲ ਤੁਰਨਾ ਪਵੇਗਾ। ਇਸੇ ਤਰ੍ਹਾਂ ਜੇਕਰ ਅਸੀਂ "ਗੁਰ ਪ੍ਰਸਾਦਿ" ਦੀ ਪ੍ਰਾਪਤੀ ਲੋੜਦੇ ਹਾਂ ਤਾਂ :

**ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥**

---

੧. ਮਨ ਦੀ ਮਰਜ਼ੀ ਅਨੁਸਾਰ ਚੱਲਣ ਵਾਲੇ ਜੀਵ (ਮਨੁੱਖ)

**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥**
**ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥**
**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥**

*(ਸੂਹੀ ਮ. ੩, ਪੰਨਾ ੭੬੩)*

ਜਿਵੇਂ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਆਸਾ ਦੀ ਵਾਰ ਵਿਚ ਹੁਕਮ ਹੈ ਕਿ ਜੋ ਗੁਰੂ ਜੀ ਦਾ ਹੁਕਮ ਮੰਨਦਾ ਹੈ ਉਸ ਉੱਪਰ ਗੁਰੂ ਕੀ ਖ਼ੁਸ਼ੀ ਹੁੰਦੀ ਹੈ ਅਤੇ ਉਹ ਜਗਿਆਸੂ ਖਸਮ (ਮਾਲਕ) ਦੇ ਦਰ ਪ੍ਰਵਾਨ ਹੋ ਕੇ ਨਿਜ-ਸਰੂਪ ਵਿਚ ਸਦੀਵ ਕਾਲ ਲਈ ਅਭੇਦ ਹੋ ਜਾਂਦਾ ਹੈ :

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**

*(ਵਾਰ ਆਸਾ, ਪੰਨਾ ੪੭੧)*

## ਸਾਡੇ ਸਤਿਗੁਰੂ ਜੀ ਦਾ ਹੁਕਮ ਕੀ ਹੈ?

ਜਦੋਂ ਸਤਿਗੁਰੂ ਜੀ ਸਰੀਰ ਵਿਚ ਸਨ ਤਦ ਕੋਈ ਵੀ ਜਗਿਆਸੂ ਜਦ ਸਤਿਗੁਰਾਂ ਦੇ ਚਰਨਾਂ ਵਿਚ ਆ ਕੇ ਆਪਣੀ ਕਲਿਆਣ ਵਾਸਤੇ ਬੇਨਤੀ ਕਰਦਾ ਤਦ ਗੁਰਦੇਵ ਜੀ ਅਧਿਕਾਰੀ ਜਾਣ ਕੇ ਉਸਨੂੰ ਆਪਣੇ ਸੱਜੇ ਪੈਰ ਦਾ ਅੰਗੂਠਾ ਜਲ ਵਿਚ ਪਾ ਕੇ "ਚਰਨਾਮ੍ਰਿਤ" ਦੀ ਦਾਤ ਬਖ਼ਸ਼ ਕੇ ਉਸ ਨੂੰ ਮੂਲ-ਮੰਤ੍ਰ ਅਤੇ ਗੁਰਮੰਤ੍ਰ ਦੀ ਦਾਤ ਬਖ਼ਸ਼ਿਸ਼ ਕਰ ਦਿੰਦੇ, ਜਿਸ ਦੀ ਕਮਾਈ ਕਰਕੇ ਜਗਿਆਸੂ ਆਪਣੇ ਲੋਕ ਸੁਖੀ, ਪ੍ਰਲੋਕ ਸੁਹੇਲੇ ਕਰਦੇ। ਜਿਵੇਂ ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਲਿਖਣਾ ਕੀਤਾ ਹੈ :

**ਚਰਨ ਧੋਇ ਰਹਿਰਾਸ ਕਰ ਚਰਨਾਮ੍ਰਿਤ ਸਿਖਾ ਪੀਲਾਇਆ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੩)*

ਜਿਸ ਆਸ਼ੇ ਨੂੰ ਲੈ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ (ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ) ਆਏ ਸਨ, ਥੋੜ੍ਹੇ ਸਮੇਂ ਵਿਚ ਹੀ ਪਰਮੇਸ਼ਰ ਵੱਲੋਂ ਦੱਸੇ ਹੋਏ ਮਾਰਗ (ਪੰਥ) ਉੱਪਰ ਲੋਕਾਈ ਨੂੰ ਤੋਰਨ ਅਤੇ ਲੋਕਾਈ ਦਾ ਉਧਾਰ ਕਰਨ ਵਾਸਤੇ ਆਪਣਾ ਪੰਥ ਜੁਦਾ ਕਰ ਲਿਆ :

**ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ॥**

*(ਭਾ. ਗੁਰਦਾਸ ਜੀ ਵਾਰ ੧, ਪਉੜੀ ੪੫)*

**ਸ਼ਬਦ ਜਿਤੀ ਸਿਧ ਮੰਡਲੀ ਕੀਤੋਸੁ ਅਪਨਾ ਪੰਥੁ ਨਿਰਾਲਾ॥**

*(ਭਾ. ਗੁਰਦਾਸ ਜੀ ਵਾਰ ੧, ਪਉੜੀ ੩੧)*

ਅਤੇ ਇਸੇ ਪੰਥ ਨੂੰ ਅਗਾਂਹ ਪ੍ਰਚਾਰਨ ਹਿਤ ਗੁਰੂ ਨਾਨਕ ਦੇਵ ਜੀ ਨੇ ਬਾਬਾ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਡਿਊਟੀ ਲਗਾਈ ਅਤੇ ਉਨ੍ਹਾਂ ਅਗਾਂਹ ਇਸ ਪੰਥ ਦੀ ਸੇਵਾ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੌਂਪਣਾ ਕੀਤੀ:

**ਲਹਣੇ ਪੰਥੁ ਧਰਮ ਕਾ ਕੀਆ ਅਮਰਦਾਸ ਭਲੇ ਕਉ ਦੀਆ॥**

ਇਸੇ ਪੰਥ ਨੂੰ ਪ੍ਰਫੁੱਲਤ ਕਰਨ ਲਈ ਬਾਕੀ ਸਤਿਗੁਰਾਂ ਨੇ ਆਪਣੀ ਡਿਊਟੀ ਨਿਭਾਈ—ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤ੍ਰ ਨਾਟਕ ਵਿਚ ਲਿਖਿਆ ਹੈ ਕਿ :

**ਅਕਾਲ ਪੁਰਖ ਵਾਚ॥ ਚੌਪਈ॥**
**ਮੈਂ ਅਪੁਨਾ ਸੁਤ[੧] ਤੋਹਿ ਨਿਵਾਜਾ[੨]॥**
**ਪੰਥ ਪ੍ਰਚੁਰ[੩] ਕਰਬੇ ਕਉ ਸਾਜਾ॥**
**ਜਹਾ ਕਹਾ ਤੈ ਧਰਮੁ ਚਲਾਇ॥**
**ਕੁਬੁਧਿ[੪] ਕਰਨ ਤੇ ਲੋਕ ਹਟਾਇ॥੨੯॥** *(ਬਚਿੱਤ੍ਰ ਨਾਟਕ, ਪਾ. ੧੦)*

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਗੁਰੂ ਦੀ ਪਰੰਪਰਾ ਸਦਾ ਲਈ ਸਮੇਟ ਕੇ ਜਗਿਆਸੂਆਂ ਨੂੰ ਸ਼ਬਦ-ਗੁਰੂ ਦੇ ਲੜ ਲਾ ਕੇ ਸੰਪੂਰਨਤਾ ਕਰਨੀ ਸੀ। ਸੋ ਇਸੇ ਆਸ਼ੇ ਨੂੰ ਲੈ ਕੇ ਆਪ ਜੀ ਅਨੇਕ ਪ੍ਰਕਾਰ ਦੇ ਕੌਤਕ ਕਰਦੇ ਨਾਂਦੇੜ (ਸ੍ਰੀ ਹਜ਼ੂਰ ਸਾਹਿਬ) ਦੇ ਅਸਥਾਨ ਤੇ ਪੁੱਜੇ। ਸਾਰੀ ਸੰਗਤ ਨੂੰ ਇਕੱਤ੍ਰ ਕਰਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕੇ ਪੰਜ ਪੈਸੇ ਤੇ ਨਾਰੀਅਲ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਧਰਿਆ ਤੇ ਆਪ ਮੱਥਾ ਟੇਕ ਕੇ ਆਪਣੀ ਜੋਤ ਸ਼ਬਦ-ਗੁਰੂ ਵਿਚ ਧਰ ਦਿੱਤੀ ਅਤੇ ਖਾਲਸੇ ਪ੍ਰਤੀ ਬਚਨ ਕੀਤਾ ਕਿ :

## ਸ੍ਰੀ ਮੁਖਵਾਕ—ਦੋਹਰਾ

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥**
**ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭੂ ਕੋ ਮਿਲਬੋ ਚਹੇ ਖੋਜ ਸ਼ਬਦ ਮੈ ਲੇਹ॥**
**ਸਭ ਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ॥**
**ਜਗਮਗ ਜੋਤ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ॥**
**ਜੋ ਦਰਸਯੋ ਚਹਿ ਗੁਰੂ ਕੋ ਸੋ ਦਰਸੈ ਗੁਰੁ ਗ੍ਰੰਥ॥**
**ਪਢੈ ਸੁਨੈ ਸ੍ਵਾਰਥ ਲਹੈ ਪਰਮਾਰਥ ਕੋ ਪੰਥ॥**
**ਵਾਹਿਗੁਰੂ ਗੁਰੂ ਗ੍ਰੰਥ ਜੀ ਉਭੈ ਜਹਾਜ ਉਦਾਰ॥**
**ਜੋ ਸਰਧਾ ਕਰ ਸੇਵਹੈ ਸੋ ਉਤਰੈ ਭਵ ਪਾਰ॥੧੧॥**

*(ਪੰਥ ਪ੍ਰਕਾਸ਼ ਭਾਸ਼ਾ ਵਿਭਾਗ, ਪੰਨਾ ੩੫੩)*

ਗੁਰੂ ਕੇ ਸਿੱਖਾਂ ਨੇ ਸਤਿਗੁਰੂ ਜੀ ਦੇ ਬਚਨਾਂ ਅੱਗੇ ਸੀਸ ਨਿਵਾਇਆ ਅਤੇ ਨਾਲ ਹੀ ਬੇਨਤੀ ਕੀਤੀ ਕਿ ਗ਼ਰੀਬ ਨਿਵਾਜ ਜੀ! ਗੁਰੂ ਗ੍ਰੰਥ ਸਾਹਿਬ ਜੀ ਨੂੰ

੧. ਪੁੱਤਰ ੨. ਸਾਜਿਆ ੩. ਪ੍ਰਚਾਰ ਕਰਨ ਲਈ ੪. ਕੁਕਰਮ ਕਰਨ ਤੋਂ।

ਅਸੀਂ ਗੁਰੂ ਮੰਨਾਂਗੇ ਪਰ ਜੋ ਸ਼ਬਦ ਵਿਚੋਂ ਜੋਤ ਪ੍ਰਗਟ ਕਰਨ ਦੀ ਵਿਧੀ ਆਪ ਜੀ ਸਰੀਰ ਵਿਚ ਹੁੰਦੇ ਸਾਨੂੰ ਦੱਸਦੇ ਸੀ, ਉਹ ਜੁਗਤ ਹੁਣ ਅਸੀਂ ਕਿਸ ਪਾਸੋਂ ਪ੍ਰਾਪਤ ਕਰਾਂਗੇ? ਸਤਿਗੁਰੂ ਜੀ, ਗੁਰਸਿੱਖਾਂ ਦੀ ਬੇਨਤੀ ਸੁਣ ਕੇ ਮੁਸਕ੍ਰਾਏ ਤੇ ਉੱਤਰ ਦਿੱਤਾ ਕਿ ਜੁਗਤੀ ਦੱਸਣ ਅਤੇ ਦੀਖਿਆ ਦੇਣ ਦਾ ਅਧਿਕਾਰ ਅਸੀਂ ੧੭੫੬ ਬਿ. ਦੀ ਵਿਸਾਖੀ ਨੂੰ ਹੀ ਖ਼ਾਲਸੇ ਨੂੰ ਪ੍ਰਦਾਨ ਕਰ ਦਿੱਤਾ ਸੀ।

**ਪੰਚਹੁਂ ਮਹਿਂ ਨਿਤ ਵਰਤਤਿ ਮੈ ਹੌਂ, ਪੰਚ ਮਿਲਹਿਂ ਸੋ ਪੀਰਨ ਪੀਰ॥੨॥**
**ਗੁਰ ਘਰ ਕੀ ਮਿਰਜਾਦਾ ਪੰਚਹੁਂ, ਪੰਚਹੁਂ ਪਾਹੁਲ ਪੂਰਬ ਪੀਨ॥**
**ਹੋਇ ਤਨਖਾਹੀਆ ਬਖਸ਼ਹਿਂ ਪੰਚਹੁਂ, ਪਾਹੁਲ ਦੇਂ ਮਿਲਿ ਪੰਚ ਪ੍ਰਵੀਨ॥**
**ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿਂ ਸੋ ਨਿਫਲ ਨਚੀਨ॥**

*(ਗੁਰ ਪ੍ਰਤਾਪ ਸੂਰਜ ; ੬, ਅੰਸੂ ੪੧)*

ਅਤੇ ਸਾਡਾ ਸਦਾ ਵਾਸਤੇ ਅਟੱਲ ਹੁਕਮ ਹੈ ਕਿ ਜਿਸਨੇ ਵੀ ਗੁਰੂ ਜੀ ਦੀ ਕ੍ਰਿਪਾ ਦਾ ਪਾਤਰ ਬਣਨਾ ਹੋਵੇ, ਮਨ ਵਿਚ ਗੁਰੂ ਬਖ਼ਸ਼ਿਸ਼ ਦੀ ਜਾਚਨਾ ਹੋਵੇ, ਉਹ ਪੰਜਾਂ ਪਿਆਰਿਆਂ ਪਾਸੋਂ ਖੰਡੇ ਬਾਟੇ ਦੀ ਪਾਹੁਲ ਛਕੇ :

**ਪ੍ਰਥਮ ਰਹਤ ਯਹ ਜਾਨ ਖੰਡੇ ਕੀ ਪਾਹੁਲ ਛਕੇ॥**
**ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ॥**
**ਪਾਂਚ ਸਿੰਘ ਅੰਮ੍ਰਿਤ ਜੋ ਦੇਵੈਂ, ਤਾਂ ਕੋ ਸਿਰ ਧਰ ਛਕ ਪੁਨ ਲੇਵੈ॥**
**ਪੁਨ ਮਿਲ ਪਾਂਚੋ ਰਹਿਤ ਜੋ ਭਾਖੈਂ, ਤਾਂ ਕੋ ਮਨ ਮੇਂ ਦ੍ਰਿੜ ਕਰ ਰਾਖੈ॥**

*(ਰਹਿਤਨਾਮਾ ਭਾ. ਦੇਸਾ ਸਿੰਘ ਜੀ)*

ਅਤੇ ਪੰਜਾਂ ਪਿਆਰਿਆਂ ਦੇ ਸਨਮੁਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਤਨ-ਮਨ-ਧਨ ਪੂਰਨ ਤੌਰ ਤੇ ਸੌਂਪ ਦੇਵੇ। ਗੁਰੂ ਹੁਕਮ (ਗੁਰੂ ਦੀਆਂ ਦੱਸੀਆਂ ਅੰਦਰੂਨੀ ਅਤੇ ਬਹਿਰੂਨੀ ਰਹਿਤਾਂ, ਕਕਾਰ ਅਤੇ ਨਾਮ-ਗੁਰਬਾਣੀ-ਨਿਤਨੇਮ ਆਦਿ ਜੋ ਪੰਜ ਪਿਆਰੇ ਦ੍ਰਿੜ੍ਹਾਉਂਦੇ ਹਨ) ਨੂੰ ਗੁਰਸਿੱਖ ਬਿਨਾਂ ਹੀਲ-ਹੁੱਜਤ ਦੇ ਜੀਵਨ ਵਿਚ ਧਾਰਨ ਕਰਕੇ ਦੱਸੇ ਹੋਏ ਗੁਰੂ-ਆਸ਼ੇ ਅਨੁਸਾਰ ਜੀਵਨ ਬਤੀਤ ਕਰੇ, ਤਦ ਗੁਰੂ ਜੀ ਦੀ ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

*(ਅਨੰਦ ਸਾਹਿਬ, ਪੰਨਾ ੯੧੮)*

ਜੋ ਗੁਰਸਿੱਖ ਪੂਰਨ (ਬਾਹਰੀ ਅਤੇ ਅੰਦਰੂਨੀ) ਰਹਿਤ ਨੂੰ ਧਾਰ ਕੇ "ਗੁਰਪ੍ਰਸਾਦਿ" (ਗੁਰੂ ਦੀ ਕ੍ਰਿਪਾ) ਪ੍ਰਾਪਤ ਕਰ ਲੈਂਦਾ ਹੈ, ਸਤਿਗੁਰੂ ਜੀ ਉਸ ਪਾਸੋਂ ਕੁਝ ਵੀ ਛੁਪਾ ਕੇ ਨਹੀਂ ਰੱਖਦੇ :

**ਮੋ ਗ੍ਰਿਹਿ ਮੈ ਤਨ ਤੇ ਮਨ ਤੇ,**
**ਸਿਰ ਲਉ ਧਨ ਹੈ, ਸਭ ਹੀ ਇਨਹੀ ਕਉ॥**

*(ਗਿਆਨ ਪ੍ਰਬੋਧ ਪਾ. ੧੦, ਪੰਨਾ ੬੪੫)*

ਅਤੇ

**ਖਾਲਸਾ ਮੇਰੋ ਰੂਪ ਹੈ ਖਾਸ॥**
**ਖਾਲਸੇ ਮਹਿ ਹੌਂ ਕਰੌਂ ਨਿਵਾਸ॥**
**ਖਾਲਸਾ ਮੇਰੋ ਮੁੱਖ ਹੈ ਅੰਗਾ॥**
**ਖਾਲਸੇ ਕੇ ਹੌਂ ਸਦ ਸਦ ਸੰਗਾ॥** *(ਸਰਬ ਲੋਹ ਗ੍ਰੰਥ 'ਚੋਂ ਪਾ. ੧੦)*

ਅਤੇ ਗੁਰੂ-ਹੁਕਮ ਜੋ ਪੰਜਾਂ ਪਿਆਰਿਆਂ ਰਾਹੀਂ ਪ੍ਰਾਪਤ ਹੁੰਦਾ ਹੈ, ਉਸਦੀ ਪੂਰਨ ਰੂਪ ਵਿਚ ਕਮਾਈ ਕਰਨ ਨਾਲ ਹਿਰਦੇ ਵਿਚ ਜੋ ਹਉਂ ਹੰਗਤਾ ਦੀ ਮੈਲ਼ ਲੱਗੀ ਹੋਈ ਹੈ, ਉਤਰਨੀ ਸ਼ੁਰੂ ਹੋ ਜਾਂਦੀ ਹੈ :

**ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੈ ਰੰਗਿ॥** *(ਜਪੁਜੀ ਸਾਹਿਬ, ਪੰਨਾ ੪)*

ਗੁਰਬਾਣੀ ਗੰਦੇ ਪਲੀਤ ਮਨਾਂ ਲਈ ਸਾਬਣ ਅਤੇ ਰੋਗੀ ਮਨਾਂ ਲਈ ਔਸ਼ਧੀ ਰੂਪ ਹੈ। ਮਨ ਲੱਗੇ (ਟਿਕੇ) ਜਾਂ ਨਾ, ਗੁਰਮੰਤ੍ਰ ਤੇ ਗੁਰਬਾਣੀ ਦਾ ਰਟਨ (ਸਿਮਰਨ) ਜ਼ਰੂਰ ਕਰਨਾ ਚਾਹੀਦਾ ਹੈ। ਮਨ ਨੂੰ ਛੇਤੀ ਨਿਰਮਲ ਕਰਨ ਲਈ ਸੰਗਤ ਅਤੇ ਸੰਗਤ ਦੀ ਸੇਵਾ ਜ਼ਰੂਰ ਕਰਨੀ ਚਾਹੀਦੀ ਹੈ। ਯਤਨ ਕਰਦਿਆਂ-ਕਰਦਿਆਂ ਇੱਕ ਦਿਨ ਐਸਾ ਆਵੇਗਾ ਕਿ ਮਨ ਨਿਰਮਲ ਹੋ ਜਾਵੇਗਾ। ਜਿਸ ਵੇਲੇ ਬਾਣੀ ਚੰਗੀ ਲੱਗਣ ਲੱਗ ਜਾਵੇ, ਵਾਹਿਗੁਰੂ ਕਹਿਣ ਵਿਚ ਸਵਾਦ ਮਹਿਸੂਸ ਹੋਵੇ, ਜਾਣੋ ਕਿ ਮਨ ਪਵਿੱਤ੍ਰ ਹੋ ਗਿਆ ਹੈ। ਅਜਿਹੇ ਨਿਰਮਲ ਮਨ ਨੂੰ ਗੁਰਬਾਣੀ ਖਿੱਚ ਵੀ ਪਾਵੇਗੀ ਅਤੇ ਨਾਮ-ਰਸ ਵੀ ਪ੍ਰਦਾਨ ਕਰੇਗੀ। ਜਿਸ ਵੇਲੇ ਨਾਮ-ਗੁਰਬਾਣੀ, ਰਸ ਦੇ ਰਹੇ ਹੋਣ ਸਮਝੋ ਮਨ ਲੀਨ ਹੋ ਰਿਹਾ ਹੈ ਅਤੇ ਪ੍ਰਭੂ ਜੀ ਵਿਚ ਸਮਾਈ ਹੋ ਰਹੀ ਹੈ।

ਪੰਜਾਂ ਪਿਆਰਿਆਂ ਦੁਆਰਾ ਦੱਸੀ ਰਹਿਤ (ਨਿੱਤਨੇਮ ਇਤਿਆਦਿ), ਕੁਰਹਿਤਾਂ ਤੋਂ ਬਚਣਾ, ਗੁਰਮੰਤ੍ਰ ਤੇ ਮੂਲ-ਮੰਤ੍ਰ ਦਾ ਅਭਿਆਸ ਅਤੇ ਹੋਰ ਉਪਦੇਸ਼ ਆਦਿ ਸਭ ਕੁਝ "ਨਾਮ" ਨੂੰ ਹਿਰਦੇ ਵਿਚ ਟਿਕਾਉਣ (ਵਸਾਉਣ) ਲਈ ਹੀ ਹੈ। ਜਗਿਆਸੂ ਗੁਰਬਾਣੀ ਉੱਪਰ ਪੂਰਨ ਭਰੋਸਾ ਕਰੇ ਅਤੇ ਗੁਰਬਾਣੀ ਵਿਚ ਦਿੱਤੇ ਉਪਦੇਸ਼ਾਂ ਉੱਪਰ ਪੂਰਨ ਪ੍ਰਤੀਤੀ ਕਰਕੇ ਓਸ ਹੁਕਮ ਨੂੰ ਸਤਿ ਕਰਕੇ ਮੰਨੇ ਅਤੇ ਅਮਲ ਕਰੇ ਤਾਂ ਨਾਮ ਬਹੁਤ ਛੇਤੀ ਅੰਦਰ ਵਸਦਾ ਹੈ :

**ਇਹ ਬਾਣੀ ਜੋ ਜੀਅਹੁ[੧] ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥੧॥ਰਹਾਉ॥**
*(ਬਿਲਾਵਲੁ ਮ. ੩, ਪੰਨਾ ੭੯੭)*

ਜਦੋਂ ਹਿਰਦੇ ਵਿਚੋਂ ਵਾਹਿਗੁਰੂ ਗੁਰਮੰਤ੍ਰ ਅਤੇ ਗੁਰਬਾਣੀ (ਗੁਰੂ ਦੀਖਿਆ) ਰਾਹੀਂ ਹਉਮੈ ਦੂਰ ਹੋ ਗਈ ਤਾਂ :

**ਹਉਮੈ ਜਾਈ ਤਾ ਕੰਤ ਸਮਾਈ॥**
*(ਰਾਗੁ ਸੂਹੀ ਅਸਟਪਦੀਆਂ ਮ. ੧, ਪੰਨਾ ੭੫੦)*

---

੧. ਦਿਲੋਂ ਪ੍ਰਤੀਤੀ ਤੇ ਸ਼ਰਧਾ ਨਾਲ।

ਅਤੇ

**ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥**
**ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥**

*(ਮ: ੩, ਵਾਰ ਸੋਰਠਿ ਮਹਲਾ ੪, ਪੰਨਾ ੬੪੫)*

ਪਰਮੇਸ਼ਰ ਜੀ ਦੇ ਸਰਗੁਣ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਹਉਮੈ ਖ਼ਤਮ ਹੋਣ ਨਾਲ ਪਰਮ-ਪਦ ਪ੍ਰਾਪਤ ਹੋ ਜਾਂਦਾ ਹੈ:

**ਹਉਮੈ ਜਾਇ ਪਰਮ ਪਦੁ ਪਾਈਐ॥੧॥ ਰਹਾਉ॥**

*(ਗਉੜੀ ਮ: ੧, ਪੰਨਾ ੨੨੬)*

**ਹਉਮੈ ਜਾਇ ਸਬਦਿ ਘਰੁ ਲਹੀਐ॥੧॥ਰਹਾਉ॥**

*(ਰਾਮਕਲੀ ਮ. ੧, ਪੰਨਾ ੨੨੬)*

ਅਤੇ

**ਹਉਮੈ ਜਾਇ ਤ ਨਿਰਮਲੁ ਹੋਵੈ ਗੁਰਮੁਖਿ ਪਰਚੈ ਪਰਮਪਦ ਪਈਆ॥੭॥**

*(ਬਿਲਾਵਲੁ ਮ. ੪, ਅਸਟਪਦੀਆ, ਪੰਨਾ ੮੩੪)*

ਅਤੇ

**ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ॥੧੩॥**

*(ਮਾਰੂ ਸੋਹਲੇ ਮ. ੫, ਪੰਨਾ ੧੦੭੬)*

ਜਦੋਂ ਪਰਮਪਦ ਦੀ ਪ੍ਰਾਪਤੀ ਹੋ ਗਈ, ਸਹਿਜ ਅਵਸਥਾ ਮਿਲ ਗਈ ਤਾਂ ਇਸ ਜੀਵ ਦਾ ਮਨੁੱਖਾ ਜਨਮ ਸਫ਼ਲ ਹੋ ਗਿਆ ਅਤੇ ਇਹ ਬ੍ਰਹਮ ਦਾ ਰੂਪ ਬਣ ਗਿਆ :

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥੩॥੧੧॥**

*(ਸੋਰਠਿ ਮ. ੯, ਪੰਨਾ ੬੩੩)*

ਅਤੇ

**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ ੯੬੯)*

ਸੋ ਇਸ ਲਈ ਇਸ ਅਵਸਥਾ ਨੂੰ ਪ੍ਰਾਪਤ ਕਰਨ ਲਈ ਆਪਣੇ ਹੀ ਭਲੇ ਦੀ ਖ਼ਾਤਰ ਹੋਰ ਸਮਾਂ ਅਜਾਈਂ ਨਹੀਂ ਗਵਾਉਣਾ ਚਾਹੀਦਾ। ਗੁਰੂ ਦੀ ਸ਼ਰਨ ਵਿਚ ਆ ਕੇ ਗੁਰੂ-ਦੀਖਿਆ ਪ੍ਰਾਪਤ ਕਰਨੀ ਚਾਹੀਦੀ ਹੈ। ਗੁਰਦੇਵ ਪੰਚਮ ਸਤਿਗੁਰੂ ਜੀ ਸਹਸਕ੍ਰਿਤੀ ਸਲੋਕਾਂ ਵਿਚ ਹੁਕਮ ਕਰਦੇ ਹਨ ਕਿ ਜੇਕਰ ਪਾਪ ਕਰਮ ਕਰਨਾ ਹੋਵੇ ਤਦ ਦੇਰੀ ਜ਼ਰੂਰ ਕਰਨੀ ਚਾਹੀਦੀ ਹੈ—ਪਰੰਤੂ ਜੇਕਰ ਕੋਈ ਧਰਮ ਦਾ ਸ਼ੁਭ ਕਰਮ ਤੇ ਜਿਸ ਵਿਚ ਨਿਰਾ ਆਪਣਾ ਹੀ ਭਲਾ ਹੋਵੇ, ਉਸ ਲਈ ਦੇਰੀ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ :

**ਨਹ ਬਿਲੰਬ[1] ਧਰਮੰ ਬਿਲੰਬ ਪਾਪੰ॥**

*(ਸਲੋਕ ਸਹਸਕ੍ਰਿਤੀ ਮ. ੫, ਪੰਨਾ ੧੩੫੪)*

ਸੋ ਗੁਰੂ ਪਿਆਰਿਓ! ਮਨੁੱਖਾ ਜਨਮ ਦੀ ਸਫ਼ਲਤਾ ਵਾਸਤੇ ਗੁਰੂ ਕੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਸਿੰਘ ਸਜੋ ਅਤੇ "ਗੁਰਪ੍ਰਸਾਦਿ" ਨੂੰ ਪ੍ਰਾਪਤ ਹੋਵੋ ਤਦ ਹੀ ਲੋਕ ਸੁਖੀ-ਪ੍ਰਲੋਕ ਸੁਹੇਲੇ ਹੋਣਗੇ—ਨਹੀਂ ਤਾਂ :

**ਜਮਿ ਜਮਿ ਮਰੈ ਮਰੈ ਫਿਰਿ ਜੰਮੈ॥**
**ਬਹੁਤੁ ਸਜਾਇ ਪਇਆ[2] ਦੇਸਿ ਲੰਮੈ॥** *(ਮਾਰੂ ਮ. ੫, ਪੰਨਾ ੧੦੨੦)*

ਦਾ ਗੇੜ ਬੱਝ ਜਾਵੇਗਾ।

ਇਸ ਪ੍ਰਕਾਰ ਬਾਬਾ ਜੀ ਵੱਲੋਂ ਹਰ ਸਮਾਗਮ ਉੱਪਰ ਅਤੇ ਨਿੱਤ ਹੀ ਗੁਰੂ ਸਿੱਖਿਆ ਨੂੰ ਪ੍ਰਚਾਰਨ ਸਦਕਾ ਬੇਅੰਤ ਸੰਗਤਾਂ ਅੰਮ੍ਰਿਤ ਛਕ ਕੇ ਗੁਰੂ ਕੇ ਲੜ ਲੱਗਣ ਲੱਗ ਪਈਆਂ।

---

੧. ਦੇਰੀ

੨. ਜਨਮ-ਮਰਨ ਦੇ ਲੰਬੇ ਗੇੜ ਵਿਚ

# ਲੰਗਰ-ਪੰਗਤ ਦੀ ਸਾਂਝ

ਅਸੂ ਦੇ ਮਹੀਨੇ ਵਿਚ ਜੋ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤਾ ਸੀ, ਉਸ ਦੇ ਭੋਗ ਉਪ੍ਰੰਤ ਗੁਰੂ ਘਰ ਦੀ ਮਰਯਾਦਾ ਅਨੁਸਾਰ ਸਭ ਸੰਗਤਾਂ ਨੂੰ ਲੰਗਰ ਛਕਾਉਣ ਲਈ ਪੰਗਤਾਂ ਲਵਾਈਆਂ ਗਈਆਂ। ਪਿੰਡ ਗੋਂਦਪੁਰ ਦੇ ਪੰਜ-ਚਾਰ ਪ੍ਰੇਮੀ ਅਤੇ ਹੋਰ ਦੋ-ਤਿੰਨ ਸਿੰਘ ਇਕੱਠੇ ਹੋ ਕੇ ਬਾਬਾ ਜੀ ਪਾਸ ਆਏ ਤੇ ਕਿਹਾ ਕਿ ਅਸੀਂ ਆਪ ਜੀ ਨੂੰ ਇਕ ਬੇਨਤੀ ਕਰਨੀ ਹੈ। ਬਾਬਾ ਜੀ ਨੇ ਆਪਣੇ ਨਿਮ੍ਰਤਾ ਵਾਲੇ ਸੁਭਾਅ ਅਨੁਸਾਰ ਕਿਹਾ ਕਿ ਹੁਕਮ ਕਰੋ। ਪ੍ਰੇਮੀਆਂ ਨੇ ਕਿਹਾ ਕਿ ਸੰਗਤ ਵਿਚ ਸਪੀਕਰ ਰਾਹੀਂ ਤੁਸੀਂ ਅਨਾਊਂਸ ਕਰਵਾ ਦਿਉ ਕਿ ਜੋ ਨੀਵੀਂ ਜਾਤ ਨਾਲ ਸਬੰਧ ਰੱਖਦੇ ਹਨ, ਉਹ ਜੁਦੀਆਂ ਪੰਗਤਾਂ ਵਿਚ ਬੈਠਣ। ਉਹਨਾਂ ਦਾ ਇਹ ਬਚਨ ਸੁਣ ਕੇ ਬਾਬਾ ਜੀ ਬੜੇ ਰੋਹ ਵਿਚ ਆਏ ਤੇ ਕਹਿਣ ਲੱਗੇ ਕਿ ਇਹ ਕਦੇ ਵੀ, ਕਿਸੇ ਵੀ ਕੀਮਤ ਤੇ ਨਹੀਂ ਹੋ ਸਕਦਾ। ਸਤਿਗੁਰੂ ਜੀ ਦੇ ਘਰ ਸਭ ਬਰਾਬਰ ਹਨ—ਕੋਈ ਵੀ ਉੱਚਾ ਜਾਂ ਨੀਵਾਂ ਨਹੀਂ। ਸਤਿਗੁਰੂ ਜੀ ਨੇ ਮਹਾਨ ਬਖ਼ਸ਼ਿਸ਼ ਕਰਕੇ ਸਾਨੂੰ ਲੰਗਰ ਵਿਚ ਪੰਗਤ ਦੀ ਸਾਂਝ ਬਖ਼ਸ਼ੀ ਹੈ। ਸਭ ਨੂੰ ਬਰਾਬਰਤਾ ਪ੍ਰਦਾਨ ਕੀਤੀ ਹੈ। ਸਾਡੇ ਪਾਸੋਂ ਸੁਪਨੇ ਵਿਚ ਵੀ ਇਹ ਆਸ ਨਾ ਰੱਖਿਓ ਕਿ ਅਸੀਂ ਅਜਿਹਾ ਕਰਾਂਗੇ। ਪਰ ਹਾਂ, ਜੇਕਰ ਤੁਸੀਂ ਪੰਜ-ਸੱਤ ਜਣੇ ਆਪਣੇ ਆਪ ਨੂੰ ਗੁਰੂ ਕੀ ਸੰਗਤ ਤੋਂ ਜੁਦਾ ਕਰਨਾ ਚਾਹੁੰਦੇ ਹੋ ਤਾਂ ਪ੍ਰਸ਼ਾਦਾ ਲੈ ਕੇ ਜੁਦੇ ਬੈਠ ਕੇ ਛਕ ਲੈਣਾ; ਲੰਗਰ ਲਈ ਪੰਗਤ ਸਾਂਝੀ ਹੀ ਲੱਗੇਗੀ। ਬਾਬਾ ਜੀ ਦੇ ਮੁਖ਼ਾਰਬਿੰਦ ਤੋਂ ਇਹ ਸੰਗਤ-ਪੰਗਤ ਦੇ ਪ੍ਰਭਾਵਸ਼ਾਲੀ ਬਚਨ ਸੁਣ ਕੇ ਉਹ ਪ੍ਰੇਮੀ ਚੁੱਪ ਕਰ ਗਏ ਅਤੇ ਫਿਰ ਦੁਬਾਰਾ ਕੁਝ ਕਹਿਣ ਦਾ ਹੀਆ ਨਾ ਪਿਆ। ਸਗੋਂ ਬਾਬਾ ਜੀ ਦੇ ਬਚਨਾਂ ਦਾ ਇਹ ਅਸਰ ਹੋਇਆ ਕਿ ਉਹਨਾਂ ਨੇ ਆਪ ਵੀ ਪੰਗਤ ਵਿਚ ਬੈਠ ਕੇ ਬਾਕੀ ਸੰਗਤ ਨਾਲ ਹੀ ਪ੍ਰਸ਼ਾਦਾ ਛਕਿਆ।

ਉਪ੍ਰੋਕਤ ਪ੍ਰੇਰਨਾ ਕੇਵਲ ਕਹਿਣ ਮਾਤਰ ਹੀ ਨਹੀਂ ਸੀ, ਬਲਕਿ ਬਾਬਾ ਜੀ ਨੇ ਸਾਰੀ ਆਯੂ ਪ੍ਰਯੰਤ ਇਸ ਅਸੂਲ ਨੂੰ ਬੜੀ ਦ੍ਰਿੜ੍ਹਤਾ ਨਾਲ ਨਿਭਾਇਆ। ਆਪ ਜੀ ਹਮੇਸ਼ਾ ਸੰਗਤ ਦੇ ਨਾਲ ਹੀ ਪੰਗਤ ਵਿਚ ਬੈਠ ਕੇ ਲੰਗਰ ਛਕਿਆ ਕਰਦੇ ਸਨ। ਕਿਸੇ ਕਿਸਮ ਦਾ ਉਚੇਚਾ ਲੰਗਰ ਬਣਵਾ ਕੇ ਜਾਂ ਸੰਗਤ ਤੋਂ ਵੱਖਰੇ ਹੋ ਕੇ ਆਪ ਜੀ ਨੇ ਕਦੇ ਵੀ ਨਹੀਂ ਛਕਿਆ ਸੀ। ਪੰਗਤ ਵਿਚ ਬੈਠ ਕੇ ਬਾਕੀ ਸੰਗਤ ਦੇ ਨਾਲ ਦਾ ਹੀ ਲੰਗਰ ਛਕਣਾ। ਆਪ ਜੀ ਨਿਮਕ (ਲੂਣ) ਘੱਟ ਖਾਇਆ ਕਰਦੇ ਸਨ। ਜੇਕਰ ਦਾਲ ਵਿਚ ਲੂਣ ਜ਼ਿਆਦਾ ਹੋਵੇ ਤਦ ਉਸ ਵਿਚ ਪਾਣੀ ਪਾ ਕੇ ਘੱਟ ਕਰ ਲੈਣਾ। ਲਾਲ ਮਿਰਚ ਤਾਂ ਆਪ ਜੀ ਬਿਲਕੁਲ ਹੀ ਨਹੀਂ ਵਰਤਿਆ ਕਰਦੇ ਸਨ। ਜੇ ਕਿਸੇ ਦੇ ਘਰ ਲੰਗਰ ਛਕਣਾ ਤਾਂ ਉਸਨੂੰ ਪਹਿਲਾਂ ਹੀ ਬੇਨਤੀ ਕਰ ਦੇਣੀ ਕਿ ਮਿਰਚ ਨਾ ਪਾਉਣੀ, ਪਰ ਜੇ ਕਿਸੇ ਕਾਰਨ ਉਹ

ਫਿਰ ਵੀ ਮਿਰਚ ਪਾ ਦੇਣ ਤਾਂ ਉਸ ਪ੍ਰੇਮੀ ਨੂੰ ਬਿਨਾਂ ਕੁੱਝ ਕਹੇ ਪ੍ਰਸ਼ਾਦਾ ਪਾਣੀ 'ਚ ਡੋਬ ਕੇ ਛਕ ਲੈਣਾ। ਇਸੇ ਪ੍ਰਕਾਰ ਚਾਹ ਜਾਂ ਸੌਂਫੇ ਵਿਚ ਜੇਕਰ ਮਿੱਠਾ ਜ਼ਿਆਦਾ ਹੋਵੇ ਤਾਂ ਕਿਸੇ ਨੂੰ ਤਾੜਨਾ ਨਹੀਂ, ਸਗੋਂ ਉਹ ਚਾਂਹ-ਸੌਂਫੇ ਵਿਚ ਫਿੱਕਾ ਪਾਣੀ ਪਾ ਕੇ ਛਕ ਲੈਣਾ। ਇੰਜ ਜਾਪਦਾ ਸੀ, ਜਿਵੇਂ ਗੁਰਦੇਵ ਜੀ ਨੇ ਲਿਖਿਆ ਹੈ ਕਿ :

**ਰਾਮ ਰਸੁ ਪੀਆ ਰੇ॥**
**ਜਿਹ ਰਸ ਬਿਸਰਿ ਗਏ ਰਸ ਅਉਰ॥੧॥ਰਹਾਉ॥**

*(ਗਉੜੀ ਕਬੀਰ ਜੀ, ਪੰਨਾ ੩੩੭)*

ਪੇਟ ਨੂੰ ਅਧਾਰ ਦੇਣ ਵਾਸਤੇ ਹੀ ਆਪ ਛਕਦੇ ਸਨ—ਭੋਜਨਾਂ ਦੇ ਰਸ ਮਾਨਣ ਲਈ ਨਹੀਂ। ਮਸਾਲੇ ਆਦਿ ਪਾ ਕੇ ਬਹੁਤੇ ਤੜਕੇ ਆਦਿ ਲਗਾਉਣ ਦੇ ਆਪ ਜੀ ਹੱਕ ਵਿਚ ਨਹੀਂ ਸਨ। ਲੰਗਰ ਜੋ ਗੁਰਦੁਆਰੇ ਬਾਕੀ ਸੰਗਤ ਲਈ ਬਣਦਾ, ਦਾਲ ਦੇ ਵਿਚ ਹੀ ਗੰਢਾ ਆਦਿ ਚੀਰ ਕੇ ਪਾ ਦਿੰਦੇ ਅਤੇ ਵਿਚ ਹੀ ਥੋੜ੍ਹਾ ਜਿਹਾ ਘਿਉ ਪਾ ਦੇਣਾ। ਮਸਰਾਂ ਦੀ ਦਾਲ ਦਾ ਆਪ ਜੀ ਆਮ ਪ੍ਰਯੋਗ ਕਰਦੇ ਸਨ ਜਾਂ ਕੇਵਲ ਦਹੀਂ ਨਾਲ ਹੀ ਪ੍ਰਸ਼ਾਦਾ ਛਕ ਲੈਂਦੇ।

ਪਹਿਲੇ ਦਿਨਾਂ ਵਿਚ ਜੇ ਕੋਈ ਪ੍ਰੇਮੀ ਦੁੱਧ ਲੈ ਆਵੇ ਤਾਂ ਬਾਹਰੋਂ ਆਏ ਪ੍ਰੇਮੀਆਂ ਨੂੰ ਚਾਹ-ਸੌਂਫ ਉਸ ਦੀ ਬਣਾ ਦੇਣੀ। ਜੇਕਰ ਕੋਲ ਦੁੱਧ ਨਾ ਹੋਵੇ ਤਾਂ ਪਾਣੀ ਵਿਚ ਸੌਂਫਾ, ਪੱਤੀ ਅਤੇ ਮਿੱਠਾ ਪਾ ਕੇ ਉਬਾਲ ਕੇ ਪੁਣ ਲੈਣਾ ਤੇ ਫਿਰ ਇਕ ਪਤੀਲੀ ਵਿਚ ਥੋੜ੍ਹਾ ਜਿਹਾ ਘਿਉ ਪਾ ਕੇ, ਅੱਗ ਉੱਪਰ ਰੱਖ ਕੇ ਜਿਸ ਤਰ੍ਹਾਂ ਦਾਲ ਨੂੰ ਤੜਕਾ ਲਾਈਦਾ ਹੈ, ਉਸੇ ਤਰ੍ਹਾਂ ਉਹ ਚਾਹ ਜਾਂ ਸੌਂਫ ਦਾ ਪਾਣੀ ਉਸ ਵਿਚ ਪਾ ਕੇ ਤੜਕ ਲੈਣਾ ਤੇ ਸੰਗਤ ਨੂੰ ਵਰਤਾ ਦੇਣਾ। ਨਾਲ ਹੀ ਬੇਨਤੀ ਕਰ ਦੇਣੀ ਕਿ ਸਾਡੇ ਪਾਸ ਦੁੱਧ ਨਹੀਂ ਸੀ ਇਸ ਕਰਕੇ ਇਸੇ ਨੂੰ ਹੀ ਪ੍ਰਵਾਨ ਕਰੋ ਕਿਉਂਕਿ ਅਸੀਂ ਕਿਸੇ ਪਾਸੋਂ ਮੰਗਣ ਨਹੀਂ ਜਾਂਦੇ। ਜੋ ਵੀ ਗੁਰੂ ਮਹਾਰਾਜ ਪ੍ਰੇਰਨਾ ਦੇ ਕੇ ਇਥੇ ਭੇਜ ਦੇਣ, ਉਹ ਹੀ ਵਰਤਾ ਦੇਈਦਾ ਹੈ।

# ਗੁਰੂ ਡੰਮ ਪ੍ਰਤੀ ਸੋਚ ਤੇ ਸ਼ਕਤੀ

ਬਾਬਾ ਜੀ ਨੂੰ ਰਾਮਪੁਰ ਖੇੜੇ ਦੇ ਅਸਥਾਨ ਤੇ ਆਇਆਂ ਨੂੰ ਅਜੇ ਥੋੜ੍ਹਾ ਅਰਸਾ ਹੀ ਹੋਇਆ ਸੀ ਕਿ ਆਪ ਜੀ ਦੇ ਨਗਰ ਦਾ ਵਸਨੀਕ ਇਕ ਪ੍ਰੇਮੀ ਬਲਵੰਤ ਸਿੰਘ ਆਪ ਜੀ ਪਾਸ ਆਇਆ। ਸੁੱਖ-ਸਾਂਦ ਸਾਂਝੀ ਕਰਨ ਉਪ੍ਰੰਤ ਉਸ ਨੇ ਬੇਨਤੀ ਕੀਤੀ ਕਿ ਭਾਈ ਸਾਹਿਬ ਜੀ! ਤੁਸੀਂ ਤਾਂ ਸੰਗਤਾਂ ਨੂੰ ਗੁਰੂ-ਸ਼ਬਦ ਨੂੰ ਗੁਰੂ ਮੰਨਣ ਲਈ ਪ੍ਰੇਰਨਾ ਕਰਨ ਤੇ ਸਾਰਾ ਜ਼ੋਰ ਲਾਈ ਜਾਂਦੇ ਹੋ ਕਿ :

**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥**

ਅਤੇ

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**

*(ਪੰਨਾ ੯੮੨)*

ਤਥਾ

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥੫॥**

*(ਕਾਨੜਾ ਮ: ੪, ਅਸਟਪਦੀਆ, ਪੰਨਾ ੧੩੦੯)*

ਪਰ ਆਪ ਜੀ ਦੇ ਨਗਰ ਦੇ ਹੀ ਬਹੁਤ ਸਾਰੇ ਲੋਕ ਦੇਹਧਾਰੀ ਗੁਰੂ ਦੇ ਚੇਲੇ ਬਣ ਗਏ ਹਨ। ਪਹਿਲੇ ਤਾਂ ਇਕ ਦੋ ਘਰ ਹਰੀਜਨਾਂ ਦੇ ਹੀ ਉਹਨਾਂ ਦੇ ਚੇਲੇ ਬਣੇ, ਫਿਰ ਦੋ ਕੁ ਘਰ ਝੀਵਰਾਂ ਦੇ ਉਥੇ ਜਾਣ ਲੱਗ ਪਏ। ਹੁਣ ਉਹਨਾਂ ਝੀਵਰਾਂ ਨੇ ਜੋ ਜ਼ਿਮੀਂਦਾਰਾਂ ਦੇ ਘਰ ਹਰ ਰੋਜ਼ ਪਾਣੀ ਦੇ ਘੜੇ ਛੱਡਣ ਆਉਂਦੇ ਹਨ, ਦੇਹਧਾਰੀ ਗੁਰੂ ਦੀਆਂ ਅਨੇਕਾਂ ਸ਼ਕਤੀਆਂ ਦੱਸ ਕੇ ਉਹਨਾਂ ਜ਼ਿਮੀਂਦਾਰਾਂ ਨੂੰ ਵੀ ਪ੍ਰੇਰ ਲਿਆ ਹੈ। ਦੋ ਕੁ ਪ੍ਰੇਮੀ (ਜਿਨ੍ਹਾਂ ਦੇ ਉਸ ਨੇ ਨਾਮ ਵੀ ਲਏ ਪਰ ਦਾਸ ਨੂੰ ਯਾਦ ਨਹੀਂ ਰਹੇ) ਤਾਂ ਕੰਨ ਵਿਚ ਮੰਤਰ ਵੀ ਲੈ ਆਏ ਹਨ ਅਤੇ ਉਨ੍ਹਾਂ ਦੇ ਪੱਕੇ ਚੇਲੇ ਬਣ ਕੇ ਆਪਣੀ ਸੰਗਤ ਵੀ ਲਾਉਣ ਲੱਗ ਪਏ ਹਨ।

ਸ. ਬਲਵੰਤ ਸਿੰਘ ਨੇ ਅਗਾਂਹ ਦੱਸਿਆ ਕਿ ਅਸੀਂ ਉਹਨਾਂ ਨੂੰ ਪੁੱਛਿਆ ਕਿ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਲੜ ਛੱਡ ਕੇ ਓਧਰ ਕਿਉਂ ਚਲੇ ਗਏ ਹੋ? ਤਾਂ ਅੱਗੋਂ ਉਹ ਕਹਿੰਦੇ ਹਨ ਕਿ ਉੱਥੇ ਵੀ ਉਹ ਬਾਣੀ ਦੀਕਥਾ ਹੀ ਕਰਦੇ ਹਨ। ਸਗੋਂ ਸਾਨੂੰ ਤਾਂ ਉੱਥੇ ਜਾ ਕੇ ਪਤਾ ਲੱਗਾ ਹੈ ਕਿ ਬਾਣੀ ਵਿਚ ਹੀ ਦੇਹਧਾਰੀ ਗੁਰੂ ਧਾਰਨ ਲਈ ਇਹ ਲਿਖਿਆ ਹੈ। ਸੋ ਅਸੀਂ ਤਾਂ ਸਹੀ ਰਸਤੇ ਤੇ ਪਏ ਹੀ ਹੁਣ ਹਾਂ। ਸੋ ਜੇਕਰ ਕੋਈ ਯਤਨ ਨਾ ਕੀਤਾ ਤਦ ਉਹਨਾਂ ਸਾਰਾ ਪਿੰਡ ਹੀ ਇਸ ਪਾਸੇ ਵੱਲ ਲਾ ਦੇਣਾ ਹੈ। ਬਾਬਾ ਜੀ ਨੇ ਕਿਹਾ ਕਿ ਤੁਸੀਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਿਆ ਕਰੋ ਕਿ ਗੁਰਦੇਵ ਜੀ ਹੀ ਇਨ੍ਹਾਂ ਨੂੰ ਸੁਮੱਤ ਬਖ਼ਸ਼ਣ। ਥੋੜ੍ਹਾ ਸਮਾਂ ਹੋਰ ਬੈਠ ਕੇ ਉਹ ਪ੍ਰੇਮੀ ਚਲਾ ਗਿਆ।

ਬਾਬਾ ਜੀ ਨੇ ਦਾਸ ਨੂੰ ਦੱਸਿਆ ਕਿ ਬਲਵੰਤ ਸਿੰਘ ਦੀਆਂ ਗੱਲਾਂ ਸੁਣ

ਕੇ ਉਹਨਾਂ ਬੰਦਿਆਂ ਪ੍ਰਤੀ ਤਰਸ ਵੀ ਆਇਆ। ਨਾਲ ਹੀ ਮਨ ਵਿਚ ਵਿਚਾਰ ਫੁਰੇ ਕਿ ਜੇ ਇਹ ਗੁਰੂ-ਡੰਮ੍ਹ ਨ ਰੁਕਿਆ ਤਦ ਕਿਸੇ ਸਮੇਂ ਗੁਰਸਿੱਖੀ ਨੂੰ ਢਾਹ ਲਾਏਗਾ। ਦੂਸਰੇ ਅੱਜ ਦੇ ਸੰਸਾਰੀ ਜੀਵ ਆਪ ਕੁਝ ਕਮਾਈ ਕਰਦੇ ਨਹੀਂ ਤੇ ਇਹ ਆਸ ਰੱਖਦੇ ਹਨ ਕਿ ਕੋਈ ਸਾਡੀ ਗਰੰਟੀ ਲੈ ਲਵੇ ਕਿ ਮੈਂ ਤੁਹਾਡਾ ਜ਼ਿੰਮੇਵਾਰ ਹਾਂ। ਸੋ ਇਹ ਦੇਹਧਾਰੀ ਇਨ੍ਹਾਂ ਦੀ ਝੂਠੀ ਜ਼ਿੰਮੇਵਾਰੀ ਲੈ ਕੇ ਇਹਨਾਂ ਦੇ ਲੋਕ-ਪ੍ਰਲੋਕ ਗਵਾ ਰਹੇ ਹਨ ਅਤੇ ਆਪਣੀ ਦੁਕਾਨਦਾਰੀ ਚਲਾਈ ਜਾ ਰਹੇ ਹਨ।

ਬਾਬਾ ਜੀ ਨੇ ਦੱਸਿਆ ਕਿ ਇਹ ਫੁਰਨਾ ਵੀ ਬਣਿਆ ਕਿ ਇਸ ਦੇਹਧਾਰੀ ਗੁਰੂ-ਡੰਮ੍ਹ ਨੂੰ ਖ਼ਤਮ ਕਰਨ ਲਈ ਸ਼ਕਤੀ ਚਾਹੀਦੀ ਹੈ, ਜਿਸ ਤੋਂ ਇਹ ਭੈ-ਭੀਤ ਹੋਣਗੇ। ਸੋ ਇਹ ਸੋਚ ਲੈ ਕੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕਰਨੀ ਆਰੰਭ ਕਰ ਦਿੱਤੀ ਕਿ ਸਤਿਗੁਰੂ ਜੀ! ਆਪ ਜੀ ਸ਼ਕਤੀ ਬਖ਼ਸ਼ੋ ਤਾਂ ਜੋ ਇਸ ਗੁਰੂ-ਡੰਮ੍ਹ ਨੂੰ ਰੋਕਿਆ ਜਾ ਸਕੇ। ਤਿੰਨ ਦਿਨ ਲਗਾਤਾਰ ਅਰਦਾਸ ਕਰਨ ਨਾਲ ਸਤਿਗੁਰੂ ਜੀ ਨੇ ਦਰਸ਼ਨ ਬਖ਼ਸ਼ੇ ਤੇ ਕਿਹਾ ਕਿ "ਹਰਨਾਮ ਸਿੰਘ! ਅਸੀਂ ਆਪਣੀ ਸਾਰੀ ਸ਼ਕਤੀ ਤੈਨੂੰ ਦੇ ਦਿੱਤੀ ਹੈ। ਜਾਹ, ਜੋ ਤੂੰ ਕਰਨਾ ਚਾਹੇਂ ਕਰ ਸਕਦਾ ਹੈਂ।" ਆਪ ਜੀ ਦੱਸਦੇ ਸਨ ਕਿ ਇਹਨਾਂ ਬਚਨਾਂ ਉਪ੍ਰੰਤ ਸਾਨੂੰ ਇੰਜ ਮਹਿਸੂਸ ਹੋਇਆ ਕਿ ਸਤਿਗੁਰੂ ਜੀ ਨੇ ਸਾਰੀਆਂ ਕਰਾਮਾਤਾਂ, ਰਿੱਧੀਆਂ-ਸਿੱਧੀਆਂ ਸਾਨੂੰ ਬਖ਼ਸ਼ ਦਿੱਤੀਆਂ ਹਨ। ਆਤਮਾ ਐਨੀ ਤਾਕਤ ਮਹਿਸੂਸ ਕਰੇ ਕਿ ਜਿਸ ਵੀ ਬੰਦੇ ਨੂੰ ਮਾਰਨਾ ਚਾਹਾਂ, ਬਸ ਫੁਰਨਾ ਆਉਂਦੇ ਸਾਰ ਹੀ ਉਹ ਖ਼ਤਮ ਹੋ ਜਾਵੇਗਾ, ਦਰਿਆ ਦਾ ਤੇਜ਼ ਵਹਿਣ ਮੇਰੇ ਦੋ ਅੱਖਰ ਕਹਿਣ ਤੇ ਰੁਕ ਸਕਦਾ ਹੈ। ਭਾਵ ਕੀ ਕਿ ਜੋ ਵੀ ਬਚਨ ਮੂੰਹੋਂ ਕੱਢਾਂ ਉਸੇ ਛਿਨ ਸਤਿ (ਪੂਰਾ) ਹੋ ਸਕਦਾ ਹੈ ਤੇ ਜੋ ਵੀ ਕਰਨਾ ਚਾਹਾਂ ਕਰਨ ਦੇ ਸਮਰੱਥ ਹਾਂ।

ਆਪ ਜੀ ਦੱਸਦੇ ਸਨ ਕਿ ਸਾਰੀ ਸ਼ਕਤੀ ਪ੍ਰਾਪਤ ਕਰਨ ਉਪ੍ਰੰਤ ਬੈਠ ਕੇ ਸੋਚਿਆ ਕਿ ਇਸ ਸ਼ਕਤੀ ਨੂੰ ਵਰਤੀਏ ਕਿਵੇਂ? ਵਿਚਾਰ ਆਈ ਕਿ ਜੇ ਕਿਸੇ ਪ੍ਰਾਣੀ ਦੀ ਲੱਤ-ਬਾਂਹ ਤੋੜ ਦਿੱਤੀ ਜਾਂ ਕੋਈ ਹੋਰ ਨੁਕਸਾਨ ਪਹੁੰਚਾਇਆ ਤਾਂ ਉਸ ਦਿੱਤੇ ਹੋਏ ਦੁੱਖ ਜਾਂ ਕੀਤੇ ਨੁਕਸਾਨ ਦਾ ਜ਼ਿੰਮੇਵਾਰ ਕੌਣ ਹੋਵੇਗਾ? ਕਿਉਂਕਿ ਸ਼ਕਤੀ ਤਾਂ ਪਰਮੇਸ਼ਰ ਜੀ ਦੀ ਹੈ, ਉਸ ਦੀ ਜੋ ਮਾੜੀ-ਚੰਗੀ ਵਰਤੋਂ ਕਰਨੀ ਹੈ, ਉਸਦਾ ਫਲ ਤਾਂ ਮੈਨੂੰ ਹੀ ਭੋਗਣਾ ਪੈਣਾ ਹੈ। ਦੋ ਦਿਨ ਇਹਨਾਂ ਵਿਚਾਰਾਂ ਵਿਚ ਹੀ ਬੀਤ ਗਏ। ਆਖ਼ਰ ਗੁਰੂ-ਚਰਨਾਂ ਵਿਚ ਅਰਦਾਸ ਕੀਤੀ ਕਿ ਗ਼ਰੀਬ ਨਿਵਾਜ ਜੀ! ਜੋ ਸ਼ਕਤੀ ਆਪ ਜੀ ਨੇ ਦਿੱਤੀ ਹੈ, ਕ੍ਰਿਪਾ ਕਰਕੇ ਇਹ ਵਾਪਸ ਲੈ ਲਵੋ ਕਿਉਂਕਿ ਮੈਂ ਇਸ ਨੂੰ ਵਰਤਣ ਦੇ ਸਮਰੱਥ ਨਹੀਂ ਹਾਂ। ਜਿਵੇਂ ਆਪ ਜੀ ਨੂੰ ਭਾਉਂਦਾ ਹੈ, ਉਵੇਂ ਕਰੀ ਚਲੋ ਜੀ।

ਕਿਉਂਕਿ ਇਹਸਾਰਾ ਖੇਡ ਆਪ ਜੀ ਦਾ ਚਲਾਇਆ ਹੀ ਚਲ ਰਿਹਾ ਹੈ।

ਇਹਨਾਂ ਜੀਵਾਂ ਦੇ ਹੱਥ ਵਸ ਕੁਝ ਨਹੀਂ ਇਹ ਤਾਂ :

**ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥**
**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥੩॥**

*(ਗਉੜੀ ਮ: ੫, ਪੰਨਾ ੨੦੬)*

ਪੂਰਬਲੇ ਆਪਣੇ ਕੀਤੇ ਕਰਮਾਂ ਅਨੁਸਾਰ ਹੀ ਇਹ ਜੀਵ ਆਪ ਜੀ ਦੇ ਹੁਕਮ ਵਿਚ ਕਾਰ ਕਰ ਰਹੇ ਹਨ

**ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ**
**ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨॥** *(ਪੰਨਾ ੭੩੬)*

ਤਥਾ

**ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ ॥੩॥**

*(ਬਿਲਾਵਲੁ ਮ: ੩, ਪੰਨਾ ੭੯੭)*

ਹੇ ਮਾਲਕ ਪ੍ਰਭੂ, ਜਿਸ ਨੂੰ ਤੁਸੀਂ ਸੋਹਣਾ ਰਸਤਾ ਵਿਖਾ ਦਿੰਦੇ ਹੋ ਉਸ ਨੂੰ ਕੌਣ ਭੁਲਾ ਸਕਦਾ ਹੈ? ਜਿਸ ਜੀਵ ਨੂੰ ਤੁਸੀਂ ਮੁੱਢ ਤੋਂ ਹੀ ਸਹੀ ਰਸਤੇ ਤੋਂ ਭੁਲਾ ਦੇਵੋ, ਉਸ ਨੂੰ ਸਿੱਧੇ ਰਸਤੇ ਕੌਣ ਪਾ ਸਕਦਾ ਹੈ? ਭਾਵ ਕੋਈ ਨਹੀਂ ਪਾ ਸਕਦਾ :

**ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥**
**ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥**

*(ਸਲੋਕ ਮ: ੧, ਪੰਨਾ ੯੫੨)*

ਤਥਾ :

**ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥**

*(ਸੋਰਠਿ ਮ: ੪, ਪੰਨਾ ੬੦੪)*

ਦਾਸ ਨੂੰ ਤਾਂ ਹੁਕਮ ਰਜਾਈ ਚੱਲਣ ਦੀ ਦਾਤ ਪ੍ਰਦਾਨ ਕਰੋ।

## ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ

ਸ. ਅਮਰ ਸਿੰਘ ਪਿੰਡ ਗੋਂਦਪੁਰ ਤੋਂ, ਜਿਹਨਾਂ ਦੀ ਆਯੂ ਇਸ ਵੇਲੇ 65 ਸਾਲ ਦੇ ਕਰੀਬ ਹੈ, ਦੱਸਦੇ ਸਨ ਕਿ ਭੈੜੀ ਸੰਗਤ ਸਦਕਾ ਚੜ੍ਹਦੀ ਜਵਾਨੀ ਵਿਚ ਹੀ ਨਸ਼ਿਆਂ ਦੇ ਸੇਵਨ ਦੀ ਭੈੜੀ ਆਦਤ ਪੈ ਗਈ। ਜਿਸ ਘਰ ਵਿਚ, ਜਿਸ ਸਰੀਰ ਵਿਚ ਨਸ਼ਿਆਂ ਦਾ ਵਾਸ ਹੋ ਜਾਵੇ, ਨਸ਼ੇ ਪ੍ਰਤੱਖ ਸਰੀਰ ਦਾ ਵੀ ਨਾਸ਼ ਕਰਦੇ ਹਨ, ਘਰ ਦੇ ਮਾਇਕੀ ਸੁਖ ਅਰਾਮ ਵੀ ਨਸ਼ੇ ਆਪਣੇ ਅੰਦਰ ਸਮੇਟ ਲੈਂਦੇ ਹਨ। ਸ. ਅਮਰ ਸਿੰਘ ਦੇ ਉਪਰ ਨਸ਼ੇ ਏਨੇ ਹਾਵੀ ਹੋ ਗਏ ਸਨ ਕਿ ਘਰ ਪਰਵਾਰ ਦੀ ਤੇ ਲੋਕ ਲੱਜਾ ਦੀ ਪ੍ਰਵਾਹ ਛੱਡ ਕੇ ਅਮਰ ਸਿੰਘ ਦਿਨ ਰਾਤ ਨਸ਼ਿਆਂ ਵਿਚ ਚੂਰ ਰਹਿਣ ਲੱਗ ਪਿਆ। ਨਸ਼ਾ ਹੀ ਜੀਵਨ ਅਧਾਰ ਬਣ ਗਿਆ। ਸ. ਅਮਰ ਸਿੰਘ ਦੇ ਦੱਸਣ ਮੁਤਾਬਕ ਹਰ ਰੋਜ਼ ਇਕ ਤੋਲਾ ਅਫ਼ੀਮ ਖਾਣ ਤਕ ਦਾ ਨਸ਼ਾ ਵਧ ਗਿਆ। ਉਸ ਨਸ਼ੇ ਵਿਚ ਹੋਰ ਵਾਧਾ ਤੇ ਸਰੂਰ ਵਾਲਾ ਕਰਨ ਲਈ ਪੋਸਤ ਦੇ ਡੋਡੇ ਵੀ ਦੋਨੋਂ ਵੇਲੇ ਪੀਣੇ। ਜਦੋਂ ਜ਼ਰਾ ਨਸ਼ੇ ਵਿਚ ਤੋਟ ਪੈਣੀ ਉਸ ਨੂੰ ਪੂਰਾ ਕਰਨ ਲਈ ਸਰੀਰ ਨੂੰ ਸ਼ਰਾਬ ਦਾ ਸਹਾਰਾ ਦੇਣਾ। ਜਿਥੇ ਨਸ਼ਿਆਂ ਦਾ ਵਾਸਾ ਹੋ ਜਾਵੇ ਉਥੇ ਮਾਇਆ ਨੇ ਕੀ ਟਿਕਣਾ ਹੈ। ਘਰ ਵਿਚ ਮਾਇਆ ਦਾ ਤੋਟਾ ਆ ਗਿਆ। ਹੁਣ ਅਫ਼ੀਮ ਤੇ ਪੋਸਤ ਨੂੰ ਖ਼ਰੀਦਣ ਲਈ ਅਮਰ ਸਿੰਘ ਨੇ ਘਰ ਵਿਚ ਹੀ ਆਪਣੀ ਡਿਸਟਿਲਰੀ ਲਾ ਲਈ। ਲਾਹਣ ਦੇ ਘੜੇ ਪਾਉਣੇ, ਜਦੋਂ ਉਹ ਤਿਆਰ ਹੋ ਜਾਣ ਤਾਂ ਵਿਚਾਰੀ ਘਰ-ਵਾਲੀ ਨੇ ਉਸ ਲਾਹਣ ਦੇ ਹੇਠ ਅੱਗ ਬਾਲ ਕੇ ਉਸ ਵਿਚੋਂ ਨਿਕਲਦੀ ਭਾਫ਼ ਨੂੰ ਠੰਢਾ ਕਰ ਕੇ ਸਾਰਾ ਦਿਨ ਉਸ ਦੀ ਸ਼ਰਾਬ ਕੱਢਣੀ। ਉਸ ਕੱਢੀ ਹੋਈ ਸ਼ਰਾਬ ਨੂੰ ਵੇਚ ਕੇ ਅਮਰ ਸਿੰਘ ਨੇ ਆਪਣਾ ਖ਼ਰਚਾ ਪੂਰਾ ਕਰਨਾ ਤੇ ਦਿਨ-ਰਾਤ ਮਦ ਪੀ ਕੇ ਮਦਹੋਸ਼ ਰਹਿਣਾ। ਥੋੜ੍ਹੇ ਸਮੇਂ ਬਾਅਦ ਹੀ ਪੁਲਿਸ ਨੂੰ ਵੀ ਪਤਾ ਲੱਗ ਗਿਆ। ਦੂਜੇ ਤੀਜੇ ਦਿਨ ਪੁਲਿਸ ਦੇ ਛਾਪੇ ਘਰ ਵਿਚ ਪੈਣੇ ਸ਼ੁਰੂ ਹੋ ਗਏ। ਸ. ਅਮਰ ਸਿੰਘ ਅੱਗੇ ਅੱਗੇ ਪੁਲਿਸ ਪਿਛੇ ਪਿਛੇ। ਕਈ ਵਾਰੀ ਕਈ ਕਈ ਕੇਸ ਬਣੇ। ਕੇਸ ਭੁਗਤੀ ਜਾਣੇ, ਤੰਗੀ ਕੱਟੀ ਜਾਣੀ ਪਰ ਅਮਰ ਸਿੰਘ ਇਸ ਭੈੜੀ ਆਦਤ ਨੂੰ ਛੱਡਣ ਲਈ ਤਿਆਰ ਨਹੀਂ ਸੀ। ਹੁਣ ਵੀ ਉਹ ਦੱਸਦੇ ਹੁੰਦੇ ਹਨ ਕਿ ਔਖਿਆਈ ਵੀ ਸਿਰੇ ਦੀ ਬਣੀ ਰਹਿਣੀ। ਘਰ ਵਿਚ ਤੰਗੀ ਵੀ ਬਹੁਤ ਸੀ। ਰਾਤ ਸੌਣਾ ਵੀ ਘਰੋਂ ਬਾਹਰ ਜਾ ਕੇ ਕਿ ਕਿਤੇ ਰਾਤ ਨੂੰ ਪੁਲਿਸ ਫੜ ਕੇ ਨਾ ਲੈ ਜਾਵੇ। ਮਨ ਔਖ ਵੀ ਮਹਿਸੂਸ ਕਰਦਾ ਸੀ ਪਰ ਜਿਵੇਂ ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ ਕਿ :

**ਜੈਸੇ ਪੋਸਤੀ ਸੁਨਤ ਕਹਤ ਪੋਸਤ ਬੁਰੋ**
**ਤਾਕੇ ਬਸਿ ਭਯੋ ਛਾਡਯੋ ਚਾਹੈ ਪੈ ਨ ਛੂਟਈ।** *(ਸਵੈਯਾ ਨੰ: ੫੯੧)*

ਵਾਲੀ ਗੱਲ ਸੀ। ਜੇ ਕਿਤੇ ਮਨ ਛਡਣ ਨੂੰ ਤਿਆਰ ਵੀ ਹੁੰਦਾ ਤਾਂ ਅੰਦਰੋਂ ਦੂਸਰਾ ਮਨ ਕਹਿੰਦਾ ਕਿ ਇਹੀ ਤਾਂ ਇਕ ਰੁਜ਼ਗਾਰ ਦਾ ਸਾਧਨ ਹੈ। ਜੇ ਸ਼ਰਾਬ

ਕੱਢਣੀ ਛੱਡ ਦਿੱਤੀ ਤਾਂ ਰੋਟੀ ਕਿਥੋਂ ਖਾਵਾਂਗੇ ਤੇ ਦੂਸਰੇ ਨਸ਼ਿਆਂ ਦਾ ਖ਼ਰਚ ਕਿਥੋਂ ਪੂਰਾ ਹੋਵੇਗਾ। ਜੇ ਆਏ ਗਏ ਨਾਲ ਬੈਠ ਕੇ ਨਾ ਪੀਤੀ ਤਾਂ ਗਾਹਕ ਕਿਥੋਂ ਬਣਨਗੇ। ਸਾਲਾਂ-ਬੱਧੀ ਇਹ ਕ੍ਰਿਆ ਚਲਦੀ ਰਹੀ। ਅਮਰ ਸਿੰਘ ਪਹਿਲਾਂ ਮਿਲਟਰੀ ਵਿਚ ਭਰਤੀ ਸੀ, ਸਰੀਰ ਤਕੜਾ ਤੇ ਸੁਹਣਾ ਸੀ ਪਰ ਨਸ਼ੇ ਤਾਂ ਖਈ ਰੋਗ ਵਾਂਗ ਸਰੀਰ ਨੂੰ ਖੀਨ ਕਰ ਸੁੱਟਦੇ ਹਨ। ਸਰੀਰ ਵੀ ਦੁਰਬਲ ਹੋ ਗਿਆ।

ਇਕ ਦਿਨ ਸ. ਅਮਰ ਸਿੰਘ ਆਪਣੇ ਗਾਹਕਾਂ ਤੇ ਸਾਥੀਆਂ ਨਾਲ ਸੜਕ ਤੇ ਖਲੋਤਾ ਲੈਣ ਦੇਣ ਦੀਆਂ ਗੱਲਾਂ ਕਰ ਰਿਹਾ ਸੀ ਕਿ ਬਾਬਾ ਜੀ ਸੜਕੇ-ਸੜਕ ਗੜ੍ਹਦੀਵਾਲਾ ਨੂੰ ਪੈਦਲ ਤੁਰੇ ਜਾਂਦੇ, ਜਦੋਂ ਅਗਾਂਹ ਚਲੇ ਗਏ ਤਾਂ ਅਚਾਨਕ ਅਮਰ ਸਿੰਘ ਦੀ ਨਿਗਾਹ ਪੈ ਗਏ। ਅਮਰ ਸਿੰਘ ਉਹਨਾਂ ਸਾਥੀਆਂ ਪਾਸੋਂ ਥੋੜ੍ਹਾ ਸਮਾਂ ਲੈ ਕੇ ਦੌੜ ਕੇ ਬਾਬਾ ਜੀ ਪਾਸ ਗਿਆ ਤੇ ਅੱਗੇ ਹੋ ਕੇ ਸਿਰ ਨਿਵਾ ਕੇ ਮੂੰਹ ਵਿਚੋਂ ਕੁਝ ਸਤਿਕਾਰ ਦੇ ਸ਼ਬਦ ਕਹੇ। ਬਾਬਾ ਜੀ ਖਲੋ ਗਏ। ਅਮਰ ਸਿੰਘ ਨੇ ਬੇਨਤੀ ਕੀਤੀ ਕਿ ਬਾਬਾ ਜੀ, ਹੁਣ ਮੇਰੀ ਨਸ਼ੇ ਖਾ ਖਾ ਕੇ ਬੱਸ ਹੋ ਗਈ ਹੈ। ਕੋਈ ਦੁਨੀਆ ਦਾ ਨਸ਼ਾ ਨਹੀਂ ਜੋ ਮੈਂ ਸੇਵਨ ਨਾ ਕਰਦਾ ਹੋਵਾਂ। ਘਰ ਵਿਚ ਅੱਤ ਦੀ ਗ਼ਰੀਬੀ ਹੋ ਗਈ ਹੈ। ਪੁਲਿਸ ਦਿਨ ਰਾਤ ਖਹਿੜਾ ਨਹੀਂ ਛੱਡਦੀ। ਰਾਤ ਵੀ ਕਮਾਦਾਂ ਵਿਚ ਹੀ ਸੌਣਾ ਪੈਂਦਾ ਹੈ। ਮੈਂ ਇਹਨਾਂ ਨਸ਼ਿਆਂ ਨੂੰ ਛਡਣ ਨੂੰ ਅਸਮਰਥ ਹਾਂ। ਸੁਣਿਆ ਹੈ ਤੁਸੀਂ ਬਹੁਤਿਆਂ ਦੇ ਨਸ਼ੇ ਛੁਡਾ ਕੇ ਉਹਨਾਂ ਦਾ ਭਲਾ ਕੀਤਾ ਹੈ। ਮੈਂ ਗ਼ਰੀਬ ਤੇ ਵੀ ਤਰਸ ਕਰੋ, ਕੋਈ ਉਪਾਉ ਦੱਸੋ, ਕ੍ਰਿਪਾ ਕਰੋ। ਬਾਬਾ ਜੀ ਨੇ ਸੁਭਾਵਕ ਬਚਨ ਕੀਤਾ, ਅਮਰ ਸਿੰਘ ਪਹਿਲਾਂ ਆਪਣੇ ਤੇ ਆਪ ਕਿਰਪਾ ਕਰਨੀ ਪੈਂਦੀ ਹੈ ਫਿਰ ਪਰਮੇਸ਼ਰ ਵੀ ਮੇਹਰ ਕਰ ਦਿੰਦਾ ਹੈ। ਦੂਸਰੇ ਜੇ ਨਸ਼ਿਆਂ ਤੋਂ ਸਦੀਵੀ ਛੁਟਕਾਰਾ ਚਾਹੁੰਦਾ ਹੈ ਤਾਂ ਅੰਮ੍ਰਿਤ ਛੱਕ ਲੈ। ਜਦੋਂ ਤੇਰੇ ਹਿਰਦੇ ਵਿਚ ਅੰਮ੍ਰਿਤ ਚਲਾ ਗਿਆ ਫਿਰ ਤੇਰੇ ਅੰਦਰੋਂ ਨਸ਼ੇ ਚਲੇ ਜਾਣਗੇ, ਪਰ ਨਾਲ ਹੀ ਅੰਮ੍ਰਿਤ ਛੱਕ ਕੇ ਤਕੜਾ ਰਹੀਂ। ਗੁਰੂ ਦੇ ਬਚਨਾਂ ਦੀ ਕਮਾਈ ਕਰਕੇ ਗੁਰੂ ਦੀ ਖ਼ੁਸ਼ੀ ਪ੍ਰਾਪਤ ਕਰ ਲੈ। ਸ. ਅਮਰ ਸਿੰਘ ਨੇ ਹੋਰ ਕੋਈ ਜਵਾਬ ਸਵਾਲ ਕਰਨ ਦੀ ਥਾਂ ਬਾਬਾ ਜੀ ਨੂੰ ਸਤਿਬਚਨ ਕਹਿ ਦਿੱਤਾ ਤੇ ਪੁੱਛਿਆ ਕਿ ਕਿਸ ਦਿਨ ਅੰਮ੍ਰਿਤ ਪ੍ਰਚਾਰ ਹੋਵੇਗਾ। ਬਾਬਾ ਜੀ ਨੇ ਦਿਨ ਦੱਸ ਦਿੱਤਾ ਕਿ ਅਗਲੇ ਹਫ਼ਤੇ ਜੋ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਗੁਰਪੁਰਬ ਆ ਰਿਹਾ ਹੈ ਉਸ ਤੋਂ ਇਕ ਦਿਨ ਪਹਿਲਾਂ ਅੰਮ੍ਰਿਤ ਛਕਾਇਆ ਜਾਣਾ ਹੈ। ਉਸ ਦਿਨ ਅਮਰ ਸਿੰਘ, ਗੁਰੂ ਕੇ ਜਹਾਜ਼ੇ ਚੜ੍ਹ ਜਾ, ਗੁਰੂ ਭਲੀ ਕਰੇਗਾ। ਅਮਰ ਸਿੰਘ ਨੇ ਬਾਬਾ ਜੀ ਨੂੰ ਬਚਨ ਦੇ ਦਿਤਾ ਤੇ ਆਪਣੇ ਸਾਥੀਆਂ ਨੂੰ ਕੁਝ ਨਹੀਂ ਦੱਸਿਆ ਭਾਵੇਂ ਉਹਨਾਂ ਨੇ ਬਥੇਰਾ ਪੁੱਛਣ ਦਾ ਯਤਨ ਕੀਤਾ ਤੇ ਸਵਾਲ ਵੀ ਕੀਤਾ ਕਿ ਸੰਤਾਂ ਕੋਲ ਕੀ ਲੈਣ ਗਿਆ ਸੀ, ਉਹਨਾਂ ਤੇਰੇ ਕੰਨ ਵਿਚ ਕੀ ਫੂਕ ਮਾਰੀ ਹੈ, ਸਾਨੂੰ ਵੀ ਦੱਸ। ਘਰ ਆ ਕੇ ਆਪਣੀ ਘਰ-ਵਾਲੀ ਨੂੰ ਸ. ਅਮਰ

ਸਿੰਘ ਕਹਿਣ ਲੱਗਾ ਕਿ ਮੈਂ ਹੁਣ ਅੰਮ੍ਰਿਤ ਛਕਣਾ ਹੈ ਮੈਨੂੰ ਕਛਹਿਰੇ ਸਵਾ ਦੇਹ। ਘਰ-ਵਾਲੀ ਵੀਚਾਰੀ ਅੰਮ੍ਰਿਤ ਛਕਣ ਦਾ ਨਾਂ ਸੁਣਕੇ ਹੈਰਾਨ ਹੋਵੇ ਕਿ ਇਹ ਕੀ ਕਹਿ ਰਿਹਾ ਹੈ। ਉਸ ਪਾਸੋਂ ਰਿਹਾ ਨਾ ਗਿਆ, ਉਸ ਬੀਬੀ ਨੇ ਬੇਝਿਜਕ ਆਪਣੇ ਪਤੀ ਨੂੰ ਕਹਿ ਦਿੱਤਾ ਕਿ ਅੰਮ੍ਰਿਤ ਛੱਕਣ ਤੋਂ ਪਹਿਲਾਂ ਆਪਣੀਆਂ ਕਰਤੂਤਾਂ ਤਾਂ ਠੀਕ ਕਰ, ਕੀ ਗਲ ਵਿਚ ਕ੍ਰਿਪਾਨ ਪਾ ਕੇ ਸ਼ਰਾਬ ਕੱਢਿਆ ਤੇ ਵੇਚਿਆ ਕਰੇਂਗਾ?

ਸ. ਅਮਰ ਸਿੰਘ ਘਰ-ਵਾਲੀ ਨੂੰ ਕਹਿਣ ਲੱਗਾ, ਭਲੀਏ ਲੋਕੇ! ਪਿਛੇ ਜੋ ਹੋ ਗਿਆ ਸੋ ਹੋ ਗਿਆ, ਮੈਂ ਹੁਣ ਮਹਾਂਪੁਰਖਾਂ ਨੂੰ ਬਚਨ ਦੇ ਆਇਆ ਹਾਂ, ਚਾਹੇ ਭੁੱਖੇ ਰਹੀਏ, ਚਾਹੇ ਮਰੀਏ ਜਾਂ ਜੀਵੀਏ ਮੈਂ ਅੱਜ ਤੋਂ ਨਸ਼ਾ ਨਹੀਂ ਖਾਣਾ ਤੇ ਨਾ ਹੀ ਸ਼ਰਾਬ ਕੱਢਣੀ ਹੈ। ਪਰ ਘਰ-ਵਾਲੀ ਨੂੰ ਅਮਰ ਸਿੰਘ ਦੇ ਪਿਛਲੇ ਸਾਰੇ ਜੀਵਨ ਦਾ ਤਜਰਬਾ ਸੀ, ਉਸ ਦੇ ਮਨ ਨੂੰ ਯਕੀਨ ਨਾ ਆਵੇ ਕਿ ਮੇਰਾ ਪਤੀ ਸੱਚੀਂ ਕਹਿੰਦਾ ਹੈ, ਜਾਂ ਕਿ ਮੇਰੇ ਨਾਲ ਛਲਾਵਾ ਕਰਦਾ ਹੈ। ਮੁੜ ਮੁੜ ਆਪਣੇ ਪਤੀ ਦੇ ਮੂੰਹ ਵੱਲ ਵੇਖੇ ਕਿ ਕਿਤੇ ਅਫ਼ੀਮ ਦੇ ਲੋਰ ਵਿਚ ਐਵੇਂ ਮੂੰਹ ਵਿਚੋਂ ਅਟਲ-ਪਟਲੀਆਂ ਤਾਂ ਨਹੀਂ ਮਾਰੀ ਜਾਂਦੇ। ਜਦੋਂ ਬੀਬੀ ਨੇ ਅਮਰ ਸਿੰਘ ਦੇ ਮੂੰਹ ਤੇ ਅੱਖ ਦੀ ਪੂਰੀ ਜਾਂਚ ਕਰ ਲਈ ਕਿ ਅੱਜ ਪਤੀ ਦੇਵ ਜੀ ਹੈਨ ਤਾਂ ਸੌਫ਼ੀ ਹੀ ਸ਼ਾਇਦ ਪਰਮੇਸ਼ਰ ਰੇਖ ਵਿਚ ਮੇਖ ਲਾ ਹੀ ਦੇਣ ਤੇ ਇਹਨਾਂ ਦਾ ਮਨ ਬਦਲ ਜਾਵੇ। ਮੈਂ ਵੀ ਨਿੱਤ ਬਲਦੀ ਭੱਠੀ ਦੇ ਸੇਕ ਤੋਂ ਛੁਟਕਾਰਾ ਪਾ ਜਾਵਾਂ। ਬੀਬੀ ਨੇ ਕਿਹਾ ਜੇ ਤਾਂ ਤੁਸੀਂ ਅੰਮ੍ਰਿਤ ਛਕ ਕੇ ਮੁੜ ਇਹ ਹੀ ਕਾਰੇ ਕਰਨੇ ਹਨ ਫਿਰ ਇਹੋ ਜਿਹੇ ਅੰਮ੍ਰਿਤ ਛਕਣ ਤੋਂ ਬਿਨਾਂ ਹੀ ਤੁਸੀਂ ਚੰਗੇ ਹੋ। ਜੇ ਅੰਮ੍ਰਿਤ ਛੱਕਕੇ ਪੂਰੀ ਰਹਿਤ ਬਹਿਤ ਵਿਚ ਪ੍ਰਪੱਕ ਰਹਿਣਾ ਹੈ ਫਿਰ ਮੈਂ ਕਛਹਿਰੇ ਦੋ ਦੀ ਥਾਂ ਚਾਰ ਸਵਾਂ ਕੇ ਕੱਲ੍ਹ ਨੂੰ ਲਿਆ ਦਿੰਦੀ ਹਾਂ।

ਅਮਰ ਸਿੰਘ ਨੇ ਆਪਣੇ ਮਨ ਦੀ ਸਚਾਈ ਪ੍ਰਗਟ ਕਰਕੇ ਘਰ-ਵਾਲੀ ਨੂੰ ਯਕੀਨ ਦਿਵਾਉਣ ਦੀ ਕੋਸ਼ਿਸ਼ ਕੀਤੀ ਕਿ ਭਲੀਏ ਲੋਕੇ ਮੈਂ ਹੁਣ ਪੱਥਰ ਚੱਟ ਕੇ ਮੁੜਿਆ ਹਾਂ। ਛੱਡਣੀ ਤਾਂ ਪਹਿਲਾਂ ਵੀ ਚਾਹੁੰਦਾ ਸਾਂ ਪਰ ਮੇਰਾ ਆਪਣਾ ਮਨ ਡੋਲਦਾ ਰਹਿੰਦਾ ਸੀ। ਥੇਹ ਵਾਲੇ ਸੰਤ ਗੜ੍ਹਦੀਵਾਲਾ ਨੂੰ ਜਾ ਰਹੇ ਸਨ, ਦੁਪਹਿਰੇ ਉਹ ਮੈਨੂੰ ਸੜਕ ਵਿਚ ਮਿਲੇ, ਮੈਂ ਉਹਨਾਂ ਨੂੰ ਬੇਨਤੀ ਕੀਤੀ ਕਿ ਮੈਂ ਬਹੁਤ ਵੱਡਾ ਨਸ਼ਈ ਹਾਂ। ਮੇਰੇ ਤੇ ਕਿਰਪਾ ਕਰੋ, ਮੈਂ ਕਿਵੇਂ ਇਹਨਾਂ ਨਸ਼ਿਆਂ ਤੋਂ ਛੁਟਕਾਰਾ ਪਾ ਲਵਾਂ ਤਾਂ ਉਹਨਾਂ ਉੱਤਰ ਵਿਚ ਕਿਹਾ ਕਿ ਜੇ ਇਹਨਾਂ ਤੋਂ ਛੁਟਕਾਰਾ ਚਾਹੁੰਦਾ ਹੈਂ ਤਾਂ ਅੰਮ੍ਰਿਤ ਛਕ ਲੈ ਸਤਿਗੁਰੂ ਜੀ ਆਪੇ ਬਹੁੜੀ ਕਰਨਗੇ। ਸੋ ਉਹਨਾਂ ਦੇ ਏਨੇ ਬਚਨ ਕਰਨ ਤੇ ਹੀ ਮੇਰਾ ਮਨ ਬਦਲ ਗਿਆ ਹੈ ਤੇ ਹੁਣ ਤਕ ਉਹਨਾਂ ਦੇ ਕਹੇ ਬਚਨਾਂ ਨੂੰ ਪੂਰੀ ਤਰ੍ਹਾਂ ਨਿਭਾਉਣ ਲਈ ਤਿਆਰ ਹਾਂ। ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ ਤੇ ਅੰਮ੍ਰਿਤ ਤਿਆਰ

ਹੋਣਾ ਹੈ। ਮੈਂ ਉਸ ਦਿਨ ਅੰਮ੍ਰਿਤ ਛਕ ਲੈਣਾ ਹੈ। ਭਲੀਏ ਲੋਕੇ ਤੂੰ ਵੀ ਤਿਆਰ ਹੋ ਜਾਹ। ਅਸੀਂ ਦੋਵੇਂ ਇਕੱਠੇ ਜਿਸ ਤਰ੍ਹਾਂ ਸਰੀਰ ਤੇ ਮੱਤ ਨੂੰ ਖੀਣ ਕਰਨ ਵਾਲਾ ਨਸ਼ਾ ਕੱਢਦੇ ਤੇ ਪੀਂਦੇ ਸਾਂ ਹੁਣ ਸੰਤਾਂ ਦੇ ਕਹੇ ਗੁਰੂ ਜੀ ਦਾ ਬਖ਼ਸ਼ਿਆ ਅੰਮ੍ਰਿਤ ਵੀ ਪੀ ਵੇਖੀਏ। ਬੀਬੀ ਬੜੀ ਹੈਰਾਨ ਸੀ ਕਿ ਅੱਜ ਤਾਂ ਪਤੀਦੇਵ ਜੀ ਗਿਆਨ ਦੀਆਂ ਗੱਲਾਂ ਕਰਨ ਲਗ ਪਏ ਹਨ। ਪ੍ਰਮਾਤਮਾ ਦਾ ਲੱਖ ਲੱਖ ਸ਼ੁਕਰ ਹੈ। ਬੀਬੀ ਨੇ ਅੱਗੋਂ ਉੱਤਰ ਦਿੱਤਾ ਕਿ ਮੈਨੂੰ ਅੰਮ੍ਰਿਤ ਛਕਣਤੋਂ ਕੋਈ ਇਨਕਾਰ ਨਹੀਂ ਪਰ ਕੱਲ੍ਹ ਨੂੰ ਅੰਮ੍ਰਿਤ ਛੱਕ ਕੇ ਲੋਕਾਂ ਪਾਸੋਂ ਹਾਸੀ ਨਾ ਕਰਾਈਏ। ਨਾਲੇ ਚੰਗੇ ਲੋਕਾਂ ਪਾਸੋਂ ਸੁਣਿਆ ਹੈ ਕਿ ਗੁਰੂ ਵੱਲੋਂ ਸਰਾਪੇ ਨੂੰ ਦੀਨ ਅਤੇ ਦੁਨੀਆ ਵਿਚ ਕੋਈ ਵੀ ਨਹੀਂ ਝੱਲਦਾ। ਮੈਨੂੰ ਅਜੇ ਵੀ ਡਰ ਲਗਦਾ ਹੈ ਕਿ ਅਸੀਂ ਗੁਰੂ ਦੀ ਖ਼ੁਸ਼ੀ ਲੈਂਦੇ ਲੈਂਦੇ ਕਿਤੇ ਪਾਪ ਦੇ ਭਾਗੀ ਨਾ ਬਣ ਜਾਈਏ।

ਸ. ਅਮਰ ਸਿੰਘ ਕਹਿਣ ਲੱਗਾ ਭਲੀਏ ਲੋਕੇ, ਮਨ ਨੂੰ ਹੇਠਾਂ ਉਤੇ ਨਾ ਕਰ। ਤਿਆਰ ਹੋ ਜਾਹ। ਜਿਸ ਗੁਰੂ ਦਾ ਅੰਮ੍ਰਿਤ ਛਕਣਾ ਹੈ ਉਹ ਆਪੇ ਸਾਡੀ ਰਖਵਾਲੀ ਕਰੇਗਾ। ਅਸੀਂ ਕੌਣ ਹਾਂ ਜੋ ਗੁਰੂ ਦੇ ਅੰਮ੍ਰਿਤ ਨੂੰ ਨਿਭਾ ਸਕੀਏ। ਸੰਤਾਂ ਦੇ ਕਹਿਣ ਅਨੁਸਾਰ ਅੰਮ੍ਰਿਤ ਨੇ ਤਾਂ ਸਾਡੀ ਰਾਖੀ ਕਰਨੀ ਹੈ। ਹੋ ਜਾਹ ਤਿਆਰ ਤੇ ਮਨ ਵਿਚੋਂ ਦੁਬਿਧਾ ਨੂੰ ਕੱਢ ਦੇਹ। ਜੇ ਤੈਨੂੰ ਮੇਰੇ ਤੇ ਯਕੀਨ ਨਹੀਂ ਆਉਂਦਾ ਤਾਂ ਫੜਾ ਮੈਨੂੰ ਭੱਠੀ ਦਾ ਸਾਰਾ ਸਾਮਾਨ, ਤੇਰੇ ਸਾਮ੍ਹਣੇ ਮੈਂ ਇਸ ਨੂੰ ਭੰਨ ਸੁੱਟਦਾ ਹਾਂ। ਇਸ ਚੰਦਰੀ ਭੱਠੀ ਨੇ ਪਤਾ ਨਹੀਂ ਕਿੰਨਾ ਕੁ ਗੁੜ, ਬਾਲਣ ਤੇ ਹੋਰ ਸਾਜ਼ੋ-ਸਾਮਾਨ ਆਪਣੇ ਅੰਦਰ ਹੀ ਸਮੇਟ ਲਿਆ ਹੈ। ਗੁੜ ਤੇ ਹੋਰ ਸਾਮਾਨ ਤਾਂ ਇਕ ਪਾਸੇ ਰਿਹਾ ਸਾਡਾ ਸਾਰਾ ਘਰ ਤੇ ਮੇਰਾ ਸਰੀਰ ਵੀ ਇਸੇ ਦੀ ਬਲੀ ਚੜ੍ਹ ਗਿਆ ਹੈ, ਹੁਣ ਇਸ ਨੂੰ ਘਰ ਵਿਚ ਨਹੀਂ ਰਹਿਣ ਦੇਣਾ। ਇਸ ਚੰਗੇ-ਗੁੱਸੇ ਅਧੀਨ ਭੱਠੀ ਦਾ ਸਾਰਾ ਸਾਮਾਨ ਅੰਦਰੋਂ ਕੱਢ ਕੇ ਤੋੜ ਭੰਨਿ ਸੁੱਟਿਆ ਤੇ ਘਰੋਂ ਬਾਹਰ ਵਗਦੀ ਚੋਈ ਵਿਚ ਵਗਾਹ ਮਾਰਿਆ। ਕੰਨਾਂ ਨੂੰ ਹੱਥ ਲਾਇਆ ਤੇ ਕਿਹਾ ਅੱਜ ਸਾਡੇ ਘਰੋਂ ਦਲਿਦ੍ਰ ਨਿਕਲਿਆ ਹੈ। ਅਮਰ ਸਿੰਘ ਆਪ ਮੁਹਾਰਾ ਧਰਤੀ ਤੇ ਹੱਥ ਲਾ ਕੇ ਮੱਥੇ ਤੇ ਲਾਈ ਜਾਵੇ ਤੇ ਮੂੰਹੋਂ ਕਹੇ ਕਿ ਰੱਬਾ ਜੇ ਤੂੰ ਸੱਚਾ ਹੈਂ ਮੈਨੂੰ ਇਸ ਭੈੜੇ ਕਰਮ ਤੋਂ ਬਚਾ ਲੈ। ਮੁੜ ਇਹ ਲਾਹਨਤ ਮੇਰੇ ਘਰ ਵਿਚ ਪ੍ਰਵੇਸ਼ ਨਾ ਕਰੇ। ਪਿਛਲੀਆਂ ਗ਼ਲਤੀਆਂ ਹੁਣ ਮਾਫ਼ ਕਰ ਦੇਹ ਤੇ ਅਗਾਂਹ ਹੁਣ ਆਪਣੇ ਚਰਨਾਂ ਨਾਲ ਜੋੜ ਲੈ। ਘਰ-ਵਾਲੀ ਨੂੰ ਵੀ ਯਕੀਨ ਹੋ ਗਿਆ ਕਿ ਪਤੀ-ਦੇਵ ਤੇ ਪਰਮੇਸ਼ਰ ਨੇ ਕ੍ਰਿਪਾ ਕਰ ਦਿੱਤੀ ਹੈ ਤੇ ਸੱਚੇ ਦਿਲ ਤੋਂ ਹੀ ਅੰਮ੍ਰਿਤ ਛਕਣ ਲਈ ਕਹਿ ਰਹੇ ਹਨ। ਉਸ ਨੇ ਵੀ ਕਿਹਾ ਕਿ ਤੁਸੀਂ ਬੜੀ ਕ੍ਰਿਪਾ ਕੀਤੀ ਹੈ, ਇਸ ਲਾਹਨਤ ਨੂੰ ਘਰੋਂ ਬਾਹਰ ਸੁੱਟ ਦਿੱਤਾ ਹੈ। ਹਰ ਵੇਲੇ ਜਾਨ ਮੁੱਠ ਵਿਚ ਆਈ ਰਹਿੰਦੀ ਸੀ ਤੇ ਨਿੱਤ ਹੀ ਪੁਲਿਸ ਪਾਸੋਂ ਮਾੜੇ ਸ਼ਬਦ ਸੁਨਣੇ ਪੈਂਦੇ ਸਨ ਕਿਉਂਕਿ ਜਦੋਂ ਪੁਲਿਸ ਨੇ ਆਉਣਾ, ਤੁਸੀਂ ਤਾਂ ਛਾਲ ਮਾਰ ਕੇ ਬਾਹਰ ਕਮਾਦਾਂ ਵਿਚ ਜਾ

ਲੁਕਣਾ ਤੇ ਉਹਨਾਂ ਮੈਨੂੰ ਗਾਲ੍ਹਾਂ ਕੱਢਣੀਆਂ। ਸਾਰੀ ਦਿਹਾੜੀ ਭੱਠੀ ਸੇਕਦਿਆਂ ਲੰਘ ਜਾਣੀ ਤੇ ਰਾਤ ਉਂਝ ਚਿੰਤਾ ਵਿਚ ਬੀਤਣੀ ਕਿ ਹੁਣ ਵੀ ਕੋਈ ਆ ਗਿਆ, ਹੁਣ ਵੀ ਕੋਈ ਆ ਗਿਆ। ਹੁਣ ਸੌਖੀ ਨੀਂਦੇ ਤਾਂ ਸੌਂਵਾਂਗੇ। ਪੇਟ ਦਾ ਕੀਹ ਹੈ ਜਿਸ ਨੇ ਪੈਦਾ ਕੀਤਾ ਹੈ ਮਾਲਿਕ ਆਪੇ ਰਿਜ਼ਕ ਦੇਵੇਗਾ।

ਦੋਵਾਂ ਨੇ ਅੰਮ੍ਰਿਤ ਛਕਣ ਦੀ ਤਿਆਰੀ ਕਰ ਲਈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ ਤੇ ਦੋਵਾਂ ਜੀਆਂ ਨੇ ਅੰਮ੍ਰਿਤਪਾਨ ਕਰ ਲਿਆ ਤੇ ਗੁਰਮੁਖੀ ਰਹਿਤ ਦੇ ਧਾਰਨੀ ਬਣ ਗਏ। ਨਿਸਚਿੰਤ ਜੀਵਨ ਬਤੀਤ ਕਰਨ ਲੱਗੇ। ਪੁਰਾਣੇ ਜੀਵਨ ਨੂੰ ਨਿਗ੍ਹਾ ਵਿਚ ਰੱਖਦੇ ਹੋਏ ਕਈ ਵਾਰੀ ਪੁਲਿਸ ਵਾਲੇ ਗੇੜਾ ਮਾਰਨ ਤੇ ਕਹਿਣਅਮਰ ਸਿੰਘਾ ਇਹ ਕੀ ਕਰ ਲਿਆ। ਅਸੀਂ ਤਾਂ ਹੈਰਾਨ ਹਾਂ ਕਿ ਤੇਰਾ ਜੀਵਨ ਕਿਵੇਂ ਪਲਟਾ ਖਾ ਗਿਆ ਹੈ? ਕਿਤੇ ਇਸ ਭੇਖ ਦੇ ਪਰਦੇ ਹੇਠ ਵੇਲੇ-ਕੁਵੇਲੇ ਪਹਿਲਾਂ ਵਾਲਾ ਕੰਮ ਤਾਂ ਨਹੀਂ ਕਰਦਾ। ਅਮਰ ਸਿੰਘ ਦਾ ਉੱਤਰ ਹੁੰਦਾ ਕਿ ਜੇ ਪਹਿਲਾਂ ਵਾਲੀ ਖੇਹ ਹੀ ਛਾਨਣੀ ਹੈ ਤਾਂ ਮੈਨੂੰ ਕਿਹੜਾ ਕਿਸੇ ਨੇ ਇਹ ਭੇਖ ਧਾਰਨ ਲਈ ਮਜਬੂਰ ਕੀਤਾ ਹੈ। ਮੈਂ ਤਾਂ ਜਿਸ ਦਿਨ ਦਾ ਇਹਨਾਂ ਨਸ਼ਿਆਂ ਦੀ ਗ਼ੁਲਾਮੀ ਤੋਂ ਛੁੱਟਿਆ ਹਾਂ, ਮਹਿਸੂਸ ਕਰਦਾ ਲਾਂ ਕਿ ਅਸਲ ਜੀਵਨ ਹੀ ਹੁਣ ਮਿਲਿਆ ਹੈ। ਪਹਿਲਾ ਜੀਵਨ ਤਾਂ ਨਰਕ ਦੇ ਸਮਾਨ ਭੋਗਿਆ ਹੈ ਤੇ ਉਹ ਸਮਾਂ ਵਿਅਰਥ ਤੇ ਅਜ਼ਾਈਂ ਗਿਆ ਹੈ। ਜੇ ਮੈਂ ਕੋਈ ਪਹਿਲਾਂ ਵਾਲਾ ਕਰਮ ਕੀਤਾ ਤਾਂ ਤੁਹਾਨੂੰ ਕਿਹੜਾ ਨਹੀਂ ਪਤਾ ਲੱਗਣਾ। ਹੁਣ ਮੈਂ ਸੱਚੇ ਦਿਲੋਂ ਸਭ ਕੁਝ ਤਿਆਗ ਦਿੱਤਾ ਹੈ।

ਜੀਵਨ ਨੂੰ ਹੋਰ ਪ੍ਰਪੱਕ ਕਰਨ ਲਈ ਸ. ਅਮਰ ਸਿੰਘ ਬਾਬਾ ਜੀ ਪਾਸ ਗੁਰਦੁਆਰੇ ਆ ਗਏ। ਕੁਝ ਸਮਾਂ ਗੁਰੂ ਘਰ ਦੀ ਸੇਵਾ ਵਿਚ ਬਤੀਤ ਕਰਨ, ਬਾਕੀ ਘਰ ਦੇ ਕੰਮ-ਕਾਜ ਵਿਚ ਰੋਟੀ ਕਮਾਉਣ ਹਿੱਤ ਲਾਉਣ। ਸਾਲ ਕੁ ਦਾ ਸਮਾਂ ਇਸ ਤਰ੍ਹਾਂ ਬਤੀਤ ਹੋਇਆ ਫਿਰ ਸ. ਅਮਰ ਸਿੰਘ ਜੀ ਬਾਬਾ ਜੀ ਪਾਸ ਪੱਕੇ ਤੌਰ ਤੇ ਰਹਿਣ ਲੱਗ ਪਏ। ਬਾਬਾ ਜੀ ਅਮਰ ਸਿੰਘ ਹੁਰਾਂ ਨੂੰ ਕਹਿਣ ਕਿ ਗੁਰਸਿੱਖ ਨੂੰ ਕਿਰਤ ਵੀ ਜ਼ਰੂਰ ਕਰਨੀ ਚਾਹੀਦੀ ਹੈ। ਆਪ ਦਾ ਉੱਤਰ ਹੁੰਦਾ ਕਿ ਬਾਬਾ ਜੀ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚੋਂ ਘਰ ਜਾਣ ਨੂੰ ਚਿੱਤ ਨਹੀਂ ਕਰਦਾ। ਜਿਸ ਪਰਮੇਸ਼ਰ ਨੇ ਜੀਵ ਪੈਦਾ ਕੀਤੇ ਹਨ ਉਸ ਨੂੰ ਆਪੇ ਰੋਜ਼ੀ ਦਾ ਫ਼ਿਕਰ ਹੈ। ਉਧਰ ਖੇਤਾਂ ਵਿਚ ਘਰ ਖਾਣ ਜੋਗੇ ਦਾਣੇ ਵੀ ਹੋ ਜਾਣੇ। ਕਾਫ਼ੀ ਸਾਲ ਸੇਵਾ ਕਰਨ ਪਿੱਛੋਂ ਬਾਬਾ ਜੀ ਨੇ ਸ. ਅਮਰ ਸਿੰਘ ਨੂੰ ਪ੍ਰੇਰਨਾ ਦੇ ਕੇ ਜਲੰਧਰ ਸ੍ਰੀ ਗੁਰੂ ਤੇਗ਼ ਬਹਾਦਰ ਸੈਂਟਰਲ ਟਾਊਨ ਗੁਰਦੁਆਰੇ ਨੌਕਰੀ ਤੇ ਲਵਾ ਦਿੱਤਾ। ਬੜੀ ਭੈ-ਭਾਵਨੀ ਨਾਲ ਸੇਵਾ ਨਿਭਾਈ। ਦੋ ਤਿੰਨ ਸਾਲ ਸੇਵਾ ਨਿਭਾਉਣ ਉਪ੍ਰੰਤ ਆਪ ਮੁੜ ਘਰ ਪਰਤ ਆਏ ਤੇ ਬਾਬਾ ਜੀ ਦੇ ਪਾਸ ਰਹਿ ਕੇ ਗੁਰੂ ਘਰ ਦੀ ਸੇਵਾ ਕਰਕੇ ਸਮਾਂ ਬਤੀਤ ਕੀਤਾ ਤੇ ਕਰ ਰਹੇ ਹਨ। ਪਰਮੇਸ਼ਰ

ਦੀ ਨੇਤ ਗੁਰੂ ਘਰ ਦੀ ਸੇਵਾ ਦਾ ਫ਼ਲ ਦੋ ਲੜਕੀਆਂ ਜੋ ਵਰ ਪ੍ਰਾਪਤ ਕਰਨ ਯੋਗ ਸਨ, ਚੰਗੇ-ਚੰਗੇ ਘਰਾਂ ਵਿਚ ਬਾਬਾ ਜੀ ਨੇ ਉਨ੍ਹਾਂ ਦੇ ਰਿਸ਼ਤੇ ਕਰਵਾ ਦਿੱਤੇ। ਇਕ ਲੜਕਾ ਜੋ ਲੜਕੀਆਂ ਤੋਂ ਛੋਟਾ ਸੀ ਉਸ ਨੇ ਵੀ ਡਰਾਈਵਰੀ ਸਿੱਖ ਲਈ ਤੇ ਬਾਹਰ ਅਸਾਮ ਵਿਚ ਡਰਾਈਵਰ ਦਾ ਕਿੱਤਾ ਕਰ ਕੇ ਚੰਗੀ ਕਮਾਈ ਕਰਨ ਲੱਗ ਪਿਆ। ਮੀਆਂ ਬੀਵੀ ਦੋਵੇਂ ਨਿਸਚਿੰਤ ਹੋ ਕੇ ਨਾਮ ਸਿਮਰਨ ਕਰਦੇ ਦਿਨ ਬਤੀਤ ਕਰਦੇ ਹੋਏ ਗੁਰੂ ਖ਼ੁਸ਼ੀ ਪ੍ਰਾਪਤ ਕਰ ਰਹੇ ਹਨ। ਸ. ਅਮਰ ਸਿੰਘ ਦੇ ਬਦਲੇ ਹੋਏ ਜੀਵਨ ਨੂੰ ਵੇਖ ਕੇ ਹੋਰ ਕਈਆਂ ਦਾ ਜੀਵਨ ਬਦਲ ਗਿਆ।

ਅੱਜ ਵੀ ਕਿਤੇ ਕਿਸੇ ਗੁਰਮੁਖ ਨੂੰ ਉਹਨਾਂ ਨਾਲ ਸੰਪਰਕ ਕਰਨ ਦਾ ਸਮਾਂ ਮਿਲੇ ਤਾਂ ਸ. ਅਮਰ ਸਿੰਘ ਬੜੇ ਨਿਸਚਿੰਤ ਹੋ ਕੇ, ਖੁਲ੍ਹ ਕੇ ਦੋਨਾਂ ਜੀਵਨਾਂ ਦੀ ਤੁਲਨਾ ਕਰਕੇ ਦਸਦੇ ਹਨ ਕਿ ਪਹਿਲਾ ਨਸ਼ਈ ਜੀਵਨ ਨਿਰਾ ਗ਼ੁਲਾਮੀ ਤੇ ਪਰ-ਅਧੀਨਤਾ ਦਾ ਜੀਵਨ ਸੀ, ਨਿਰਾ ਸੰਸੇ, ਚਿੰਤਾ ਭਰਿਆ ਨਰਕ ਸਮਾਨ ਸੀ, ਜਿਸ ਜੀਵਨ ਵਿਚ ਨਾ ਘਰ-ਵਾਲੀ ਦੀ, ਨਾ ਕਿਸੇ ਬੱਚੇ ਦੀ ਲੋੜ ਦੀ ਪੂਰਤੀ ਦੀ ਪ੍ਰਵਾਹ ਸੀ। ਹਰ ਪਾਸੇ ਤੋਂ ਲਾਹਨਤਾਂ ਹੀ ਲਾਹਨਤਾਂ ਮਿਲਦੀਆਂ ਸਨ। ਮੇਰੇ ਇਸ ਨਸ਼ਈ ਜੀਵਨ ਤੋਂ ਪਰਿਵਾਰ ਤੋਂ ਇਲਾਵਾ ਆਂਢ-ਗੁਆਂਢ ਵੀ ਦੁਖੀ ਸੀ। ਪਰਿਵਾਰ ਨੂੰ ਮੇਰੇ ਕਾਰਨ ਪੁਲਿਸ ਦੀਆਂ ਬਦ-ਕਲਾਮੀਆਂ ਨਿੱਤ ਸਹਿਣ ਕਰਨੀਆਂ ਪੈਂਦੀਆਂ ਸਨ। ਜੇ ਕਿਸੇ ਰਿਸ਼ਤੇਦਾਰ ਦੇ ਵੀ ਜਾਣਾ ਉਸ ਨੇ ਵੀ ਮਨ ਵਿਚ ਕਹਿਣਾ ਕਿ ਇਹ ਚਲੇ ਜਾਵੇ ਤਦ ਹੀ ਚੰਗਾ ਹੈ। ਸਮਾਜ ਵਿਚ ਵੀ ਕੋਈ ਮਾਣ-ਸਤਿਕਾਰ ਨਹੀਂ ਸੀ। ਬੇਇਤਬਾਰੀ ਦਾ ਜੀਵਨ ਸੀ। ਕੋਈ ਮੇਰੇ ਕਹੇ ਤੇ ਯਕੀਨ ਨਹੀਂ ਕਰਦਾ ਸੀ ਸਗੋਂ ਸਾਮ੍ਹਣੇ ਲੋਕ ਕਹਿ ਦਿੰਦੇ ਕਿ ਛਡ ਯਾਰ ਅਮਲੀ ਆਦਮੀ ਦੀ ਵੀ ਕੋਈ ਜ਼ਬਾਨ ਹੁੰਦੀ ਹੈ। ਜਿੰਨਾਂ ਚਿਰ ਲੋਰ ਵਿਚ ਹੈ ਜੋ ਮਰਜ਼ੀ ਕਹਾ ਲਵੋ, ਨਸ਼ਾ ਉਤਰਿਆ, ਤੂੰ ਕੌਣ ਤੇ ਮੈਂ ਕੌਣ। ਹੁਣ ਦੇ ਮੁਕਾਬਲੇ ਜੇ ਮੈਂ ਕਹਿ ਦੇਵਾਂ ਤਾਂ ਕੋਈ ਅਤਿਕਥਨੀ ਨਹੀਂ ਕਿ ਉਹ ਜੀਵਨ ਨਰਕ ਤੋਂ ਵੀ ਭੈੜਾ ਸੀ।

ਉਸ ਦੇ ਮੁਕਾਬਲੇ ਹੁਣ ਜਿੱਥੇ ਜਾਈਦਾ ਹੈ ਸਤਿਕਾਰ ਹੀ ਸਤਿਕਾਰ ਮਿਲਦਾ ਹੈ। ਹਰ ਬੰਦਾ ਯਕੀਨ ਕਰਦਾ ਹੈ। ਘਰ ਵਿਚ ਵੀ ਕਿਸੇ ਕਿਸਮ ਦੀ ਕੋਈ ਤੰਗੀ ਨਹੀਂ। ਪਰ-ਅਧੀਨਤਾ ਤੋਂ ਛੁਟਕਾਰਾ ਹੋ ਗਿਆ ਹੈ। ਸਭ ਤੋਂ ਵੱਡੀ ਗੱਲ ਮਨ ਦੀ ਸ਼ਾਂਤੀ ਪ੍ਰਾਪਤ ਹੋਈ ਹੈ। ਮਨ ਸੰਤੋਖ ਵਿਚ ਹੈ। ਇਹ ਸਭ ਬਰਕਤਾਂ ਸੰਗਤ ਅਤੇ ਗੁਰੂ ਵਾਲੇ ਬਣਨ ਨਾਲ ਮਿਲਦੀਆਂ ਹਨ। ਜਿਉਂ ਹੀ ਮੇਰੇ ਅੰਦਰ ਅੰਮ੍ਰਿਤ ਦੇ ਘੁੱਟ ਲੰਘੇ ਬੱਸ ਕਹਿ ਲਵੋ :

**ਰਾਮ ਰਸੁ ਪੀਆ ਰੇ॥**
**ਜਿਹ ਰਸ ਬਿਸਰਿ ਗਏ ਰਸ ਅਉਰ॥੧॥ ਰਹਾਉ॥**

(ਗਉੜੀ ਕਬੀਰ ਜੀ, ਪੰਨਾ ੩੩੭)

**ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥**

(ਗਉੜੀ ਪੂ: ਕਬੀਰ ਜੀ, ਪੰਨਾ ੩੪੨)

ਵਾਲੀ ਗੱਲ ਵਾਪਰ ਗਈ। ਗੁਰੂ ਦੇ ਅੰਮ੍ਰਿਤ ਵਿਚ ਬਹੁਤ ਵੱਡੀ ਸ਼ਕਤੀ ਹੈ। ਮਤਾ ਕੋਈ ਅੰਮ੍ਰਿਤ ਨੂੰ ਪਤਾਸਿਆਂ ਦਾ ਘੋਲ ਹੀ ਸਮਝੇ। ਇਸ ਅੰਮ੍ਰਿਤ ਵਿਚ ਜੀਵਨ ਨੂੰ ਪਲਟਾ ਦੇਣ ਦੀ ਸ਼ਕਤੀ ਸਮੋਈ ਹੋਈ ਹੈ ਜੋ ਮੇਰੇ ਨਾਲ ਪ੍ਰਤੱਖ ਵਾਪਰੀ ਹੈ। ਜੇ ਕਿਸੇ ਨੂੰ ਕੋਈ ਸ਼ੰਕਾ ਹੋਵੇ ਮੈਂ ਅਜੇ ਸਰੀਰ ਵਿਚ ਹਾਂ ਮੇਰੇ ਨਾਲ ਵਾਪਰੀ ਘਟਨਾ ਦੀ ਮੇਰੇ ਨਾਲ ਸਾਂਝ ਕੀਤੀ ਜਾ ਸਕਦੀ ਹੈ। ਗੁਰੂ ਵਿਹੂਣੇ ਦਾ ਜੀਵਨ ਤਾਂ 'ਧ੍ਰਿਗੰਤ ਜਨਮ ਭ੍ਰਸਟਣਹ' ਹੈ। ਅੰਮ੍ਰਿਤ ਦਾ ਸਵਾਦ ਚੱਖਣ ਤੋਂ ਬਿਨਾਂ ਇਸ ਦੀ ਕਦਰ ਕੀਮਤ ਦੀ ਸੋਝੀ ਨਹੀਂ ਪੈਂਦੀ। ਗੁਰੂ ਦਾ ਅੰਮ੍ਰਿਤ ਤਾਂ ਕਾਇਆ ਕਲਪ ਕਰ ਦਿੰਦਾ ਹੈ।

**ਵਿਣੁ ਚਾਖੇ ਸਾਦੁ ਕਿਸੈ ਨ ਆਇਆ॥**
**ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ॥**
**ਅੰਮ੍ਰਿਤੁ ਪੀ ਅਮਰਾ ਪਦੁ ਹੋਏ ਗੁਰ ਕੈ ਸਬਦਿ ਰਸੁ ਤਾਹਾ ਹੇ॥੭॥**

(ਮਾਰੂ ਮ: ੩, ਪੰਨਾ ੧੦੫੬)

# ਗੁਰਦੁਆਰਾ ਸਾਹਿਬ ਦੀ ਉਸਾਰੀ

ਅੱਸੂ ਮਹੀਨੇ ਵਿਚ ਕਰਵਾਏ ਅਖੰਡ ਪਾਠ ਸਾਹਿਬ ਦੇ ਸਮਾਗਮ ਤੋਂ ਅਗਲੇ ਦਿਨ ੩੦ ਕੁ ਪ੍ਰੇਮੀ ਗੁਰੂ ਦੇ ਲੜ ਲੱਗਣ ਵਾਸਤੇ ਤਿਆਰ ਹੋ ਗਏ। ਪੰਜਾਂ ਪਿਆਰਿਆਂ ਨੂੰ ਸੱਦ ਕੇ ਪਿੰਡ ਬਾਹਲਿਆਂ ਦੇ ਗੁਰਦੁਆਰਾ ਸਾਹਿਬ ਵਿਖੇ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ ਅਤੇ ਜੀਵਨ ਸਫ਼ਲਾ ਕਰਨ ਦੀ ਜਾਚ ਦੱਸੀ ਗਈ।

ਬਾਬਾ ਜੀ ਨੇ ਮਨ ਵਿਚ ਵਿਚਾਰ ਕੀਤੀ ਕਿ ਗੁਰੂ ਪਾਤਸ਼ਾਹ ਜੀ ਨੇ ਜਿਸ ਸੇਵਾ ਲਈ ਇਸ ਅਸਥਾਨ ਤੇ ਮੈਨੂੰ ਭੇਜਿਆ ਹੈ, ਉਸ ਦੀ ਪੂਰਤੀ ਲਈ ਸਤਿਗੁਰੂ ਜੀ ਆਪ ਹੀ ਸੰਗਤਾਂ ਨੂੰ ਪ੍ਰੇਰਨਾ ਦੇ ਕੇ ਇਹ ਕਾਰਜ ਕਰਵਾ ਰਹੇ ਹਨ। ਇਸੇ ਅੱਸੂ ਦੇ ਪਹਿਲੇ ਅਖੰਡ ਪਾਠ ਸਾਹਿਬ ਤੋਂ ਬਾਅਦ ਗੁਫ਼ਾ ਵਿਚ ਹੀ ਸਤਿਗੁਰੂ ਜੀ ਦਾ ਪ੍ਰਕਾਸ਼ ਕਰ ਕੇ ਹਰ ਐਤਵਾਰ ਦੀ ਰਾਤ ਨੂੰ, ਰਾਤ ਦੇ ਬਾਰ੍ਹਾਂ ਵਜੇ ਤਕ ਕੀਰਤਨ ਦਾ ਪ੍ਰੋਗਰਾਮ ਅਰੰਭ ਹੋ ਗਿਆ। ਕੀਰਤਨੀਏ ਸਿੰਘ ਕੋਈ ਬਾਹਰੋਂ ਨਹੀਂ ਸੱਦੇ ਜਾਂਦੇ ਸਨ। ਇਕ ਬਾਬਾ ਜੀ ਦੇ ਵੱਡੇ ਭਾਈ ਸਾਹਿਬ ਭਾ. ਤਾਰਾ ਸਿੰਘ ਜੀ ਅਤੇ ਧੁੱਗਿਆਂ ਤੋਂ ਹੀ ਸ. ਗੁਰਬਖ਼ਸ਼ ਸਿੰਘ ਤੇ ਸ. ਬਲਵੰਤ ਸਿੰਘ ਜੀ ਆ ਜਾਂਦੇ। ਪਿੰਡ ਬਾਹਲੇ ਤੋਂ ਦਾਸ ਅਤੇ ਦਾਸ ਦਾ ਪਰਿਵਾਰ, ਸ. ਲਾਭ ਸਿੰਘ ਜੀ, ਦੋ-ਤਿੰਨ ਪ੍ਰੇਮੀ ਹੋਰ ਅਤੇ ਮਾ. ਕਾਬਲ ਸਿੰਘ ਜੀ। ਇਹ ਛੋਟੀ ਜਿਹੀ ਸੰਗਤ ਗੁਰੂ ਕੇ ਹਜ਼ੂਰ ਬੈਠ, ਬੜੇ ਪਿਆਰ ਨਾਲ ਸਿੱਧੀਆਂ ਧਾਰਨਾਂ ਵਿਚ ਬਿਨਾਂ ਵਾਜੇ ਤੋਂ ਢੋਲਕੀ ਅਤੇ ਚਿਮਟੇ ਨਾਲ ਹੀ "ਕੀਰਤ ਪ੍ਰਭ ਕੀ ਗਾਉ ਮੇਰੀ ਰਸਨਾ" ਦੇ ਵਾਕਾਂ ਅਨੁਸਾਰ ਪ੍ਰਭੂ-ਉਸਤਤੀ ਗਾ ਕੇ ਆਪਣੇ ਜੀਵਨ ਦੀਆਂ ਘੜੀਆਂ ਨੂੰ ਸਫ਼ਲ ਕਰਨ ਦਾ ਯਤਨ ਕਰਦੀ।

## ਪੂਰਨਮਾਸ਼ੀ ਦਾ ਰਾਤਰੀ ਸਮਾਗਮ :

ਹੋਰ ਲਾਹਾ ਲੈਣ ਵਾਸਤੇ ਹਰ ਪੂਰਨਮਾਸ਼ੀ ਦੀ ਰਾਤ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਦੀ ਬਾਣੀ ਸ੍ਰੀ ਜਪੁਜੀ ਸਾਹਿਬ ਦੇ ਪਾਠ ਵਾਰੀ ਵਾਰੀ ਸਾਰੀ ਸੰਗਤ ਕਰਦੀ। ਇਕ ਸਿੰਘ ਪਾਠ ਕਰਦਾ, ਬਾਕੀ ਸੁਣਦੇ, ਫਿਰ ਦੂਸਰਾ ਆਪਣੀ ਵਾਰੀ ਨਾਲ ਪਾਠ ਦਾ ਉਚਾਰਣ ਕਰਦਾ। ਇਹ ਪਾਠ ਪੂਰੇ ਕਰ ਲੈਣ ਉਪਰੰਤ ਇਕ ਮਾਲਾ ਹੇਠ ਲਿਖੇ ਸਹਸਕ੍ਰਿਤੀ ਸਲੋਕ ਦੀ ਸਾਰੀ ਹੀ ਸੰਗਤ ਕਰਦੀ :

**ਘੋਰ[1] ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ**
**ਜੈਸੇ[2] ਪਾਵਕ ਕਾਸਟ ਭਸਮੰ ਕਰੋਤਿ ॥੧੮॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੫)*

ਇਹ ਸਾਰੇ ਪਾਠ ਪੂਰੇ ਕਰਨ ਤਕ ਅੰਮ੍ਰਿਤ ਵੇਲਾ ਹੋ ਜਾਂਦਾ। ਅੰਮ੍ਰਿਤ ਵੇਲੇ ਦੀ ਸੰਭਾਲ ਕਰਨ ਵਾਸਤੇ ਨਿੱਤਨੇਮ (ਪੰਜਾਂ ਬਾਣੀਆਂ ਦਾ), ਉਪ੍ਰੰਤ ਸੁਖਮਨੀ ਸਾਹਿਬ ਜੀ ਦਾ ਪਾਠ ਕੀਤਾ ਜਾਂਦਾ। ਫਿਰ ਕੜਾਹ ਪ੍ਰਸ਼ਾਦ ਦੀ ਦੇਗ ਸਜਾ ਕੇ ਸਤਿਗੁਰ ਜੀ ਦੇ ਹਜ਼ੂਰ ਅਰਦਾਸ ਕਰਕੇ ਚਾਹ ਦਾ ਲੰਗਰ ਛਕਣ ਉਪ੍ਰੰਤ ਸਾਰੀ ਸੰਗਤ ਆਪੋ ਆਪਣੇ ਘਰਾਂ ਨੂੰ ਚਾਲੇ ਪਾ ਦਿੰਦੀ। ਇਕ ਸਾਲ ਭਰ ਇਹ ਨਿਯਮ ਚਲਦਾ ਰਿਹਾ। ਸੰਗਤ ਦੀ ਗਿਣਤੀ ਵੀ ਵਧਣੀ ਸ਼ੁਰੂ ਹੋ ਗਈ। ਕਈ ਵਾਰ ਬਾਰਸ਼ ਦਾ ਮੌਸਮ ਹੋਣ ਕਾਰਨ ਜਾਂ ਠੰਢ ਕਾਰਨ ਸੰਗਤ ਨੂੰ ਔਖ ਹੁੰਦੀ, ਇਸ ਮਨੋਰਥ ਦੀ ਪੂਰਤੀ ਲਈ ਛੱਪਰੀ ਅਤੇ ਗੁਫ਼ਾ ਤੋਂ ਚੜ੍ਹਦੇ ਪਾਸੇ ਇਕ ਵੱਡੀ ਛੰਨ ਸੰਗਤ ਦੇ ਉੱਦਮ ਨਾਲ ਹੋਂਦ ਵਿਚ ਆ ਗਈ।

## ਰੈਣ[3] ਸਬਾਈ ਕੀਰਤਨ :

ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਇਸ ਛੰਨ ਵਿਚ ਹੋਣਾ ਅਰੰਭ ਹੋ ਗਿਆ। ਛੋਟਾ ਦੀਵਾਨ ਜੋ ਹਫ਼ਤਾਵਾਰੀ ਸੀ, ਉਹ ਵੀ ਜਾਰੀ ਰਿਹਾ ਅਤੇ ਪੂਰਨਮਾਸ਼ੀ ਦੀ ਰਾਤ ਨੂੰ ਰੈਣ-ਸਬਾਈ ਕੀਰਤਨ ਵੀ ਸੰਗਤ ਦੇ ਉੱਦਮ ਨਾਲ ਅਰੰਭ ਹੋ ਗਿਆ—ਜਿਸ ਵਿਚ ਬਾਹਰੋਂ ਪਿੰਡਾਂ ਦੀ ਕਾਫ਼ੀ ਸੰਗਤ ਆ ਹਾਜ਼ਰੀ ਭਰਦੀ। ਕੀਰਤਨ ਦੀ ਸੇਵਾ ਭਾ: ਸੰਤੋਖ ਸਿੰਘ ਜੀ ਉਸਮਾਨ ਸ਼ਹੀਦ, ਡਾ: ਪ੍ਰੀਤਮ ਸਿੰਘ ਜੀ ਅਤੇ ਜਗਤ ਸਿੰਘ ਜੀ, ਸ. ਬਲਜੀਤ ਸਿੰਘ ਜੀ ਦਸੂਹੇ ਵਾਲੇ ਤੇ ਹੋਰ ਪ੍ਰੇਮ ਨਾਲ ਜੋ ਪ੍ਰੇਮੀ ਆ ਜਾਇਆ ਕਰਦੇ। ਬੜਾ ਹੀ ਅਨੰਦ ਬਣਦਾ। ਸੰਗਤ ਦੀ ਗਿਣਤੀ ਦਿਨੋ-ਦਿਨ ਵਧਦੀ ਗਈ, ਜਿਸ ਕਾਰਨ ਜਲਦੀ ਹੀ ਇਸ ਛੰਨ ਦੇ ਅੱਗੇ ਇਕ ਹੋਰ ਛੰਨ ਬਨਾਉਣੀ ਪਈ। ਸੰਗਤ ਵਾਸਤੇ ਲੰਗਰ ਪਕਾਉਣ ਲਈ ਵੀ ਬਾਲੇ-ਛਤੀਰ ਪਾ ਕੇ ਛੇ-ਸੱਤ ਖਾਨੇ ਲੰਗਰ ਦੀ ਉਸਾਰੀ ਹੋ ਗਈ। ਸੰਗਤਾਂ ਸੁੱਕੀਆਂ ਰਸਦਾਂ ਲੈ ਆਉਂਦੀਆਂ ਅਤੇ ਆਪਣੇ ਹੱਥੀਂ ਸੇਵਾ ਕਰਕੇ ਲੰਗਰ ਤਿਆਰ ਕਰ ਲੈਂਦੀਆਂ। ਸਾਰੀ ਰਾਤ ਵੀ ਲੰਗਰ ਚਲਦਾ ਅਤੇ ਰੈਣ-ਸਬਾਈ ਦੇ ਭੋਗ ਤੇ ਵੀ ਪ੍ਰਸ਼ਾਦ ਵਰਤਾਉਣ ਉਪ੍ਰੰਤ ਸਾਰੀ ਸੰਗਤ ਨੂੰ ਲੰਗਰ ਛਕਾਇਆ ਜਾਂਦਾ।

ਹੁਣ ਜ਼ਰੂਰੀ ਹੋ ਗਿਆ ਕਿ ਸੰਗਤ ਦੇ ਬੈਠਣ, ਲੰਗਰ ਛਕਣ ਅਤੇ ਹੋਰ

---

੧. ਜੇ ਬਹੁਤ ਦੁੱਖ ਆ ਘੇਰਨ, ਅਨੇਕ ਪ੍ਰਕਾਰ ਦੀ ਹਤਿਯਾ (ਘੋਰ ਪਾਪ) ਗ੍ਰੱਸ ਲਵੇ। ਗ਼ਰੀਬੀ ਤੇ ਦਰਿਦ੍ਰ ਪੈ ਜਾਵੇ।

੨. ਹਰੀ-ਪਰਮੇਸ਼ਰ ਦਾ ਨਾਮ ਜਪਣ ਨਾਲ ਸਭ ਦੁੱਖ ਦੂਰ ਹੋ ਜਾਂਦੇ ਹਨ। ਜਿਵੇਂ ਅਗਨੀ ਲੱਕੜਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ।

੩. ਸਾਰੀ ਰਾਤ ਦਾ ਕੀਰਤਨ।

ਵਰਤੋਂ ਲਈ ਥਾਂ ਸਾਫ਼ ਕੀਤੀ ਜਾਵੇ। ਜਗ੍ਹਾ ਉੱਨੀ ਦੇਰ ਸਾਫ਼ ਨਹੀਂ ਹੋ ਸਕਦੀ ਸੀ ਜਿੰਨਾ ਚਿਰ ਉਪਰਲੇ ਦਰਖ਼ਤ ਨਾ ਵੱਢੇ ਜਾਂਦੇ। ਪਰ ਇਹਨਾਂ ਬੋਹੜਾਂ-ਪਿੱਪਲਾਂ ਦੇ ਦਰਖ਼ਤਾਂ ਪ੍ਰਤੀ ਅਜੇ ਵੀ ਲੋਕਾਂ ਦੇ ਮਨ ਵਿਚ ਬਹੁਤ ਭੈਅ ਸੀ, ਜਿਨ੍ਹਾਂ ਨੂੰ ਕੋਈ ਵੀ ਵੱਢਣ ਵਾਸਤੇ ਤਿਆਰ ਨਹੀਂ ਸੀ ਅਤੇ ਨਾ ਹੀ ਕੋਈ ਵਪਾਰੀ ਖ਼ਰੀਦਣ ਨੂੰ ਤਿਆਰ ਹੋਇਆ।

## ਬੋਹੜਾਂ ਤੇ ਪਿੱਪਲਾਂ ਦੀ ਕਟਾਈ

ਇਕ ਦਿਨ ਤਿੰਨ ਕੁ ਵਜੇ ਸ਼ਾਮ ਨੂੰ ਪਿੰਡ ਗੋਂਦਪੁਰ ਤੋਂ ਇਕ ਸਿੰਘ, ਜਿਸ ਨੇ ਬਾਬਾ ਜੀ ਪਾਸੋਂ ਹੀ ਅੰਮ੍ਰਿਤ ਛਕਿਆ ਸੀ ਅਤੇ ਬੜੇ ਹੌਂਸਲੇ ਵਾਲਾ ਸੀ, ਆਇਆ। ਬਾਬਾ ਜੀ ਨੇ ਉਸ ਨੂੰ ਕਿਹਾ ਕਿ ਉਜਾਗਰ ਸਿੰਘ! ਜੇ ਤੂੰ ਸਾਡੇ ਨਾਲ ਥੋੜ੍ਹੀ ਮਦਦ ਕਰਾਵੇਂ ਤਾਂ ਸੰਗਤ ਦੀ ਸਹੂਲਤ ਵਾਸਤੇ ਇਨ੍ਹਾਂ ਬੋਹੜਾਂ ਦੇ ਡਾਹਲੇ ਵੱਢ ਸੁੱਟੀਏ। ਉਜਾਗਰ ਸਿੰਘ ਇਕ ਵਾਰੀ ਤਾਂ ਡਰਿਆ ਅਤੇ ਬਾਬਾ ਜੀ ਨੂੰ ਕਹਿਣ ਲੱਗਾ ਕਿ ਸਾਡੇ ਪਿੰਡ ਦੇ ਦੋ ਬੰਦੇ ਜਿਨ੍ਹਾਂ ਨੇ ਇਸ ਜਗ੍ਹਾ ਤੋਂ ਪਿੱਪਲ ਵੱਢਣ ਦਾ ਯਤਨ ਕੀਤਾ ਸੀ, ਇਕ ਤਾਂ ਪਿੱਪਲ ਤੋਂ ਡਿਗ ਕੇ ਚੂਲਾ ਟੁੱਟ ਜਾਣ ਕਾਰਨ ਮਰ ਗਿਆ ਹੈ ਅਤੇ ਦੂਸਰਾ ਦਿਮਾਗ਼ੀ ਸੰਤੁਲਨ ਗਵਾ ਬੈਠਾ ਹੈ। ਆਪ ਜੀ ਦਾ ਹੁਕਮ ਮੈਂ ਮੋੜ ਤਾਂ ਨਹੀਂ ਸਕਦਾ ਪਰ ਮੈਂ ਸਰੀਰ ਕਰਕੇ ਔਖਾ ਨ ਹੋ ਜਾਵਾਂ ਨਾਲੇ ਕਿਤੇ ਲੋਕਾਂ ਵੱਲੋਂ ਹਾਸੋ-ਹੀਣੀ ਨਾ ਹੋਵੇ। ਦਾਸ ਕੋਲ ਹੀ ਬੈਠਾ ਸੀ, ਬਾਬਾ ਜੀ ਨੇ ਉਸ ਨੂੰ ਚੰਗੀ ਤਰ੍ਹਾਂ ਸਮਝਾਇਆ ਕਿ ਹੁਣ ਅੱਗੇ ਵਾਲੀ ਗੱਲ ਨਹੀਂ ਹੈ। ਇੱਥੇ ਹੁਣ ਬਾਣੀ ਪੜ੍ਹ ਹੁੰਦੀ ਹੈ, ਭੈੜੀਆਂ ਰੂਹਾਂ ਜੋ ਸਨ, ਉਹ ਤਾਂ ਸਾਡੇ ਇੱਥੇ ਭਜਨ ਕਰਨ ਉਪ੍ਰੰਤ ਹੀ ਇਸ ਜਗ੍ਹਾ ਨੂੰ ਖ਼ਾਲੀ ਕਰ ਗਈਆਂ ਸਨ—ਹੁਣ ਤੇ ਐਵੇਂ ਵਹਿਮ-ਭਰਮ ਹੀ ਬਾਕੀ ਹਨ। ਜਦੋਂ ਬੋਹੜ ਦੇ ਡਾਹਲੇ ਵੱਢਣੇ ਹਨ ਤਾਂ ਮੈਂ ਤੇਰੇ ਪਾਸ ਹੀ ਹੋਣਾ ਹੈ। ਸਾਰੀ ਜ਼ਿੰਮੇਵਾਰੀ ਤੂੰ ਮੇਰੇ ਉੱਪਰ ਛੱਡ ਦੇਹ। ਪਰ ਘਰ ਨਾ ਦੱਸੀਂ, ਕਿਉਂਕਿ ਜੇ ਘਰ ਵਾਲਿਆਂ ਨੂੰ ਤੂੰ ਦੱਸ ਦਿੱਤਾ ਉਹਨਾਂ ਤੈਨੂੰ ਆਉਣ ਨਹੀਂ ਦੇਣਾ। ਬਾਬਾ ਜੀ ਨੇ ਚੰਗੀ ਤਰ੍ਹਾਂ ਤਸੱਲੀ ਦੇਣ ਨਾਲ ਉਜਾਗਰ ਸਿੰਘ (ਜੋ ਅੱਜ ਕੱਲ੍ਹ ਇੰਗਲੈਂਡ ਵਿਚ ਹਨ) ਪ੍ਰੇਮੀ ਮੰਨ ਗਿਆ ਤੇ ਦੂਸਰੇ ਦਿਨ ਪਿੰਡੋਂ ਇਕ ਛੋਟੀ ਕੁਹਾੜੀ, ਆਰੀ ਅਤੇ ਦਾਤ ਲੈ ਕੇ ਦੁਪਹਿਰ ਨੂੰ ਬਾਬਾ ਜੀ ਪਾਸ ਪੁੱਜ ਗਿਆ। ਬਾਬਾ ਜੀ ਨੇ ਇਨ੍ਹਾਂ ਨੂੰ ਜਲ-ਪਾਣੀ ਛਕਾਇਆ, ਗੁਰੂ ਮਹਾਰਾਜ ਜੀ ਦੇ ਅੱਗੇ ਖਲੋ ਕੇ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ! ਸੰਗਤ ਦੀ ਸੇਵਾ ਵਾਸਤੇ ਅਸੀਂ ਇਹ ਕਾਰਜ ਕਰਨ ਲੱਗੇ ਹਾਂ। ਆਪ ਜੀ ਨੇ ਆਪਣੇ ਸੇਵਕਾਂ ਦੇ ਅੰਗ-ਸੰਗ ਸਹਾਈ ਹੋਣਾ।

ਅਰਦਾਸ ਕਰਨ ਉਪ੍ਰੰਤ ਉਜਾਗਰ ਸਿੰਘ ਬੋਹੜ ਉੱਪਰ ਚੜ੍ਹ ਗਿਆ ਅਤੇ

ਦੋ ਵੱਡੇ-ਵੱਡੇ ਬੋਹੜ ਦੇ ਡਾਹਲੇ ਵੱਢ ਦਿੱਤੇ। ਬੱਸ ਜੋ ਮਨ ਵਿਚ ਭਰਮ ਸੀ, ਉਹ ਦੂਰ ਹੋ ਗਿਆ। ਹੁਣ ਹੋਰ ਪ੍ਰੇਮੀ ਵੀ ਇਸ ਸੇਵਾ ਵਿਚ ਹਿੱਸਾ ਪਾਉਣ ਲਈ ਆ ਜਾਂਦੇ। ਸਹਿਜੇ-ਸਹਿਜੇ ਚਾਰ-ਪੰਜ ਬੋਹੜਾਂ ਵੱਢ ਕੇ ਉਨ੍ਹਾਂ ਦੇ ਬਾਲੇ, ਛਤੀਰ ਤੇ ਫੱਟੇ ਬਣਾ ਕੇ ਰੱਖ ਲਏ ਤਾਂ ਜੋ ਕਿਸੇ ਸਮੇਂ ਲੋੜ ਵੇਲੇ ਇਹ ਕੰਮ ਆ ਸਕਣ ਅਤੇ ਬਾਕੀ ਲੰਗਰ ਵਿਚ ਬਾਲਣ ਦੀ ਵਰਤੋਂ ਕੀਤੀ ਗਈ। ਜਿਉਂ-ਜਿਉਂ ਸੰਗਤ ਵਧਦੀ ਗਈ, ਸਮਾਗਮਾਂ ਦੀ ਗਿਣਤੀ ਵਿਚ ਵੀ ਵਾਧਾ ਹੁੰਦਾ ਗਿਆ। ਹੁਣ ਸਾਰੇ ਹੀ ਗੁਰਪੁਰਬਾਂ ਤੇ ਸ੍ਰੀ ਅਖੰਡ ਪਾਠ ਸਾਹਿਬਾਂ ਦੇ ਭੋਗ ਪਾਏ ਜਾਂਦੇ। ਮੱਧ ਵਾਲੇ ਦਿਨ ਅੰਮ੍ਰਿਤ ਪ੍ਰਚਾਰ ਹੁੰਦਾ। ਹਰ ਸਮਾਗਮ ਤੇ ਕਾਫ਼ੀ ਪ੍ਰੇਮੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਦੇ।

ਬਾਬਾ ਜੀ ਸੰਗਤਾਂ ਨੂੰ ਅੰਮ੍ਰਿਤ ਛਕਾਉਣ ਲਈ ਹਰ ਸਮੇਂ ਤਿਆਰ ਰਹਿੰਦੇ ਭਾਵੇਂ ਦੋ ਪ੍ਰੇਮੀ ਵੀ ਕਿਉਂ ਨਾ ਹੋਣ। ਅਗਲੇ ਦਿਨ ਹੀ ਪੰਜਾਂ ਸਿੰਘਾਂ ਨੂੰ ਉਚੇਚਾ ਸੱਦ ਕੇ ਉਹਨਾਂ ਜਗਿਆਸੂਆਂ ਨੂੰ ਗੁਰੂ ਮਹਾਰਾਜ ਜੀ ਦੇ ਲੜ ਜੋੜ ਦਿੱਤਾ ਜਾਂਦਾ।

## ਸੰਗਤਾਂ ਦੇ ਇਸ਼ਨਾਨ ਲਈ ਟਿਊਬਵੈੱਲ

ਸੰਗਤਾਂ ਦੇ ਇਸ਼ਨਾਨ ਕਰਨ ਵਾਸਤੇ ਜ਼ਰੂਰਤ ਮਹਿਸੂਸ ਹੋਈ ਕਿ ਇਸ਼ਨਾਨ ਲਈ ਹੋਰ ਪ੍ਰਬੰਧ ਕੀਤਾ ਜਾਵੇ ਕਿਉਂਕਿ ਨਲਕਾ ਇਕ ਹੈ। ਕਾਫ਼ੀ ਸੰਗਤ ਹੋਣ ਕਾਰਨ ਕਈ ਵਾਰੀ ਸੰਗਤਾਂ ਨੂੰ ਲੰਮਾ ਸਮਾਂ ਉਡੀਕ ਕਰਨੀ ਪੈਂਦੀ ਹੈ। ਇਸ ਘਾਟ ਦੀ ਪੂਰਤੀ ਲਈ ਜੋ ਹੁਣ ਗੁਰਦੁਆਰਾ ਸਾਹਿਬ ਦਾ ਮੁੱਖ ਹਾਲ ਹੈ, ਇਸ ਦੇ ਗੇਟ ਦੇ ਸਾਮ੍ਹਣੇ ਵੇਹੜੇ ਵਿਚ ਚਾਰ ਇੰਚ ਦਾ ਬੋਰ ਕਰ ਕੇ ਟਿਊਬਵੈੱਲ ਲਗਾ ਦਿੱਤਾ ਅਤੇ ਪਾਣੀ ਜਮ੍ਹਾ ਕਰਨ ਲਈ ਟੈਂਕੀ ਬਣਾ ਦਿੱਤੀ ਗਈ ਅਤੇ ਇਸ਼ਨਾਨ ਲਈ ਟੂਟੀਆਂ ਲੱਗ ਗਈਆਂ। ਬੀਬੀ ਵਾਸਤੇ ਇਕ ਜੁਦਾ ਇਸ਼ਨਾਨ-ਘਰ ਬਣਾ ਕੇ ਟੂਟੀਆਂ ਲਗਾ ਦਿੱਤੀਆਂ। ਟਿਊਬਵੈੱਲ ਲੱਗਣ ਨਾਲ ਇਸ਼ਨਾਨ ਕਰਨ ਅਤੇ ਹੋਰ ਪਾਣੀ ਵਰਤਣ ਲਈ ਕਾਫ਼ੀ ਸਹੂਲਤ ਹੋ ਗਈ।

ਪੁਰਾਣੇ ਸੰਗੀਆਂ ਨੂੰ ਜਿਵੇਂ ਜਿਵੇਂ ਬਾਬਾ ਜੀ ਦਾ ਪਤਾ ਲਗਦਾ ਗਿਆ ਤਿਵੇਂ-ਤਿਵੇਂ ਉਹ ਸੰਗਤ ਦਾ ਲਾਹਾ ਪ੍ਰਾਪਤ ਕਰਨ ਲਈ ਆਉਣ ਲੱਗ ਪਏ। ਪਟਿਆਲੇ ਤੋਂ ਭਾਈ ਵਧਾਵਾ ਸਿੰਘ, ਭਾਈ ਸ਼ੇਰ ਸਿੰਘ, ਭਾਈ ਕੁਲਵੰਤ ਸਿੰਘ ਅਤੇ ਡਾ. ਕਰਤਾਰ ਸਿੰਘ ਇਤਿਆਦਿ ਕਾਫ਼ੀ ਸੰਗਤ ਨਾਲ ਲੈ ਕੇ ਸਮੇਂ-ਸਮੇਂ ਸਮਾਗਮਾਂ ਉਪਰ ਅਤੇ ਉਂਞ ਵੀ ਦਰਸ਼ਨਾਂ ਲਈ ਆਉਂਦੇ। ਦੋ ਸਾਲ, ਹਰ ਮਹੀਨੇ ਰੈਣ-ਸਬਾਈ ਕੀਰਤਨ ਜਾਰੀ ਰਿਹਾ। ਫਿਰ ਬਾਬਾ ਜੀ ਨੇ ਰਾਤ ਦਾ ਦੀਵਾਨ ਬੰਦ ਕਰ ਦਿੱਤਾ ਪਰ ਦਿਨ ਦੇ ਦੀਵਾਨ ਜਾਰੀ ਰੱਖੇ।

## ਗੁਰਦੁਆਰਾ ਬਨਾਉਣ ਲਈ ਪ੍ਰੇਰਨਾ

ਬਾਬਾ ਜੀ ਬਹੁਤ ਖਿਲਾਰੇ ਤੋਂ ਸੰਕੋਚ ਕਰਦੇ ਸਨ ਕਿ ਇਹ ਖਿਲਾਰਾ ਕਿਸੇ ਸਮੇਂ ਬਿਰਤੀ ਦਾ ਖਿੰਡਾਉ ਕਰ ਸਕਦਾ ਹੈ ਤੇ ਦੁੱਖ ਰੂਪ ਬਣ ਸਕਦਾ ਹੈ। ਸਮਾਗਮਾਂ ਵਿਚ ਵਰਤੋਂ ਪਿਛੋਂ ਜਿੰਨੀ ਵੀ ਮਾਇਆ ਬਚਣੀ, ਉਸ ਮਾਇਆ ਦੇ, ਹਲਵਾਈ ਪਾਸੋਂ ਲੱਡੂ ਬਣਵਾ ਕੇ, ਸਕੂਲਾਂ ਵਿਚ ਛੋਟੇ ਬੱਚਿਆਂ ਨੂੰ ਵਰਤਾ ਦੇਣੇ ਜੋ ਵੱਧ ਜਾਣ ਉਹ ਸੜਕ ਵਿਚ ਆਉਣ ਜਾਣ ਵਾਲੀ ਸੰਗਤ ਨੂੰ ਵਰਤਾ ਕੇ ਆਪ ਵੇਹਲੇ ਹੋ ਕੇ ਮੁੜ ਡੇਰੇ ਪਰਤ ਆਉਣਾ। ਉਪਰ ਲਿਖੇ ਅਨੁਸਾਰ ਆਪ ਜੀ ਖਿਲਾਰੇ ਵਿਚ ਪਰਵਿਰਤ ਨਹੀਂ ਹੋਣਾ ਚਾਹੁੰਦੇ ਸਨ ਪਰ 1957 ਈ. ਦੇ ਅੱਸੂ ਦੇ ਸਮਾਗਮ ਉਪ੍ਰੰਤ ਕੁਝ ਪ੍ਰੇਮੀ ਸਿੰਘਾਂ ਨੇ ਆਪ ਜੀ ਨੂੰ ਬੇਨਤੀ ਕੀਤੀ ਕਿ ਸੰਗਤ ਦੀ ਸਹੂਲਤ ਅਤੇ ਲਾਹਾ ਪ੍ਰਾਪਤ ਕਰਨ ਲਈ ਆਪ ਜੀ ਇਕ ਵੱਡੇ ਗੁਰਦੁਆਰਾ ਸਾਹਿਬ ਦੀ ਕਾਇਮੀ ਜ਼ਰੂਰ ਕਰੋ। ਬਾਬਾ ਜੀ ਨੇ ਸੰਗਤ ਦਾ ਕਿਹਾ ਵੀ ਨਾ ਮੋੜਿਆ ਤੇ ਉੱਤਰ ਦਿੱਤਾ ਕਿ ਦੇਖੋ ਜੇ ਗੁਰੂ ਮਹਾਰਾਜ ਨੂੰ ਭਾਉਂਦਾ ਹੋਇਆ ਤਾਂ ਤੁਹਾਡਾ ਫੁਰਨਾ ਪੂਰਾ ਹੋ ਜਾਵੇਗਾ। ਸੰਗਤਾਂ ਨੇ ਆਪੋ ਆਪਣੀ ਵਿਤ ਅਨੁਸਾਰ ਮਾਇਆ ਇਕੱਤਰ ਕਰਕੇ ਵੀ ਬਾਬਾ ਜੀ ਨੂੰ ਦੇ ਦਿੱਤੀ ਜੋ ਤਕਰੀਬਨ 3000/- ਰੁਪਏ ਦੇ ਨੇੜੇ ਸੀ। ਬਾਬਾ ਜੀ ਨੇ ਇਹ ਮਾਇਆ ਸ. ਲਾਭ ਸਿੰਘ ਜੀ ਪਾਸ ਅਮਾਨਤ ਵਜੋਂ ਰੱਖ ਦਿੱਤੀ।

ਇਕ ਸਾਲ ਹੋਰ ਬੀਤ ਗਿਆ। ਸਮਾਗਮ ਤੇ ਫਿਰ ਸੰਗਤਾਂ ਇਕੱਤਰ ਹੋਈਆਂ ਅਤੇ ਪਿਛਲੇ ਸਾਲ ਵਾਲੀ ਬੇਨਤੀ ਫਿਰ ਦੁਹਰਾਈ। ਆਪ ਜੀ ਨੇ ਸੰਗਤ ਨੂੰ ਉੱਤਰ ਦਿੱਤਾ ਕਿ ਭਾਈ, ਜਿਹੜਾ ਕੰਮ ਸਹਿਜ ਨਾਲ ਹੋਵੇ ਉਹ ਚੰਗਾ ਹੁੰਦਾ ਹੈ। ਇਸ ਲਈ ਇਹ ਗੁਰੂ ਪਾਤਸ਼ਾਹ ਜੀ ਉਪਰ ਛੱਡ ਦੇਵੋ। ਜਦੋਂ ਸਤਿਗੁਰੂ ਜੀ ਨੂੰ ਭਾਇਆ ਤਾਂ ਇਹ ਕਾਰਜ ਸੁਤੇ ਸਿੱਧ ਹੀ ਹੋ ਜਾਵੇਗਾ।

ਅੱਸੂ ਦੇ ਇਸ ਸਮਾਗਮ ਤੋਂ ਅਗਲੀ ਸ਼ਾਮ ਬਾਬਾ ਜੀ ਨੂੰ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਪ੍ਰਤੱਖ ਦਰਸ਼ਨ ਹੋਏ ਅਤੇ ਸਤਿਗੁਰਾਂ ਨੇ ਬਚਨ ਕੀਤਾ ਕਿ "ਭਾਈ ਹਰਨਾਮ ਸਿੰਘ ਜੀ! ਤੁਹਾਨੂੰ ਇਸ ਅਸਥਾਨ ਤੇ ਅਸੀਂ ਸੰਗਤ ਨੂੰ ਪਰਮੇਸ਼ਰ ਜੀ ਨਾਲ ਜੋੜਨ ਵਾਸਤੇ ਭੇਜਿਆ ਹੈ। ਇਹਅਸਥਾਨ ਗੁਰਸਿੱਖੀ-ਪ੍ਰਚਾਰ ਦਾ ਕੇਂਦਰ ਬਨਾਉਣਾ ਹੈ। ਸੰਗਤ, ਜੋ ਗੁਰਦੁਆਰਾ ਸਾਹਿਬ ਜੀ ਦੀ ਉਸਾਰੀ ਲਈ ਕਹਿੰਦੀ ਹੈ ਉਨ੍ਹਾਂ ਨੂੰ ਵੀ ਅਸੀਂ ਹੀ ਪ੍ਰੇਰਨਾ ਦਿਤੀ ਹੈ। ਇਹ ਅਸਥਾਨ ਜਿਥੇ ਤੁਹਾਨੂੰ ਬਿਠਾਇਆ ਹੈ ਪੁਰਾਣੇ ਰਿਸ਼ੀਆਂ ਦੀ ਤਪੋ-ਭੂਮੀ ਹੈ। ਇਸੇ ਹੀ ਅਸਥਾਨ ਤੇ ਦੁਆਪਰ ਵਿਚ ਕ੍ਰਿਸ਼ਨ ਜੀ ਪਾਂਡਵਾਂ ਨੂੰ ਆ ਕੇ ਮਿਲੇ ਸਨ।[੧]

ਉਪ੍ਰੰਤ ਹੋਰ ਕਈ ਮਹਾਂਪੁਰਸ਼ਾਂ ਨੇ ਵੀ ਇਥੇ ਤੱਪ ਕੀਤਾ ਹੈ। ਅਸੀਂ ਵੀ ਯੋਧਿਆਂ ਸਮੇਤ ਇਸ ਅਸਥਾਨ ਤੇ ਆਏ ਸੀ ਅਤੇ ਕੁਝ ਸਮਾਂ ਅਰਾਮ ਕਰ ਕੇ ਗਏ ਸੀ। ਇਥੇ ਗੁਰਦੁਆਰਾ ਸਾਹਿਬ ਬਣਨਾ ਹੈ ਅਤੇ ਨਾਮ-ਸਿਮਰਨ-ਗੁਰਬਾਣੀ

ਪ੍ਰਚਾਰ ਦੁਆਰਾ ਬੇਅੰਤ ਪ੍ਰਾਣੀਆਂ ਦਾ ਉਧਾਰ ਹੋਣਾ ਹੈ। ਤੁਸੀਂ ਗੁਰਦੁਆਰਾ ਸਾਹਿਬਦੀ ਉਸਾਰੀ ਆਰੰਭ ਕਰ ਦੇਵੋ, ਕਿਸੇ ਕਿਸਮ ਦੀ ਕੋਈ ਅੜਚਣ ਨਹੀਂ ਪਵੇਗੀ। ਜਿਸ ਨੂੰ ਤੁਸੀਂ ਖਲਾਰਾ ਸਮਝ ਰਹੇ ਹੋ, ਇਸ ਪਸਾਰੇ ਦਾ ਤੁਹਾਡੀ ਬਿਰਤੀ ਤੇ ਕੋਈ ਅਸਰ ਨਹੀਂ ਪਵੇਗਾ ਸਗੋਂ ਤੁਹਾਨੂੰ ਇਸ ਸੇਵਾ ਵਿਚੋਂ ਆਤਮਿਕ ਲਾਹਾ ਮਿਲੇਗਾ।"

ਸਤਿਗੁਰੂ ਜੀ ਦਾ ਹੁਕਮ ਮਿਲਣ ਤੇ ਅਗਲੇ ਦਿਨ ਹੀ ਜੋ ਸੰਗਤ ਅੱਸੂ ਦੇ ਸਮਾਗਮ ਤੇ ਆਈ ਸੀ ਅਤੇ ਅਜੇ ਇਥੇ ਹੀ ਸੀ, ਸਾਰਿਆਂ ਨੂੰ ਨਾਲ ਲੈ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਪ੍ਰਸ਼ਾਦਿ ਕਰ ਕੇ ਹੁਕਮਨਾਮਾ ਲਿਆ। ਹੁਕਮਨਾਮਾ ਪੰਨਾ ੮੬੯ ਤੋਂ ਆਇਆ ਜੋ ਕਿ ਹੇਠ ਦਰਜ ਹੈ :

**ੴ ਸਤਿਗੁਰਪ੍ਰਸਾਦਿ॥**
**ਰਾਗੁ ਗੋਂਡ ਅਸਟਪਦੀਆ ਮਹਲਾ ੫, ਘਰੁ ੨ ॥**
**ਕਰਿ ਨਮਸਕਾਰ ਪੂਰੇ ਗੁਰਦੇਵ॥**
**ਸਫਲ ਮੂਰਤਿ ਸਫਲ ਜਾਕੀ ਸੇਵ॥**
**ਅੰਤਰਜਾਮੀ ਪੁਰਖੁ ਬਿਧਾਤਾ॥**
**ਆਠ ਪਹਰ ਨਾਮ ਰੰਗਿ ਰਾਤਾ॥੧॥** *(ਪੰਨਾ ੮੬੯)*

ਬਾਬਾ ਜੀ ਨੇ ਸੰਗਤ ਨੂੰ ਬੇਨਤੀ ਕੀਤੀ ਕਿ ਜੋ ਆਪ ਸੰਗਤ ਨੇ ਗੁਰਦੁਆਰਾ ਸਾਹਿਬ ਉਸਾਰਨ ਦਾ ਸੰਕਲਪ ਬਣਾਇਆ ਹੈ, ਸਤਿਗੁਰੂ ਜੀ ਨੇ ਉਸ ਦੀ ਪ੍ਰਵਾਨਗੀ ਦੇ ਦਿੱਤੀ ਹੈ—ਸੋ ਜਲਦੀ ਹੀ ਉਸਾਰੀ ਆਰੰਭ ਕਰ ਦਿੱਤੀ ਜਾਵੇਗੀ। ਸੰਗਤ ਅਤਿਅੰਤ ਪ੍ਰਸੰਨ ਹੋਈ ਕਿਉਂਕਿ ਤਿੰਨ ਚਾਰ ਸਾਲ ਤੋਂ ਸੰਗਤ ਦਾ ਇਹ ਫੁਰਨਾ ਸਾਕਾਰ ਨਹੀਂ ਹੋ ਰਿਹਾ ਸੀ। ਜਦ ਇਸ ਫੁਰਨੇ ਨੇ ਸਤਿਗੁਰੂ ਜੀ ਦੇ ਹੁਕਮ ਵਿਚ ਮੋੜਾ ਖਾਧਾ ਤਾਂ ਸੰਗਤ ਦੀ ਪ੍ਰਸੰਨਤਾ ਹੋਣੀ ਲਾਜ਼ਮੀ ਸੀ। ਸੋ ਇਹ ਮਤਾ 7 ਸਤੰਬਰ, 1958 ਈ: ਨੂੰ ਗੁਰੂ ਪ੍ਰਵਾਨਗੀ ਨਾਲ ਪਾਸ ਹੋਇਆ। ਉਸਾਰੀ ਵਾਸਤੇ ਲੋੜੀਂਦਾ ਸਾਮਾਨ ਆਉਣਾ ਸ਼ੁਰੂ ਹੋ ਗਿਆ।

---

੧. ਜਦੋਂ ਪਾਂਡਵ ਬਨਵਾਸ ਕੱਟਦੇ ਹੋਏ ਦਸੂਹੇ ਵਿਰਾਠ ਰਾਜੇ ਪਾਸ ਨੌਕਰ ਬਣ ਕੇ ਦਿਨ ਬਤੀਤ ਕਰ ਰਹੇ ਸਨ ਤਦ ਕ੍ਰਿਸ਼ਨ ਜੀ ਉਨ੍ਹਾਂ ਨੂੰ ਮਿਲਣ ਵਾਸਤੇ ਆਏ। ਵਿਰਾਠ ਰਾਜੇ ਨੇ ਕ੍ਰਿਸ਼ਨ ਜੀ ਨੂੰ ਦੱਸਿਆ ਕਿ ਪਾਂਡਵ ਭਰਾ ਸ਼ਿਕਾਰ ਖੇਡਣ ਗਏ ਹੋਏ ਹਨ। ਕ੍ਰਿਸ਼ਨ ਜੀ ਉਨ੍ਹਾਂ ਦਾ ਪਿੱਛਾ ਕਰਦੇ ਇਸ ਅਸਥਾਨ ਤੇ ਆ ਕੇ ਉਨ੍ਹਾਂ ਨੂੰ ਮਿਲੇ ਤੇ ਸਾਰਾ ਹਾਲ ਚਾਲ ਪੁਛਿਆ। ਪਾਂਡਵਾਂ ਨੇ ਆਪਣੀ ਸਾਰੀ ਵਿਥਿਆ ਕ੍ਰਿਸ਼ਨ ਜੀ ਨੂੰ ਸੁਣਾਈ ਅਤੇ ਦੱਸਿਆ ਕਿ ਰਾਜੇ ਵਿਰਾਠ ਦੇ ਰਾਜ ਵਿਚ ਸਾਨੂੰ ਕਾਫ਼ੀ ਸੌਖ ਰਹੀ ਹੈ ਅਤੇ ਦਸੂਹੇ ਦੇ ਇਲਾਕੇ ਵਿਚ ਖ਼ਾਸ ਕਰਕੇ ਸਾਡਾ ਸਮਾਂ ਅਨੰਦ-ਮਈ ਬੀਤਿਆ ਹੈ।

ਇਹ ਸਾਰੀ ਗੱਲਬਾਤ ਕ੍ਰਿਸ਼ਨ ਜੀ ਨੇ ਸੁਣੀ ਅਤੇ ਇਸ ਅਸਥਾਨ (ਭਾਵ ਗੁਰਦੁਆਰਾ ਸਾਹਿਬ ਦੇ ਥਾਂ) ਤੇ ਵਰ ਦਿੱਤਾ ਕਿ ਜਿਸ ਅਸਥਾਨ ਨੇ ਤੁਹਾਨੂੰ ਰਾਹਤ ਦਿੱਤੀ, ਉਸ ਤੋਂ ਬਾਰਾਂ ਬਾਰਾਂ ਕੋਹ ਤਕ ਕਾਲ ਨਹੀਂ ਪਵੇਗਾ, ਹਾਂ, ਕਦੇ ਝਿੜਕੀ (ਥੋੜ੍ਹਾ ਅੰਨ ਪੈਦਾ ਹੋਣਾ) ਤਾਂ ਲੱਗ ਸਕਦੀ ਹੈ।

30 ਮਾਰਚ, 1959 ਮੁਤਾਬਿਕ ੧੭ ਚੇਤਰ, ੨੦੧੫ ਬਿ: ਦਿਨ ਸੋਮਵਾਰ ਨੂੰ ਗੁਰਦੁਆਰਾ ਸਾਹਿਬ (ਜਿਸ ਅਸਥਾਨ ਵਿਚ ਸਤਿਗੁਰੂ ਜੀ ਦਾ ਪ੍ਰਕਾਸ਼ ਹੁੰਦਾ ਹੈ) ਦਾ ਨੀਂਹ-ਪੱਥਰ ਬਾਬਾ ਜੀ ਨੇ ਪੰਜਾਂ ਸਿੰਘਾਂ ਸਮੇਤ ਰੱਖ ਦਿੱਤਾ। ਨੀਂਹ-ਪੱਥਰ ਰੱਖਣ ਤੋਂ ਪਹਿਲੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਕੜਾਹ ਪ੍ਰਸ਼ਾਦਿ ਕਰਕੇ ਅਰਦਾਸ ਕੀਤੀ ਅਤੇ ਮੁਖਵਾਕ ਲਿਆ, ਜੋ ਤੀਸਰੇ ਪਾਤਸ਼ਾਹ ਜੀ ਨੇ ਪੰਨਾ ੬੫੩-੫੪ ਤੋਂ ਬਖ਼ਸ਼ਿਆ :

**ਸਲੋਕ ਮਃ ੩**
**ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ॥**
**ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ॥**
**ਹਉ ਹਰਿ ਕੈ ਸਦ ਬਲਿਹਾਰਣੈ....** *(ਪੰਨਾ ੬੫੩)*

## ਗੁਰਦੁਆਰੇ ਦੀ ਉਸਾਰੀ ਦਾ ਅਰੰਭ

ਗੁਰਦੁਆਰਾ ਸਾਹਿਬ ਜੀ ਦੀ ਉਸਾਰੀ ਆਰੰਭ ਹੋ ਗਈ। ਪਿੰਡਾਂ ਵਿਚੋਂ ਸੰਗਤਾਂ ਬੜੇ ਉਤਸ਼ਾਹ ਨਾਲ ਸੇਵਾ ਕਰਨ ਆਉਂਦੀਆਂ। ਬਾਬਾ ਜੀ ਸੇਵਾ ਕਰਨ ਆਈ ਸੰਗਤ ਦੀ ਆਪਣੇ ਹੱਥੀਂ ਸੇਵਾ ਕਰਦੇ ਅਤੇ ਜਦੋਂ ਵਿਹਲ ਮਿਲਦੀ ਰੋੜੀ ਕੁੱਟਣ ਅਤੇ ਇੱਟਾਂ ਢੋਣ ਦੀ ਵੀ ਆਪ ਸੇਵਾ ਕਰਦੇ। ਕਈ ਵਾਰੀ ਸੰਗਤ ਨੇ ਪਿਆਰ ਵਿਚ ਬੇਨਤੀ ਕਰਨੀ ਕਿ ਬਾਬਾ ਜੀ ਆਪ ਖੇਚਲ ਨਾ ਕਰੋ ਤਾਂ ਅੱਗੋਂ ਬਾਬਾ ਜੀ ਨੇ ਉੱਤਰ ਦੇਣਾ ਕਿ ਭਾਈ, ਇਹ ਕਿਹੜਾ ਕਿਸੇ ਦੇ ਘਰ ਦਾ ਕੰਮ ਹੈ। ਇਹ ਤਾਂ ਗੁਰੂ ਦਾ ਕਾਰਜ ਹੈ। ਜੋ ਵੀ ਭਾਵਨੀ ਸਹਿਤ ਸੇਵਾ ਕਰੇਗਾ ਉਸੇ ਨੂੰ ਹੀ ਲਾਭ ਹੋਵੇਗਾ। ਤੁਸੀਂ ਸੇਵਾ ਕਰੋਗੇ ਤਾਂ ਤੁਹਾਨੂੰ ਫ਼ਲ ਮਿਲਣਾ ਹੈ, ਮੈਂ ਕਰਾਂਗਾ ਤਾਂ ਮੈਨੂੰ ਲਾਹਾ ਪ੍ਰਾਪਤ ਹੋਵੇਗਾ। ਨਾਲੇ ਇਹ ਸਮੇਂ ਵਾਰ-ਵਾਰ ਹੱਥ ਨਹੀਂ ਆਉਂਦੇ। ਸੰਗਤ ਦੇ ਚਲੇ ਜਾਣ ਉਪ੍ਰੰਤ ਬਾਬਾ ਜੀ ਤੇ ਦਾਸ ਸੀਮਿੰਟ ਨਾਲ ਲਿੱਬੜੇ ਲੁਹਾਂਡੇ (ਤਸਲੇ) ਸਾਫ਼ ਕਰਦੇ ਅਤੇ ਇਧਰ-ਉਧਰ ਪਿਆ ਸਾਮਾਨ ਸਾਂਭਦੇ।

ਇਸ ਗੁਰਦੁਆਰਾ ਸਾਹਿਬ ਦੀ ਉਸਾਰੀ ਵਾਸਤੇ ਬਾਬਾ ਜੀ ਨੇ ਰਸੀਦਾਂ ਛਪਵਾ ਕੇ ਉਗਰਾਹੀ ਨਹੀਂ ਕੀਤੀ, ਨ ਹੀ ਸਮਾਗਮਾਂ ਉਪਰ ਕਿਸੇ ਕਿਸਮ ਦੀਆਂ ਅਪੀਲਾਂ, ਮਾਇਆ ਇਕੱਠੀ ਕਰਨ ਵਾਸਤੇ ਕੀਤੀਆਂ। ਸੁਤੇ-ਸਿੱਧ ਹੀ ਜਿੰਨੀ ਕੁ ਮਾਇਆ ਲੱਗਣੀ ਹੁੰਦੀ, ਗੁਰੂ ਪ੍ਰੇਰਨਾ ਸਦਕਾ ਸੰਗਤ ਰਾਹੀਂ ਆ ਜਾਂਦੀ। ਜੇ ਕਦੀ ਮਾਇਆ ਦਾ ਥੋੜ੍ਹਾ ਟੋਟਾ ਆ ਜਾਂਦਾ ਤਾਂ ਆਪ ਜੀ ਉਸ ਸਮੇਂ ਗੁਪਤ ਖ਼ਜ਼ਾਨੇ ਨੂੰ ਵਰਤ ਲੈਂਦੇ। ਇਨ੍ਹਾਂ ਹੀ ਦਿਨਾਂ ਦੀ ਦਾਸ ਅੱਖੀਂ ਵੇਖੀ ਅਤੇ ਹੱਥੀਂ ਵਰਤੀ ਘਟਨਾ ਇਥੇ ਦਰਜ ਕਰਨੀ ਮੁਨਾਸਿਬ ਸਮਝਦਾ ਹੈ।

ਮੈਂ ਕਿਸੇ ਕੰਮ ਬਾਹਰ ਗਿਆ ਹੋਇਆ ਸੀ, ਗਰਮੀ ਦੇ ਦਿਨ ਸਨ। ਸ਼ਾਮ ਚਾਰ ਕੁ ਵਜੇ ਮੈਂ ਬਾਬਾ ਜੀ ਪਾਸ ਪੁੱਜਾ। ਆਪ ਜੀ ਨੇ ਮੈਨੂੰ ਸ਼ੱਕਰ ਦਾ ਸ਼ਰਬਤ ਬਣਾ ਕੇ ਪਿਲਾਇਆ ਅਤੇ ਕੋਲ ਬਿਠਾ ਕੇ ਕਹਿਣ ਲੱਗੇ ਕਿ ਸੇਵਾ ਸਿੰਘ! ਗੜ੍ਹਦੀਵਾਲੇ ਤੋਂ ਸਾਧੂ ਸਿੰਘ, ਜਿਸ ਪਾਸ ਸੀਮਿੰਟ ਦੀ ਏਜੰਸੀ ਹੈ, ਉਹ ਸਵੇਰੇ ਇਥੇ ਆਇਆ ਸੀ ਤੇ ਕਹਿੰਦਾ ਸੀ ਕਿ ਮੇਰੇ ਦੋ ਟਰੱਕ ਸੀਮਿੰਟ ਦੇ ਆ ਰਹੇ ਹਨ। ਤੁਸੀਂ ਤੀਜੇ-ਚੌਥੇ ਥੋੜ੍ਹਾ-ਥੋੜ੍ਹਾ ਸੀਮਿੰਟ ਖੜਦੇ ਹੋ, ਜੇ ਆਖੋ ਤਾਂ ਮੈਂ ਸਿੱਧਾ ਇਕ ਟਰੱਕ ਤੁਹਾਡੇ ਇਥੇ ਗੁਰਦੁਆਰਾ ਸਾਹਿਬ ਪਹੁੰਚਾ ਦਿੰਦਾ ਹਾਂ, ਨਾਲੇ ਮਹਿਸੂਲ ਬਚ ਜਾਵੇਗਾ। ਅਸੀਂ ਉਸ ਨੂੰ ਕਿਹਾ ਸੀ ਕਿ ਸ਼ਾਮ ਨੂੰ ਤੁਹਾਨੂੰ ਦੱਸਾਂਗੇ। ਥੋੜ੍ਹੀ ਦੇਰ ਬਾਅਦ ਬਾਬਾ ਜੀ ਆਪੇ ਕਹਿਣ ਲੱਗੇ ਕਿ ਜੇ ਇਕੱਠਾ ਸੀਮਿੰਟ ਆ ਜਾਵੇ ਤਾਂ ਚੰਗਾ ਹੀ ਹੈ, ਤੀਜੇ-ਚੌਥੇ ਕਿਸੇ ਦਾ ਗੱਡਾ ਮੰਗਣਾ ਪੈਂਦਾ ਹੈ, ਇਸ ਤਰ੍ਹਾਂ ਅਗਲੇ ਦੇ ਕੰਮ ਦਾ ਵੀ ਹਰਜ ਹੁੰਦਾ ਹੈ।

ਆਪ ਜੀ ਮੈਨੂੰ ਕਹਿਣ ਲੱਗੇ, ਜਵਾਨ! ਭਲਾ ਦੋ ਸੌ ਬੋਰੀ ਦੇ ਕਿੰਨੇ ਪੈਸੇ ਬਣਦੇ ਹਨ (ਉਸ ਵੇਲੇ ਸੀਮਿੰਟ ਦੀ ਬੋਰੀ ਦੀ ਕੀਮਤ ਸਵਾ ਛੇ ਰੁਪੈ ਸੀ) ਮੈਂ ਹਿਸਾਬ ਲਾ ਕੇ ਬਾਬਾ ਜੀ ਨੂੰ ਦੱਸਿਆ ਕਿ ਬਾਬਾ ਜੀ ਸਾਢੇ ਬਾਰਾਂ ਸੌ ਰੁਪਏ ਬਣਦੇ ਹਨ। ਬਾਬਾ ਜੀ ਨੇ ਆਪਣੇ ਮੰਜੇ ਦੀ ਦਰੀ ਹੇਠੋਂ ਇਕ ਕਪੜੇ ਦਾ ਬਟੂਆ ਕੱਢਿਆ ਅਤੇ ਮੈਨੂੰ ਫੜਾ ਕੇ ਕਹਿਣ ਲੱਗੇ ਕਿ ਦੇਖੀਂ ਕਿੰਨੇ ਕੁ ਪੈਸੇ ਇਸ ਵਿਚ ਹਨ? ਮੈਂ ਬਟੂਏ ਵਿਚੋਂ ਪੈਸੇ ਕੱਢ ਕੇ ਗਿਣੇ, ਤਕਰੀਬਨ ਦੋ ਸੌ ਤੋਂ ਕੁਝ ਹੀ ਉਪਰ ਸਨ। ਜਿੰਨੇ ਪੈਸੇ ਸਨ ਮੈਂ ਬਾਬਾ ਜੀ ਨੂੰ ਦੱਸ ਦਿਤੇ। ਇਕ ਮਿੰਟ ਦੇ ਕਰੀਬਨ ਉਹ ਚੁੱਪ ਰਹੇ। ਫਿਰ ਕਹਿਣ ਲੱਗੇ ਕਿ ਪਿਛਲੀ ਛੰਨ ਵਿਚ ਜਿਥੇ ਸਤਿਗੁਰੂ ਜੀ ਪ੍ਰਕਾਸ਼ ਹਨ, ਉਥੇਜਾਹ ਅਤੇ ਮਹਾਰਾਜ ਜੀ ਦੀ ਤਾਬਿਆ ਬੈਠਣ ਤੋਂ ਪਹਿਲੇ ਜਿਸ ਬੋਰੀ ਉਪਰ ਪੈਰ ਸਾਫ਼ ਕਰੀਦੇ ਹਨ, ਉਸ ਬੋਰੀ ਵਿਚ ਜੇ ਮਾਇਆ ਹੋਈ ਤਾਂ ਕੱਢ ਲਿਆਵੀਂ। ਜਦੋਂ ਮੈਂ ਉਠ ਕੇ ਜਾਣ ਲੱਗਾ ਤਾਂ ਬਾਬਾ ਜੀ ਨੇ ਹਦਾਇਤ ਕੀਤੀ ਕਿ ਜਿੰਨੀ ਮਾਇਆ ਘੱਟਦੀ ਹੈ, ਓਨੀ ਹੀ ਲਿਆਉਣੀ ਹੈ। ਮੈਂ ਸਤਿ ਬਚਨ ਕਹਿ ਕੇ ਚਲਾ ਗਿਆ। ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਜਿਸ ਥਾਂ ਆਪ ਜੀ ਨੇ ਹੁਕਮ ਕੀਤਾ ਸੀ, ਉਸ ਬੋਰੀ ਵਿਚ ਹੱਥ ਪਾ ਕੇ ਵੇਖਿਆ ਤਾਂ ਉਥੇ ਸੌ-ਸੌ ਰੁਪਏ ਦੇ ਕਾਫ਼ੀ ਨੋਟ ਸਨ। ਮਨ ਵਿਚ ਬੜੀ ਖ਼ੁਸ਼ੀ ਹੋਈ। ਮੈਂ ਗਿਆਰਾਂ ਸੌ ਰੁਪਏ ਕੱਢ ਲਏ (ਅਜੇ ਕਾਫ਼ੀ ਸਾਰੇ ਨੋਟ ਬੋਰੀ ਵਿਚ ਹੋਰ ਸਨ) ਅਤੇ ਬਾਬਾ ਜੀ ਨੂੰ ਲਿਆ ਕੇ ਸੌਂਪ ਦਿੱਤੇ ਅਤੇ ਕਿਹਾ ਕਿ ਅਜੇ ਕਾਫ਼ੀ ਮਾਇਆ ਹੋਰ ਵੀ ਬੋਰੀ ਵਿਚ ਹੈ। ਆਪ ਜੀ ਨੇ ਕਿਹਾ ਕਿ ਇਹ ਗੁਪਤ ਖ਼ਜ਼ਾਨਾ ਹੈ, ਇਸ ਨੂੰ ਛੇੜਨਾ ਨਹੀਂ, ਵੇਲੇ-ਕੁਵੇਲੇ ਵਾਸਤੇ ਰੱਖਿਆ ਹੋਇਆ ਹੈ। ਬਾਬਾ ਜੀ ਨੇ ਦੋ ਸੌ ਬੋਰੀ ਸੀਮਿੰਟ ਦੇ ਪੈਸੇ ਦੇ ਕੇ ਮੈਨੂੰ ਹੁਕਮ ਕੀਤਾ ਕਿ ਇਹ ਪੈਸੇ ਸ. ਸਾਧੂ ਸਿੰਘ ਨੂੰ ਦੇ ਆ ਅਤੇ ਕਹਿ ਦੇਣਾ ਕਿ ਸੀਮਿੰਟ ਦਾ ਟਰੱਕ ਸਿੱਧਾ

ਗੁਰਦੁਆਰਾ ਸਾਹਿਬ ਪਹੁੰਚਾ ਦੇਵੇ। ਆਪ ਜੀ ਦਾ ਹੁਕਮ ਮੰਨ ਕੇ ਮੈਂ ਗੜ੍ਹਦੀ ਵਾਲੇ ਸ. ਸਾਧੂ ਸਿੰਘ ਦੇ ਘਰ ਸੀਮਿੰਟ ਦੇ ਪੈਸੇ ਦੇ ਆਇਆ।

ਵਾਪਸ ਆ ਕੇ ਅਸਾਂ ਦੋਵਾਂ ਨੇ ਰਹਿਰਾਸ ਸਾਹਿਬ ਦਾ ਪਾਠ ਕੀਤਾ। ਸਤਿਗੁਰੂ ਜੀ ਦਾ ਸੁਖ-ਆਸਨ ਕਰਨ ਤੋਂ ਬਾਅਦ ਬਾਬਾ ਜੀ ਛੰਨ ਤੋਂ ਬਾਹਰ ਮੰਜੇ ਉਪਰ ਸਜ ਗਏ ਤੇ ਮੈਨੂੰ ਅੰਦਰੋਂ ਕਲਗੀਧਰ ਚਮਤਕਾਰ (ਜੋ ਕਿ ਆਪ ਜੀ ਹਰ ਰੋਜ਼ ਨੇਮ ਨਾਲ ਸੁਣਿਆ ਕਰਦੇ ਸਨ) ਲਿਆਉਣ ਲਈ ਕਿਹਾ। ਮੈਂ ਲਾਲਟੈਨ ਲੈ ਕੇ ਅੰਦਰ ਗਿਆ ਤਦ ਮਨ ਵਿਚ ਫੁਰਨਾ ਆਇਆ ਕਿ ਵੇਖੀਏ ਬੋਰੀ ਵਿਚ ਕਿੰਨੀ ਕੁ ਮਾਇਆ ਹੈ? ਲਾਲਟੈਨ ਉਸ ਬੋਰੀ ਦੇ ਕੋਲ ਰੱਖ ਕੇ ਵੇਖਿਆ ਤਾਂ ਬੋਰੀ ਬਿਲਕੁਲ ਖ਼ਾਲੀ ਸੀ। ਬੋਰੀ ਖ਼ਾਲੀ ਵੇਖ ਕੇ ਮਨ ਵਿਚ ਬੜਾ ਪਛਤਾਵਾ ਆਇਆ ਕਿ ਬਾਬਾ ਜੀ ਨੇ ਤਾਂ ਹੁਕਮ ਕੀਤਾ ਸੀ ਕਿ ਇਹ ਗੁਪਤ ਖ਼ਜ਼ਾਨਾ ਹੈ ਛੇੜਨਾ ਨਹੀਂ। ਵੇਲੇ-ਕੁਵੇਲੇ ਦੀ ਵਰਤੋਂ ਵਾਸਤੇ ਰੱਖਿਆ ਹੋਇਆ ਹੈ, ਮੈਂ ਗ਼ਲਤੀ ਕੀਤੀ ਹੈ। ਸੋ ਪਛਤਾਵੇ ਸਹਿਤ ਮੈਂ ਗ੍ਰੰਥ ਲੈ ਕੇ ਬਾਹਰ ਆ ਗਿਆ ਅਤੇ ਆਪ ਜੀ ਨੂੰ ਬੇਨਤੀ ਕੀਤੀ ਕਿ ਮੈਂ ਇਸ ਤਰ੍ਹਾਂ ਗ਼ਲਤੀ ਕਰ ਬੈਠਾ ਹਾਂ, ਇਹ ਦੇਖਣ ਵਾਸਤੇ ਕਿ ਹੋਰ ਕਿੰਨੀ ਕੁ ਮਾਇਆ ਹੈ? ਪਰ ਹੁਣ ਬੋਰੀ ਵਿਚ ਮਾਇਆ ਨਹੀਂ ਹੈ। ਇਹ ਸਾਰੀ ਵਿਥਿਆ ਦੱਸ ਕੇ ਮੈਂ ਬਾਬਾ ਜੀ ਦੇ ਚਰਨ ਫੜ ਲਏ ਅਤੇ ਰੋ ਕੇ ਮੁਆਫ਼ੀ ਮੰਗੀ। ਬਾਬਾ ਜੀ ਨੇ ਬੜੇ ਪਿਆਰ ਨਾਲ ਦਿਲਾਸਾ ਦਿੱਤਾ ਅਤੇ ਕਿਹਾ ਸੇਵਾ ਸਿੰਘ, ਅਗਾਂਹ ਤੋਂ ਇਸ ਤਰ੍ਹਾਂ ਗ਼ਲਤੀ ਨਹੀਂ ਕਰਨੀ। ਇਹ ਸਤਿਗੁਰੂ ਜੀ ਦਾ ਗੁਪਤ ਖ਼ਜ਼ਾਨਾ ਹੈ। ਜਦੋਂ ਸੰਗਤ ਦੀ ਮਾਇਆ ਵਿਚ ਤੋਟ ਆ ਜਾਵੇ ਤਾਂ ਗੁਰੂ ਸੇਵਾ ਲਈ ਇਸ ਨੂੰ ਵਰਤਣ ਦਾ ਸਾਨੂੰ ਹੁਕਮ ਹੈ, ਸੋ ਵਰਤ ਲਈਦਾ ਹੈ। ਅਸੀਂ, ਆਪਣੇ ਤੇ ਤੇਰੇ ਵਿਚ ਕੋਈ ਫ਼ਰਕ ਨਹੀਂ ਸਮਝਦੇ, ਜਿਸ ਕਰਕੇ ਤੈਨੂੰ ਮਾਇਆ ਲਿਆਉਣ ਲਈ ਕਿਹਾ ਸੀ। ਜੋ ਹੋ ਗਿਆ ਉਸ ਦਾ ਪਛਤਾਵਾ ਕਰਨ ਦੀ ਲੋੜ ਨਹੀਂ। ਗੁਰੂ ਮਹਾਰਾਜ ਜੀ ਦੇ ਚਮਤਕਾਰ ਵਿਚੋਂ ਕੌਤਕ ਸੁਣਾਉ ਕਿ ਕਿਵੇਂ ਸਤਿਗੁਰੂ ਜੀ ਨੇ ਕਲਿਯੁਗੀ ਜੀਵਾਂ ਉਪਰ ਮਹਾਨ ਪਰਉਪਕਾਰ ਕਰ ਕੇ ਉਨ੍ਹਾਂ ਦੀ ਕਲਿਆਣ ਕੀਤੀ ਹੈ।

ਮੈਂ ਗ੍ਰੰਥ ਪੜ੍ਹਨਾ ਆਰੰਭ ਕਰ ਦਿੱਤਾ। ਐਸੇ ਪਿਆਰ ਵਿਚ ਦੋ-ਤਿੰਨ ਸਾਖੀਆਂ ਪੜ੍ਹ ਹੋਈਆਂ, ਜਿਨ੍ਹਾਂ ਦਾ ਅਨੰਦ ਹੀ ਪਹਿਲਾਂ ਨਾਲੋਂ ਵੱਖਰਾ ਸੀ। ਦਾਸ ਪਿਆਰ ਤੇ ਵੈਰਾਗ ਸਹਿਤ ਪੜ੍ਹੀ ਗਿਆ। ਬਾਬਾ ਜੀ ਧਿਆਨ ਮਗਨ ਸ੍ਵਣ ਕਰੀ ਗਏ। ਪਤਾ ਉਦੋਂ ਲੱਗਾ ਜਦੋਂ ਰਾਤ ਦੇ ਗਿਆਰਾਂ ਵੱਜ ਗਏ।

ਇਸੇ ਪ੍ਰਕਾਰ ਜਦੋਂ ਵੀ ਕਦੀ ਮਾਇਆ ਦੀ ਲੋੜ ਪਈ ਜਾਂ ਸੰਗਤ ਦੀ ਮਾਇਆ ਘਟੀ ਤਾਂ ਉਸ ਵਿਚ ਗੁਪਤ ਖ਼ਜ਼ਾਨੇ ਦੀ ਮਾਇਆ ਰਲਾ ਕੇ ਪੂਰੀ ਕਰ ਲੈਂਦੇ। ਜਿਉਂ ਗੁਰਦੁਆਰਾ ਸਾਹਿਬ ਦੀ ਉਸਾਰੀ ਸ਼ੁਰੂ ਹੋਈ, ਕਿਸੇ ਕਿਸਮ

ਦੀ ਕੋਈ ਵੀ ਤੋਟ ਨਹੀਂ ਆਈ, ਨਿਰੰਤਰ ਕੰਮ ਚਲਦਾ ਰਿਹਾ। ਬਾਬਾ ਜੀ ਆਪਣੀ ਮੌਜ ਨਾਲ ਭਾਵੇਂ ਕਿਤੇ ਕੰਮ ਬੰਦ ਕਰਵਾ ਦੇਣ।

ਹੁਣ ਸੱਠ ਫੁੱਟ ਲੰਬਾ, ਚਾਲ੍ਹੀ ਫੁੱਟ ਚੌੜਾ ਹਾਲ ਕਮਰਾ ਅਤੇ ਇਸ ਦੇ ਅੰਦਰ ਹੀ ਬਾਰਾਂ ਫੁੱਟ ਮੁਰੱਬੇ ਦਾ ਅਸਥਾਨ (ਜਿਥੇ ਸਤਿਗੁਰੂ ਜੀ ਨੇ ਪੁਰਾਤਨ ਤਪ ਅਸਥਾਨ ਅਤੇ ਆਪਣੇ ਚਰਨ ਪਾਉਣ ਦਾ ਇਸ਼ਾਰਾ ਕੀਤਾ ਸੀ) ਮਹਾਰਾਜ ਜੀ ਦੇ ਪ੍ਰਕਾਸ਼ ਲਈ ਅਤੇ ਉਪਰ ਸੁਖ-ਆਸਨ ਲਈ ਕਮਰਾ ਤਿਆਰ ਹੋ ਗਿਆ। ਤੀਸਰੀ ਮੰਜ਼ਲ ਉਪਰ ਗੁੰਬਦ ਦੀ ਤਿਆਰੀ ਵੀ ਛੇਤੀ ਹੀ ਹੋ ਗਈ। ਇਸ ਸਾਰੀ ਤਿਆਰੀ ਨੂੰ ਤਕਰੀਬਨ ਦੋ ਕੁ ਸਾਲ ਦਾ ਸਮਾਂ ਲੱਗਾ। ਹੁਣ ਗੁਰਦੁਆਰਾ ਸਾਹਿਬ ਅੰਦਰ ਮੀਂਹ ਹਨੇਰੀ ਨਾਲ ਵਾਛੜ ਅਤੇ ਧੁੱਪ ਤੋਂ ਬਚਾਉ ਲਈ ਜਾਂ ਜੇਕਰ ਜ਼ਿਆਦਾ ਸੰਗਤ ਹੋ ਜਾਵੇ ਤਾਂ ਉਸ ਦੀ ਸਹੂਲਤ ਵਾਸਤੇ ਹਾਲ ਕਮਰੇ ਦੇ ਚਾਰੋਂ ਪਾਸੇ ਦਸ ਫੁੱਟ ਚੌੜਾ ਬਰਾਂਡਾ ਵੀ ਜਲਦੀ ਹੀ ਤਿਆਰ ਹੋ ਗਿਆ। ਗੁਰਦੁਆਰਾ ਸਾਹਿਬ ਦੀ ਸੰਪੂਰਨਤਾ ਦੇ ਨਾਲ ਹੀ ਸੰਗਤ ਦੀ ਰਿਹਾਇਸ਼ ਵਾਸਤੇ ਅੱਠ ਕਮਰੇ $15 \times 20$ ਫੁੱਟ ਦੇ ਤਿਆਰ ਕਰਨ ਦੀ ਯੋਜਨਾ ਬਣਾਈ ਗਈ ਜੋ ਥੋੜ੍ਹੇ ਸਮੇਂ ਵਿਚ ਹੀ ਗੁਰੂ ਕ੍ਰਿਪਾ ਨਾਲ ਮੁਕੰਮਲ ਹੋ ਗਈ।

ਗੁਰਦੁਆਰਾ ਸਾਹਿਬ ਦੀ ਤਿਆਰੀ ਹੋ ਜਾਣ ਉਪ੍ਰੰਤ ਆਪ ਜੀ ਨੇ ਸਰਬ ਸੰਗਤ ਨੂੰ ਸੱਦਾ ਪੱਤਰ ਭੇਜ ਕੇ ਸਤਿਗੁਰੂ ਜੀ ਦਾ ਧੰਨਵਾਦ ਕਰਨ ਵਾਸਤੇ ਸ੍ਰੀ ਅਖੰਡ ਪਾਠ ਰਖਵਾਇਆ। ਆਪ ਜੀ ਨੇ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਕਿ, ਹੇ ਸਤਿਗੁਰੂ ਜੀ! ਆਪ ਜੀ ਨੇ ਅਪਾਰ ਮਿਹਰ ਬਖ਼ਸ਼ਿਸ਼ ਕਰਕੇ

**ਜਿਸ ਕਾ ਕਾਰਜੁ ਤਿਨ ਹੀ ਕੀਆ**
**ਮਾਣਸੁ ਕਿਆ ਵੇਚਾਰਾ ਰਾਮ॥** *(ਸੂਹੀ ਮ: ੫, ਪੰਨਾ ੭੮੪)*

ਦੇ ਮਹਾਂਵਾਕ ਅਨੁਸਾਰ ਆਪ ਵਿਚ ਹੋ ਕੇ ਸਾਰਾ ਕਾਰਜ ਨਿਰਵਿਘਨਤਾ ਸਹਿਤ ਸੰਪੂਰਨ ਕਰਵਾਇਆ ਹੈ। ਇਸ ਸੰਪੂਰਨਤਾ ਲਈ ਆਪ ਜੀ ਦਾ ਸਰਬ ਸੰਗਤ ਵੱਲੋਂ ਕੋਟਾਨ-ਕੋਟ ਧੰਨਵਾਦ ਹੈ ਜੀ।

ਅਗਾਂਹ ਇਸ ਅਸਥਾਨ ਤੋਂ ਜੋ ਗੁਰਸਿੱਖੀ ਪ੍ਰਚਾਰ ਦੀ ਸੇਵਾ ਆਪ ਜੀ ਨੇ ਲੈਣੀ ਹੈ ਉਸ ਨੂੰ ਵੀ ਆਪ ਜੀ ਨੇ ਆਪਣੇ ਆਸ਼ੇ ਅਨੁਸਾਰ ਲੈ ਲੈਣਾ, ਕਿਉਂਕਿ ਗੁਰ-ਅਸਥਾਨ ਬਣੇ, ਤਦ ਹੀ ਸਫਲ ਹਨ ਅਤੇ ਸ਼ੋਭਾ ਪਾਉਂਦੇ ਹਨ। ਜੇ ਇਹਨਾਂ ਅਸਥਾਨਾਂ ਵਿਚੋਂ ਸੰਗਤਾਂ ਆਪ ਜੀ ਦੇ ਉਪਦੇਸ਼ ਨੂੰ ਗ੍ਰਹਿਣ ਕਰ ਕੇ ਆਪਣੇ ਜੀਵਨ ਨੂੰ ਉੱਚਾ-ਸੁੱਚਾ ਬਣਾ ਕੇ ਆਪਣੇ ਲੋਕ ਸੁਖੀਏ ਪ੍ਰਲੋਕ ਸੁਹੇਲੇ ਕਰਨ। ਆਪ ਜੀ ਨੇ ਇਸ ਮੰਤਵ ਨੂੰ ਵੀ ਆਪਣੀ ਅਗਵਾਈ ਬਖ਼ਸ਼ ਕੇ ਆਪ ਹੀ ਪੂਰਾ ਕਰਨਾ ਸੀ।

# ਜਾ ਕੈ ਮਸਤਕਿ ਭਾਗ ਸਿ ਲੇਵਾ ਲਾਇਆ

ਗੁਰਦੁਆਰਾ ਸਾਹਿਬ ਜੀ ਦੀ ਉਸਾਰੀ ਦਾ ਕਾਰਜ ਚਲ ਰਿਹਾ ਸੀ। ਭੱਠੇ ਤੋਂ ਇਟਾਂ ਲਿਆਉਣ ਦਾ ਸਾਧਨ ਨਾ ਹੋਣ ਕਾਰਨ ਇੱਟਾਂ ਮੁਕ ਗਈਆਂ। ਅਗਲੇ ਦਿਨ ਇੱਟਾਂ ਦੇ ਮੁਕ ਜਾਣ ਕਾਰਨ ਉਸਾਰੀ ਦਾ ਕੰਮ ਖੜਾ ਹੋ ਜਾਣਾ ਸੀ। ਮਿਸਤਰੀਆਂ ਅਤੇ ਮਜ਼ਦੂਰਾਂ ਦੇ ਕਰਨ ਲਈ ਹੋਰ ਕੋਈ ਕੰਮ ਨਹੀਂ ਸੀ। ਮਿਸਤਰੀਆਂ ਨੇ ਵੀ ਜਾਣ ਲਗਿਆਂ ਬਾਬਾ ਜੀ ਨੂੰ ਕਹਿ ਦਿਤਾ, ਕਿ ਕੱਲ੍ਹ ਵਾਸਤੇ ਇੱਟਾਂ ਨਹੀਂ ਹਨ, ਲਿਆਉਣ ਦਾ ਪ੍ਰਬੰਧ ਕਰ ਲਵੋ, ਜੇ ਇੱਟਾਂ ਨ ਆਈਆਂ ਤਾਂ ਉਸਾਰੀ ਦਾ ਕੰਮ ਰੁਕ ਜਾਵੇਗਾ। ਬਾਬਾ ਜੀ ਨੇ ਰਾਜਾਂ ਨੂੰ ਉੱਤਰ ਦਿਤਾ ਕਿ ਮਿਸਤਰੀ ਜੀ ਅਸੀਂ ਆਪਣਾ ਯਤਨ ਕਰ ਵੇਖਦੇ ਹਾਂ, ਬਾਕੀ ਕਾਰਜ ਗੁਰੂ ਜੀ ਦਾ ਚਲ ਰਿਹਾ ਹੈ ਆਪ ਹੀ ਕਿਸੇ ਨ ਕਿਸੇ ਨੂੰ ਪ੍ਰੇਰਨਾ ਦੇ ਦੇਣਗੇ।

ਮਿਸਤਰੀਆਂ ਦੇ ਛੁੱਟੀ ਕਰ ਜਾਣ ਪਿਛੋਂ ਸ਼ਾਮ ਨੂੰ ਆਪ ਜੀ ਹਰ ਰੋਜ਼ ਦੀ ਤਰ੍ਹਾਂ ਸੈਰ ਕਰਨ ਚਲ ਪਏ, ਜਦੋਂ ਰਸਤੇ ਵਿਚ ਪੁਜੇ ਤਾਂ, ਤਲਵੰਡੀ ਪਿੰਡ ਵਲ ਸੈਰ ਕਰਨ ਦੀ ਥਾਂ (ਜਿਧਰ ਆਪ ਜੀ ਹਰ ਰੋਜ਼ ਜਾਂਦੇ ਸਨ) ਆਪ ਜੀ ਕਹਿਣ ਲਗੇ ਅੱਜ ਆਪਾਂ ਸ. ਬਾਵਾ ਸਿੰਘ ਜੀ ਦੇ ਡੇਰੇ ਵਲ ਚਲਦੇ ਹਾਂ। ਜੇ ਡੇਰੇ ਜਾਂ ਖੇਤ ਵਿਚ ਸ. ਬਾਵਾ ਸਿੰਘ ਜੀ ਜਾਂ ਉਹਨਾਂ ਦਾ ਕੋਈ ਪੁੱਤਰ ਮਿਲ ਪਿਆ ਤਾਂ ਉਹਨਾਂ ਨੂੰ ਗੁਰਦੁਆਰਾ ਸਾਹਿਬ ਲਈ ਇੱਟਾਂ ਲਿਆਉਣ ਦੀ ਸੇਵਾ ਲਈ ਕਹਿ ਦੇਵਾਂਗੇ ਇਸ ਤਰ੍ਹਾਂ ਆਪਣੇ ਦੋਵੇਂ ਕਾਰਜ ਹੋ ਜਾਣਗੇ।

ਪਾਠ ਕਰਦੇ ਕਰਦੇ ਬਾਬਾ ਜੀ ਤੇ ਦੋ ਤਿੰਨ ਹੋਰ ਪ੍ਰੇਮੀ ਜਿਹਨਾਂ ਵਿਚ ਦਾਸ ਵੀ ਸ਼ਾਮਲ ਸੀ, ਸ. ਬਾਵਾ ਸਿੰਘ ਜੀ ਦੇ ਡੇਰੇ ਪੁਜ ਗਏ। ਸ. ਬਾਵਾ ਸਿੰਘ ਜੀ ਆਪ ਤਾਂ ਨ ਮਿਲੇ ਪਰ ਉਹਨਾਂ ਦਾ ਲੜਕਾ ਜਿਸ ਦਾ ਨਾਉਂ ਦਇਆ ਸਿੰਘ ਹੈ, ਰਸਤੇ ਦੇ ਨਾਲ ਲਗਦੇ ਖੇਤ ਵਿਚ ਗੰਢੇ ਲਾਉਂਦਾ ਮਿਲ ਪਿਆ। ਚੌਪਈ ਸਾਹਿਬ ਦਾ ਪਾਠ ਸੰਪੂਰਨ ਹੋਣ ਉਪ੍ਰੰਤ, ਬਾਬਾ ਜੀ ਉਸ ਪਾਸ ਗਏ ਤੇ ਸ. ਦਇਆ ਸਿੰਘ ਨੂੰ ਫਤਹਿ ਬੁਲਾਈ। ਸ. ਦਇਆ ਸਿੰਘ ਜੋ ਸ. ਬਾਵਾ ਸਿੰਘ ਦੇ ਪੁੱਤਰਾਂ ਵਿਚੋਂ ਦੂਜੇ ਨੰਬਰ ਤੇ ਸੀ ਜੋ ਅਜੇ ਗੁਰਮਤਿ ਦੇ ਸਿਧਾਂਤਾਂ ਤੋਂ ਜਾਣੂ ਨਹੀਂ ਸੀ। ਦੁਨਿਆਵੀ ਕੰਮਾਂ ਨੂੰ ਪਹਿਲ ਦਿੰਦੇ ਸਨ, ਜੇਕਰ ਝੂੰਗੇ ਵਿਚ ਗੁਰੂ ਘਰ ਦੀ ਸੇਵਾ ਮਿਲ ਜਾਵੇ ਤਾਂ ਸੁਤੇ ਸਿਧ ਕਰ ਲੈਂਦੇ ਸਨ। ਸ. ਦਇਆ ਸਿੰਘ ਜੀ ਨੇ ਵੀ ਆਪਣੇ ਜਟਕੇ ਸੁਭਾਂ ਅਨੁਸਾਰ ਅੱਧਾ ਕੁ ਫਤਹਿ ਦਾ ਉੱਤਰ ਦਿਤਾ ਤੇ ਆਉਣ ਦਾ ਕਾਰਨ ਪੁੱਛਿਆ। ਬਾਬਾ ਜੀ ਨੇ ਬੜੀ ਨਿਮ੍ਰਤਾ ਅਤੇ ਪਿਆਰ ਨਾਲ ਬੇਨਤੀ ਕੀਤੀ ਕਿ, ਦਇਆ ਸਿੰਘ! ਤੁਹਾਨੂੰ ਪਤਾ ਹੀ ਹੈ ਕਿ ਗੁਰਦੁਆਰਾ ਸਾਹਿਬ ਜੀ ਦੀ ਉਸਾਰੀ ਦਾ ਕੰਮ ਚਲ ਰਿਹਾ ਹੈ ਤੇ ਅੱਜ ਇੱਟਾਂ ਮੁਕ ਗਈਆਂ ਹਨ, ਜੇਕਰ ਸਵੇਰ ਤਕ ਇੱਟਾਂ ਨਾ

ਆਈਆਂ ਤਾਂ ਉਸਾਰੀ ਦਾ ਕੰਮ ਰੁਕ ਜਾਵੇਗਾ ਤੇ ਮਿਸਤਰੀ ਵੀ ਵਿਹਲੇ ਰਹਿਣਗੇ। ਜੇ ਤੁਸੀਂ ਮਿਹਰਬਾਨੀ ਕਰਕੇ ਇੱਟਾਂ ਦਾ ਫੇਰਾ ਲਾ ਦੇਵੋ ਤਾਂ ਮਿਸਤਰੀ ਵੀ ਵਿਹਲੇ ਨਾ ਰਹਿਣਗੇ ਤੇ ਉਸਾਰੀ ਦਾ ਕਾਰਜ ਵੀ ਚਲਦਾ ਰਹੇਗਾ, ਇਸੇ ਬਹਾਨੇ ਤੁਹਾਡੀ ਸੇਵਾ ਵੀ ਹੋ ਜਾਵੇਗੀ।

ਬਾਬਾ ਜੀ ਦੀ ਸਾਰੀ ਗੱਲ ਸੁਣ ਕੇ ਸ. ਦਇਆ ਸਿੰਘ ਨੇ ਉੱਤਰ ਦਿੱਤਾ ਕਿ ਤੁਸੀਂ ਵੇਖ ਹੀ ਰਹੇ ਹੋ ਅਸੀਂ ਗੰਢੇ ਲਾ ਰਹੇ ਹਾਂ। ਇਹ ਕੰਮ ਵਿਚਾਲੇ ਛੱਡ ਕੇ ਮੈਂ ਕਿਵੇਂ ਇੱਟਾਂ ਲੈਣ ਜਾ ਸਕਦਾ ਹਾਂ। ਤੁਸੀਂ ਆਪ ਜ਼ਿਮੀਂਦਾਰ ਹੋ ਕਦੇ ਜ਼ਿਮੀਂਦਾਰ ਆਪਣਾ ਕੰਮ ਵਿਚਾਲੇ ਛਡ ਕੇ ਨਹੀਂ ਜਾਂਦਾ। ਮੈਂ ਤਾਂ ਇਹ ਦੋ ਕਨਾਲ ਗੰਢੇ ਲਾ ਕੇ ਹੀ, ਜੇ ਫਿਰ ਵਿਹਲ ਹੋਇਆ ਤਾਂ ਕੱਲ੍ਹ ਸ਼ਾਮ ਨੂੰ ਇੱਟਾਂ ਦਾ ਫੇਰਾ ਲਿਆ ਸਕਦਾ ਹਾਂ। ਬਾਬਾ ਜੀ ਨੇ ਦਇਆ ਸਿੰਘ ਨੂੰ ਕਿਹਾ ਕਿ, ਮੈਂ ਆਪ ਜ਼ਿਮੀਂਦਾਰ ਹਾਂ, ਤਦ ਹੀ ਤਾਂ ਤੁਹਾਨੂੰ ਕਹਿ ਰਿਹਾ ਹਾਂ ਕਿ ਇਹਨਾਂ ਗੰਢਿਆਂ ਦੀ ਪਨੀਰੀ ਦਾ ਕੱਲ੍ਹ ਦੁਪਹਿਰ ਤਕ ਕੁਝ ਨਹੀਂ ਵਿਗੜਨਾ, ਜੇ ਕੋਈ ਜ਼ਰੂਰੀ ਵਤ੍ਰ ਦਾ ਕੰਮ ਹੁੰਦਾ ਤਾਂ ਅਸੀਂ ਤੈਨੂੰ ਮਜਬੂਰ ਵੀ ਨਹੀਂ ਕਰਨਾ ਸੀ ਪਰ ਦਇਆ ਸਿੰਘ ਹੋਰਾਂ ਪਹਿਲਾਂ ਵਾਲਾ ਉੱਤਰ ਹੀ ਦੁਹਰਾਇਆ ਕਿ ਮੈਂ ਤਾਂ ਕੰਮ ਪੂਰਾ ਕੀਤੇ ਬਿਨਾਂ ਕੋਈ ਸੇਵਾ ਨਹੀਂ ਕਰ ਸਕਦਾ। ਬਾਬਾ ਜੀ ਨੇ ਸ. ਦਇਆ ਸਿੰਘ ਨੂੰ ਕਿਹਾ, 'ਦਇਆ ਸਿੰਘ ਤੇਰੀ ਮਰਜ਼ੀ' ਬਹਾਨੇ ਨਾਲ ਸੇਵਾ ਹੋ ਜਾਣੀ ਸੀ ਅਤੇ ਗੰਢੇ ਵੀ ਲਗ ਜਾਣੇ ਸਨ। ਇੰਨਾ ਕਹਿ ਕੇ ਬਾਬਾ ਜੀ ਨੇ ਦਇਆ ਸਿੰਘ ਨੂੰ ਫਤਹਿ ਬੁਲਾਈ ਤੇ ਅਸੀਂ ਸਾਰੇ ਬਾਬਾ ਜੀ ਨਾਲ ਵਾਪਸ ਗੁਰਦੁਆਰੇ ਨੂੰ ਤੁਰ ਪਏ।

ਰਸਤੇ ਵਿਚ ਤੁਰੇ ਆਉਂਦੇ ਬਾਬਾ ਜੀ ਨੇ ਸੁਭਾਵਕ ਬਚਨ ਸ਼ੁਰੂ ਕਰ ਦਿਤਾ, ਕਿ ਵੇਖੋ ਭਾਗਾਂ ਤੋਂ ਬਿਨਾਂ ਮਨੁੱਖ ਸੇਵਾ ਵੀ ਨਹੀਂ ਕਰ ਸਕਦਾ। ਜੇ ਦਇਆ ਸਿੰਘ ਸੇਵਾ ਕਰਨ ਨੂੰ ਮੰਨ ਜਾਂਦਾ ਤਾਂ ਸਤਿਗੁਰੂ ਜੀ ਦੀ ਖ਼ੁਸ਼ੀ ਵੀ ਬਿਅੰਤ ਹੋਣੀ ਸੀ ਤੇ ਗੰਢੇ ਲਾਉਣ ਦਾ ਕਾਰਜ ਵੀ ਹੋ ਜਾਣਾ ਸੀ। ਗੰਢੇ ਪਤਾ ਨਹੀਂ ਹੋਣੇ ਵੀ ਹਨ ਕਿ ਨਹੀਂ ਸੇਵਾ ਦਾ ਸਮਾਂ ਵੀ ਹੱਥੋਂ ਗੁਆ ਲਿਆ, ਅੱਛਾ! ਭਾਗਾਂ ਦੀ ਗੱਲ ਹੈ। ਜਿਸ ਪਾਸੋਂ ਸਤਿਗੁਰੂ ਜੀ ਨੇ ਸੇਵਾ ਲੈਣੀ ਹੋਵੇਗੀ ਲੈ ਲੈਣਗੇ। ਸੇਵਾ ਵੀ ਭਾਗਾਂ ਨਾਲ ਹੀ ਹੋ ਸਕਦੀ ਹੈ।

**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ॥** *(ਆਸਾ : ਪ, ਪੰਨਾ ੪ਪ੭)*

ਸੇਵਾ ਬੜੀ ਉਤਮ ਵਸਤੂ ਹੈ ਪਰ ਜਿਸ ਨੂੰ ਪਰਮੇਸ਼ਰ ਆਪ ਮਿਹਰ ਕਰਕੇ ਸੇਵਾ ਵਿਚ ਲਾਏ ਉਹ ਹੀ ਸੇਵਾ ਕਰ ਸਕਦਾ ਹੈ।

**ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ॥**

*(ਮਾਰੂ ਮ: ੪, ਪੰਨਾ ੧੦੭੦)*

ਸੇਵਾ ਪ੍ਰਥਾਇ ਹੋਏ ਵਿਚਾਰਾਂ ਸੁਣਾਉਂਦਿਆ ਬਾਬਾ ਜੀ ਨੇ ਬਚਨ ਕੀਤਾ,

ਕਿ ਗੁਰੂ ਘਰ ਦੀ ਜਾਂ ਕਿਸੇ ਵੀ ਭਲੇ ਅਰਥ ਚਲ ਰਹੀ ਸੇਵਾ ਵਿਚ ਆਪਣੇ ਵਿਤ ਅਨੁਸਾਰ ਹਿੱਸਾ ਜ਼ਰੂਰ ਪਾਉਣਾ ਚਾਹੀਦਾ ਹੈ। ਆਪਣਾ ਕੰਮ ਪੂਰਾ ਕਰ ਕੇ ਜਿੰਨਾ ਸਮਾਂ ਮਿਲੇ ਸੇਵਾ ਕਰ ਕੇ ਸਰੀਰ ਨੂੰ ਸਫਲ ਕਰਨਾ ਚਾਹੀਦਾ ਹੈ। ਸਤਿਗੁਰੂ ਜੀ ਦੀ ਖ਼ੁਸ਼ੀ ਅਤੇ ਲੋੜਵੰਦ ਦੀ ਅਸੀਸ ਅਵੱਸ਼ ਲੈਣੀ ਚਾਹੀਦੀ ਹੈ। ਕਈ ਵਾਰੀ ਜੀਵਨ ਵਿਚ ਅਜਿਹੇ ਸਮੇਂ ਵੀ ਕਰਤਾਰ ਬਖ਼ਸ਼ਸ਼ ਕਰਦਾ ਹੈ, ਜਿਥੇ ਘਰੋਗੀ ਕੰਮ ਨੂੰ ਪਿੱਛੇ ਰਖ ਕੇ ਸੇਵਾ ਦੇ ਕਾਰਜ ਨੂੰ ਪਹਿਲ ਦੇਣੀ ਚਾਹੀਦੀ ਹੈ, ਜੋ ਅਜਿਹੇ ਸਮੇਂ ਨੂੰ ਸਾਂਭ ਲੈਂਦਾ ਹੈ, ਉਸ ਦੀ ਕੀਤੀ ਸੇਵਾ ਗੁਰੂ-ਦਰ ਪ੍ਰਵਾਨ ਹੁੰਦੀ ਹੈ ਅਤੇ ਦੁਨਿਆਵੀ ਕਾਰਜ ਵਿਚ ਵੀ ਕਿਸੇ ਕਿਸਮ ਦਾ ਕੋਈ ਵਿਘਨ ਨਹੀਂ ਪੈਂਦਾ। ਗੁਰੂ ਮਹਾਰਾਜ ਜੀ ਸਾਰੇ ਘਾਟੇ ਪੂਰੇ ਕਰ ਦਿੰਦੇ ਹਨ। ਗੁਰੂ-ਖ਼ੁਸ਼ੀ ਪ੍ਰਾਪਤ ਕਰਨ ਨਾਲ ਕਈ ਬਿਘਨਾਂ ਦਾ ਨਾਸ਼ ਹੋ ਜਾਂਦਾ ਹੈ। ਅਜਿਹੀ ਕੀਤੀ ਸੇਵਾ ਲਈ ਹੀ ਸਤਿਗੁਰੂ ਜੀ ਦਾ ਫ਼ੁਰਮਾਨ ਹੈ :

**ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥**
**ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥**

*(ਵਾਰ ਗਉੜੀ, ਪੰਨਾ ੩੧੪)*

ਇਸ ਪ੍ਰਕਾਰ ਦੀਆਂ ਵੀਚਾਰਾਂ ਸੁਣਾਦਿਆਂ, ਸੁਣਦਿਆਂ ਅਸੀਂ ਸਾਰੇ ਗੁਰਦੁਆਰਾ ਸਾਹਿਬ ਪੁੱਜ ਗਏ। ਸਾਰੀ ਸੰਗਤ ਨੇ ਪੰਜ ਇਸ਼ਨਾਨਾ ਕਰ ਕੇ ਗੁਰੂ ਮਹਾਰਾਜ ਜੀ ਦੇ ਹਜ਼ੂਰ ਸੰਗਤੀ ਰੂਪ ਵਿਚ ਸੋਦਰ ਦੀ ਹਾਜ਼ਰੀ ਭਰੀ, ਗੁਰੂ ਮਹਾਰਾਜ ਜੀ ਨੂੰ ਸੁਖ-ਆਸਣ ਕਰਨ ਉਪ੍ਰੰਤ ਲੰਗਰ ਛਕ ਕੇ ਹਰ ਰੋਜ਼ ਦੀ ਤਰ੍ਹਾਂ ਗੁਰ ਇਤਿਹਾਸ ਨੂੰ ਵਾਚਣਾ ਕੀਤਾ ਤੇ ਰਾਤ ਅਰਾਮ ਕਰਨ ਉਪ੍ਰੰਤ ਅੰਮ੍ਰਿਤ ਵੇਲੇ ਦੀ ਸੰਭਾਲ ਕਰ ਕੇ ਛੰਨ ਵਿਚ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਕੀਤਾ। ਬਾਬਾ ਜੀ ਨੇ ਆਏ ਗੁਰੂ ਮੁਖ-ਵਾਕ ਦੀ ਕਥਾ ਸੰਗਤਾਂ ਨੂੰ ਸ੍ਰਵਣ ਕਰਾਈ। ਹੁਕਮਨਾਮੇ ਦੀ ਚਲ ਰਹੀ ਵੀਚਾਰ ਸਮੇਂ ਹੀ ਗੋਂਦਪੁਰ ਪਿੰਡ ਤੋਂ ਇਕ ਪ੍ਰੇਮੀ ਨਵਾਂ ਟਰੱਕ ਲੈ ਕੇ ਆ ਪੁੱਜਾ। ਗੁਰੂ ਮਹਾਰਾਜ ਜੀ ਨੂੰ ਨਮਸਕਾਰ ਕਰ ਕੇ ਗੁਰੂ ਹਜ਼ੂਰੀ ਵਿਚ ਬੈਠ ਕੇ ਚਲ ਰਹੀ ਮੁਖ-ਵਾਕ ਦੀ ਵੀਚਾਰ ਸ੍ਰਵਣ ਕੀਤੀ। ਪ੍ਰਸ਼ਾਦ ਵਰਤਣ ਉਪ੍ਰੰਤ ਉਸ ਪ੍ਰੇਮੀ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਗੁਰੂ ਮਹਾਰਾਜ ਜੀ ਨੇ ਕ੍ਰਿਪਾ ਕਰਕੇ ਸਾਨੂੰ ਇਹ ਨਵੇਂ ਟਰੱਕ ਦੀ ਬਖ਼ਸ਼ਸ਼ ਕੀਤੀ ਹੈ। ਸਾਡੇ ਮਨ ਦੀ ਇੱਛਾ ਸੀ ਕਿ ਇਸ ਨਵੇਂ ਟਰੱਕ ਨਾਲ ਕਾਰੋ-ਬਾਰ ਸ਼ੁਰੂ ਕਰਨ ਤੋਂ ਪਹਿਲਾਂ ਗੁਰੂ ਘਰ ਦੀ ਕੋਈ ਸੇਵਾ ਕਰੀਏ ਤਾਂ ਜੋ ਸਾਡੇ ਕਾਰੋਬਾਰ ਵਿਚ ਕੋਈ ਵਿਘਨ ਨਾ ਪਵੇ। ਗੁਰਦੁਆਰਾ ਸਾਹਿਬ ਦੀ ਸੇਵਾ ਚਲ ਰਹੀ ਹੈ, ਜੇ ਤੁਸੀਂ ਹੁਕਮ ਕਰੋ ਤਾਂ ਰੇਤਾ ਦੇ ਦੋ ਫੇਰੇ ਲਿਆ ਦਿੰਦੇ ਹਾਂ, ਜੇ ਕੋਈ ਹੋਰ ਸੇਵਾ ਲੈਣੀ ਹੈ ਤਾਂ ਉਸ ਨੂੰ ਕਰਨ ਲਈ ਵੀ ਦੱਸ ਦੇਵੋ। ਬਾਬਾ ਜੀ ਨੇ ਉਸ ਪ੍ਰੇਮੀ ਦੀ ਸਾਰੀ ਗੱਲ ਸੁਣ ਕੇ ਗੁਰੂ ਮਹਾਰਾਜ ਜੀ ਨੂੰ ਨਮਸਕਾਰ ਕੀਤੀ ਤੇ ਬਾਹਰ ਆ ਕੇ ਸਾਰੀ ਸੰਗਤ

ਨੇ ਜਲ-ਪਾਣੀ ਛਕਿਆ। ਜਲ-ਪਾਣੀ ਛਕਣ ਉਪ੍ਰੰਤ ਬਾਬਾ ਜੀ ਨੇ ਟਰੱਕ ਵਾਲੇ ਪ੍ਰੇਮੀ ਨੂੰ ਕਿਹਾ, ਕਿ ਰੇਤਾ ਤਾਂ ਅਜੇ ਕਾਫ਼ੀ ਹੈ ਜੇ ਤੁਸੀਂ ਇੱਟਾਂ ਦੇ ਦੋ ਫੇਰੇ ਭੱਠੇ ਤੋਂ ਲਿਆ ਦੇਵੋ ਤਾਂ ਬਹੁਤ ਚੰਗਾ ਹੋਵੇਗਾ। ਉਸ ਪ੍ਰੇਮੀ ਨੇ ਸਤ-ਬਚਨ ਕਿਹਾ ਤੇ ਮਿਸਤਰੀਆਂ ਦੇ ਕੰਮ ਤੇ ਪੁਜਣ ਤੋਂ ਪਹਿਲਾਂ ਉਸ ਨੇ ਇੱਟਾਂ ਦਾ ਟਰੱਕ ਲੈ ਆਂਦਾ ਤੇ ਦੁਪਹਿਰ ਤਕ ਦੋ ਫੇਰੇ ਇੱਟਾਂ ਦੇ ਲਿਆ ਦਿੱਤੇ। ਜਾਣ ਲਗੇ ਉਸ ਪ੍ਰੇਮੀ ਨੇ ਬੜੀ ਨਿਮ੍ਰਤਾ ਨਾਲ ਕਿਹਾ ਕਿ ਜਦੋਂ ਵੀ ਹੋਰ ਸੇਵਾ ਦੀ ਲੋੜ ਹੋਵੇ ਕਿਸੇ ਪਾਸ ਸੁਨੇਹਾ ਭੇਜ ਦੇਣਾ ਮੈਂ ਸੇਵਾ ਕਰਨ ਲਈ ਹਾਜ਼ਰ ਹੋ ਜਾਵਾਂਗਾ।

ਬਾਬਾ ਜੀ ਨੇ ਗੁਰੂ ਮਹਾਰਾਜ ਜੀ ਦਾ ਸ਼ੁਕਰਾਨਾ ਕੀਤਾ, ਤੇ ਬਚਨ ਕੀਤਾ, "ਕਿ ਗੁਰੂ ਮਹਾਰਾਜ ਜੀ ਨੇ ਤਾਂ ਸਾਨੂੰ ਗੁਰਦੁਆਰਾ ਸਾਹਿਬ ਦੀ ਸੇਵਾ ਕਰਨ ਲਈ ਬਹਾਨਾ ਹੀ ਬਣਾਇਆ ਹੋਇਆ ਹੈ। ਸਾਰਾ ਫ਼ਿਕਰ ਤਾਂ ਉਹ ਆਪ ਹੀ ਕਰ ਰਹੇ ਹਨ : "ਸਗਲ ਸਰੰਜਾਮ ਕਰੇ ਪ੍ਰਭੁ ਆਪੇ॥" ਵਾਲੀ ਗੱਲ ਹੈ।

ਉਧਰ ਸ. ਦਇਆ ਸਿੰਘ ਜੀ ਨੇ ਸਾਰੇ ਪਰਿਵਾਰ ਨਾਲ ਰਲ ਕੇ ਦੋ ਕਨਾਲ ਗੰਢੇ ਵੀ ਸ਼ਾਮ ਤਕ ਲਾ ਲਏ। ਪਰਮੇਸ਼ਰ ਦੀ ਨੇਤ ਐਸੀ ਬਣੀ ਦੂਸਰੇ ਦਿਨ ਬਾਰਸ਼ ਬੜੇ ਜ਼ੋਰ ਦੀ ਪੈਣੀ ਸ਼ੁਰੂ ਹੋ ਗਈ। ਦਇਆ ਸਿੰਘ ਦਾ ਖੇਤ ਜਿਸ ਵਿਚ ਉਸ ਨੇ ਗੰਢੇ ਲਾਏ ਸਨ ਸੜਕ ਦੇ ਨਾਲ ਲਗਦਾ ਸੀ। ਸੜਕ ਉਚੀ ਹੋਣ ਕਾਰਨ ਸਾਰਾ ਖੇਤ ਪਾਣੀ ਨਾਲ ਨਕੋ-ਨਕ ਭਰ ਗਿਆ। ਦੋ ਦਿਨ ਪਾਣੀ ਨਾ ਸੁੱਕਿਆ। ਅਧ-ਪਚੱਧੇ ਗੰਢੇ ਤਾਂ ਪਾਣੀ ਨਾਲ ਰੁੜ੍ਹ ਗਏ ਬਾਕੀ ਪਾਣੀ ਖੜਾ ਰਹਿਣ ਕਾਰਨ ਗਲ ਗਏ।

ਇਸ ਘਟਨਾ ਦੇ ਵਾਪਰਨ ਤੋਂ ਤਿੰਨ ਚਾਰ ਦਿਨ ਬਾਅਦ ਸ. ਦਇਆ ਸਿੰਘ ਨੇ ਮਨ ਵਿਚ ਕਾਫ਼ੀ ਪਛਤਾਵਾ ਕੀਤਾ ਤੇ ਬਾਬਾ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਬਾਬਾ ਜੀ ਮੈਂ ਤੁਹਾਡਾ ਬਚਨ ਵੀ ਨਹੀਂ ਮੰਨਿਆ, ਗੰਢੇ ਤਾਂ ਉਥੇ ਕੀ ਹੋਣੇ ਸਨ, ਬਾਰਸ਼ ਨਾਲ ਪਨੀਰੀ ਵੀ ਜਾਂਦੀ ਲੱਗੀ, ਹੁਣ ਕੋਈ ਸੇਵਾ ਹੈ ਤਾਂ ਮੈਨੂੰ ਦੱਸੋ? ਬਾਬਾ ਜੀ ਨੇ ਉਸ ਨੂੰ ਕਿਹਾ ਕਿ ਜਦੋਂ ਵੀ ਕੋਈ ਸੇਵਾ ਹੋਈ ਤੁਸੀਂ ਸੰਗਤਾਂ ਨੇ ਹੀ ਕਰਨੀ ਹੈ, ਅਸੀਂ ਜ਼ਰੂਰ ਤੁਹਾਨੂੰ ਦਸਾਂਗੇ। ਸ. ਦਇਆ ਸਿੰਘ ਥੋੜ੍ਹਾ ਸਮਾਂ ਆਪ ਜੀ ਪਾਸ ਬੈਠ ਕੇ ਮੁੜ ਆਪਣੇ ਡੇਰੇ ਨੂੰ ਪਰਤ ਗਏ।

ਆਪਾਂ ਨੂੰ ਵੀ ਇਸ ਘਟਨਾ ਤੋਂ ਸਿਖਿਆ ਲੈਣੀ ਚਾਹੀਦੀ ਹੈ ਕਿ ਉਹ ਗੁਰੂ ਪਿਆਰੇ ਜਿਨ੍ਹਾਂ ਨੇ ਸਭ ਕੁਝ ਗੁਰੂ ਪਰਾਇਣ ਕਰ ਦਿਤਾ ਹੋਵੇ ਉਨ੍ਹਾਂ ਦਾ ਬਚਨ ਅਵੱਸ਼ ਮੰਨਣਾ ਹੀ ਯੋਗ ਹੈ; ਭਾਵੇਂ ਉਸ ਸਮੇਂ ਉਸ ਬਚਨ ਨੂੰ ਮੰਨਣ ਵਿਚ ਦੁਨਿਆਵੀ ਘਾਟਾ ਵੀ ਕਿਉਂ ਨਾ ਮਹਿਸੂਸ ਹੋਵੇ, ਉਸ ਬਚਨ ਨੂੰ ਮੰਨਣ ਨਾਲ ਹੀ ਗੁਰੂ ਪਿਆਰਿਆਂ ਦੀ ਅਸੀਸ ਪ੍ਰਾਪਤ ਕੀਤੀ ਜਾ ਸਕਦੀ ਹੈ। ਜਿਸ ਅਸੀਸ ਵਿਚ ਗੁਰੂ ਨੇ ਆਪਣੀ ਰਹਿਮਤ ਭਰੀ ਹੁੰਦੀ ਹੈ, ਉਸ ਰਹਿਮਤੇ-ਅਸੀਸ ਨੂੰ ਪ੍ਰਾਪਤ ਕਰਨਾ ਹੀ ਅਸਲ ਬੰਦਗੀ ਹੈ, ਜਿਸ ਦੁਆਰਾ ਲੋਕ ਪ੍ਰਲੋਕ ਸੰਵਰਦੇ

ਹਨ। ਇਹ ਤਦ ਹੀ ਨਸੀਬ ਹੁੰਦੀ ਹੈ ਜੇਕਰ ਤੀਸਰੇ ਪਾਤਸ਼ਾਹ ਦੇ ਮੁਖ ਵਾਕ ਨੂੰ ਜੀਵਨ ਆਧਾਰ ਬਣਾਇਆ ਹੋਵੇ :

**ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥**
**ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥੧॥**
*(ਸਲੋਕ ਮ: ੩, ਪੰਨਾ ੬੪੭-੬੪੮)*

ਦੂਸਰੇ, ਆਪਣੀ ਮਰਜ਼ੀ ਨਾਲ ਬਹੁਤੀ ਕੀਤੀ ਸੇਵਾ ਨਾਲੋਂ ਲੋੜ ਵੇਲੇ ਹੁਕਮ ਅਨੁਸਾਰ ਕੀਤੀ ਸੇਵਾ ਜ਼ਿਆਦਾ ਫ਼ਲ ਪ੍ਰਦਾਤੀ ਤੇ ਗੁਰੂ-ਦਰ ਪ੍ਰਵਾਨ ਹੁੰਦੀ ਹੈ। ਜਿਸ ਨੂੰ ਕਰਨ ਨਾਲ ਸਾਰੇ ਫ਼ਲਾਂ ਦੀ ਪ੍ਰਾਪਤੀ ਹੁੰਦੀ ਹੈ ਪਰ ਇਹ ਪ੍ਰਾਪਤ ਕਿਸੇ ਭਾਗਾਂ ਵਾਲੇ ਨੂੰ ਹੀ ਹੁੰਦੀ ਹੈ।

**ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ॥** *(ਪੰਨਾ ੬੪੭)*

ਜਦੋਂ ਹਰੀ ਪਰਮੇਸ਼ਰ ਆਪ ਮੇਹਰ ਦੀ ਨਿਗ੍ਹਾ ਕਰਦਾ ਹੈ ਤਾਂ ਇਹ ਸੋਝੀ ਗੁਰਮੁਖਾਂ ਨੂੰ ਪ੍ਰਾਪਤ ਹੁੰਦੀ ਹੈ। ਗੁਰੂ-ਦਰ ਅਰਦਾਸ ਹੈ ਕਿ ਗੁਰੂ ਪਾਤਸ਼ਾਹ ਮੇਹਰ ਕਰਨ ਅਸੀਂ ਗੁਰੂ ਹੁਕਮ ਵਿਚ ਗੁਰੂ ਭਾਉਂਦੀ ਸੇਵਾ ਕਰ ਕੇ ਜੀਵਨ ਦਾ ਲਾਹਾ ਲੈ ਸਕੀਏ।

**ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥**
**ਕਹੁ ਨਾਨਕ ਬਾਹ ਲੁਡਾਈਐ॥** *(ਸਿਰੀ ਰਾਗੁ ਮਹਲਾ ੧, ਪੰਨਾ ੨੬)*

❖❖❖

# ਬੁਰੇ ਕਰਮਾਂ ਦਾ ਤਿਆਗ ਹੀ ਅਸਲ ਸੇਵਾ ਹੈ

ਕੁਝ ਦਿਨਾਂ ਬਾਅਦ ਸ. ਦਇਆ ਸਿੰਘ ਮੁੜ ਬਾਬਾ ਜੀ ਪਾਸ ਗੁਰੂ ਘਰ ਦੀ ਚਲ ਰਹੀ ਸੇਵਾ ਵਿਚ ਹਿੱਸਾ ਪਾਉਣ ਲਈ ਪੁੱਛਣ ਆਇਆ। ਬਾਬਾ ਜੀ ਦੇ ਮਨ ਵਿਚ ਦਇਆ ਸਿੰਘ ਪ੍ਰਤੀ ਦਇਆ ਉਪਜੀ ਤੇ ਉਸ ਨੂੰ ਕਹਿਣ ਲੱਗੇ, ਦਇਆ ਸਿੰਘ ਜੇ ਮੰਨੇ ਤਾਂ ਸਾਡੀ ਤੇਰੇ ਅੱਗੇ ਬੜੀ ਨਿਮ੍ਰਤਾ ਨਾਲ ਬੇਨਤੀ ਹੈ, ਜੇ ਤੂੰ ਸਾਡੀ ਇਹ ਬੇਨਤੀ ਨੂੰ ਮੰਨ ਲਵੇਂ ਤਾਂ ਸਾਰੀ ਸੇਵਾ ਇਸ ਬਚਨ ਮੰਨਣ ਵਿਚ ਹੀ ਆ ਜਾਵੇਗੀ। ਦਇਆ ਸਿੰਘ ਨੇ ਸੋਚਿਆ ਕਿ ਪਹਿਲਾਂ ਇਹਨਾਂ ਨੇ ਇੱਟਾਂ ਲਿਆਉਣ ਲਈ ਕਿਹਾ ਸੀ, ਸੋ ਇੱਟਾਂ ਤਾਂ ਆ ਗਈਆਂ ਹਨ, ਅੱਜ ਵਧ ਤੋਂ ਵਧ ਰੇਤਾ ਢੋਣ ਜਾਂ ਸੀਮਿੰਟ ਆਦਿ ਲਿਆਉਣ ਲਈ ਹੀ ਕਹਿਣਗੇ। ਸੋ ਅੱਜ ਜਿਹੜੀ ਵੀ ਸੇਵਾ ਕਰਨ ਲਈ ਆਪ ਕਹਿਣਗੇ, ਹੁਣ ਨਾਂਹ ਨਹੀਂ ਕਰਨੀ। ਇਹ ਸੋਚ ਕੇ ਹਾਂ ਕਰ ਦਿੱਤੀ ਕਿ ਬਾਬਾ ਜੀ, ਜੋ ਤੁਸੀਂ ਸੇਵਾ ਕਰਨ ਲਈ ਕਹੋਗੇ ਮੈਂ ਜ਼ਰੂਰ ਕਰਾਂਗਾ। ਅਜੇ ਖੇਤ ਵੀ ਗਿੱਲੇ ਹਨ ਹੋਰ ਕੋਈ ਕੰਮਕਾਰ ਵੀ ਨਹੀਂ ਹੈ, ਰੱਬ ਨੇ ਸਾਰੀ ਤਰ੍ਹਾਂ ਨਾਲ ਵੇਹਲਾ ਕਰ ਦਿੱਤਾ ਹੈ। ਆਪ ਜੀ ਮੁਸਕਰਾਏ ਅਤੇ ਬਚਨ ਕੀਤਾ ਕਿ ਇਸ ਸੇਵਾ ਦਾ ਬਾਹਰਲੇ ਗਿੱਲੇ ਸੁੱਕੇ ਖੇਤਾਂ ਨਾਲ ਸੰਬੰਧ ਨਹੀਂ, ਇਸ ਸੇਵਾ ਦਾ ਸੰਬੰਧ ਤੇਰੇ ਹਿਰਦੇ ਰੂਪੀ ਖੇਤ ਨਾਲ ਹੈ ਜਿਸ ਵਿਚ ਤੈਂ ਨਾਮ ਦਾ ਬੀਜ ਪਾਉਣਾ ਹੈ। ਉਹ ਅਜੇ ਬੰਜਰ ਅਤੇ ਸੁੱਕਾ ਪਿਆ ਹੈ। ਉਸ ਨੂੰ ਸੰਵਾਰਨ ਲਈ, ਜੋ ਤੂੰ ਸ਼ਰਾਬ ਪੀਂਦਾ ਹੈਂ, ਇਕ ਤਾਂ ਉਹ ਛੱਡ ਦੇ; ਦੂਸਰੇ ਸ਼ਰਾਬ ਛੱਡਣ ਉਪ੍ਰੰਤ ਕੁਝ ਸਮਾਂ ਤਿਆਰੀ ਕਰ ਕੇ ਅੰਮ੍ਰਿਤ ਛਕ ਲੈ। ਇਹ ਸੇਵਾ ਜੇ ਬਚਨ ਮੰਨ ਕੇ ਕਰ ਲਵੇਂ ਤਾਂ ਬਾਹਰੀ ਸਾਰੀਆਂ ਸੇਵਾਵਾਂ ਵਿਚੇ ਹੀ ਆ ਜਾਣਗੀਆਂ।

ਦਇਆ ਸਿੰਘ ਇਹ ਅਨੋਖੀ ਸੇਵਾ ਦਾ ਹੁਕਮ ਸੁਣਕੇ ਕੁਝ ਚਿਰ ਲਈ ਚੁੱਪ ਹੋ ਗਿਆ। ਇਸ ਦੀ ਚੁੱਪ ਦੇਖ ਕੇ ਬਾਬਾ ਜੀ ਨੇ ਕਿਹਾ ਕਿ ਤੈਂ ਆਪ ਹੀ ਤਾਂ ਸੇਵਾ ਪੁੱਛੀ ਸੀ, ਸੋ ਤਕੜਾ ਹੋ, ਇਸ ਸੇਵਾ ਨੂੰ ਕਰ ਲੈ। ਦਇਆ ਸਿੰਘ ਨੇ ਚੁੱਪ ਤੋੜੀ ਤੇ ਆਪਣੀ ਸੋਚ ਮੁਤਾਬਕ ਕਹਿਣ ਲੱਗਾ, ਮਹਾਰਾਜ ਇਹ ਸੇਵਾ ਤਾਂ ਤੁਹਾਡੇ ਹੀ ਕਰਨ ਵਾਲੀ ਹੈ, ਅਸੀਂ ਜੱਟਾਂ ਦੇ ਪੁੱਤ ਹਾਂ। ਜੱਟ ਅਤੇ ਸ਼ਰਾਬ ਦਾ ਨੌਂਹ ਮਾਸ ਦਾ ਰਿਸ਼ਤਾ ਹੈ। ਉਹ ਜੱਟ ਦਾ ਪੁੱਤ ਕਾਹਦਾ ਜੋ ਸ਼ਰਾਬ ਨਾ ਪੀਵੇ। ਦੂਸਰੇ ਜੋ ਤੁਸੀਂ ਅੰਮ੍ਰਿਤ ਛਕਣ ਲਈ ਕਹਿੰਦੇ ਹੋ ਇਹਨਾਂ ਬੰਧਨਾਂ ਵਿਚ ਅਸੀਂ ਲੋਕ ਨਹੀਂ ਬੱਝ ਸਕਦੇ। ਅਸੀਂ ਤਾਂ ਖੁਲ੍ਹੇ-ਖਲਾਸੇ ਰਹਿਣ ਦੇ ਆਦੀ ਹਾਂ ਤੇ ਦਿਨ ਰਾਤ ਮਿੱਟੀ ਨਾਲ ਮਿੱਟੀ ਹੋਏ ਰਹੀਦਾ ਹੈ, ਇਨ੍ਹਾਂ ਕਕਾਰਾਂ ਨੂੰ ਕੌਣ ਸਾਂਭੇਗਾ।

ਬਾਬਾ ਜੀ ਨੇ ਉੱਤਰ ਦਿੱਤਾ ਕਿ ਵੇਖ ਦਇਆ ਸਿੰਘ! ਤੇਰੇ ਦੂਸਰੇ ਚਾਰ ਭਰਾਵਾਂ ਨੇ ਅੰਮ੍ਰਿਤ ਛੱਕਿਆ ਹੋਇਆ ਹੈ। ਉਹ ਵੀ ਤੇਰੇ ਭਰਾ ਹੀ ਹਨ, ਉਨ੍ਹਾਂ ਦੇ ਨਾਉਂ ਨਾਲੋਂ ਕਿਤੇ ਜੱਟਪੁਣਾ ਲਹਿ ਤਾਂ ਨਹੀਂ ਗਿਆ, ਉਹ ਵੀ ਸਾਰਾ ਦਿਨ

ਤੇਰੇ ਨਾਲ ਹੀ ਖੇਤਾਂ ਵਿਚ ਕੰਮ ਕਰਦੇ ਹਨ ਤੇ ਪੂਰੀ ਰਹਿਤ ਵੀ ਰੱਖਦੇ ਹਨ। ਉਨ੍ਹਾਂ ਨੇ ਤਾਂ ਕਦੇ ਇਹ ਗਿਲਾ ਨਹੀਂ ਕੀਤਾ ਕਿ ਕਕਾਰ ਸਾਡੇ ਕੰਮਕਾਰ ਵਿਚ ਕਿਸੇ ਤਰ੍ਹਾਂ ਦੀ ਰੁਕਾਵਟ ਪਾਉਂਦੇ ਹਨ। ਤੂੰ ਐਂਵੇਂ ਨਾ ਬਹਾਨੇ-ਬਾਜ਼ੀਂ ਕਰ। ਇਸ ਵਿਚ ਤੇਰਾ ਹੀ ਭਲਾ ਹੈ। ਜੇ ਭਲਾ ਤੂੰ ਸ਼ਰਾਬ ਨਾ ਛੱਡੇਂ ਤੇ ਅੰਮ੍ਰਿਤ ਨਾ ਛਕੇਂ ਤਾਂ ਸਾਡਾ ਕੀ ਨੁਕਸਾਨ ਹੈ? ਅਸੀਂ ਤਾਂ ਕੇਵਲ ਤੇਰੇ ਭਲੀ ਲਈ ਤੈਨੂੰ ਕਿਹਾ ਹੈ। ਦੂਜੇ ਤੂੰ ਆਪ ਸੇਵਾ ਪੁੱਛੀ ਹੈ ਤੇ ਹੁਣ ਤੂੰ ਸੇਵਾ ਕਰਨ ਤੋਂ ਮੁਨਕਰ ਹੋ ਰਿਹਾ ਹੈਂ।

ਦਇਆ ਸਿੰਘ ਨੇ ਕਿਹਾ ਕਿ ਮੈਂ ਤਾਂ ਇੱਟਾਂ ਰੇਤ ਦੀ ਸੇਵਾ ਪੁੱਛੀ ਸੀ ਨਾ ਕਿ ਸ਼ਰਾਬ ਦਾ ਤਿਆਗ ਕਰਨ ਅਤੇ ਅੰਮ੍ਰਿਤ ਛਕਣ ਆਇਆ ਹਾਂ। ਬਾਬਾ ਜੀ ਕਹਿਣ ਲੱਗੇ ਕਿ ਭਲਿਆ ਲੋਕਾ, ਤੇਰੀ ਮਰਜ਼ੀ। ਅਸੀਂ ਤਾਂ ਤੈਨੂੰ ਪਹਿਲਾਂ ਕਹੀ ਸੇਵਾ ਨਾਲੋਂ ਕਈ ਗੁਣਾਂ ਜ਼ਿਆਦਾ ਲਾਭ ਦੇਣ ਵਾਲੀ ਸੇਵਾ ਦੱਸੀ ਹੈ। ਉਸ ਨੂੰ ਕਰਨਾ ਜਾਂ ਨਾ ਕਰਨਾ ਹੁਣ ਤੇਰੀ ਮਰਜ਼ੀ ਹੈ।

ਉਧਰ ਦਇਆ ਸਿੰਘ ਨੇ ਮਨ ਵਿਚ ਸੋਚਿਆ ਕਿ ਮੈਂ ਤਾਂ ਸੋਚਿਆ ਸੀ ਕਿ ਅੱਜ ਕੱਲ੍ਹ ਵਿਹਲ ਹੈ ਇਕ ਦੋ ਗੱਡੇ ਇੱਟਾਂ ਜਾਂ ਰੇਤਾ ਦੇ ਲਿਆ ਦੇਵਾਂਗੇ। ਸੰਤਾਂ ਦੀ ਇਸ ਤਰ੍ਹਾਂ ਖ਼ੁਸ਼ੀ ਹੋ ਜਾਵੇਗੀ। ਇਹ ਤਾਂ ਖੂਹ ਪਿਆ ਵਹਿੜਾ ਨੱਥਣ ਲੱਗ ਪਏ ਹਨ ਕਿ ਇਹ ਹੁਣ ਚੱਲ ਕੇ ਸਾਡੇ ਪਾਸ ਸੇਵਾ ਪੁੱਛਣ ਆਇਆ ਹੈ ਇਸ ਦੀ ਸ਼ਰਾਬ ਹੀ ਛਡਾ ਦੇਈਏ ਤੇ ਗਲ ਵਿਚ ਕ੍ਰਿਪਾਨ ਵੀ ਪੁਆ ਦੇਈਏ। ਮਨਾਂ! ਇਹ ਗੱਲ ਔਖੀ ਹੈ ਇਥੋਂ ਛੇਤੀ ਚੱਲ ਕੋਈ ਹੋਰ ਨਾ ਸ਼ਰਤ ਰੱਖ ਦੇਣ ਕਿ ਨਾਲ ਇਹ ਵੀ ਕਰ ਲੈ। ਸੋਚ ਕੇ ਬਾਬਾ ਜੀ ਨੂੰ ਕਿਹਾ ਕਿ ਚੰਗਾ ਮਹਾਰਾਜ ਮੈਂ ਚਲਦਾ ਹਾਂ। ਬਾਬਾ ਜੀ ਨੇ ਤੁਰਨ ਲਗੇ ਦਇਆ ਸਿੰਘ ਨੂੰ ਕਹਿਆ ਕਿ ਸਾਡਾ ਤੇਰੇ ਪਿਤਾ ਜੀ ਤੇ ਤੁਹਾਡੇ ਪਰਿਵਾਰ ਨਾਲ ਬਹੁਤ ਪਿਆਰ ਹੈ, ਜਿਸ ਕਰਕੇ ਅਸੀਂ ਤੈਨੂੰ ਕਿਹਾ ਹੈ। ਜੇ ਤੂੰ ਮੰਨ ਲੈਂਦਾ ਤਾਂ ਚੰਗਾ ਸੀ। ਸਾਡਾ ਵੀ ਕਹੇ ਦਾ ਮਾਣ ਰਹਿ ਜਾਣਾ ਸੀ, ਤੇ ਤੇਰਾ ਵੀ ਭਲਾ ਹੋ ਜਾਣਾ ਸੀ। ਪਰ ਯਾਦ ਰੱਖੀਂ! ਜੇ ਬੰਦਾ ਕਿਸੇ ਦੇ ਕਹਿਣ ਤੇ ਚੰਗੇ ਪਾਸੇ ਨਾ ਆਵੇ ਤਾਂ ਕੁਦਰਤ ਉਸ ਨੂੰ ਕਈ ਵਾਰੀ ਹੋਰ ਤਰੀਕੇ ਨਾਲ ਸਿੱਧੇ ਰਸਤੇ ਲੈ ਆਉਂਦੀ ਹੈ। ਇਹ ਬਚਨ ਸੁਣ ਕੇ ਨਿਮੋਝੂਣਾ ਜਿਹਾ ਹੋ ਕੇ ਦਇਆ ਸਿੰਘ ਵਾਪਸ ਆਪਣੇ ਡੇਰੇ ਪਰਤ ਗਿਆ।

# ਜੀਵਨ ਇੰਜ ਵੀ ਬਦਲਦਾ ਹੈ

ਸਮਾਂ ਬੀਤਦਾ ਗਿਆ। ਦਇਆ ਸਿੰਘ ਪੂਰਬਲੇ ਕਰਮਾਂ ਅਧੀਨ ਆਪਣੇ ਮਨ ਦੇ ਨਿਰਧਾਰਤ ਕੀਤੇ ਮਾਰਗ ਤੇ ਚਲਦਾ ਰਿਹਾ। ਸ. ਬਾਵਾ ਸਿੰਘ ਜੀ ਵੀ ਇਸਦੇ ਭੈੜੇ ਸੁਭਾਅ ਤੋਂ ਤੰਗ ਸਨ। ਉਨਵਾਂ ਵੀ ਕਈ ਵਾਰ ਸਮਝਾਇਆ, ਪਰ ਸਫਲਤਾ ਨਾ ਮਿਲੀ।

6-7 ਮਹੀਨੇ ਦਾ ਸਮਾਂ ਬੀਤ ਗਿਆ ਦੁਸਹਿਰੇ ਦਾ ਮੇਲਾ ਆ ਢੁੱਕਾ। ਹਰ ਸਾਲ ਦੀ ਤਰ੍ਹਾਂ ਦਇਆ ਸਿੰਘ ਹੁਰੀਂ ਵੀ ਮਾਂਡੀਵਾਲੀ ਪੱਗ ਬੰਨ੍ਹ, ਤੰਬਾ ਲਾ, ਚੰਗੀ ਤਰ੍ਹਾਂ ਤਿਆਰ ਹੋ ਕੇ ਦੁਸਹਿਰਾ ਮਨਾਉਣ ਵਾਸਤੇ ਸੋਮ-ਰਸ ਨਾਲ ਗੜੂੰਦ ਹੋ ਕੇ ਗੜ੍ਹਦੀਵਾਲੇ ਮੇਲੇ ਵਿਚ ਸਾਥੀਆਂ ਨਾਲ ਪੁੱਜ ਗਏ। ਜਿਵੇਂ ਕਿ ਇਸ ਭੈੜੀ ਚੰਦਰੀ ਸ਼ਰਾਬ ਦਾ ਸੁਬਾ ਹੀ ਹੈ ਕਿ ਜਿਸ ਦੇ ਅੰਦਰ ਚਲੀ ਜਾਵੇ ਉਸ ਦੀ ਮੱਤ ਵਿਚੋਂ ਆਪਣਾ-ਪਰਾਇਆ ਤੇ ਚੰਗੀ ਸੋਚ ਨਿਕਲ ਜਾਂਦੀ ਹੈ ਅਤੇ ਝੱਲਪੁਣਾ ਆ ਜਾਂਦਾ ਹੈ। ਉਸ ਝਲਪੁਣੇ ਵਿਚ ਮਨੁੱਖ ਆਪਣੇ ਨੂੰ ਵੀ ਮੋਢਾ ਮਾਰਦਾ ਤੇ ਦੂਸਰੇ ਨੂੰ ਵੀ ਟਿੱਚ ਸਮਝਦਾ ਹੈ। ਸੋ ਸ਼ਰਾਬ ਨੂੰ ਖੇੜਨ ਵਾਸਤੇ ਦਇਆ ਸਿੰਘ ਨੇ ਵੀ ਖਰਮਸਤੀ ਕਰਨੀ ਸ਼ੁਰੂ ਕਰ ਦਿੱਤੀ। ਸਰੀਰ ਤਕੜਾ ਸੀ, ਕਈਆਂ ਨੂੰ ਗਾਲ੍ਹੀ ਗਲੋਚ ਕੀਤਾ। ਇਸੇ ਦੌਰਾਨ ਕੁਝ ਸਿਪਾਹੀ, ਜਿਹਨਾਂ ਦੀ ਮੇਲੇ ਵਿਚ ਡਿਊਟੀ ਸੀ, ਉਹ ਵੀ ਇਧਰ ਆ ਨਿਕਲੇ। ਉਹਨਾਂ ਨੇ ਦਇਆ ਸਿੰਘ ਨੂੰ ਰੋਕਣ ਦਾ ਯਤਨ ਕੀਤਾ ਪਰ ਇਸ ਵੇਲੇ ਦਇਆ ਸਿੰਘ ਨੂੰ ਤਾਂ ਹਾਥੀ ਵੀ ਕੀੜੀ ਜਾਪਦਾ ਸੀ। ਇਸ ਨੇ ਸਿਪਾਹੀਆਂ ਨੂੰ ਵੀ ਗਾਲ੍ਹਾਂ ਕੱਢ ਮਾਰੀਆਂ ਤੇ ਨੌਬਤ ਹੱਥੋ ਪਾਈ ਤਕ ਪੁੱਜ ਗਈ। ਉਹਨਾਂ ਚਾਰ-ਪੰਜਾਂ ਨੇ ਫੜ ਕੇ ਲੱਕ ਨਾਲੋਂ ਤੰਬਾ ਖੋਲ੍ਹ ਕੇ ਲੱਤਾਂ ਬੰਨ੍ਹ ਲਈਆਂ, ਸਿਰੋਂ ਪੱਗ ਲਾਹ ਕੇ ਹੱਥ ਨੂੜ ਲਏ। ਮਾਰਦੇ ਕੁਟਦੇ ਥਾਣੇ ਲੈ ਗਏ, ਉਥੇ ਲਿਜਾ ਕੇ ਵੀ ਆਪਣੀ ਪੂਰੀ ਤਸੱਲੀ ਕੀਤੀ ਤੇ ਹਵਾਲਾਤ ਅੰਦਰ ਦੇ ਦਿੱਤਾ।

ਹੋਸ਼ ਉਪਰੰਤ ਦਇਆ ਸਿੰਘ ਵੇਖੇ ਕਿ ਮੈਂ ਤਾਂ ਦੁਸਹਿਰਾ ਦੇਖਣ ਆਇਆ ਸਾਂ, ਇਹ ਤਾਂ ਹੋਰ ਹੀ ਰਾਮਲੀਲ੍ਹਾ ਬਣੀ ਹੋਈ ਹੈ। ਸਿਰ 'ਤੇ ਪਗ ਅਤੇ ਤੇੜ ਤੰਬਾ ਵੀ ਨਹੀਂ ਹੈ। ਜੇਬ ਵਿਚਲੇ ਪੈਸੇ ਵੀ ਗਾਇਬ ਹਨ ਤੇ ਸਰੀਰ ਵੀ ਸਾਰਾ ਮਾਰ ਨਾਲ ਸਥਿਲ ਹੈ। ਬੜੀ ਅਜੀਬ ਹਾਲਤ ਵਿਚ ਮਨ ਆਪਣੇ ਆਪ ਨੂੰ ਲਾਹਨਤਾਂ ਪਾ ਰਿਹਾ ਹੈ। ਸ਼ਾਮ ਪੈ ਗਈ ਕਿਸੇ ਨੇ ਪਾਣੀ ਤਕ ਨਾ ਦਿੱਤਾ। ਲੋਕੀਂ ਆਪੋ-ਆਪਣੇ ਘਰਾਂ ਨੂੰ ਤੁਰ ਗਏ। ਦਇਆ ਸਿੰਘ ਨੂੰ ਵੀ ਉਡੀਕ ਸੀ ਕਿ ਜਦੋਂ ਮੇਰੇ ਸਾਥੀ ਪਿੰਡ ਜਾ ਕੇ ਘਰ ਦੱਸਣਗੇ ਤਾਂ ਉਹ ਮੈਨੂੰ ਛੁਡਾ ਕੇ ਲੈ ਜਾਣਗੇ। ਪਰ ਜਦੋਂ ਇਹ ਸਾਰੀ ਕਹਾਣੀ ਸਾਥੀਆਂ ਨੇ ਸ. ਬਾਵਾ ਸਿੰਘ ਨੂੰ ਦੱਸੀ ਤਾਂ

ਉਹਨਾਂ ਨੇ ਸਾਫ਼ ਨਾਂਹ ਕਰ ਦਿਤੀ ਕਿ ਮੈਂ ਉਸ ਦੇ ਮਗਰ ਨਹੀਂ ਜਾਣਾ। ਜਦੋਂ ਥਾਣੇ ਵਾਲੇ ਪੁੱਛਣਗੇ ਕਿ ਸ. ਬਾਵਾ ਸਿੰਘ! ਇਹ ਤੇਰਾ ਲੜਕਾ ਹੈ ਤਾਂ ਮੈਂ ਉਹਨਾਂ ਨੂੰ ਕੀ ਉੱਤਰ ਦੇਵਾਂਗਾ? ਪਿੰਡ ਦੇ ਕਈ ਪਤਵੰਤੇ ਸੱਜਣਾਂ ਨੇ ਸ. ਬਾਵਾ ਸਿੰਘ ਨੂੰ ਥਾਣੇ ਜਾਣ ਲਈ ਕਿਹਾ ਪਰ ਸ. ਬਾਵਾ ਸਿੰਘ ਜੀ ਅਸੂਲ ਦੇ ਪੱਕੇ ਸਨ, ਉਹਨਾਂ ਫਿਰ ਸਾਫ਼ ਉੱਤਰ ਦਿੱਤਾ ਕਿ ਤੁਸੀਂ ਜਾਣਾ ਹੈ ਤਾਂ ਚਲੇ ਜਾਵੋ ਪਰ ਮੈਂ ਕਿਸੇ ਸ਼ਰਾਬੀ ਦੀ ਸਿਫ਼ਾਰਸ਼ ਤੇ ਨਹੀਂ ਜਾਣਾ, ਭਾਵੇਂ ਮੇਰਾ ਸਕਾ ਪੁੱਤਰ ਹੀ ਹੈ। ਇਹ ਅਸੂਲੀ ਦ੍ਰਿੜ੍ਹਤਾ ਵੇਖ ਕੇ ਪਿੰਡ ਦੇ ਬਾ-ਰਸੂਖ਼ ਬੰਦੇ ਥਾਣੇ ਗਏ ਤੇ ਥਾਣੇਦਾਰ ਨੂੰ ਸਾਰੀ ਗੱਲ ਦੱਸੀ ਕਿ ਸ. ਬਾਵਾ ਸਿੰਘ ਹੁਰੀਂ ਇਸ ਕਾਰਨ ਨਹੀਂ ਆਏ। ਅਸੀਂ ਸਾਰੇ ਉਹਨਾਂ ਦੀ ਥਾਂ ਆਏ ਹਾਂ ਤੇ ਇਸ ਨੂੰ ਸਮਝਾਵਾਂਗੇ। ਉਮੀਦ ਹੈ ਹੁਣ ਅਗਾਂਹ ਤੋਂ ਕੋਈ ਇਹੋ ਜਿਹੀ ਸ਼ਕਾਇਤ ਦਾ ਤੁਹਾਨੂੰ ਮੌਕਾ ਨਹੀਂ ਮਿਲੇਗਾ। ਥਾਣੇਦਾਰ ਸਿਆਣਾ ਸੀ, ਪਿਤਾ ਦੀ ਦਿਆਨਤਦਾਰੀ ਤੇ ਲੰਮੇਰੀ ਸੂਝ ਨੂੰ ਚੰਗੀ ਤਰ੍ਹਾਂ ਸਮਝ ਗਿਆ। ਆਏ ਸੱਜਣਾਂ ਨੂੰ ਕਿਹਾ ਕਿ ਤੁਸੀਂ ਇਸ ਨੂੰ ਪੁੱਛ ਲਵੋ ਜੇ ਅਗਾਂਹ ਲਈ ਇਹ ਸ਼ਰਾਬ ਪੀਣੀ ਛੱਡ ਦੇਵੇ ਤਾਂ ਅਸੀਂ ਇਸ ਨੂੰ ਇਸ ਦੇ ਬਾਪ ਦੀ ਸ਼ਰਾਫ਼ਤ ਕਾਰਨ ਛੱਡ ਦਿੰਦੇ ਹਾਂ।

ਇਧਰ ਜਦੋਂ ਸਿਆਣੇ ਬੰਦਿਆਂ ਨੇ ਸ. ਦਇਆ ਸਿੰਘ ਨੂੰ ਪੁੱਛਿਆ ਕਿ ਥਾਣੇਦਾਰ ਇਸ ਤਰ੍ਹਾਂ ਕਹਿੰਦਾ ਹੈ। ਅੱਗੋਂ ਦਇਆ ਸਿੰਘ ਨੇ ਉੱਤਰ ਦਿੱਤਾ ਕਿ ਜਿਸ ਭੈੜੀ ਨੇ ਮੇਰੀ ਏਨੀ ਬੇ-ਇਜ਼ਤੀ ਕਰਾਈ ਹੈ ਸਿਰ ਤੇ ਪੱਗ ਨਹੀਂ ਰਹਿਣ ਦਿੱਤੀ ਤੇ ਮਾਰ ਵਾਧੇ ਵਿਚ ਪੁਆਈ ਹੈ ਹੁਣ ਮੇਰਾ ਇਸ ਨਾਲ ਕੀ ਸਾਥ ਹੈ। ਅੱਜ ਤੋਂ ਲੈ ਕੇ ਮੈਂ ਸਦਾ ਲਈ ਇਸ ਦਾ ਤਿਆਗ ਕਰ ਦਿਤਾ ਹੈ। ਮਨ ਵਿਚ ਬਾਬਾ ਜੀ ਦੇ ਬਚਨ ਵੀ ਯਾਦ ਆਉਣ ਕਿ "ਜੇ ਬੰਦਾ ਸਿਆਣੇ ਦੇ ਕਹਿਣ ਤੇ ਸਿੱਧੇ ਰਸਤੇ ਨਾ ਆਵੇ ਤਾਂ ਕੁਦਰਤ ਕਿਸੇ ਹੋਰ ਤਰੀਕੇ ਨਾਲ ਸਿੱਧੇ ਰਸਤੇ ਪਾ ਦਿੰਦੀ ਹੈ।" ਮੈਂ ਉਸ ਸਮੇਂ ਤਾਂ ਉਹਨਾਂ ਦੀ ਗੱਲ ਨਹੀਂ ਸਮਝੀ, ਹੁਣਕੁਦਰਤ ਨੇ ਮੈਨੂੰ ਇਸ ਤਰ੍ਹਾਂ ਸਿੱਧੇ ਰਸਤੇ ਪੈਣ ਲਈ ਮਜਬੂਰ ਕਰ ਦਿੱਤਾ ਹੈ। ਮੁੱਕਦੀ ਗੱਲ ਦਇਆ ਸਿੰਘ ਨੂੰ ਪਿੰਡ ਦੇ ਬੰਦਿਆਂ ਸਿਰ ਤੇ ਪਰਨਾ ਬੰਨਾ ਕੇ ਕਛਹਿਰੇ ਸਮੇਤ ਰਿਹਾਅ ਕਰਵਾ ਲਿਆਂਦਾ ਕਿਉਂਕਿ ਪੱਗ ਤੇ ਚਾਦਰ ਸਿਪਾਹੀਆਂ ਨੇ ਪਹਿਲਾਂ ਹੀ ਅੱਗੇ ਪਿਛੇ ਕਰ ਲਈਆਂ ਸਨ। ਉਹਨਾਂ ਨੂੰ ਪੁੱਛਣ ਤੇ ਵੀ ਉਹਨਾਂ ਕਿਹਾ ਕਿ ਅਸੀਂ ਇਸ ਨੂੰ ਇਸੇ ਹਾਲਤ ਵਿਚ ਹੀ ਥਾਣੇ ਲਿਆਏ ਸਾਂ। ਪਿੰਡ ਆ ਕੇ ਦੋ-ਤਿੰਨ ਬਾਅਦ ਦਇਆ ਸਿੰਘ ਬਾਬਾ ਜੀ ਪਾਸ ਪੁੱਜਾ। ਨਮਸਕਾਰ ਕਰਕੇ ਬੇਨਤੀ ਕੀਤੀ, ਬਾਬਾ ਜੀ ਮੈਂ ਆਪ ਜੀ ਦੇ ਕਹਿਣ ਤੇ ਤਾਂ ਹੁੱਜਤਾਂ ਪੜ੍ਹਦਾ ਰਿਹਾ ਪਰ ਹੁਣ ਅਖ਼ੀਰ ਵੇਖ ਕੇ ਜਿਸ ਨੇ ਮੇਰੀ ਸਾਰੇ ਇਲਾਕੇ ਵਿਚ ਬੇਇਜ਼ਤੀ ਕਰਵਾਈ ਹੈ, ਪਿਤਾ ਜੀ ਵੀ ਉਸ ਦਿਨ ਦੇ ਮੇਰੇ ਨਾਲ ਨਹੀਂ ਬੋਲੇ, ਮੈਂ ਇਸ ਲਾਹਨਤ ਦਾ ਸਦਾ ਲਈ ਤਿਆਗ ਕਰਨ ਦਾ ਤੁਹਾਡੇ ਸਾਮ੍ਹਣੇ ਬਚਨ

ਕਰਦਾ ਹਾਂ ਤੇ ਹੁਣ ਜਿਸ ਦਿਨ ਮਰਜ਼ੀ ਅੰਮ੍ਰਿਤ ਛਕਾ ਦੇਵੋ। ਬਾਬਾ ਜੀ ਨੇ ਦਇਆ ਸਿੰਘ ਨੂੰ ਕਹਿਆ ਕਿ ਤੁਸੀਂ ਬਹੁਤ ਚੰਗਾ ਨਿਰਣਾ ਲਿਆ ਹੈ। ਇਸ ਨੂੰ ਤਿਆਗਣ ਨਾਲ ਇਥੇ ਵੀ ਮਾਣ ਸਤਿਕਾਰ ਮਿਲਦਾ ਹੈ ਤੇ ਸਤਿਗੁਰੂ ਜੀ ਦੀ ਵੀ ਖ਼ੁਸ਼ੀ ਹੁੰਦੀ ਹੈ। ਇਨਸਾਨ ਉਹ ਹੈ ਜੋ ਗ਼ਲਤੀ ਕਰੇ ਤੇ ਉਸ ਗ਼ਲਤੀ ਦਾ ਅਹਿਸਾਸ ਕਰਕੇ ਮੁੜ ਉਸ ਨੂੰ ਨਾ ਦੁਹਰਾਏ। ਜੋ ਮੁੜ-ਮੁੜ ਕੇ ਗ਼ਲਤੀ ਨੂੰ ਦੁਹਰਾਏ, ਉਹ ਹੈਵਾਨ ਤੁੱਲ ਹੈ। ਸੋ ਤੁਸੀਂ ਗ਼ਲਤੀ ਨੂੰ ਮਹਿਸੂਸ ਕੀਤਾ ਹੈ ਤੇ ਇਸ ਨੂੰ ਤਿਆਗਣ ਲਈ ਤਿਆਰ ਹੋ। ਗੁਰੂ ਪਾਤਸ਼ਾਹ ਜੀ ਮੇਹ ਕਰਨ ਤੇ ਸਦਾ ਹੀ ਆਪਣੇ ਚਰਨਾਂ ਨਾਲ ਜੋੜੀ ਰੱਖਣ। ਤੁਸੀਂ ਹੁਣ ਤੋਂ ਹੀ ਤਿਆਰੀ ਕਰ ਲਵੋ। ਮੂਲ-ਮੰਤ੍ਰ ਦੀਆਂ ਮਾਲਾ ਕਰਨੀਆਂ ਆਰੰਭ ਕਰ ਦੇਵੋ ਤੇ ਕਕਾਰ ਧਾਰਨ ਕਰਨੇ ਦੀ ਆਦਤ ਬਣਾ ਲਵੋ, ਛੇਤੀ ਹੀ ਅੰਮ੍ਰਿਤ ਛਕਾਉਣ ਦਾ ਯਤਨ ਕਰਾਂਗੇ। ਸੋ ਥੋੜ੍ਹੇ ਦਿਨਾਂ ਬਾਅਦ ਹੀ ਦਇਆ ਸਿੰਘ ਨੇ ਅੰਮ੍ਰਿਤ ਛੱਕ ਲਿਆ। ਰਹਿਣੀ ਤੇ ਰਹਿਤ ਵਿਚ ਪਰਪੱਕ ਜੀਵਨ ਬਤੀਤ ਕਰਨ ਲਗ ਪਏ। ਤੇ ਤੁਰਦੇ ਫਿਰਦੇ ਮੂਲ-ਮੰਤ੍ਰ ਦਾ ਜਾਪ ਨਿਰੰਤਰ ਜਾਰੀ ਰੱਖਦੇ। ਜ਼ਿਮੀਂਦਾਰੇ ਦਾ ਕਾਰੋਬਾਰ ਆਰੰਭ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰਕੇ ਫਿਰ ਸੰਸਾਰਕ ਕੰਮਾਂ ਵਿਚ ਸ਼ਾਮਲ ਹੁੰਦੇ।

## ਪਛਤਾਵਾ ਤਾਂ ਨਿਗੁਰੇ ਦੂਰ ਜਾਣ ਦਾ ਹੈ

ਜਿਉਂ-ਜਿਉਂ ਮੂਲਮੰਤ੍ਰ ਤੇ ਗੁਰਮੰਤ੍ਰ ਦੇ ਜਾਪ ਵਿਚ ਵਾਧਾ ਕੀਤਾ ਆਤਮਕ ਅਵਸਥਾ ਉਚੇਰੀ ਹੁੰਦੀ ਗਈ। ਪਿਛਲੇ ਸਾਲ ਹੀ ਇਹਨਾਂ ਦੇ ਸਭ ਤੋਂ ਛੋਟੇ ਭਰਾ ਜਿਹਨਾਂ ਦਾ ਨਾਂ ਸ: ਚੰਨਣ ਸਿੰਘ ਜੀ ਜੋ ਬਾਰਡਰ ਸਕਿਉਰਿਟੀ ਫੋਰਸ ਵਿਚ ਨੌਕਰੀ ਕਰਦੇ ਸਨ, ਸ੍ਰੀਨਗਰ ਵਿਖੇ ਡਿਊਟੀ ਤੇ ਤਾਇਨਾਤ ਅਕਾਲ ਚਲਾਣਾ ਕਰ ਗਏ, ਉਹਨਾਂ ਦਾ ਸਰੀਰ ਪਿੰਡ ਲਿਆ ਕੇ ਸਸਕਾਰ ਕੀਤਾ। ਸਸਕਾਰ ਤੋਂ ਪਿਛੋਂ ਮੈਂ ਵੀ ਤਿੰਨ-ਚਾਰ ਗੁਰਸਿਖਾਂ ਨਾਲ ਸ. ਦਇਆ ਸਿੰਘ ਪਾਸ ਅਫ਼ਸੋਸ ਕਰਨ ਗਿਆ। ਥੋੜ੍ਹਾ ਸਮਾਂ ਅਫ਼ਸੋਸ ਕਰਨ ਉਪ੍ਰੰਤ ਭਾਈ ਦਇਆ ਸਿੰਘ ਨੇ ਅਫ਼ਸੋਸ ਦੀ ਗੱਲ ਟੁਕਦਿਆਂ ਕਿਹਾ ਕਿ ਜੋ ਵੀ ਇਸ ਸੰਸਾਰ ਤੇ ਆਇਆ ਹੈ ਉਸ ਨੇ ਅਵੱਸ਼ ਇਥੋਂ ਜਾਣਾ ਹੀ ਹੈ। ਸਾਡੇ ਦੇਖਦਿਆਂ-ਦੇਖਦਿਆਂ ਕੇਤੀ ਚਲ ਗਈ ਹੈ। ਸਾਨੂੰ ਭਰਾ ਦੇ ਚੜ੍ਹਾਈ ਕਰ ਜਾਣ ਦਾ ਏਨਾ ਅਫ਼ਸੋਸ ਨਹੀਂ ਹੈ ਕਿਉਂਕਿ ਜਿੰਨਾਂ ਉਸ ਦਾ ਸਮਾਂ ਲਿਖਿਆ ਹੋਇਆ ਸੀ ਉਸ ਤੋਂ ਵੱਧ ਤਾਂ ਉਸ ਨੇ ਭੋਗਣਾ ਨਹੀਂ ਸੀ, ਅਫ਼ਸੋਸ ਤਾਂ ਇਸ ਗੱਲ ਦਾ ਹੈ ਕਿ ਸਾਡਾ ਭਰਾ ਇਸ ਸੰਸਾਰ ਤੋਂ ਨਿਗੁਰਾ ਮਰ ਗਿਆ ਹੈ। ਮੈਂ ਬਥੇਰਾ ਉਸ ਨੂੰ ਕਿਹਾ ਕਿ ਭਰਾ ਭਾਵੇਂ ਤੂੰ ਮੈਥੋਂ ਛੋਟਾ ਹੈਂ ਪਰ ਸਮੇਂ ਦਾ ਕੋਈ ਪਤਾ ਨਹੀਂ ਤੂੰ ਅੰਮ੍ਰਿਤ ਛਕ ਕੇ ਗੁਰੂ ਵਾਲਾ ਜ਼ਰੂਰ ਬਣ ਜਾਹ ਪਰ ਉਸ ਨੇ ਲਾਰੇ ਲੱਪੇ ਵਿਚ ਸਮਾਂ ਲੰਘਾ ਦਿੱਤਾ ਮੇਰੀ

ਇਕ ਨਾ ਮੰਨੀ। ਹੁਣ ਅਸੀਂ ਗੁਰੂ ਅੱਗੇ ਕਿਹੜੇ ਮੂੰਹ ਨਾਲ ਅਰਦਾਸ ਕਰੀਏ ਕਿ ਸਾਡੇ ਭਰਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਿਸ਼ ਕਰੋ ਕਿਉਂਕਿ ਉਹ ਗੁਰੂ ਵਾਲਾ ਤਾਂ ਹੈ ਨਹੀਂ ਸੀ, ਹੁਣ ਉਸ ਦੀ ਕੌਣ ਬਹੁੜੀ ਕਰੇਗਾ? ਦੁੱਖ ਤਾਂ ਇਸ ਗੱਲ ਦਾ ਖਾ ਰਿਹਾ ਹੈ ਕਿ ਉਹ ਨਿਗੁਰਾ ਇਸ ਸੰਸਾਰ ਤੋਂ ਚਲਾ ਗਿਆ ਹੈ। ਉਸ ਦੀ ਸਹਾਇਤਾ ਕੌਣ ਕਰੇਗਾ? ਆਪ ਮੁਹਾਰੇ ਵੇਗ ਵਿਚ ਭਾਈ ਦਇਆ ਸਿੰਘ ਇਸ ਪ੍ਰਕਾਰ ਦੇ ਬਚਨ ਸੁਣਾਈ ਗਈ। ਸਾਧ ਸੰਗਤ ਜੀ, ਜੇ ਕਿਸੇ ਨੇ ਇਸ ਸੰਸਾਰ ਵਿਚ ਆ ਕੇ ਕੁਝ ਖੱਟਣਾ ਹੈ ਤਾਂ ਗੁਰੂ ਵਾਲੇ ਬਣ ਜਾਵੋ। ਅਸੀਂ ਜਵਾਨੀ ਸਮੇਂ ਬਹੁਤ ਕੁਝ ਕਰ ਕੇ ਵੇਖ ਲਿਆ ਹੈ ਅਖ਼ੀਰ ਇਸ ਦਰ ਤੋਂ ਬਗ਼ੈਰ ਗੁਰੂ ਦੀ ਸ਼ਰਨ ਤੋਂ ਵਿਹੂਣਿਆਂ ਨੂੰ ਧੱਕੇ ਹੀ ਧੱਕੇ ਹਨ। ਨਾ ਇਥੇ ਸੁਖ-ਚੈਨ ਤੇ ਨਾ ਅਗਾਂਹ ਸ਼ਾਂਤੀ। ਇਸ ਪ੍ਰਕਾਰ ਦੇ ਬਚਨ ਸੁਣਦਿਆਂ ਬੜਾ ਆਨੰਦ ਆਇਆ।

ਇਸ ਅਨੰਦ ਵਿਚ ਹੀ ਭਾਈ ਦਇਆ ਸਿੰਘ ਨੇ ਬਾਬਾ ਜੀ ਨਾਲ ਹੋਈ ਵਾਰਤਾ ਦੀ ਇਕ ਸਾਖੀ ਹੋਰ ਸੁਣਾ ਦਿੱਤੀ ਕਿ ਮਹਾਂਪੁਰਖ ਬਾਬਾ ਜੀ ਦੱਸਦੇ ਹੁੰਦੇ ਸਨ ਕਿ ਹਰ ਮਨੁੱਖ ਨੂੰ ਜਿਹੋ ਜਿਹੇ ਉਸ ਨੇ ਕਰਮ ਕੀਤੇ ਹੋਣ ਉਸ ਦਾ ਫਲ ਅਵੱਸ਼ ਭੁਗਤਣਾ ਪੈਂਦਾ ਹੈ। ਇਹ ਵੀ ਇੱਕ ਅਟੱਲ ਸਚਾਈ ਹੈ ਕਿ ਅਸੀਂ ਇਥੇ ਸੰਸਾਰ ਵਿਚ ਆਪਣੇ ਕੀਤੇ ਮਾੜੇ ਚੰਗੇ ਕਰਮਾਂ ਦਾ ਭੁਗਤਾਨ ਕਰਨ ਆਏ ਹਾਂ। ਜਿਹੇ ਜਿਹੇ ਹੁਣ ਇਥੇ ਕਰਾਂਗੇ ਉਸ ਦਾ ਭੁਗਤਾਨ ਅਗਲੇ ਜਨਮ ਵਿਚ ਕਰਨਾ ਪਵੇਗਾ।

# ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ

ਭਾਈ ਦਇਆ ਸਿੰਘ ਨੇ ਦੱਸਿਆ ਕਿ ਇਕ ਦਿਨ ਮੈਂ ਬਾਬਾ ਜੀ ਪਾਸ ਗਿਆ। ਉਹਨਾਂ ਪਾਸ ਦੋ ਤਿੰਨ ਹੋਰ ਜਗਿਆਸੂ ਵੀ ਬੈਠੇ ਬਚਨ ਬਿਲਾਸ ਕਰ ਰਹੇ ਸਨ। ਬਾਬਾ ਜੀ ਨੇ ਜੋ ਗੁਰੂ ਮਹਾਰਾਜ ਜੀ ਦਾ ਉਪਦੇਸ਼ ਦ੍ਰਿੜ ਕਰਾਉਣ ਦੀ ਡਿਊਟੀ ਉਹਨਾਂ ਦੀ ਸੀ, ਉਸ ਨੂੰ ਪੂਰਾ ਕਰਦੇ ਹੋਏ ਪ੍ਰੇਮੀਆਂ ਨੂੰ ਪ੍ਰੇਰਨਾ ਦਿੱਤੀ ਕਿ ਮਨੁੱਖ ਨੂੰ ਹਮੇਸ਼ਾ ਮਾੜੇ ਕਰਮਾਂ ਤੋਂ ਬਚਣਾ ਚਾਹੀਦਾ ਹੈ। ਗੁਰਬਾਣੀ ਨੂੰ ਵੀਚਾਰ ਨਾਲ ਪੜ੍ਹਕੇ, ਗੁਰਬਾਣੀ ਜਿਹਨਾਂ ਮਾੜੇ ਕਰਮਾਂ ਤੋਂ ਸਾਨੂੰ ਵਰਜਦੀ ਹੈ ਉਹਨਾਂ ਦਾ ਤਿਆਗ ਕਰਨਾ ਚਾਹੀਦਾ ਹੈ, ਜਿਹੜੇ ਚੰਗੇ ਕਰਮ ਕਰਨ ਲਈ ਗੁਰਬਾਣੀ ਸਾਨੂੰ ਪ੍ਰੇਰਦੀ ਹੈ ਉਹ ਕਰਨੇ ਚਾਹੀਦੇ ਹਨ। ਗੁਰਬਾਣੀ ਵਿਚੋਂ ਸਾਨੂੰ ਨਿੱਤ ਨਵੀਂ ਅਗਵਾਈ ਮਿਲਦੀ ਹੈ। ਇਸੇ ਲਈ ਸਤਿਗੁਰੂ ਜੀ ਨੇ ਸਾਨੂੰ ਹੁਕਮ ਕੀਤਾ ਹੈ ਕਿ ਸਾਡਾ ਸਿੱਖ ਹਰ-ਰੋਜ਼ ਸੱਤ ਬਾਣੀਆਂ ਦਾ ਨਿਤਨੇਮ ਕਰੇ। ਗੁਰਬਾਣੀ ਦੇ ਪਾਠ ਵਿਚੋਂ ਜੀਵਨ ਸੇਧ ਮਿਲਦੀ ਹੈ। ਭਾਈ ਦਇਆ ਸਿੰਘ ਜੀ ਨੇ ਦੱਸਿਆ ਕਿ ਜਦੋਂ ਬਾਬਾ ਜੀ ਮੁੜ-ਮੁੜ ਕੇ ਬਾਣੀ ਪੜ੍ਹਨ ਲਈ ਜ਼ੋਰ ਦੇ ਰਹੇ ਸਨ ਤਾਂ ਮੈਥੋਂ ਰਿਹਾ ਨਾ ਗਿਆ। ਮੈਂ ਆਪਣੀ ਸਮਝ ਅਨੁਸਾਰ ਬਾਬਾ ਜੀ ਨੂੰ ਕਿਹਾ ਕਿ ਤੁਸੀਂ ਮੁੜ-ਮੁੜ ਕੇ ਬਾਣੀ ਦਾ ਪਾਠ ਕਰਨ ਲਈ ਕਹੀ ਜਾਂਦੇ ਹੋ ਬਾਣੀ ਪੜ੍ਹਨ ਵਾਲੇ ਵੀ ਕਿਹੜਾ ਸਾਰੇ ਸੁਖੀ ਹਨ, ਉਹਨਾਂ ਨੂੰ ਵੀ ਕਈਆਂ ਨੂੰ ਲੱਕ ਘਸੀਟ-ਘਸੀਟ ਕੇ ਤੁਰਨਾ ਪੈ ਰਿਹਾ ਹੈ। ਉਹ ਤਾਂ ਬਿਨਾਂ ਸਹਾਰੇ ਤੋਂ ਤੁਰ ਵੀ ਨਹੀਂ ਸਕਦੇ। ਕਈ ਹੋਰ ਦੁਖਾਂ ਵਿਚ ਘਿਰੇ ਹੋਏ ਹਨ।

ਇਹ ਗੱਲ ਕਹਿ ਕੇ ਮਾਨੋ ਮੈਂ ਚਲ੍ਹੇ ਵਿਚ ਡਾਂਗ ਫੇਰ ਦਿੱਤੀ। ਉਹ ਦੋ-ਤਿੰਨ ਸਰੋਤੇ ਜੋ ਬਾਬਾ ਜੀ ਦੇ ਬਚਨ ਬੜੇ ਗਹੁ ਨਾਲ ਸੁਣ ਰਹੇ ਸਨ, ਚੁੱਪ ਕਰ ਗਏ ਤੇ ਮੇਰੀ ਵੱਲ ਵੇਖਣ ਲੱਗ ਪਏ ਕਿ ਇਸ ਜਿੱਟ ਨੇ ਟਿੰਡ ਵਿਚ ਕਾਨਾ ਫਸਾ ਦਿੱਤਾ ਹੈ, ਹੁਣ ਇਹ ਸਾਡੀ ਤਰਫ਼ੋਂ ਵਕਾਲਤ ਕਰੇਗਾ। ਉਹਨਾਂ ਦਾ ਵੀ ਹਾਂ ਪੱਖਰੀ ਚੇਹਰਾ ਵੇਖ ਕੇ ਮੈਂ ਹੋਰ ਹੁਸ਼ਿਆਰ ਹੋ ਗਿਆ ਤੇ ਮੁੜ ਉਹ ਹੀ ਆਪਣੀ ਰੱਟ ਦੁਹਰਾਈ। ਬਾਬਾ ਜੀ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿਤਾ; ਦਇਆ ਸਿੰਘ ਜੇ ਕਿਸੇ ਬਾਣੀ ਪੜ੍ਹਨ ਵਾਲੇ ਸਰੀਰ ਨੂੰ ਕਸ਼ਟ ਹੈ ਤਾਂ ਉਹ ਉਸ ਦੇ ਆਪਣੇ ਕੀਤੇ ਕਰਮਾਂ ਦਾ ਫਲ ਹੈ :

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥੨੧॥**

*(ਆਸਾ ਮ: ੧, ਪੰਨਾ ੪੩੩)*

ਤਥਾ

**ਦੋਸੁ ਨ ਦੀਜੈ ਕਾਹੂ ਲੋਗ॥ ਜੋ ਕਮਾਵਨੁ ਸੋਈ ਭੋਗ॥**
**ਆਪਨ ਕਰਮ ਆਪੇ ਹੀ ਬੰਧ॥ ਆਵਨੁ ਜਾਵਨੁ ਮਾਇਆ ਧੰਧ॥੧॥**

*(ਰਾਮਕਲੀ ਮ: ੫, ਪੰਨਾ ੮੮੮)*

ਇਸ ਵਿਚ ਗੁਰਬਾਣੀ ਦਾ ਤਾਂ ਕੋਈ ਦੋਸ਼ ਨਹੀਂ। ਗੁਰਬਾਣੀ ਪੜ੍ਹਨ ਨਾਲ ਤਾਂ ਕਰਮ ਘਟ ਜਾਂਦੇ ਹਨ। ਬਾਣੀ ਪੜ੍ਹਨ ਵਾਲਾ ਗੁਰਮੁਖ ਸਰੀਰਕ ਦੁੱਖ ਨੂੰ ਆਪਣੇ ਕਰਮ ਦਾ ਭੁਗਤਾਨ ਜਾਣ ਕੇ ਕਿਸੇ ਨੂੰ ਦੋਸ਼ ਨਹੀਂ ਦਿੰਦਾ ਤੇ ਗੁਰੂ ਹੁਕਮ ਵਿਚ ਸਬਰ ਸ਼ੁਕਰ ਨਾਲ ਸਮਾਂ ਬਤੀਤ ਕਰ ਲੈਂਦਾ ਹੈ। ਪਰ ਮੈਂ ਫਿਰ ਆਪਣੀ ਜਿੱਦ ਤੇ ਕਾਇਮ ਰਹਿ ਕੇ ਬਾਬਾ ਜੀ ਨੂੰ ਕਿਹਾ ਕਿ ਜਿਸ ਨੇ ਅੰਮ੍ਰਿਤ ਵੀ ਛਕਿਆ ਹੋਵੇ, ਉਹ ਤੁਹਾਡੇ ਕਹਿਣ ਅਨੁਸਾਰ ਨਿਤਨੇਮ ਵੀ ਕਰਦਾ ਹੋਵੇ, ਗੁਰਬਾਣੀ ਦਾ ਕੀਰਤਨੀਆ ਵੀ ਹੋਵੇ, ਮੈਨੂੰ ਦੱਸੋ ਉਸ ਨੂੰ ਕਿਹੜੇ ਕਰਮ ਦੀ ਸਜ਼ਾ ਮਿਲ ਰਹੀ ਹੈ ਜੋ ਤੁਰਨ ਫਿਰਨ ਤੋਂ ਵੀ ਆਤੁਰ ਹੈ। ਬਾਬਾ ਜੀ ਕਹਿਣ ਲੱਗੇ, ਦਇਆ ਸਿੰਘ ਪਤਾ ਤਾਂ ਲੱਗੇ ਤੂੰ ਕਿਸ ਦੀ ਗੱਲ ਕਰਦਾ ਹੈਂ ਤਾਂ ਮੈਂ ਬੜੇ ਭਰੋਸੇ ਨਾਲ ਕਿਹਾ ਕਿ ਮੈਂ ਸੰਤੋਖ ਸਿੰਘ ਉਸਮਾਨ ਸ਼ਹੀਦ ਵਾਲੇ ਦੀ ਗੱਲ ਕਰਦਾ ਹਾਂ, ਜਿਸ ਨੇ ਤੁਹਾਡੇ ਪਾਸੋਂ ਹੀ ਅੰਮ੍ਰਿਤ ਛੱਕਿਆ ਹੈ ਤੇ ਬਾਣੀ ਵੀ ਪੜ੍ਹਦਾ ਹੈ, ਰਹਿਤ ਵੀ ਰੱਖਦਾ ਹੈ ਤੇ ਕੀਰਤਨ ਵੀ ਕਰਦਾ ਹੈ। ਬਾਬਾ ਜੀ ਮੇਰਾ ਦਲੇਰੀ ਵਾਲਾ ਉੱਤਰ ਸੁਣ ਕੇ ਕੁਝ ਛਿੰਨ ਚੁੱਪ ਕਰ ਗਏ ਤੇ ਥੋੜ੍ਹੀ ਚੁੱਪ ਬਾਅਦ ਕਹਿਣ ਲੱਗੇ, ਦਇਆ ਸਿੰਘ, ਕਿਸੇ ਦੇ ਕਰਮ ਦਾ ਪੜ੍ਹਦਾ ਨਹੀਂ ਚੁੱਕੀਦਾ। ਸਭ ਆਪੋ ਆਪਣੇ ਕਰਮਾਂ ਦਾ ਹੀ ਫਲ ਭੁਗਤ ਰਹੇ ਹਨ। ਇਸ ਵਿਚ ਰਤਾ ਵੀ ਕਿੰਤੂ ਕਰਨ ਦੀ ਗੁੰਜਾਇਸ਼ ਨਹੀਂ, ਤੂੰ ਗੁਰਬਾਣੀ ਤੇ ਗ਼ਲਤ ਕਿੰਤੂ ਕਰ ਰਿਹਾ ਹੈਂ। ਕੀ ਤੂੰ ਉਸਦੇ ਪਿਛਲੇ ਕਰਮ ਬਾਰੇ ਦੱਸ ਸਕਦਾ ਹੈਂ ਕਿ ਉਸ ਨੇ ਕੋਈ ਐਸਾ ਕਰਮ ਨਹੀਂ ਕੀਤਾ ਜਿਸ ਦੀ ਉਹ ਸਜ਼ਾ ਭੁਗਤ ਰਿਹਾ ਹੈ। ਮੈਂ ਉੱਤਰ ਦਿੱਤਾ ਕਿ ਮੈਨੂੰ ਤਾਂ ਨਹੀਂ ਪਤਾ ਤੁਸੀਂ ਆਪ ਹੀ ਦੱਸ ਦੇਵੋ ਕਿ ਉਸ ਨੇ ਪਿਛਲੇ ਜਨਮ ਵਿਚ ਕਿਹੜਾ ਐਸਾ ਮਾੜਾ ਕਰਮ ਕੀਤਾ ਹੈ ਜਿਸ ਦਾ ਭੁਗਤਾਨ ਉਸ ਨੂੰ ਕਰਨਾ ਪੈ ਰਿਹਾ ਹੈ। ਬਾਬਾ ਜੀ ਕਹਿਣ ਲੱਗੇ ਕਿ ਦੱਸਣ ਦੀ ਲੋੜ ਤਾਂ ਨਹੀਂ ਸੀ ਪਰ ਇਹ ਜੋ ਪ੍ਰੇਮੀ ਬੈਠੇ ਹਨ, ਜਿਹਨਾਂ ਦਾ ਗੁਰਬਾਣੀ ਤੇ ਥੋੜ੍ਹਾ ਬਹੁਤ ਭਰੋਸਾ ਹੈ ਤੇਰੇ ਇਹਨਾਂ ਬਚਨਾਂ ਨਾਲ ਇਹਨਾਂ ਦੇ ਵੀ ਨਾਸਤਕ ਹੋਣ ਦਾ ਡਰ ਹੈ। ਜੇ ਤੂੰ ਇਕੱਲਾ ਗੱਲ ਕਰਦਾ ਸ਼ਾਇਦ ਫਿਰ ਮੈਨੂੰ ਇਹ ਸਪੱਸ਼ਟਤਾ ਦੇਣ ਦੀ ਲੋੜ ਨਹੀਂ ਸੀ। ਆਪ ਜੀ ਦਾ ਚਿਹਰਾ ਬੜੇ ਜਲਾਲ ਵਿਚ ਸੀ। ਬਾਬਾ ਜੀ ਕਹਿਣ ਲੱਗੇ, ਸੁਣ! ਦਇਆ ਸਿੰਘ, ਸੰਤੋਖ ਸਿੰਘ ਆਪਣੇ ਹੀ ਪਿਛਲੇ ਜਨਮ ਵਿਚ ਕੀਤੇ ਹੋਏ ਕਰਮ ਦਾ ਫਲ ਭੁਗਤ ਰਿਹਾ ਹੈ।

ਪਿਛਲੇ ਜਨਮ ਵਿਚ ਵੀ ਇਸ ਨੂੰ ਮਨੁੱਖ ਦੇਹ ਪ੍ਰਾਪਤ ਸੀ। ਗੁਰੂ ਜੀ ਦਾ

ਡਰ ਭੈਅ ਤਾਂ ਸੀ ਪਰ ਇਹ ਕ੍ਰੋਧੀ ਬਹੁਤ ਸੀ। ਇਕ ਦਿਨ ਇਹ ਬਾਹਰੋਂ ਕੰਮ-ਕਾਰ ਕਰ ਕੇ ਥੱਕ ਟੁੱਟਕੇ ਆਇਆ। ਇਸ਼ਨਾਨ ਆਦਿ ਕਰ ਕੇ ਜੋ ਪ੍ਰਸ਼ਾਦਾ ਘਰ ਵਾਲਿਆਂ ਉਸ ਨੂੰ ਛਕਣ ਲਈ ਦਿੱਤਾ ਉਸ ਨੂੰ ਛਕਣਾ ਸ਼ੁਰੂ ਕੀਤਾ। ਅਜੇ ਇਕ=ਦੋ ਗਰਾਹੀਆਂ ਹੀ ਇਸ ਨੇ ਮੂੰਹ ਪਾਈਆਂ ਸਨ ਕਿ ਇਹ ਕੋਈ ਖਾਣ ਵਾਲੀ ਚੀਜ਼ ਲੈਣ ਚਉਂਕੇ ਵੱਲ ਚਲਾ ਗਿਆ। ਨੇੜੇ ਬੈਠੇ ਕੂਕਰ ਨੇ ਵੇਖਿਆ ਕਿ ਥਾਲੀ ਸੁੰਨੀ ਪਈ ਹੈ। ਆਪਣੀ ਆਦਤ ਮੁਤਾਬਕ ਕੁੱਤਾ ਉਠਿਆ ਤੇ ਥਾਲੀ ਵਿਚ ਪਏ ਪ੍ਰਸ਼ਾਦੇ ਥੋੜ੍ਹੀ ਦੂਰ ਲਿਜਾ ਕੇ ਖਾਣ ਲੱਗ ਪਿਆ। ਜਦੋਂ ਇਹ ਵਾਪਸ ਉਹ ਚੀਜ਼ ਲੈ ਕੇ ਪਰਤਿਆ ਤਾਂ ਥਾਲੀ ਖ਼ਾਲੀ ਵੇਖੀ। ਅਗਾਂਹ ਨਿਗ੍ਹਾ ਮਾਰੀ ਤਾਂ ਥਾਲੀ ਵਾਲੇ ਪ੍ਰਸ਼ਾਦੇ ਕੂਕਰ ਬੜੀ ਮੌਜ ਨਾਲ ਖਾ ਰਿਹਾ ਸੀ। ਇਹ ਵੇਖ ਕੇ ਇਸ ਨੂੰ ਏਨਾ ਕ੍ਰੋਧ ਆਇਆ ਕਿ ਇਸ ਨੇ ਲਾਗੇ ਪਈ ਇਕ ਡਾਂਗ ਚੁੱਕ ਲਈ ਤੇ ਅਵੇਸਲੇ ਰੋਟੀ ਖਾ ਰਹੇ ਕੁੱਤੇ ਦੇ ਵੱਜੀ ਕਿ ਉਸ ਦਾ ਲੱਕ ਟੁੱਟ ਗਿਆ। ਉਹ ਕੂਕਰ ਕਈ ਚਿਰ ਉਥੇ ਹੀ ਪਿਆ ਕੁਰਲਾਹਟ ਪਾਉਂਦਾ ਰਿਹਾ। ਇਸ ਦੇ ਮਨ ਨੂੰ ਪਛਤਾਵਾ ਤਾਂ ਲੱਗਾ ਪਰ ਕ੍ਰੋਧ ਨੇ ਆਪਣਾ ਕੰਮ ਕਰਵਾ ਲਿਆ ਸੀ। ਉਹ ਕੁੱਤਾ ਸਾਰੀ ਉਮਰ ਜਿੰਨਾ ਚਿਰ ਜਿਊਂਦਾ ਰਿਹਾ, ਲੱਕ ਟੁੱਟਣ ਸਦਕਾ ਲੱਕ ਘਸੀਟ-ਘਸੀਟ ਕੇ ਉਸ ਨੇ ਸਮਾਂ ਗੁਜ਼ਾਰਿਆ। ਮੁਹਰਲੀਆਂ ਲੱਤਾਂ ਆਸਰੇ ਹੀ ਸਾਰਾ ਜੀਵਨ ਬਤੀਤ ਕੀਤਾ।

ਹੁਣ ਜੇ ਉਸ ਵੇਲੇ ਇਹ ਸੰਜਮ ਤੇ ਸਬਰ ਤੋਂ ਕੰਮ ਲੈਂਦਾ, ਵੀਚਾਰ ਲੈਂਦਾ ਕਿ ਉਹ ਪ੍ਰਸ਼ਾਦੇ ਜੋ ਕੁੱਤਾ ਲੈ ਗਿਆ ਹੈ ਮੇਰੇ ਖਾਣ ਦੇ ਤਾਂ ਰਹੇ ਨਹੀਂ ਤੇ ਨਾ ਹੀ ਇਸ ਨੂੰ ਮਾਰਨ ਨਾਲ ਮੁੜ ਉਹ ਸੁੱਚੇ ਹੋ ਜਾਣੇ ਹਨ, ਇਹ ਇਸ ਦੇ ਭਾਗਾਂ ਦੇ ਹੀ ਲਿਖੇ ਹੋਣੇ ਹਨ, ਸੋਚ ਵੀਚਾਰ ਕਰ ਲੈਂਦਾ ਤਾਂ ਉਸ ਕਰਮ ਤੋਂ ਬਚ ਜਾਣਾ ਸੀ। ਕਰਮ ਕਰਨ ਲੱਗਿਆਂ ਤਾਂ ਜ਼ਰਾ ਵੀ ਸੋਚ ਵੀਚਾਰ ਤੋਂ ਕੰਮ ਨਹੀਂ ਲਿਆ ਜੇ ਹੁਣ ਉਸ ਕੀਤੇ ਕਰਮ ਦਾ ਭੁਗਤਾਨ ਕਰਨਾ ਪੈ ਰਿਹਾ ਹੈ ਤਾਂ ਤੇਰੇ ਵਰਗੇ ਕਿੰਤੂ ਪ੍ਰੰਤੂ ਕਰ ਰਹੇ ਹਨ।

ਭਾਵੇਂ ਸੰਤੋਖ ਸਿੰਘ[੧] ਔਖ ਨਾਲ ਤੁਰਦਾ ਹੈ ਪਰ ਗੁਰਬਾਣੀ ਪੜ੍ਹਨ ਸੁਣਨ ਸਦਕਾ ਗੁਰੂ ਓਟ ਆਸਰੇ ਇਹ ਦੁੱਖ ਉਸਨੂੰ ਬਹੁਤਾ ਦੁਖਦਾਈ ਨਹੀਂ ਭਾਸਦਾ। ਸਬਰ ਸੰਤੋਖ ਨਾਲ ਦਿਨ ਕੱਟ ਰਿਹਾ ਹੈ। ਇਹ ਗੁਰਬਾਣੀ ਦੀ ਹੀ ਬਰਕਤ ਹੈ। ਜੇ ਉਹ ਗੁਰਬਾਣੀ ਤੋਂ ਦੂਰ ਹੁੰਦਾ ਤਾਂ ਸਬਰ ਸ਼ੁਕਰ ਦੀ ਥਾਂ ਪਰਮੇਸ਼ਰ ਨੂੰ ਉਲ੍ਹਾਮੇ ਮਾਰਦਿਆਂ ਝੋਰ੍ਹੇ ਵਿਚ ਸਮਾਂ ਬਤੀਤ ਹੋਣਾ ਸੀ। ਇਸੇ ਲਈ ਹੀ ਗੁਰਦੇਵ ਪੰਜਵੇਂ ਪਾਤਸ਼ਾਹ ਜੀ ਨੇ ਗੁਰਬਾਣੀ ਵਿਚ ਹੁਕਮ ਕੀਤਾ ਹੈ :

---

੧. ਛੋਟੀ ਉਮਰ ਵਿਚ ਹੀ ਸੰਤੋਖ ਸਿੰਘ ਦੀਆਂ ਪੋਲੀਓ ਦੀ ਬੀਮਾਰੀ ਨਾਲ ਲੱਤਾਂ ਸੁੱਕ ਗਈਆਂ ਸਨ।

**ਨਹ ਬਿਲੰਬ ਧਰਮੰ ਬਿਲੰਬ ਪਾਪੰ॥** *(ਸਲੋਕ ਸਹਸਕ੍ਰਿਤੀ, ਪੰਨਾ ੧੩੫੪)*

ਪਾਪ ਕਰਨ ਤੋਂ ਪਹਿਲਾਂ ਦੇਰ ਕਰਨੀ ਚਾਹੀਦੀ ਹੈ, ਉਸ ਪਾਪ ਕਰਮ ਦੇ ਮਿਲਣ ਵਾਲੇ ਫਲ ਪ੍ਰਤੀ ਸੋਚਣਾ ਚਾਹੀਦਾ ਹੈ ਕਈ ਵਾਰੀ ਦੇਰ ਕਰਨ ਨਾਲ ਪਾਪ ਕਰਨ ਦਾ ਸਮਾਂ ਟਲ ਜਾਂਦਾ ਹੈ। ਦਇਆ ਸਿੰਘ ਨੇ ਦੱਸਿਆ ਕਿ ਜਦੋਂ ਬਾਬਾ ਜੀ ਨੇ ਇਹ ਸਾਰੀ ਵਾਰਤਾ ਸੰਤੋਖ ਸਿੰਘ ਦੇ ਪਿਛਲੇ ਜਨਮ ਦੀ ਦੱਸੀ ਤਾਂ ਸਾਡੇ ਵੀ ਰੌਂਗਟੇ ਖੜੇ ਹੋ ਗਏ ਤੇ ਹੋਰ ਕਿੰਤੂ ਕਰਨ ਦੀ ਜੁਰਅਤ ਨਾ ਰਹੀ ਤੇ ਮਨ ਵਿਚ ਮਾੜੇ ਕਰਮ ਤੋਂ ਸੰਕੋਚ ਕਰਨ ਲਈ ਇਕ ਲਗਾਤਾਰ ਸੋਚ ਚਲ ਪਈ। ਉਹ ਪਹਿਲੇ ਪ੍ਰੇਮੀ ਤੇ ਮੈਂ ਵੀ ਪੱਥਰ ਦੀ ਮੂਰਤ ਵਾਂਗ ਹੁਣ ਬਾਬਾ ਜੀ ਦੇ ਬਚਨ ਸੁਣ ਰਹੇ ਸਾਂ। ਬਾਬਾ ਜੀ ਨੇ ਹੋਰ ਵਿਸਥਾਰ ਨਾਲ ਸਾਡੇ ਹੋਰ ਸ਼ੰਕੇ ਜੋ ਮਨ ਦੇ ਕਿਸੇ ਕੋਨੇ ਵਿਚ ਪਏ ਸਨ ਗੁਰਬਾਣੀ ਦੀਆਂ ਪੰਕਤੀਆਂ ਰਾਹੀਂ ਦੂਰ ਕਰ ਦਿੱਤੇ। ਮੈਨੂੰ ਬਹੁਤੀ ਬਾਣੀ ਤਾਂ ਯਾਦ ਨਹੀਂ ਪਰ ਜਪੁਜੀ ਸਾਹਿਬ ਦੀ ਪਉੜੀ ਵੀ ਬਾਬਾ ਜੀ ਨੇ ਪੜ੍ਹੀ ਕਿ ਉਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ ਕਿ ਜਿਹੋ ਜਿਹਾ ਮਨੁੱਖ ਇਸ ਸਰੀਰ ਨਾਲ ਬੀਜਦਾ ਹੈ (ਭਾਵ ਕਰਮ ਕਰਦਾ ਹੈ) ਉਸ ਨੂੰ ਉਹੋ ਜਿਹਾ ਹੀ ਉਸ ਦਾ ਫਲ ਖਾਣਾ ਪੈਂਦਾ ਹੈ ਭਾਵ ਉਸ ਦਾ ਫਲ ਭੁਗਤਣਾ ਪੈਂਦਾ ਹੈ।

**ਆਪੇ ਬੀਜਿ ਆਪੇ ਹੀ ਖਾਹੁ॥** *(ਜਪੁਜੀ ਸਾਹਿਬ)*

ਤਥਾ

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥** *(ਬਾਰਹਮਾਹ, ਪੰਨਾ ੧੩੪)*

ਇਸ ਸਰੀਰ ਰੂਪੀ ਖੇਤ ਵਿਚ ਤੁਸੀਂ ਜੇਹੋ ਜਿਹਾ ਕਰਮ ਕਰੋਗੇ ਉਸ ਦਾ ਫਲ ਵੀ ਉਸੇ ਅਨੁਸਾਰ ਭੁਗਤਣਾ ਪਵੇਗਾ।

ਇਹ ਜੋ ਸਰੀਰ ਵੀ ਸਾਨੂੰ ਪਰਮੇਸ਼ਰ ਨੇ ਦਿੱਤੇ ਹਨ ਇਹ ਵੀ ਕਰਮਾਂ ਕਰਕੇ ਹੀ ਮਿਲੇ ਹਨ। ਕਿਸੇ ਦਾ ਸੋਹਣਾ ਅਰੋਗ-ਸਡੌਲ ਸਰੀਰ ਹੈ, ਕਿਸੇ ਦਾ ਕਰੂਪ ਕੋਝਾ, ਕੋਈ ਅੰਗਹੀਣ ਹੈ, ਕੋਈ ਮਤਹੀਣ ਹੈ। ਇਹ ਸਭ ਪੂਰਬਲੇ ਕੀਤੇ ਕਰਮਾਂ ਅਨੁਸਾਰ ਹੀ ਚਲ ਰਿਹਾ ਹੈ। ਸਤਿਗੁਰੂ ਨਾਨਕ ਪਾਤਸ਼ਾਹ ਜੀ ਨੇ ਤਾਂ ਜਪੁਜੀ ਸਾਹਿਬ ਦੀ ਚਉਥੀ ਪਉੜੀ ਦੇ ਅਖ਼ੀਰ ਵਿਚ ਬੜਾ ਸਪਸ਼ਟ ਲਿਖਿਆ ਹੈ ਕਿ :

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥** *(ਜਪੁਜੀ ਸਾਹਿਬ)*

ਕਰਮਾਂ ਕਰਕੇ ਸਰੀਰ ਰੂਪੀ ਪੁਸ਼ਾਕਾ ਮਿਲਦਾ ਹੈ ਪਰਮੇਸ਼ਰ ਦੀ ਰਹਿਮਤੇ-ਨਜ਼ਰ ਨਾਲ ਬੰਦ ਖਲਾਸੀ ਹੋ ਜਾਂਦੀ ਹੈ। ਜੇ ਹੋਰ ਕਰਮਾਂ ਪ੍ਰਤੀ ਸ਼ੰਕਾ ਨਵਿਰਤ ਕਰਨਾ ਹੈ ਤਾਂ ਧਨਾਸਰੀ ਰਾਗ ਵਿਚ ਭਗਤ ਤ੍ਰਿਲੋਚਨ ਜੀ ਦਾ ਸ਼ਬਦ ਪੜ੍ਹ ਲੈਣਾ।

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥**

**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥੧॥**

*(ਧਨਾਸਰੀ ਤ੍ਰਿਲੋਚਨ ਜੀ, ਪੰਨਾ ੬੯੫)*

ਪਰਮੇਸ਼ਰ ਦੇ ਦਰ ਵਿਚ ਤਾਂ ਗੁਰੂ ਹੁਕਮ ਅਨੁਸਾਰ

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥**

*(ਵਾਰ ਆਸਾ, ਪੰਨਾ ੪੭੦)*

ਤਥਾ

**ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ**

*(ਆਸਾ ਦੀ ਵਾਰ ਮ: ੧, ਪੰਨਾ ੪੬੮)*

ਇਸ ਸਰੀਰ ਨਾਲ ਜੋ ਕੁਝ ਮਾੜੇ ਚੰਗੇ ਮਨੁੱਖ ਕਰਮ ਕਰਦਾ ਹੈ ਉਸ ਦਾ ਫਲ ਅਵੱਸ਼ ਉਸ ਨੂੰ ਭੁਗਤਣਾ ਹੀ ਪੈਂਦਾ ਹੈ।

**ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥**

*(ਸਿਰੀ ਰਾਗੁ ਮ: ੫, ਪੰਨਾ ੭੮)*

ਪਰਮੇਸ਼ਰ ਨੇ ਮਨੁੱਖ ਨੂੰ ਕਰਮ ਕਰਨ ਦੀ ਸੁਤੰਤਰਤਾ ਦਿਤੀ ਹੋਈ ਹੈ ਪਰ ਕੀਤੇ ਹੋਏ ਕਰਮਾਂ ਦੇ ਫਲ ਨੂੰ ਭੋਗਣ ਲਈ ਮਨੁੱਖ ਪ੍ਰਾਤੰਤਰ ਹੈ। ਸੋ ਇਸ ਲੀ ਕੋਈ ਵੀ ਕਰਮ ਕਰਨਾ ਹੋਵੇ ਪਹਿਲਾਂ ਉਸ ਦੇ ਮਿਲਣ ਵਾਲੇ ਫਲ ਦਾ ਲੇਖਾ ਜੋਖਾ ਅਵੱਸ਼ ਕਰ ਲੈਣਾ ਚਾਹੀਦਾ ਹੈ। ਗੁਰਬਾਣੀ ਵਿਚ ਤ੍ਰੈਕਾਲ ਸਚਾਈ ਦਰਸਾਈ ਹੋਈ ਹੈ। ਗੁਰੂ ਬਾਣੀ ਤੇ ਨਾਮ-ਸਿਮਰਨ ਕੀਤੇ ਮਾੜੇ ਕਰਮਾਂ ਦੇ ਫਲ ਨੂੰ ਘਟਾ ਜ਼ਰੂਰ ਦਿੰਦਾ ਹੈ ਇਸ ਵਿਚ ਰੰਚਕ ਮਾਤ੍ਰ ਵੀ ਕੋਈ ਸ਼ੱਕ ਜਾਂ ਦੁਬਿਧਾ ਦੀ ਗੁੰਜਾਇਸ਼ ਨਹੀਂ।

**ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਦ੍ਰੰ ਮਹਾ ਬਿਖੵਾਦੰ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ॥੧੮॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੫)*

✤✤✤

# ਸੰਕਲਪਾਂ ਨੂੰ ਤਿਆਗਣ ਵਿਚ ਹੀ ਲਾਭ ਹੈ

ਸ. ਹਰੀ ਸਿੰਘ ਪੁੱਤਰ ਸ. ਡੋਗਰ ਸਿੰਘ ਪਿੰਡ ਗੋਂਦਪੁਰ ਨਿਵਾਸੀ ਏਅਰ ਫੋਰਸ ਵਿਚ ਨੌਕਰੀ ਕਰਦੇ ਸਨ। ਜੁਲਾਈ, 1975 ਈ. ਵਿਚ ਥੋੜ੍ਹੇ ਦਿਨਾਂ ਦੀ ਛੁੱਟੀ ਲੈ ਕੇ ਪਰਿਵਾਰ ਨੂੰ ਮਿਲਣ ਵਾਸਤੇ ਆਪਣੇ ਪਿੰਡ ਗੋਂਦਪੁਰ ਆਏ। ਜਿਵੇਂ ਕਿ ਹਰ ਇਕ ਗੁਰਸਿੱਖ ਨੂੰ ਆਪਣੀ ਕਮਾਈ ਵਿਚੋਂ ਗੁਰੂ ਨਮਿਤ ਦਸਵੰਧ ਕੱਢਣ ਦਾ ਹੁਕਮ ਹੈ। ਆਪ ਜੀ ਪਾਸ ਵੀ ਦਸਵੰਧ ਦੀ ਕੁਝ ਮਾਇਆ ਇਕੱਤਰ ਹੋਈ ਪਈ ਸੀ। ਆਪ ਦੇ ਮਨ ਵਿਚ ਵਿਚਾਰ ਬਣਿਆ ਕਿ ਰਾਮਪੁਰ ਖੇੜੇ ਗੁਰੂ ਘਰ ਦੀ ਸੇਵਾ ਚਲ ਰਹੀ ਹੈ, ਇਹ ਗੁਰੂ ਕੀ ਮਾਇਆ ਗੁਰੂ ਘਰ ਦੀ ਉਸਾਰੀ ਵਿਚ ਸਫ਼ਲੀ ਕਰੀਏ। ਆਪ ਜੀ ਦੇ ਖੇਤ ਵੀ ਗੁਰਦੁਆਰਾ ਸਾਹਿਬ ਜੀ ਦੇ ਨਜਦੀਕ ਹੀ ਸਨ। ਆਪ ਜੀ ਦਸਵੰਧ ਦੀ ਮਾਇਆ ਲੈ ਕੇ ਆਪਣੇ ਖੇਤਾਂ ਵਿਚ ਦੀ ਫੇਰਾ ਮਾਰਦੇ ਹੋਏ ਗੁਰਦੁਆਰਾ ਸਾਹਿਬ ਪੁੱਜ ਗਏ ਤੇ ਸੇਵਾਦਾਰ ਭਾਈ ਅਮਰ ਸਿੰਘ ਜੀ ਨੂੰ ਆਪ ਜੀ ਨੇ ਬਾਬਾ ਜੀ ਪ੍ਰਥਾਇ ਪੁੱਛਿਆ ਕਿ ਬਾਬਾ ਜੀ ਕਿਥੇ ਹਨ? ਮੈਂ ਉਨ੍ਹਾਂ ਨੂੰ ਜ਼ਰੂਰੀ ਮਿਲਣਾ ਹੈ। ਭਾਈ ਅਮਰ ਸਿੰਘ ਨੇ ਉਤਰ ਦਿੱਤਾ ਕਿ ਬਾਬਾ ਜੀ ਤਾਂ ਜਲ ਪਾਣੀ ਛੱਕ ਕੇ ਹਰ ਰੋਜ਼ ਦੀ ਤਰ੍ਹਾਂ ਸਿਮਰਨ ਭਜਨ ਦੇ ਨਿਯਮ ਵਿਚ ਬੈਠ ਗਏ ਹਨ ਤੇ ਉਨ੍ਹਾਂ ਨੇ ਦੁਪਹਿਰ ਦੇ ਇਕ ਵਜੇ ਦੇ ਕਰੀਬ ਬਾਹਰ ਨਿਕਲਣਾ ਹੈ। ਸ. ਹਰੀ ਸਿੰਘ ਨੇ ਦੱਸਿਆ ਕਿ ਭਾਈ ਅਮਰ ਸਿੰਘ ਪਾਸੋਂ ਇਹ ਬਚਨ ਸੁਣ ਕੇ ਮੈਂ ਕਾਫ਼ੀ ਮਾਯੂਸ ਹੋਇਆ ਤੇ ਮਨ ਵਿਚ ਕਈ ਉਤਰਾਅ ਚੜ੍ਹਾਅ ਆਉਣੇ ਸ਼ੁਰੂ ਹੋ ਗਏ ਕਿ ਮੈਂ ਜਲਦੀ ਵਾਪਸ ਵੀ ਜਾਣਾ ਹੈ, ਏਨਾ ਸਮਾਂ ਮੈਂ ਉਡੀਕ ਵੀ ਨਹੀਂ ਸਕਦਾ ਕਿਉਂਕਿ ਇਕ ਦੋ ਥਾਂ ਹੋਰ ਜਾਣਾ ਹੈ। ਬਾਬਾ ਜੀ ਦੇ ਦਰਸ਼ਨ ਵੀ ਜ਼ਰੂਰ ਕਰਨੇ ਹਨ ਤੇ ਨਾਲੇ ਦਸਵੰਧ ਦੀ ਮਾਇਆ ਵੀ ਭੇਟ ਕਰਨੀ ਹੈ। ਜੇ ਮੈਂ ਇਕ ਵਜੇ ਤਕ ਬਾਬਾ ਜੀ ਨੂੰ ਉਡੀਕਾਂ ਤਾਂ ਦੋ ਥਾਈਂ ਹੋਰ ਜਾ ਕੇ ਸ਼ਾਮ ਤਕ ਘਰ ਵਾਪਸ ਪੁੱਜਣਾ ਕਠਿਨ ਹੈ, ਕਿਉਂਕਿ ਵਾਪਸ ਜਾਣ ਦੀ ਸਾਰੀ ਤਿਆਰੀ ਅਜੇ ਕਰਨੀ ਹੈ ਤੇ ਸਵੇਰੇ ਪਹਿਲੀ ਬੱਸ ਫੜਨੀ ਹੈ। ਇਨ੍ਹਾਂ ਵਿਚਾਰਾਂ ਦੀ ਉਧੇੜ-ਬੁਣ ਪਿਛੋਂ ਆਪ ਨੇ ਭਾਈ ਅਮਰ ਸਿੰਘ ਨੂੰ ਫਿਰ ਕਿਹਾ ਕਿ ਤੁਸੀਂ ਬਾਬਾ ਜੀ ਨੂੰ ਅਵਾਜ਼ ਮਾਰ ਕੇ ਬੂਹਾ ਖੁਲ੍ਹਵਾ ਦੇਵੋ। ਭਾਈ ਅਮਰ ਸਿੰਘ ਨੇ ਉੱਤਰ ਦਿੱਤਾ ਕਿ ਭਾਵੇਂ ਕਿੰਨਾ ਵੀ ਜ਼ਰੂਰੀ ਕੰਮ ਹੋਵੇ ਅਸੀਂ ਬਾਬਾ ਜੀ ਦੇ ਨੀਯਤ ਕੀਤੇ ਪ੍ਰੋਗਰਾਮ ਵਿਚ ਦਖ਼ਲ ਨਹੀਂ ਦੇਈਦਾ, ਨਾ ਹੀ ਉਹ ਆਪਣਾ ਨਿਯਮ ਪੂਰੇ ਕੀਤੇ ਤੋਂ ਬਿਨਾਂ ਬਾਹਰ ਆਉਂਦੇ ਹਨ। ਸੋ ਆਪ ਜੀ ਠਹਿਰ ਜਾਵੋ, ਜਲ-ਪਾਣੀ ਛਕੋ, ਦੋ ਕੁ ਘੰਟੇ ਦਾ ਸਮਾਂ ਬਾਕੀ ਰਹਿ ਗਿਆ ਹੈ, ਉਡੀਕ ਕਰ ਲਵੋ ਜਾਂ ਫਿਰ ਮੁੜ ਵਾਪਸ ਆ ਜਾਣਾ। ਸ. ਹਰੀ ਸਿੰਘ ਨੇ

ਆਪਣੀ ਮਜਬੂਰੀ ਦੱਸੀ ਤੇ ਬਾਹਰੋਂ ਹੀ ਨਮਸਕਾਰ ਕਰ ਫਤਹਿ ਬੁਲਾ ਕੇ ਥੋੜ੍ਹੀ ਦੂਰ ਉਸ ਖੇਤ ਵਿਚ ਚਲੇ ਗਏ ਜਿਥੇ ਭਾਈ ਸੁਰਜੀਤ ਸਿੰਘ ਖੇਤ ਵਿਚ ਕਮਾਦ ਨੂੰ ਗੋਡੀ ਕਰ ਰਹੇ ਸਨ। ਸੁਰਜੀਤ ਸਿੰਘ ਜੀ ਨੂੰ ਵੀ ਸ. ਹਰੀ ਸਿੰਘ ਨੇ ਆਪਣੇ ਮਨ ਵਿਚਲੀ ਗੱਲ ਦੁਹਰਾਈ ਤੇ ਆਪਣੀ ਮਜਬੂਰੀ ਦੱਸੀ ਕਿ ਮੁੜ ਕੇ ਪਤਾ ਨਹੀਂ ਕਿੰਨੇ ਮਹੀਨਿਆਂ ਪਿਛੋਂ ਛੁੱਟੀ ਮਿਲਣੀ ਹੈ। ਮੇਰੇ ਪਾਸ ਦਿਨ ਵੀ ਅੱਜ ਦਾ ਹੀ ਹੈ ਤੇ ਰੁਝੇਵੇਂ ਵੀ ਅਜੇ ਕਾਫ਼ੀ ਹਨ, ਮੈਂ ਬਾਬਾ ਜੀ ਨੂੰ ਮਿਲਣਾ ਵੀ ਜ਼ਰੂਰੀ ਹੈ। ਸ. ਸੁਰਜੀਤ ਸਿੰਘ ਹੁਰਾਂ ਵੀ ਇਹੋ ਹੀ ਉੱਤਰ ਦਿੱਤਾ ਕਿ ਅਸੀਂ ਮਹਾਂਪੁਰਖਾਂ ਦੇ ਚਲ ਰਲੇ ਸਿਮਰਨ ਭਜਨ ਵਿਚ ਵਿਘਨ ਨਹੀਂ ਪਾ ਸਕਦੇ ਕਿਉਂਕਿ ਪਤਾ ਨਹੀਂ ਇਸ ਵੇਲੇ ਸਿਮਰਨ ਵਿਚ ਲੀਨ ਉਨ੍ਹਾਂ ਦੀ ਸੁਰਤ ਕਿਹੜੀ ਉਚੀ ਅਵੱਸਥਾ ਵਿਚ ਵਿਚਰ ਰਹੀ ਹੋਵੇ। ਅਸੀਂ ਆਪਣੀ ਗ਼ਰਜ਼ ਦੀ ਖ਼ਾਤਰ ਅਵਾਜ਼ ਮਾਰ ਕੇ ਉਹਨਾਂ ਦੀ ਸੁਰਤ ਨੂੰ ਉਖੇੜ ਕੇ ਪਾਪ ਦੇ ਭਾਗੀ ਨਹੀਂ ਬਣਨਾ। ਇਨ੍ਹਾਂ ਪਾਸੋਂ ਵੀ ਨਾਂਹ ਦਾ ਉੱਤਰ ਸੁਣਕੇ ਇਕ ਮਨ ਵਾਪਸ ਜਾਣ ਲਈ ਕਹੇ, ਦੂਸਰਾ ਮਨ ਠਹਿਰ ਕੇ ਉਡੀਕ ਕਰਨ ਲਈ ਸਲਾਹ ਦੇਵੇ। ਸ. ਹਰੀ ਸਿੰਘ ਮੁੜ ਗੁਰਦੁਆਰਾ ਸਾਹਿਬ ਵਿਖੇ ਆ ਗਏ ਤੇ ਮੁੜ-ਮੁੜ ਮਨ ਵਿਚ ਪਹਿਲੀਆਂ ਵਿਚਾਰਾਂ ਹੀ ਚੱਲੀ ਜਾਣ। ਮਨ ਵਿਚ ਇਹ ਵੀ ਪ੍ਰਬਲ ਇੱਛਾ ਸੀ ਕਿ ਬਾਬਾ ਜੀ ਜਾਣੀ-ਜਾਣ ਹਨ, ਮੇਰੀ ਮਜਬੂਰੀ ਨੂੰ ਸਮਝਦੇ ਹੋਣਗੇ, ਕਿਰਪਾ ਕਰਕੇ ਛੰਨ ਦਾ ਬੂਹਾ ਖੋਹਲ ਦੇਣ ਤਾਂ ਚੰਗਾ ਹੈ, ਮੈਂ ਦਸਵੰਧ ਦੀ ਮਾਇਆ ਵੀ ਦੇ ਦੇਵਾਂ; ਨਾਲੇ ਮੈਨੂੰ ਦਰਸ਼ਨ ਹੋ ਜਾਣਗੇ। ਇਹਨਾਂ ਵਿਚਾਰਾਂ ਵਿਚ ਘਿਰੇ ਹੋਏ ਆਪ ਜੀ ਹੇਠਾਂ ਗੁਰਦੁਆਰੇ ਦੇ ਬਰਾਂਡੇ ਵਿਚ ਬੈਠੇ ਸਨ; ਅਚਾਨਕ ਬਾਬਾ ਜੀ ਦੀ ਛੰਨ ਵਾਲੇ ਕਮਰੇ ਦਾ ਦਰਵਾਜ਼ਾ ਖੁਲ੍ਹਣ ਦੀ ਅਵਾਜ਼ ਆਈ ਜੋ ਹਰੀ ਸਿੰਘ ਨੇ ਵੀ ਸੁਣ ਲਈ। ਬਾਬਾ ਜੀ ਕਮਰੇ 'ਚੋਂ ਬਾਹਰ ਆ ਕੇ ਹੇਠਾਂ ਵੱਲ ਵੇਖਣ ਲੱਗੇ। ਅੱਗੋਂ ਭਾਈ ਹਰੀ ਸਿੰਘ ਨੇ ਆਪ ਜੀ ਨੂੰ ਜਾ ਫਤਹਿ ਬੁਲਾਈ ਤੇ ਦਸਵੰਧ ਦੀ ਮਾਇਆ ਗੁਰਦੁਆਰਾ ਸਾਹਿਬ ਲਈ ਭੇਟਾ ਕੀਤੀ। ਆਪ ਜੀ ਨੇ ਉਥੇ ਖੜ੍ਹੇ ਹੀ ਗੁਰੂ ਚਰਨਾਂ ਦਾ ਧਿਆਨ ਧਰਕੇ ਦਸਵੰਧ ਦੀ ਮਾਇਆ ਦੀ ਅਰਦਾਸ ਕਰ ਦਿੱਤੀ ਤੇ ਬੜੇ ਪ੍ਰੇਮ ਨਾਲ ਸ. ਹਰੀ ਸਿੰਘ ਨੂੰ ਅੰਦਰ ਆਪਣੀ ਛੰਨ ਵਿਚ ਲੈ ਗਏ। ਹਰੀ ਸਿੰਘ ਨੂੰ ਸੰਬੋਧਨ ਕਰਕੇ ਆਪ ਜੀ ਨੇ ਕਿਹਾ ਕਿ ਦੇਖੋ ਹਰੀ ਸਿੰਘ ਜੀ! ਅਸੀਂ ਗੁਰੂ ਮਿਹਰ ਨਾਲ ਬੜੇ ਅਨੰਦੀ ਰਸ ਵਿਚ ਸਿਮਰਨ ਲੀਨ ਸਾਂ ਪਰ ਜਦੋਂ ਦੇ ਤੁਸੀਂ ਆਏ ਹੋ ਤੁਹਾਡੀ ਦਸਵੰਧ ਦੀ ਮਾਇਆ ਦੇਣ ਦੀ ਭਾਵਨਾ ਤੇ ਵਾਪਸ ਜਾਣ ਦੀ ਕਾਹਲੀ ਕਾਰਨ ਤੁਹਾਡੇ ਮਨ ਦੀਆਂ ਭਾਵਨਾਵਾਂ ਸਾਡੇ ਸਿਮਰਨ ਵਿਚ ਬਿਘਨਕਾਰੀ ਬਣ ਰਹੀਆਂ ਸਨ। ਯਤਨ ਕਰਨ ਤੇ ਵੀ ਸਾਡੀ ਸੁਰਤ ਉਤੇ ਤੁਹਾਡੇ ਕਾਹਲੇਪਨ ਤੇ ਭਾਵਨੀ ਦਾ ਅਸਰ ਪੈਂਦਾ ਰਿਹਾ ਹੈ; ਜਿਸ

ਕਾਰਨ ਸਾਨੂੰ ਸਿਮਰਨ ਦਾ ਨਿਯਮ ਵਿਚੇ ਛੱਡ ਕੇ ਬੂਹਾ ਖੋਲ੍ਹਣਾ ਪਿਆ। ਉਂਞ ਜੇ ਆਪਾ ਵਿਚਾਰ ਕਰੀਏ, ਮਾਇਆ ਗੁਰੂ ਕੇ ਦਸਵੰਧ ਦੀ ਸੀ ਜੇ ਤੁਸੀਂ ਗੁਰੂ ਚਰਨਾਂ ਵਿਚ ਗੁਰੂ-ਗੋਲਕ ਨੂੰ ਅਰਪਨ ਕਰ ਦਿੰਦੇ ਸਤਿਗੁਰੂ ਜੀ ਤਾਂ ਜਾਣੀਂ-ਜਾਣ ਹਨ ਉਹ ਤਾਂ 'ਘਟ ਘਟ ਕੇ ਅੰਤਰ ਕੀ ਜਾਨਤ' ਅਤੇ ਸਤਿਗੁਰੂ ਜੀ ਤਾਂ ਬਿਨ ਬੋਲਿਆ ਸਭ ਕਿਛੁ ਜਾਣਦੇ ਹਨ।

ਤੁਹਾਡੀ ਦਿੱਤੀ ਮਾਇਆ ਤਾਂ ਸਤਿਗੁਰੂ ਜੀ ਦੇ ਦਰ ਪ੍ਰਵਾਨ ਹੋ ਹੀ ਜਾਣੀ ਸੀ। ਗੋਲਕ ਦੀ ਮਾਇਆ ਵੀ ਤਾਂ ਗੁਰੂ ਕਾਰਜ ਵਿਚ ਹੀ ਲੱਗਣੀ ਸੀ ਸੋ ਮੇਰੇ ਹੱਥੀਂ ਗੁਰੂ ਪਾਤਸ਼ਾਹ ਨੂੰ ਅਰਪਨ ਕਰਨ ਦੀ ਥਾਂ ਜੇ ਤੁਸੀਂ ਸਿੱਧੀ ਗੁਰੂ ਚਰਨਾਂ ਵਿਚ ਅਰਪ ਦਿੰਦੇ ਤਾਂ ਤੁਸੀਂ ਵੀ ਸੌਖੇ ਰਹਿੰਦੇ, ਮਨ ਵਿਚ ਤੌਖਲਾ, ਕਾਹਲਾਪਨ ਜੋ ਸ਼ਾਂਤੀ ਨੂੰ ਭੰਗ ਕਰਦਾ ਰਿਹਾ ਹੈ ਉਹ ਵੀ ਨਹੀਂ ਆਉਣਾ ਸੀ ਤੇ ਮੇਰੇ ਸਿਮਰਨ ਵਿਚ ਵੀ ਤੁਹਾਡੀਆਂ ਮਨ ਤਰੰਗਾਂ ਦਾ ਅਸਰ ਵਿਘਨਕਾਰੀ ਨਾ ਬਣਦਾ। ਦੂਸਰੇ ਜੋ ਤੁਹਾਡੇ ਮਨ ਵਿਚ ਸਾਡੇ ਦਰਸ਼ਨਾਂ ਦੀ ਖਿੱਚ ਬਣੀ ਸੀ, ਸਤਿਗੁਰੂ ਜੀ ਦੇ ਦਰਸ਼ਨ ਕਰਨ ਨਾਲ ਹੋਰ ਵਿਅਕਤੀਗਤ ਦਰਸ਼ਨ ਦੀ ਝਾਕ ਮੁੱਕ ਜਾਣੀ ਚਾਹੀਦੀ ਹੈ। ਸੁਤੇ ਹੀ ਗੁਰਸਿੱਖਾਂ ਦੇ, ਸਤਿਗੁਰੂ ਜੀ ਦਰਸ਼ਨ ਕਰਵਾ ਦੇਣ, ਧੰਨ ਭਾਗ ਹਨ ਕਿਉਂਕਿ ਗੁਰੂ ਪਾਤਸ਼ਾਹ ਦਾ ਬਚਨ ਹੈ ਕਿ

**ਖਾਲਸਾ ਮੇਰੋ ਰੂਪ ਹੈ ਖਾਸ**
**ਖਾਲਸੇ ਮੇਂ ਹਉ ਕਰੋਂ ਨਿਵਾਸ**

ਸੋ ਜੇ ਖਾਲਸੇ ਵਿਚ ਨਿਵਾਸ ਕਰਨ ਵਾਲੇ ਗੁਰੂ ਦੇ ਦਰਸ਼ਨ ਹੋ ਗਏ, ਖਾਲਸੇ ਦੇ ਦਰਸ਼ਨਾਂ ਦਾ ਫਲ ਇਸੇ ਵਿਚ ਹੀ ਆਂਜਾ ਹੈ।

ਤੀਸਰੇ, ਜਦੋਂ ਵੀ ਗੁਰੂ ਚਰਨਾਂ ਵਿਚ ਜਾਣਾ ਹੋਵੇ ਕਾਹਲਾਪਨ ਘਰ ਹੀ ਛੱਡ ਕੇ ਆਉਣਾ ਚਾਹੀਦਾ ਹੈ ਕਿਉਂਕਿ ਰਸ ਦਾ ਤੇ ਕਾਹਲੇਪਨ ਦਾ ਆਪਸੀ ਜੋੜ ਕੋਈ ਨਹੀਂ ਹੈ। ਜਿਥੇ ਕਾਹਲਾਪਨ, ਤੌਖਲਾ, ਚਿੰਤਾ ਹੈ ਉਥੇ ਰਸ ਕਿੱਥੇ। ਜਿੰਨਾ ਸਮਾਂ ਵੀ ਗੁਰੂ ਦਰ ਵਿਚ ਜਾਣ ਲਈ ਸਤਿਗੁਰੂ ਦੀ ਬਖ਼ਸ਼ਿਸ਼ ਕਰਨ ਸੰਸਾਰਕ ਕੰਮਾਂ ਦੀਆਂ ਸੋਚਾਂ, ਫ਼ਿਕਰ, ਚਿੰਤਾ, ਕਾਹਲਾਪਨ ਇਹਨਾਂ ਨੂੰ ਛੱਡ ਦੇਣਾ ਹੀ ਯੋਗ ਹੈ; ਇਸ ਤਰ੍ਹਾਂ ਵਧੇਰੇ ਲਾਹਾ ਪ੍ਰਾਪਤ ਹੁੰਦਾ ਹੈ।

ਚੌਥੇ, ਮਨ ਵਿਚ ਕਿਸੇ ਦੀ ਪ੍ਰੀਖਿਆ ਲੈਣ ਦੀ ਧਾਰਨਾ ਵੀ ਬਣਾ ਕੇ ਨਹੀਂ ਆਉਣਾ ਚਾਹੀਦਾ ਕਿ ਅੰਤਰਜਾਮੀ ਹੋਣਗੇ ਤਾਂ ਆਪੇ ਬੁਲਾ ਲੈਣਗੇ। ਇਹ ਲਾਹੇਵੰਦਾ ਵਿਚਾਰ ਨਹੀਂ ਹੈ। ਕਿਸੇ ਨੂੰ ਗੁਰੂ ਪਾਤਸ਼ਾਹ ਅੰਤਰਜਾਮਤਾ ਦੇ ਦੇਣ ਜਾਂ ਨਾ ਦੇਣ ਇਹ ਕਿਸੇ ਦੀ ਆਤਮਿਕ ਉੱਚਤਾ ਨੂੰ ਮਾਪਣ ਦਾ ਕੋਈ ਪੈਮਾਨਾ ਨਹੀਂ ਹੈ। ਇਹ ਸਭ ਦਾਤਾਂ ਤਾਂਗੁਰੂ ਜੀ ਦੀਆਂ ਹਨ। ਗੁਰਸਿੱਖ ਦਾ ਕੰਮ ਹੈ ਨਾਮ ਵਿਚ ਲੱਗੇ ਰਹਿਣਾ ਉਸ ਵਿਚ ਢਿੱਲ ਨਾ ਵਰਤੇ ਬਾਕੀ ਸਭ ਅਵੱਸਥਾਵਾਂ ਗੁਰੂ ਜੀ ਦੇ ਹੱਥ ਹਨ। ਹਰੀ ਸਿੰਘ ਜੀ, ਜੋ ਹੋ ਗਿਆ ਸੋ ਵਾਹ! ਵਾਹ! ਸਾਨੂੰ

ਤੁਹਾਡੇ ਗੁਰਸਿੱਖਾਂ ਦੇ ਦਰਸ਼ਨ ਹੋ ਗਏ। ਅਗਾਂਹ ਲਈ ਇਹਨਾਂ ਛੋਟੀਆਂ-ਛੋਟੀਆਂ ਗੱਲਾਂ ਦਾ ਖ਼ਿਆਲ ਰੱਖਣਾ ਚਾਹੀਏ। ਦੇਖਣ ਨੂੰ ਤਾਂ ਭਾਵੇਂ ਇਹ ਮਾਮੂਲੀ ਹਨ ਪਰ ਅਸਰ ਇਨ੍ਹਾਂ ਦਾ ਵਧੇਰੇ ਹੈ। ਭਾਈ ਹਰੀ ਸਿੰਘ ਜੀ ਨੇ ਆਪ ਜੀ ਦੇ ਬਚਨਾਂ ਨੂੰ ਮਨ ਵਿਚ ਥਾਂ ਦਿੱਤੀ ਤੇ ਮਨ ਵਿਚ ਪਛਤਾਵਾ ਕਰਕੇ ਖਿਮਾ ਮੰਗੀ।

# ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ

ਬਾਬਾ ਜੀ ਦਾ ਇਕ ਪ੍ਰੇਮੀ ਜਲੰਧਰ ਛਾਉਣੀ ਦੇ ਬਿਲਕੁਲ ਨਜ਼ਦੀਕ ਪਿੰਡ ਵਿਚ ਰਹਿੰਦਾ ਸੀ ਜੋ ਗੁਰੂ ਘਰ ਦਾ ਪ੍ਰੇਮੀ ਵੀ ਸੀ ਪਰ ਦੁਨਿਆਵੀ ਪ੍ਰਭਾਵਾਂ ਅਧੀਨ ਕਈ ਵਾਰੀ ਸੁਰਤ ਦੁਬੇਲ ਵੀ ਹੋ ਜਾਂਦੀ ਸੀ। ਉਸ ਗੁਰਮੁਖ ਨੇ ਆਪਣੀ ਬੱਚੀ ਦਾ ਰਿਸ਼ਤਾ ਦੁਨਿਆਵੀ ਤੌਰ ਤੇ ਇਕ ਮਾਇਆਧਾਰੀ ਘਰ ਵਿਚ ਕੀਤਾ। ਵਿਆਹ ਦਾ ਦਿਨ ਮੁਕੱਰਰ ਹੋ ਗਿਆ। ਲੈਣ ਦੇਣ ਦੀਆਂ ਸ਼ਰਤਾਂ ਵੀ ਤਹਿ ਹੋ ਗਈਆਂ। ਅਖ਼ੀਰ ਬਰਾਤ ਦੇ ਪ੍ਰਸ਼ਾਦੇ ਦੀ ਗੱਲ ਤਹਿ ਕਰਨ ਤੇ ਬਰਾਤੀ ਘਰ ਵਾਲਿਆਂ ਨੇ ਮਾਸ ਸ਼ਰਾਬ ਦੀ ਮੰਗ ਕੀਤੀ। ਇਸ ਪ੍ਰੇਮੀ ਨੇ ਥੋੜ੍ਹੀ ਨਾਂਹ-ਨੁੱਕਰ ਤਾਂ ਕੀਤੀ ਪਰ ਨਾਲ ਹੀ ਮਨ ਵਿਚ ਇਹ ਵੀ ਖ਼ਿਆਲ ਪ੍ਰਬਲ ਬਣੇ ਕਿ ਜੇ ਮੈਂ ਇਹਨਾਂ ਦੀ ਇਹ ਇੱਛਾ ਪੂਰੀ ਨਾ ਕੀਤੀ ਤਾਂ ਸ਼ਾਇਦ ਕਿਤੇ ਇਹ ਰਿਸ਼ਤੇ ਨੂੰ ਜਵਾਬ ਨਾ ਦੇ ਦੇਣ। ਬਣਨ ਵਾਲੇ ਰਿਸ਼ਤੇਦਾਰਾਂ ਦੇ ਪ੍ਰਭਾਵ ਅਧੀਨ ਮਾਸ ਸ਼ਰਾਬ ਦੀ ਦਾਅਵਤ ਦੇਣੀ ਮੰਨ ਲਈ। ਅਨੰਦ ਕਾਰਜ ਦੇ ਦਿਨ ਨੇੜੇ ਆਉਂਦੇ ਗਏ। ਲੜਕੀ ਦੇ ਅਨੰਦ ਕਾਰਜ ਦਾ ਸੱਦਾ ਪੱਤਰ ਦੇਣ ਉਹ ਪ੍ਰੇਮੀ ਬਾਬਾ ਜੀ ਪਾਸ ਵੀ ਪੁੱਜਾ ਤੇ ਬੇਨਤੀ ਕੀਤੀ ਕਿ ਆਪ ਜੀ ਨੇ ਵੀ ਅਨੰਦ ਕਾਰਜ ਦੇ ਸਮੇਂ ਦਰਸ਼ਨ ਦੇਣ ਦੀ ਕਿਰਪਾ ਕਰਨੀ।

ਬਾਬਾ ਜੀ ਨੇ ਉਹਨੂੰ ਪੁੱਛਿਆ ਕਿ ਕਿੱਥੇ ਰਿਸ਼ਤਾ ਕੀਤਾ ਹੈ। ਦੱਸਣ ਉਪ੍ਰੰਤ ਚਲਦੀਆਂ ਗੱਲਾਂ ਵਿਚ ਉਸ ਪ੍ਰੇਮੀ ਨੇ ਇਹ ਵੀ ਦੱਸ ਦਿੱਤਾ ਕਿ ਮੈਂ ਜਾਞੀਂ ਰਿਸ਼ਤੇਦਾਰਾਂ ਦੇ ਪ੍ਰਭਾਵ ਅਧੀਨ ਮਾਸ ਸ਼ਰਾਬ ਦੀ ਰੋਟੀ ਕਰਨ ਲਈ ਵੀ ਹਾਂ ਕਰ ਦਿੱਤੀ ਹੈ।

ਬਾਬਾ ਜੀ ਉਸ ਪ੍ਰੇਮੀ ਦੀ ਸਾਰੀ ਗੱਲਬਾਤ ਸੁਣਕੇ, ਇਕ ਠੰਢਾ ਜਿਹਾ ਸਾਹ ਲੈ ਕੇ, ਉਸ ਨੂੰ ਕਹਿਣ ਲੱਗੇ ਭਲਿਆ ਲੋਕਾ, ਆਪਣੀ ਸੁਰਤ ਨੂੰ ਦੁਬੇਲ ਕਰ ਕੇ ਕੁੜਮਾਂ ਦੇ ਦੁਨਿਆਵੀ ਪ੍ਰਭਾਵ ਅਧੀਨ ਗੁਰੂ ਨੂੰ ਪਿੱਠ ਦੇਣੀ ਤੇ ਨਾ ਕਰਨ ਯੋਗ ਕਰਮ ਨੂੰ ਕਰਨਾ ਇਹ ਬਹੁਤ ਮਾੜਾ ਹੈ। ਇਸ ਤਰ੍ਹਾਂ ਗੁਰੂ ਦੀ ਨਰਾਜ਼ਗੀ ਲੈ ਕੇ ਅਸੀਂ ਕੀ ਖੱਟਾਂਗੇ। ਬੱਚੀਆਂ ਦੇ ਵਿਆਹ ਕਰਨੇ ਨੂੰ ਸਿਆਣੇ ਲੋਕ ਬਹੁਤ ਵੱਡਾ ਦਾਨ ਪੁੰਨ ਕਰਨਾ ਸਮਝਦੇ ਹਨ। ਇਕ ਪਾਸੇ ਤੁਸੀਂ ਪੁੰਨ ਕਰਨਾ ਹੈ ਤੇ ਦੂਜੇ ਪਾਸੇ ਪਤਾ ਨਹੀਂ ਕਿੰਨੇ ਕੁ ਜੀਵਾਂ ਦੀ ਹੱਤਿਆ ਹੋਣੀ ਹੈ ਤੇ ਉਹ ਵੀ ਥੋੜ੍ਹੇ ਚਿਰ ਜੀਭ ਦੇ ਸੁਆਦ ਦੀ ਖ਼ਾਤਰ। ਬਾਬਾ ਕਬੀਰ ਜੀ ਦਾ ਬਚਨ ਤੂੰ ਨਹੀਂ ਪੜ੍ਹਿਆ :

**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥**
**ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ॥੨੦੦॥**

*(ਸਲੋਕ ਕਬੀਰ ਜੀ, ਪੰਨਾ ੧੩੭੫)*

ਵਿਆਹ ਉਪ੍ਰੰਤ ਲੜਕੀ ਤਾਂ ਆਪਣੇ ਘਰ ਚਲੀ ਜਾਵੇਗੀ ਪਰ ਏਨੇ ਜੀਵਾਂ ਦੀ ਹੱਤਿਆ ਦਾ ਕੌਣ ਭਾਗੀ ਬਣੇਗਾ? ਯਾਦ ਰੱਖਣਾ ਇਹਨਾਂ ਜੀਵਾਂ ਦੀ ਹੱਤਿਆ ਦਾ ਲੇਖ ਇਥੇ ਅਤੇ ਅੱਗੇ ਤੈਨੂੰ ਹੀ ਦੇਣਾ ਪੈਣਾ ਹੈ। ਜੇ ਤੁਹਾਡੀ ਬੀਬਾ ਦਾ ਦਾਣਾ ਪਾਣੀ ਉਸ ਘਰ ਵਿਚ ਹੈ ਤਾਂ ਅਵੱਸ਼ ਉਸ ਨੇ ਹੀ ਉਸ ਘਰ ਵਿਚ ਖਾਣਾ ਹੈ। ਮਾਸ ਸ਼ਰਾਬ ਦੀਆਂ ਦਾਅਵਤਾਂ ਦੇਣ ਨਾਲ ਦਾਣਾ-ਪਾਣੀ ਵਧ ਤਾਂ ਨਹੀਂ ਜਾਣਾ ਤੇ ਨਾ ਦੇਣ ਨਾਲ ਉਸ ਦਾ ਸਬੰਧ ਖ਼ਤਮ ਨਹੀਂ ਹੋ ਜਾਣਾ। ਜੇ ਤੁਸੀਂ ਗੁਰਸਿੱਖ ਅੰਮ੍ਰਿਤ ਛਕ ਕੇ ਇਹੋ ਜਿਹੇ ਮਨਮੁਖਤਾਈ ਦੇ ਕਰਮ ਕਰਨ ਲੱਗ ਪਏ ਤਾਂ ਬਾਕੀ ਕਿਹੜੇ ਖੂਹ ਖਾਤੇ ਵਿਚ ਡਿੱਗਣਗੇ। ਗੁਰਸਿੱਖ ਨੂੰ ਆਪਣੇ ਅਸੂਲ ਦਾ ਤਿਆਗ ਨਹੀਂ ਕਰਨਾ ਚਾਹੀਦਾ। ਜੋ ਅਸੂਲ ਦਾ ਤਿਆਗ ਕਰ ਦਿੰਦਾ ਹੈ, ਉਸ ਦੇ ਪੱਲੇ ਲੋਕ ਪ੍ਰਲੋਕ ਦੇ ਧੱਕੇ ਹੀ ਪੈਂਦੇ ਹਨ।

ਜੇ ਤੁਸੀਂ ਗੁਰਸਿੱਖ ਸੱਜ ਕੇ ਇਹੋ ਜਿਹੇ ਕਰਮ ਕਰੋਗੇ ਤਾਂ ਬਾਕੀਆਂ ਨੂੰ ਕਿਸ ਮੂੰਹ ਨਾਲ ਤੁਸੀਂ ਅਸੀਂ ਇਹਨਾਂ ਮਾੜੇ ਕਰਮਾਂ ਤੋਂ ਬਚਣ ਲਈ ਕਹਿ ਸਕਦੇ ਹਾਂ। ਕਹਿ ਉਹ ਹੀ ਸਕਦਾ ਹੈ ਜੋ ਆਪ ਅਮਲੀ ਜੀਵਨ ਦਾ ਧਾਰਨੀ ਹੈ। ਜੋ ਦਿਖਾਵੇ ਵਿਚ ਹੋਰ ਹੈ ਤੇ ਕਰਨੀ ਵਿਚ ਕੁਝ ਹੋਰ ਹੈ ਉਹ ਗੁਰੂ-ਦਰ ਪ੍ਰਵਾਨ ਨਹੀਂ। ਸੋ ਅਜੇ ਵੀ ਸਮਾਂ ਹੈ, ਵਿਚਾਰ ਕਰ ਲਵੋ, ਗੁਰੂ ਹੁਕਮ ਨੂੰ ਵਿਚਾਰੋ :

**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥** *(ਪੰਨਾ ੪੮੮)*

ਉਹ ਪ੍ਰੇਮੀ ਨਿਮੋਝੂਣਾ ਹੋਇਆ ਆਪ ਜੀ ਦੇ ਬਚਨ ਸੁਣੀ ਗਿਆ ਤੇ ਅੰਤ ਵਿਚ ਅਨੰਦ ਕਾਰਜ ਦੇ ਸਮੇਂ ਸ਼ਾਮਲ ਹੋਣ ਲਈ ਆਪ ਨੂੰ ਬੇਨਤੀ ਕੀਤੀ। ਆਪ ਜੀ ਨੇ ਉੱਤਰ ਦਿੱਤਾ ਕਿ ਇਹੋ ਜਿਹੇ ਅਨੰਦ ਕਾਰਜ ਦੇ ਸਮੇਂ ਜਿਥੇ ਜੀਭ ਦੇ ਸੁਆਦ ਦੀ ਖ਼ਾਤਰ ਜੀਵਾਂ ਦਾ ਘਾਣ ਕੀਤਾ ਜਾਣਾ ਹੈ, ਜਿਥੇ ਗੁਰੂ ਦੇ ਦੱਸੇ ਮਾਰਗ ਦਾ ਤਿਆਗ ਕਰਕੇ ਲੋਕਾਚਾਰੀ ਲਈ ਅਸੂਲ ਦਾ ਤਿਆਗ ਕੀਤਾ ਜਾਣਾ ਹੈ, ਸਾਡਾ ਸ਼ਾਮਲ ਹੋਣਾ ਮੁਸ਼ਕਿਲ ਹੈ।

ਥੋੜ੍ਹਾ ਚਿਰ ਬੈਠ ਕੇ ਉਹ ਪ੍ਰੇਮੀ ਆਪਣੇ ਨਗਰ ਚਲਾ ਗਿਆ। ਨੀਯਤ ਕੀਤੇ ਦਿਨ ਬਰਾਤ ਆਈ। ਇਕ ਪਾਸੇ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਕਰ ਕੇ ਅਨੰਦ ਕਾਰਜ ਹੋ ਰਿਹਾ ਸੀ ਤੇ ਦੂਸਰੇ ਪਾਸੇ ਥੋੜ੍ਹੀ ਦੂਰ ਹੀ ਸੋਗ ਵਿਚ ਗ੍ਰਸੇ ਹੋਏ ਮੈਂ ਮੈਂ ਕਰਦੇ ਛੇਲੇ ਕਿਸੇ ਦੀ ਜੀਭ ਦਾ ਸੁਆਦ ਪੂਰਾ ਕਰਨ ਲਈ ਆਪਣੇ ਅੰਤ ਦੀ ਉਡੀਕ ਕਰ ਰਹੇ ਸਨ।

ਦੁਪਹਿਰ ਤਕ ਇਹ ਅਨੰਦ ਤੇ ਸ਼ੋਕ ਦਾ ਰਲਵਾਂ ਸਮਾਗਮ ਸਮਾਪਤ ਹੋਇਆ। ਬਰਾਤੀ ਖਾ ਪੀ ਕੇ ਡਿਗਦੇ ਢਹਿੰਦੇ ਆਪਣੇ ਘਰੀਂ ਪੁੱਜੇ। ਉਹਨਾਂ ਪਾਸੋਂ ਬੱਚਿਆ ਖੁਚਿਆ ਮਾਲ ਮਾਂਈਆਂ ਨੇ ਚਰੂੰਡ ਸੁੱਟਿਆ ਤੇ ਰਹਿੰਦੀ ਸ਼ਰਾਬ ਪੀ ਕੇ ਕੋਈ ਕਿਤੇ ਪੈ ਡਿਗਿਆ ਕੋਈ ਕਿਤੇ। ਇਕ ਗੱਲੋਂ ਤਾਂ ਮੌਜ ਸੀ ਕਿ

ਘਰਵਾਲਿਆਂ ਨੂੰ ਬਿਸਤਰਿਆਂ ਦੀ ਜਾਂ ਉਹਨਾਂ ਦੇ ਆਦਰ ਮਾਣ ਕਰਨ ਦੀ ਚਿੰਤਾ ਨਹੀਂ ਸੀ। ਉਹਨਾਂ ਦੇ ਆਦਰ ਮਾਣ ਕਰਨ ਵਾਲੇ ਕੋਈ ਹੋਰ ਹੀ ਸਨ ਜਿਹਨਾਂ ਦਾ ਨਾਂ ਲਿਖਣਾ ਯੋਗ ਨਹੀਂ।

ਮੁੱਕਦੀ ਗੱਲ ਲੜਕੀ ਆਪਣੇ ਘਰ ਗਈ ਤੇ ਸਰਦਾਰ ਜੀ ਤੀਜੇ ਦਿਨ ਕਿਸੇ ਕੰਮ ਜਲੰਧਰ ਛਾਉਣੀ ਗਏ ਤੇ ਸਕੂਟਰ ਦਾ ਐਕਸੀਡੈਂਟ ਹੋ ਗਿਆ ਜਿਸ ਨਾਲ ਚੂਲਾ ਟੁੱਟ ਗਿਆ। ਉਥੋਂ ਸਰਦਾਰ ਜੀ ਨੂੰ ਦੁੱਖ ਨਾਲ ਚਿਲਲਾਉਂਦਿਆਂ ਨੂੰ ਕੁਝ ਜਾਣੂ ਸੱਜਣਾਂ ਨੇ ਕਾਰ ਵਿਚ ਪਾ ਕੇ ਹਸਪਤਾਲ ਪਹੁੰਚਾਇਆ। ਉਹਨਾਂ ਨੇ ਜਵਾਬ ਦੇ ਦਿੱਤਾ ਕਿ ਇਹ ਇਥੇ ਠੀਕ ਨਹੀਂ ਹੋ ਸਕਦੇ। ਇਹਨਾਂ ਦੇ ਚੂਲ੍ਹੇ ਦਾ ਅਪਰੇਸ਼ਨ ਕਰ ਕੇ ਸਟੀਲ ਦੀ ਰਾਡ ਪਵੇਗੀ, ਜਿਸ ਦਾ ਇਥੇ ਇੰਤਜਾਮ ਨਹੀਂ ਹੈ ਪਰ ਘਰ ਵਾਲਿਆਂ ਦੇ ਬਹੁਤਾ ਜ਼ੋਰ ਪਾਉਣ ਤੇ ਕਿ ਥੋੜ੍ਹੀ ਦਰਦ ਘਟੇਗੀ ਤਾਂ ਅਸੀਂ ਇਹਨਾਂ ਨੂੰ ਵੱਡੇ ਹਸਪਤਾਲ ਵਿਚ ਲੈ ਜਾਵਾਂਗੇ। ਡਾਕਟਰ ਹੁਰਾਂ ਨੇ ਪੈਰ ਨੂੰ ਭਾਰ ਬੰਨ੍ਹ ਕੇ ਮੰਜੇ ਤੇ ਅਰਾਮ ਲਈ ਪਾ ਦਿੱਤਾ। ਪੰਜ-ਛੇ ਦਿਨ ਐਸੀ ਹਾਲਤ ਵਿਚ ਅੱਤ ਦੁੱਖ ਵਿਚ ਦਿਨ-ਰਾਤ ਚੀਖ-ਪੁਕਾਰ ਕਰਦਿਆਂ ਬੀਤੇ। ਇਸ ਦੁੱਖ ਨੂੰ ਤਾਂ ਉਹ ਹੀ ਜਾਣਦੇ ਹਨ ਪਰ ਜੋ ਖ਼ਬਰ ਸੁਰਤ ਲੈਣ ਜਾਂਦਾ ਸੀ, ਇਹਨਾਂ ਦੀਆਂ ਕੁਰਲਾਟਾਂ ਸੁਣਕੇ ਉਸ ਦਾ ਵੀ ਦਿਲ ਕੰਬਣ ਲੱਗ ਜਾਂਦਾ ਸੀ। ਡਾਕਟਰਾਂ ਦੇ ਵਾਰ-ਵਾਰ ਕਹਿਣ ਤੇ ਪਰਿਵਾਰ ਦੇ ਮੈਂਬਰ ਸਰਦਾਰ ਜੀ ਨੂੰ ਵੱਡੇ ਹਸਪਤਾਲ ਖੜਨ ਦੀ ਥਾਂ ਘਰ ਲੈ ਆਏ ਤੇ ਦੇਸੀ ਸਿਆਣੇ ਪਾਸੋਂ ਚੂਲ੍ਹਾ ਚੜ੍ਹਾਉਣ ਤੇ ਮਲ੍ਹ-ਮਲਾਈ ਦਾ ਕੰਮ ਸ਼ੁਰੂ ਕਰ ਦਿਤਾ। ਤਕਰੀਬਨ ਤਿੰਨ ਮਹੀਨੇ ਅਤਿ ਦੁੱਖ ਸਹਿਤ ਮੰਜੇ ਉਪਰ ਹੀ ਸਾਰੀ ਕਿਰਿਆ ਕਰਦੇ। ਪਰਾਏ ਅਧੀਨ ਹੋ ਕੇ ਦਿਨ ਕੱਟਣੇ ਪਏ। ਚੌਥੇ ਮਹੀਨੇ ਥੋੜ੍ਹਾ ਅਰਾਮ ਆਇਆ ਤੇ ਮੰਜੇ ਤੇ ਬੈਠਣ ਲੱਗ ਪਏ। ਇਸ ਔਖੇ ਸਮੇਂ ਵਿਚ ਉਹਨਾਂ ਪਾਸ ਜੋ ਵੀ ਬੀਮਾਰ-ਪੇਸ਼ੀ ਵਾਸਤੇ ਜਾਂਦਾ, ਉਸ ਨੂੰ ਉਹ ਇਹ ਹੀ ਆਪ-ਮੁਹਾਰੇ ਕਹਿਣ ਕਿ ਮੈਨੂੰ ਬੇ-ਜ਼ਬਾਨਾਂ ਦੀ ਹੱਤਿਆ ਲੈ ਬੈਠੀ ਹੈ। ਮੈਂ ਨਵੇਂ ਬਣਨ ਵਾਲੇ ਕੁੜਮਾਂ ਦੀ ਖ਼ੁਸ਼ੀ ਲੈਣ ਲਈ ਇਹ ਜੀਵ ਹੱਤਿਆ ਕਰਵਾਈ ਜਿਸ ਦਾ ਫਲ ਮੈਨੂੰ ਇਸ ਦੁੱਖ ਰਾਹੀਂ ਭੋਗਣਾ ਪੈ ਰਿਹਾ ਹੈ। ਪਹਿਲੇ ਇਹਨਾਂ ਦਿਨਾਂ ਵਿਚ ਜਦੋਂ ਜ਼ਿਆਦਾ ਤਕਲੀਫ਼ ਸੀ, ਸਰਦਾਰ ਜੀ ਨੇ ਬਾਬਾ ਜੀ ਨੂੰ ਬੇਨਤੀ ਭੇਜੀ ਕਿ ਕਿਰਪਾ ਕਰਕੇ ਮੈਨੂੰ ਦਰਸ਼ਨ ਜ਼ਰੂਰ ਦੇਵੋ। ਮੈਂ ਆਪ ਦਾ ਬਚਨ ਨਹੀਂ ਮੰਨਿਆ। ਜਿਵੇਂ ਕਿ ਮਹਾਂਪੁਰਖਾਂ ਦਾ ਸੁਭਾਅ ਦਿਆਲੂ ਹੁੰਦਾ ਹੈ ਆਪ ਜੀ ਉਹਨਾਂ ਦੀ ਖ਼ਬਰ ਲੈਣ ਚਲ ਪਏ। ਦਾਸ ਨੂੰ ਵੀ ਨਾਲ ਹੀ ਬਾਬਾ ਜੀ ਨੇ ਕਾਰ ਵਿਚ ਬਿਠਾ ਲਿਆ। ਆਪ ਦੇ ਜਾਣ ਤੇ ਉਹ ਪ੍ਰੇਮੀ ਜਾਰੋਜਾਰ ਰੋ ਕੇ ਮਾਫ਼ੀ ਮੰਗਣ ਲੱਗਾ ਕਿ ਮੈਥੋਂ ਬਹੁਤ ਵੱਡੀ ਭੁੱਲ ਹੋਈ ਹੈ। ਮੈਂ ਬਣਨ ਵਾਲੇ ਕੁੜਮਾਂ ਦੇ ਪ੍ਰਭਾਵ ਹੇਠ ਆ ਕੇ ਗੁਰਮਤਿ ਦੇ ਅਸੂਲ ਦਾ ਤਿਆਗ ਕੀਤਾ ਹੈ। ਤੁਸੀਂ ਕ੍ਰਿਪਾ ਕਰਕੇ ਮੈਨੂੰ ਬਖ਼ਸ਼ ਦਿਉ। ਬਾਬਾ ਜੀ ਉਸ ਦੀ ਬੇਨਤੀ

ਸੁਣਕੇ ਕਹਿਣ ਲੱਗੇ ਸਰਦਾਰ ਜੀ, ਇਹ ਤੁਹਾਨੂੰ ਭੁਲੇਖਾ ਹੈ, ਬਖਸ਼ਣਵਾਲਾ ਤਾਂ ਉਹ ਗੁਰੂ ਮਾਲਕ ਹੈ। ਕੋਈ ਬੰਦਾ ਕਿਸੇ ਦੇ ਪਾਪ ਕਰਮਾਂ ਨੂੰ ਬਖ਼ਸ਼ ਨਹੀਂ ਸਕਦਾ। ਸੋ ਉਸ ਮਾਲਕ ਅੱਗੇ ਆਪਣੀ ਗ਼ਲਤੀ ਮੰਨ ਕੇ ਖਿਮਾ ਮੰਗੋ। ਅਸੀਂ ਤਾਂ ਤੁਹਾਨੂੰ ਬੇਨਤੀ ਕਰ ਦਿੱਤੀ ਸੀ ਪਰ ਤੁਸੀਂ ਮੰਨੀ ਨਹੀਂ। ਜਿਹਨਾਂ ਦੀ ਖ਼ਾਤਰ ਤੁਸੀਂ ਏਨਾ ਪਾਪ ਕੀਤਾ, ਕੀ ਉਹ ਤੁਹਾਡੇ ਦੁੱਖ ਵਿਚ ਭਾਈਵਾਲ ਬਣਕੇ ਵੰਡਾ ਰਹੇ ਹਨ? ਉਹ ਤਾਂ ਖਾ ਪੀ ਕੇ ਆਪਣੇ ਘਰੀਂ ਚਲੇ ਗਏ। ਕੀਤੇ ਪਾਪ ਕਰਮ ਦਾ ਫਲ ਤੁਹਾਨੂੰ ਭੁਗਤਣਾ ਪੈ ਰਿਹਾ ਹੈ। ਉਹ ਇਕ ਦੋ ਵਾਰੀ ਤੁਹਾਡੀ ਖ਼ਬਰ-ਸੁਰਤ ਲੈ ਗਏ ਹੋਣਗੇ। ਇਥੇ ਹੀ ਬੱਸ ਨਹੀਂ ਅਜੇ ਇਹ ਕੀਤੇ ਹੋਏ ਪਾਪ ਕਰਮ ਦਾ ਥੋੜ੍ਹਾ ਭੁਗਤਾਨ ਹੋਇਆ ਹੈ, ਬਕਾਇਆ ਤਾਂ ਅਜੇ ਸਿਰ ਤੇ ਖੜ੍ਹਾ ਹੈ। ਕਿਉਂਕਿ ਕੁਦਰਤ ਦਾ ਨਿਯਮ ਹੈ :

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ**
**ਕੋਈ ਨ ਪਕੜੀਐ ਕਿਸੈ ਥਾਇ॥੩॥** *(ਆਸਾ ਮ: ੫, ਪੰਨਾ ੪੦੬)*

ਜੋ ਕਰਮ ਤੁਸੀਂ ਕੀਤੇ ਜਾਂ ਕਰਵਾਏ ਹਨ ਉਹਨਾਂ ਦਾ ਫਲ ਤਾਂ ਤੁਹਾਨੂੰ ਹੀ ਭੁਗਤਣਾ ਪੈਣਾ ਹੈ। ਤੁਹਾਡੇ ਕਰਮਾਂ ਦਾ ਫਲ ਕਿਸੇ ਹੋਰ ਨੇ ਨਹੀਂ ਭੁਗਤਣਾ। ਹੁਣ ਹਾਏ-ਹਾਏ ਕਰਨ ਦੀ ਥਾਂ ਪਛਤਾਵਾ ਕਰਕੇ ਉਸ ਮਾਲਕ ਪਾਸ ਫ਼ਰਿਆਦੀ ਹੋਵੋ। ਉਹ ਬੜਾ ਦਿਆਲੂ ਹੈ, ਕ੍ਰਿਪਾਲੂ ਹੈ। ਉਸ ਦੀ ਬਖ਼ਸ਼ਿਸ਼ ਦੀ ਨਿਗਾਹ ਅਗੇ ਇਹ ਕਰਮ ਹੜ੍ਹ ਦੇ ਅੱਗੇ ਤਿਨਕੇ ਵਾਂਗ ਰੁੜ੍ਹ ਜਾਂਦੇ ਹਨ। ਭਾਈ ਵੀਰ ਸਿੰਘ ਜੀ ਨੇ ਲਹਿਰਾਂ ਦੇ ਹਾਰ ਵਿਚ ਲਿਖਿਆ ਹੈ ਕਿ :

**ਬਖਸ਼ਣਵਾਲਾ ਮਿਤੋਂ ਬਾਹਰਾ ਅਸੀਂ ਮਿਤ ਵਿਚ ਭਾਈ॥**
**ਵਾਲੇ ਦੇ ਕਰਮ ਅਮਿਤੇ ਕਦੇ ਨਹੀਂ ਹੋ ਸਕਦੇ॥**
**ਬਖਸ਼ ਅਮਿਤੇ ਦੀ ਜਿਤ ਪਾਊ ਮਿਤ ਦੇ ਕਰਮ ਉਢਾਈ॥੪੭॥**

ਬੀਤ ਚੁੱਕਾ ਸਮਾਂ ਹੁਣ ਹੱਥ ਨਹੀਂ ਆਉਣ ਲੱਗਾ, ਹੁਣ ਸਮਾਂ ਜੋ ਸਾਡੇ ਪਾਸ ਹੈ, ਇਸ ਸਮੇਂ ਵਿਚ ਪਿਛਲੇ ਕੀਤੇ ਪਾਪ ਕਰਮਾਂ ਦਾ ਪਛਤਾਵਾ ਕਰਕੇ, ਅਮਿਤੇ ਸਤਿਗੁਰੂ ਦੀ ਬਖਸ਼ਿਸ਼ ਪ੍ਰਾਪਤ ਕਰਨ ਦਾ ਯਤਨ ਕਰੋ। ਅਗਲੇਰੇ ਆਉਣ ਵਾਲੇ ਸਮੇਂ ਵਿਚ ਗੁਰੂ ਸਿੱਖਿਆ ਅਧੀਨ ਮਾੜੇ ਕਰਮ ਕਰਨ ਤੋਂ ਸਦਾ ਸੁਚੇਤ ਰਹੋ। ਤਕਰੀਬਨ ਇਕ ਸਾਲ ਮੰਜੇ ਤੇ ਪੈ ਕੇ ਦੁੱਖ ਭੋਗਣ ਉਪ੍ਰੰਤ ਵੀ ਅਜੇ ਉਹ ਇਕ ਲੱਤ ਦੇ ਭਾਰ ਲੰਗਾ ਕੇ ਤੁਰਦੇ ਹਨ ਤੇ ਹੁਣ ਹੋਰ ਕਈਆਂ ਨੂੰ ਮਾੜੇ ਕਰਮਾਂ ਤੋਂ ਬਚਣ ਲਈ ਆਪਣੀ ਹੱਡ-ਬੀਤੀ ਦੱਸ ਕੇ ਸਿੱਖਿਆ ਦਿੰਦੇ ਹਨ।

ਸੋ ਆਪਾਂ ਨੂੰ ਵੀ ਸਦਾ ਸੁਚੇਤ ਰਹਿਣਾ ਚਾਹੀਦਾ ਹੈ ਕਿ ਸੰਸਾਰ ਵਿਚ ਜੀਵਨ ਯਾਤਰਾ 'ਚ ਵਿਚਰਦੇ ਕਈ ਐਸੇ ਸਮੇਂ ਆ ਜਾਂਦੇ ਹਨ ਜਦੋਂ ਅਸੀਂ ਆਪਣੀ ਸੁਰਤ ਨੂੰ ਗੁਰਬਾਣੀ ਦੀ ਅਗਵਾਈ ਤੋਂ ਅਵੇਸਲੇ ਕਰਕੇ ਕਈ ਇਕ ਐਸੇ ਪਾਪ ਕਰਮ ਕਰ ਬੈਠਦੇ ਹਾਂ ਜਿਹਨਾਂ ਦੇ ਕਰਨ ਨਾਲ ਲੋਕ ਵਿਚ ਦੁੱਖ

ਤੇ ਪ੍ਰਲੋਕ ਵਿਚ ਵੀ ਪਾਪ ਦੇ ਭਾਗੀ ਬਣਕੇ, ਮਾਲਕ ਤੋਂ ਅਸੀਂ ਸਦਾ ਲਈ ਦੂਰ ਹੋ ਕੇ ਝੂਰਦੇ ਹਾਂ। ਸੋ ਐਸਾ ਕਰਮ ਕਰਨ ਤੋਂ ਸਤਿਗੁਰਾਂ ਨੇ ਸਾਨੂੰ ਸਾਵਧਾਨ ਕੀਤਾ ਹੈ ਕਿ ਹੇ ਮਨ, "ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥" (ਅਨੰਦ ਸਾ:, ਪੰਨਾ ੯੧੮) ਇਹੋ ਜਿਹਾ ਕਰਮ ਕਦੇ ਨਹੀਂ ਕਰਨਾ ਚਾਹੀਦਾ ਜਿਸ ਦੇ ਕਰਨ ਨਾਲ ਅੰਤ ਨੂੰ ਪਛਤਾਵਾ ਹੀ ਪਲੇ ਪਵੇ ਕਿਉਂਕਿ ਜਿਹੋ ਜਿਹੇ ਕੋਈ ਕਰਮ ਕਰਦਾ ਹੈ, ਉਸ ਦਾ ਫਲ ਉਸ ਨੂੰ ਇਥੇ ਤੇ ਅੱਗੇ ਅਵੱਸ਼ ਭੁਗਤਣਾ ਪੈਂਦਾ ਹੈ। ਸਤਿਗੁਰੂ ਨਾਨਕ ਦੇਵ ਜੀ ਦਾ ਆਸਾ ਜੀ ਦੀ ਵਾਰ ਵਿਚ ਫ਼ੁਰਮਾਨ ਹੈ :

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥**
**ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥**

*(ਆਸਾ ਦੀ ਵਾਰ, ਪੰਨਾ ੪੭੦)*

ਤਥਾ

**ਫਲ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥**

*(ਆਸਾ ਦੀ ਵਾਰ, ਪੰਨਾ ੪੬੮)*

**ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥**[੧]

*(ਆਸਾ ਦੀ ਵਾਰ, ਪੰਨਾ ੪੭੩)*

ਇਸ ਸਰੀਰ ਨਾਲ ਮਨੁੱਖ ਜਿਹੋ ਜਿਹਾ ਕੋਈ ਚੰਗਾ ਜਾਂ ਮਾੜਾ ਕਰਮ ਕਰਦਾ ਹੈ ਉਸ ਦਾ ਫਲ ਅਵੱਸ਼ ਉਸ ਨੂੰ ਭੁਗਤਣਾ ਪੈਂਦਾ ਹੈ। ਜਿਵੇਂ ਧਰਤੀ ਵਿਚ ਕਿਰਸਾਨ ਜਿਹੋ ਜਿਹਾ ਬੀਜ ਬੀਜਦਾ ਹੈ, ਉਸ ਨੂੰ ਉਸੇ ਫਲ ਦੀ ਹੀ ਪ੍ਰਾਪਤੀ ਹੁੰਦੀ ਹੈ। ਇਹ ਬਹੁਤ ਵੱਡਾ ਭੁਲੇਖਾ ਹੈ ਕਿ ਮਨੁੱਖ ਕਰਮ ਕੋਈ ਹੋਰ ਕਰੇ ਅਤੇ ਆਸ ਕਿਸੇ ਹੋਰ ਫਲ ਦੀ ਰੱਖੇ। ਇਸੇ ਲਈ ਗੁਰਬਾਣੀ ਵਿਚ ਬਾਬਾ ਫਰੀਦ ਜੀ ਨੇ ਬੜੀ ਸੁੰਦਰ ਮਿਸਾਲ ਦੇ ਕੇ ਸਾਨੂੰ ਮਾੜੇ ਕਰਮ ਕਰਨ ਵੱਲੋਂ ਸੁਚੇਤ ਕੀਤਾ ਹੈ ਕਿ :

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥**

*(ਸਲੋਕ ਸੇਖ ਫਰੀਦ ਜੀ, ਪੰਨਾ ੧੩੭੯)*

ਬਾਬਾ ਫਰੀਦ ਜੀ ਫ਼ੁਰਮਾਨ ਕਰਦੇ ਹਨ ਕਿ ਕੋਈ ਮਨੁੱਖ ਖੇਤ ਵਿਚ ਕਿੱਕਰਾਂ ਦੇ ਬੀਜ ਬੀਜੇ ਤੇ ਉਹਨਾਂ ਦੇ ਬੀਜਾਂ ਤੋਂ ਬਣੇ ਕਿੱਕਰ ਦੇ ਦਰਖ਼ਤਾਂ ਤੋਂ ਆਸ ਇਹ ਕਰੇ ਕਿ ਮੈਨੂੰ ਬਿਜੌਰ ਦੇਸ਼ ਦੇ ਸੋਹਣੇ ਮਿਠੇ ਅੰਗੂਰ ਪ੍ਰਾਪਤ ਹੋਣ। ਇਹ ਕਦੀ ਹੋ ਨਹੀਂ ਸਕਦਾ। ਕਿੱਕਰਾਂ ਤੋਂ ਤਾਂ ਕੌੜੀਆਂ ਫਲੀਆਂ ਤੇ ਸੂਲਾਂ ਹੀ

---

੧. ਭਰਨਾ ਪੈਂਦਾ ਹੈ।

ਪ੍ਰਾਪਤ ਹੋਣਗੀਆਂ। ਕੋਈ ਮਨੁੱਖ ਧਾਗਾ ਤਾਂ ਉੱਨ ਦਾ ਕੱਤੇ ਤੇ ਆਸ ਰਖੇ ਕਿ ਇਸ ਉੱਨ ਦੇ ਧਾਗੇ ਤੋਂ ਮੈਨੂੰ ਨਰਮ ਰੇਸ਼ਮ ਦਾ ਕਪੜਾ ਪਾਪਤ ਹੋਵੇ, ਇਹ ਕਦੇ ਨਹੀਂ ਹੋ ਸਕਦਾ। ਉਸ ਦੇ ਧਾਗੇ ਤੋਂ ਤਾਂ ਖੁਰਦਰਾ ਕੰਬਲ ਹੀ ਬਣੇਗਾ।

ਇਥੇ ਤਾਂ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

**ਜੇਹਾ ਬੀਜੈ ਸੋ ਲੁਣੈ ਜੇਹਾ ਬੀਉ ਤੇਹਾ ਫਲੁ ਪਾਈ।**

*(ਵਾਰ ੧੬ ਪਉੜੀ ੧)*

ਅਤੇ

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥** *(ਬਾਰਹਮਾਹਾ, ਪੰਨਾ ੧੩੪)*

ਸਤਿਗੁਰੂ ਨਾਨਕ ਪਾਤਸ਼ਾਹ ਜੀ ਇਸ ਤੋਂ ਸਪਸ਼ਟ ਹੋਰ ਕੀ ਅਗਵਾਈ ਕਰ ਸਕਦੇ ਹਨ, ਗੁਰੂ ਫ਼ੁਰਮਾਨ ਹੈ, ਐ ਮਨੁੱਖ!

**ਆਪੇ ਬੀਜਿ ਆਪੇ ਹੀ ਖਾਹੁ॥** *(ਜਪੁਜੀ ਸਾਹਿਬ)*

ਜਿਹੋ ਜਿਹਾ ਤੂੰ ਬੀਜੇਂਗਾ ਭਾਵ ਕਰਮ ਕਰੇਂਗਾ ਉਸ ਦਾ ਫਲ ਤੈਨੂੰ ਹੀ ਭੁਗਤਣਾ ਪਵੇਗਾ। ਕੋਈ ਵੀ ਮਨ, ਬਚਨ ਜਾਂ ਸਰੀਰ ਨਾਲ ਕਰਮ ਕਰਨਾ ਹੋਵੇ ਉਸ ਨੂੰ ਗੁਰੂ ਦਰਸਾਈ ਗੁਰਬਾਣੀ ਦੀ ਕਸਵੱਟੀ ਤੇ ਪਰਖ ਕੇ ਫਿਰ ਉਸ ਕਰਮ ਨੂੰ ਕਰਨਾ ਚਾਹੀਦਾ ਹੈ। ਗੁਰੂ ਅਗਵਾਈ ਅਧੀਨ ਹੀ ਚਲਣ ਨਾਲ ਸੁਖ ਹਨ। ਸਿੱਖ ਹੈ ਹੀ ਉਹ ਜੋ ਗੁਰੂ ਭਾਣੇ ਅਨੁਸਾਰ ਚਲਦਾ ਹੈ।

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥**

ਜੋ ਗੁਰੂ ਜੀ ਦੀ ਅਗਵਾਈ ਨੂੰ ਨਜ਼ਰੋਂ ਪਰੋਖੇ ਕਰ ਕੇ ਮਨ ਦੇ ਅਧੀਨ ਚਲਦਾ ਹੈ ਉਹ ਪ੍ਰਾਣੀ ਗੁਰੂ ਤੋਂ ਦੂਰ ਹੋ ਕੇ ਅਨੇਕ ਪ੍ਰਕਾਰ ਦੇ ਦੁਖਾਂ ਨੂੰ ਭੋਗਦਾ ਹੈ।

**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥**

*(ਸੋਰਠਿ ਮ: ੩, ਪੰਨਾ ੬੦੧)*

# ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ

ਤਕਰੀਬਨ 1970 ਈ. ਦੇ ਨੇੜੇ ਦੀ ਗੱਲ ਹੈ ਕਿ ਇਕ ਬੀਬੀ ਜੋਗਿੰਦਰ ਕੌਰ ਬਾਬਾ ਜੀ ਪਾਸ ਆਈ ਤੇ ਬੇਨਤੀ ਕੀਤੀ ਕਿ ਮੇਰਾ ਪੇਕਾ ਪਿੰਡ ਪਹਾੜ ਵਿਚ ਰਾਮ ਟਟਵਾਲੀ (ਨਜ਼ਦੀਕ ਢੋਲਵਾਹਾ) ਹੈ ਤੇ ਮੇਰੇ ਸਹੁਰੇ ਪਿੰਡ ਗੋਂਦਪੁਰ ਵਿਚ ਹਨ। ਮੇਰਾ ਇਕ ਛੋਟਾ ਭਰਾ ਜਿਸ ਨੂੰ ਨਾ ਤਾਂ ਕੰਨਾਂ ਤੋਂ ਸੁਣਦਾ ਹੈ ਤੇ ਨਾ ਹੀ ਉਹ ਚੰਗੀ ਤਰ੍ਹਾਂ ਬੋਲ ਕੇ ਆਪਣੀ ਗੱਲ ਕਿਸੇ ਨੂੰ ਸਮਝਾ ਸਕਦਾ ਹੈ। ਉਸ ਦੀਆਂ ਲੱਤਾਂ ਵੀ ਵਿੰਗੀਆਂ ਹਨ। ਦਰਦਾਂ ਆਦਿ ਦੀ ਤਕਲੀਫ਼ ਕਾਰਨ ਉਹ ਚੰਗੀ ਤਰ੍ਹਾਂ ਚਲ ਵੀ ਨਹੀਂ ਸਕਦਾ। ਉਂਝ ਦਿਮਾਗ਼ੀ ਤੌਰ ਤੇ ਵੀ ਸਿੱਧੇ ਸਾਦੇ ਸੁਭਾਅ ਦਾ ਮਾਲਕ ਹੈ। ਜਦੋਂ ਮੈਂ ਘਰ ਵਿਚ ਸੀ ਤਾਂ ਉਸ ਦੀ ਥੋੜ੍ਹੀ ਬਹੁਤ ਸੇਵਾ ਮੈਂ ਆਪ ਕਰਦੀ ਸਾਂ। ਮੇਰੇ ਮਾਤਾ ਜੀ ਵੀ ਬਹੁਤੇ ਹੀ ਸਿੱਧੇ ਹਨ, ਮਸਾਂ ਆਪਣੀ ਕਿਰਿਆ ਹੀ ਸਾਂਭ ਸਕਦੇ ਹਨ। ਇਕ ਮੈਥੋਂ ਛੋਟਾ ਭਾਈ ਸ਼ੰਕਰ ਸਿੰਘ ਲੁਧਿਆਣੇ ਕਾਰੋਬਾਰ ਕਰਦਾ ਹੈ, ਜਿਸ ਕਾਰਨ ਉਹ ਵੀ ਜਲਦੀ ਨਹੀਂ ਆ ਸਕਦਾ ਤੇ ਸ਼ਹਿਰ ਵਿਚ ਇਹੋ ਜਿਹੇ ਸਿੱਧੇ ਸਧਾਰਨ ਬੰਦੇ ਦਾ ਰਹਿਣਾ ਵੀ ਕਠਨ ਹੈ। ਦੂਸਰੇ ਬਾਬਾ ਜੀ! ਸਭ ਸੰਸਾਰ ਭਾਵੇਂ ਕੋਈ ਭਰਾ ਹੈ ਜਾਂ ਭੈਣ ਜਾਂ ਕੋਈ ਹੋਰ ਰਿਸ਼ਤੇਦਾਰ ਸਭ ਚਲਦੀਆਂ ਦੇ ਹੀ ਝਾਲੂ ਹਨ। ਮੈਂ ਕਈਆਂ ਦਿਨਾਂ ਦੀ ਸੋਚ ਉਪ੍ਰੰਤ ਅੱਜ ਆਪ ਜੀ ਚਰਨਾਂ ਵਿਚ ਪੁੱਜੀ ਹਾਂ ਕਿ ਜੇ ਆਪ ਜੀਆਗਿਆ ਦੇਵੋ ਤਾਂ ਮੈਂ ਉਸ ਨੂੰ ਆਪ ਜੀ ਪਾਸ ਗੁਰਦੁਆਰੇ ਲੈ ਆਵਾਂ। ਇਥੇ ਆਉਣ ਨਾਲ ਉਹ ਢਿੱਡ ਭਰਕੇ ਰੋਟੀ ਤਾਂ ਖਾਏਗਾ। ਦੂਸਰੇ ਮੈਂ ਵੀ ਦੂਜੇ-ਚੌਥੇ ਉਸ ਦੀ ਖ਼ਬਰ ਸੁਰਤ ਲੈਂਦੀ ਰਹਾਂਗੀ।

ਬਾਬਾ ਜੀ, ਜੋਗਿੰਦਰ ਕੌਰ ਦੀ ਗੱਲ ਸੁਣਕੇ ਪੁੱਛਣ ਲੱਗੇ, ਬੀਬੀ ਉਸ ਦੀ ਕਿੰਨੀ ਕੁ ਉਮਰ ਹੈ ਤੇ ਉਸਦਾ ਕੀ ਨਾਂ ਹੈ? ਬੀਬੀ ਨੇ ਉੱਤਰ ਦਿੱਤਾ, ਬਾਬਾ ਜੀ ਉਸ ਦੀ ਉਮਰ ਕੋਈ ਚਾਲ੍ਹੀ ਕੁ ਸਾਲ ਦੀ ਹੈ ਤੇ ਉਸ ਨੂੰ ਸਾਧੂ-ਸਾਧੂ ਕਰ ਕੇ ਅਵਾਜ਼ ਮਾਰੀਦੀ ਹੈ। ਆਪ ਜੀ ਬੀਬੀ ਨੂੰ ਕਹਿਣ ਲੱਗੇ ਨਾਂ ਤਾਂ ਬੜਾ ਸੋਹਣਾ ਰੱਖਿਆ ਹੈ, ਦੂਸਰੇ ਬੀਬੀ, ਗੁਰੂ ਘਰ ਤਾਂ ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ ਤੇ ਨਿਆਸਰਿਆਂ ਦਾ ਆਸਰਾ ਹੈ; ਜੇ ਇਸ ਘਰ ਵੀ ਬੇਸਹਾਰੇ ਨੂੰ ਸਹਾਰਾ ਨਾ ਮਿਲਿਆ ਤਾਂ ਫਿਰ ਹੋਰ ਕਿਹੜਾ ਦਰ ਹੈ ਜਿੱਥੇ ਕਿਸੇ ਬੇਆਸਰੇ ਨੇ ਆਸਰਾ ਭਾਲਣਾ ਹੈ। ਤੁਸੀਂ ਨਿਸਚਿੰਤ ਹੋ ਕੇ ਉਸ ਨੂੰ ਲੈ ਆਵੋ; ਸਾਡੇ ਪਾਸੋਂ ਜਿੰਨੀ ਸੇਵਾ ਹੋ ਸਕੇਗੀ ਅਸੀਂ ਉਸ ਦੀ ਕਰਾਂਗੇ।

ਬਾਬਾ ਜੀ ਦਾ ਇਹ ਬਚਨ ਸੁਣਕੇ ਬੀਬੀ ਅਗਲੇ ਦਿਨ ਹੀ ਆਪਣੇ ਪੇਕੇ ਪਿੰਡ ਰਾਮ ਟਟਵਾਲੀ ਗਈ ਤੇ ਇਕ ਖੱਚਰ ਵਾਲੇ ਰੇੜੇ ਤੇ ਬਿਠਾ ਕੇ ਸਾਧੂ ਸਿੰਘ ਨੂੰ ਲੈ ਆਈ ਤੇ ਬਾਬਾ ਜੀ ਦੇ ਹਵਾਲੇ ਆ ਕੀਤਾ। ਬਾਬਾ ਜੀ ਨੇ ਸਾਧੂ ਸਿੰਘ ਨੂੰ ਸਹਾਰੇ ਨਾਲ ਤੁਰੇ ਆਉਂਦੇ ਨੂੰ ਵੇਖ ਕੇ ਕਿਹਾ ਕਿ ਕਿਉਂ ਭਲਿਆ ਲੋਕਾ

ਆ ਗਿਆਂ? ਜਲ ਪਾਣੀ ਪ੍ਰਸ਼ਾਦਾ ਛਕਾਇਆ। ਜਦ ਅੱਠ ਕੁ ਪ੍ਰਸ਼ਾਦੇ ਸਾਧੂ ਸਿੰਘ ਨੇ ਛਕ ਲਏ ਤਾਂ ਭਾਈ ਅਮਰ ਸਿੰਘ ਜੀ, ਜੋ ਲੰਗਰ ਦੀ ਸੇਵਾ ਕਰਦੇ ਸਨ, ਨੇ ਬਾਬਾ ਜੀ ਨੂੰ ਪੁੱਛਿਆ ਕਿ ਬਾਬਾ ਜੀ ਇਹ ਮਸਤਾਨਾ ਤਾਂ ਪ੍ਰਸ਼ਾਦੇ ਛਕੀ ਹੀ ਜਾ ਰਿਹਾ ਹੈ। ਜਿੰਨੇ ਮੈਂ ਦਿੰਦਾ ਹਾਂ ਉਨੇ ਹੀ ਅੰਦਰ ਸੁੱਟੀ ਜਾਂਦਾ ਹੈ। ਅੱਠ ਪ੍ਰਸ਼ਾਦੇ ਛਕ ਲਏ ਹਨ, ਕਿਤੇ ਬੀਮਾਰ ਹੀ ਨਾ ਹੋ ਜਾਵੇ? ਬਾਬਾ ਜੀ ਕਹਿਣ ਲੱਗੇ, ਕੋਈ ਗੱਲ ਨਹੀਂ, ਜਿੰਨੇ ਮੰਗਦਾ ਹੈ ਦੇਈ ਚਲ। ਜੇ ਗੁਰੂ ਘਰ ਆ ਕੇ ਵੀ ਤ੍ਰਿਪਤੀ ਨਾ ਹੋਈ, ਫਿਰ ਕਿੱਥੇ ਹੋਵੇਗੀ। ਇਕ ਵਾਰੀ ਉਸ ਦੀ ਨਿਸ਼ਾ ਕਰਵਾ ਦੇ, ਮਗਰੋਂ ਜੋ ਹੋਇਆ ਦੇਖ ਲਵਾਂਗੇ। ਖ਼ੈਰ ਭਾਈ ਸਾਧੂ ਨੇ ਚਾਰ ਕੁ ਹੋਰ ਪ੍ਰਸ਼ਾਦੇ ਛੱਕ ਕੇ ਹੱਥ ਖੜੇ ਕਰ ਦਿਤੇ ਤੇ ਬਹੁਤ ਪ੍ਰਸੰਨ ਹੋਇਆ।

ਭਾਈ ਸਾਧੂ ਦੀ ਭੈਣ ਥੋੜ੍ਹਾ ਚਿਰ ਬੈਠ ਕੇ ਆਪਣੇ ਪਿੰਡ ਚਲੀ ਗਈ। ਬਾਬਾ ਜੀ ਨੇ ਹਰ ਰੋਜ਼ ਨਿਤਨੇਮ ਵੇਲੇ ਸ੍ਰੀ ਸੁਖਮਨੀ ਸਾਹਿਬ ਦੇ ਪਾਠ ਕਰਨ ਸਮੇਂ ਉਚੇਚਾ ਸਿੰਘ ਨੂੰ ਭੇਜ ਕੇ ਭਾਈ ਸਾਧੂ ਨੂੰ ਕੋਲ ਬਿਠਾਲੈਣਾ, ਉਸ ਨੂੰ ਪਾਠ ਸੁਣੇ ਜਾਂ ਨਾ ਉਨ੍ਹਾਂ ਚਿਰ ਇਸ ਨੇ ਕੋਲ ਬੈਠੇ ਰਹਿਣਾ। ਕੁਝ ਦਿਨਾਂ ਬਾਅਦ ਬਾਬਾ ਜੀ ਨੇ ਉਸ ਨੂੰ ਆਪਣੇ ਪਾਸੋਂ ਇਕ ਮਾਲਾ ਦੇ ਦਿੱਤੀ ਤੇ ਕੰਨ ਵਿਚ ਜ਼ੋਰ ਨਾਲ ਕਿਹਾ ਕਿ ਸਾਧੂ, ਜਿੰਨਾ ਚਿਰ ਪਾਠ ਸਮੇਂ ਸਾਡੇ ਕੋਲ ਬੈਠਦਾ ਹੈਂ ਵਾਹਿਗੁਰੂ ਵਾਹਿਗੁਰੂ ਕਰੀ ਜਾਇਆ ਕਰ ਤੇ ਮਾਲਾ ਦਾ ਮਣਕਾ ਫੇਰਨ ਦਾ ਢੰਗ ਵੀ ਦੱਸ ਦਿੱਤਾ ਕਿ ਵਾਹਿਗੁਰੂ ਕਹਿ ਕੇ ਅਗਲਾ ਮਣਕਾ ਫੜ ਲਿਆ ਕਰ ਤੇ ਮੁੜ ਪੁੱਛਿਆ ਕਿ ਪਤਾ ਲੱਗ ਗਿਆ ਹੈ? ਸਾਧੂ ਨੇ ਸਿਰ ਹਿਲਾ ਕੇ ਹਾਂ ਵਿਚ ਉੱਤਰ ਦਿੱਤਾ। ਬਾਬਾ ਜੀ ਨੇ ਕਿਹਾ ਕਿ ਕਰ ਕੇ ਦੱਸ ਕਿੱਦਾਂ ਵਾਹਿਗੁਰੂ ਕਰੇਂਗਾ। ਭਾਈ ਸਾਧੂ ਨੇ ਵਾ-ਦੂ ਵਾ-ਦੂ ਕਹਿੰਦੇ ਹੋਏ ਸਾਰੀ ਮਾਲਾ ਫੇਰ ਲਈ। ਬਾਬਾ ਜੀ ਸਾਧੂ ਦੇ ਵਾ-ਦੂ, ਵਾ-ਦੂ ਉਚਾਰਨ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਕਹਿਣ ਲੱਗੇ, ਬੱਸ ਗੱਲ ਬਣ ਗਈ ਹੈ ਤੇ ਮੁੜ ਕੰਨ ਵਿਚ ਕਿਹਾ ਕਿ ਸਾਰਾ ਦਿਨ ਇਹ ਮਾਲਾ ਫੇਰੀ ਜਾਇਆ ਕਰ ਤੇ ਵਾਹਿਗੁਰੂ-ਵਾਹਿਗੁਰੂ ਕਰੀ ਜਾਇਆ ਕਰ।

ਤਿੰਨ-ਚਾਰ ਮਹੀਨੇ ਵਿਚ ਹੀ ਭਾਈ ਸਾਧੂ ਸਿੰਘ ਦੀ ਭੁੱਖ ਵੀ ਠੀਕ ਹੋ ਗਈ ਤੇ ਤੁਰਨ ਫਿਰਨ ਵੀ ਆਪੇ ਹੀ ਲਗ ਪਿਆ। ਜੋ ਬਹੁਤਾ ਉੱਚੀ ਸੁਣਦਾ ਸੀ, ਬੋਲਾਪਨ ਵੀ ਘਟਣਾ ਸ਼ੁਰੂ ਹੋ ਗਿਆ। ਪਹਿਲਾਂ ਨਾਲੋਂ ਗੱਲਾਂ ਵੀ ਸਾਫ਼ ਕਰਨ ਲੱਗ ਪਿਆ। ਭਾਈ ਸਾਧੂ ਜਿੱਥੇ ਪਹਿਲਾਂ ਵਾ-ਦੂ, ਵਾ-ਦੂ ਕਹਿੰਦਾ ਸੀ, ਹੁਣ ਥੋੜ੍ਹੇ ਜਿਹੇ ਫ਼ਰਕ ਨਾਲ ਵਾਹਿਗੁਰੂ ਕਹਿਣ ਲੱਗ ਪਿਆ ਤੇ ਜਦੋਂ ਚਿੱਤ ਮੰਨੇ, ਰੰਬੇ ਨਾਲ ਘਾਹ ਖੋਤਣ ਲੱਗ ਜਾਵੇ, ਝਾੜੂ ਦੇਣ ਲੱਗ ਜਾਵੇ। ਗੁਰੂ ਪਾਤਸ਼ਾਹ ਨੇ ਐਸੀ ਮੇਹਰ ਕੀਤੀ ਛੇ ਕੁ ਮਹੀਨੇ ਵਿਚ ਹੀ ਆਮ ਤਕੜੇ ਆਦਮੀ ਵਾਂਗ ਕਹੀ ਨਾਲ ਗੋਡੀ ਕਰਨ ਲਗ ਪਿਆ ਤੇ ਜੇ ਕੋਈ

ਮੰਜਾ ਟੁੱਟ ਭੱਜ ਜਾਵੇ ਤਾਂ ਉਸ ਦੀ ਚੂਲ੍ਹ ਠੋਕ ਦੇਣੀ। ਕਿਉਂਕਿ ਮਿਸਤਰੀਆਂ ਦੇ ਘਰ ਦਾ ਜਨਮ ਸੀ, ਦੇਖਾ ਦੇਖੀ ਥੋੜ੍ਹਾ ਕੰਮ ਕਰਨਾ ਸਿੱਖ ਚੁੱਕਾ ਸੀ। ਕੰਮ ਕਰਦੇ ਵੀ ਵਾਹਿਗੁਰੂ ਵਾਹਿਗੁਰੂ ਕਹਿੰਦਾ ਰਹੇ। ਬਾਹਰੋਂ ਕੰਨਾਂ ਰਾਹੀਂ ਕੋਈ ਮਾੜੀ ਚੰਗੀ ਗੱਲ ਨਾ ਸੁਨਣੀ, ਸਰੀਰ ਨਾਲ ਨਿਸ਼ਕਾਮ ਹੋ ਕੇ ਸੇਵਾ ਕਰੀ ਜਾਣੀ, ਰਸਨਾ ਨਾਲ ਨਾਮ ਜਪੀ ਜਾਣਾ। ਐਸੀ ਲਗਨ ਲੱਗੀ ਕਿ ਸਵੇਰੇ ਹੀ ਪ੍ਰਸ਼ਾਦਾ ਛੱਕ ਕੇ ਕਹੀ, ਰੰਬਾ, ਦਾਤਰੀ ਲੈ ਗੁਰਦੁਆਰੇ ਦੇ ਆਲੇ ਦੁਆਲੇ ਦੇ ਨਾਲ ਦੇ ਖੇਤ ਵਿਚ ਸਬਜ਼ੀ ਗੋਡਣ, ਘਾਹ ਖੋਤਣ ਦੀ ਸੇਵਾ ਕਰਦੇ ਰਹਿਣਾ। ਜਦੋਂ ਭੁੱਖ ਲਗਣੀ ਆ ਕੇ ਪ੍ਰਸ਼ਾਦਾ ਛੱਕ ਜਾਣਾ ਤੇ ਸਾਰਾ ਦਿਨ ਸੇਵਾ ਕਰਦਿਆਂ ਬਤੀਤ ਕਰਨਾ ਤੇ ਕੰਮ ਕਰਦੇ ਵੀ ਵਾਹਿਗੁਰੂ ਗੁਰ-ਮੰਤ੍ਰ ਦਾ ਜਾਪ ਜੋ ਬਾਬਾ ਜੀ ਨੇ ਦੱਸਿਆ ਸੀ, ਕਰਦੇ ਰਹਿਣਾ ਤੇ ਸਵੇਰੇ ਸ਼ਾਮ ਨਿਤਨੇਮ ਭਾਵੇਂ ਸੁਣੇ ਜਾਂ ਨਾ, ਨੇਮ ਨਾਲ ਪੂਰੀ ਹਾਜ਼ਰੀ ਭਰਨੀ। ਬਾਬਾ ਜੀ ਨੇ ਭਾਈ ਸਾਧੂ ਦੀ ਸੇਵਾ ਲਗਨ ਵੇਖ ਕੇ ਦੂਸਰੇ ਸਾਲ ਉਸ ਨੂੰ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਦਾਤ ਬਖ਼ਸ਼ਿਸ਼ ਕਰਵਾ ਦਿੱਤੀ ਤੇ ਭਾਈ ਸਾਧੂ ਹੁਣ ਸਾਧੂ ਸਿੰਘ ਬਣ ਗਿਆ। ਭਾਈ ਸਾਧੂ ਸਿੰਘ ਜੋ ਬੇਸਹਾਰਾ ਸੀ, ਗੁਰੂ ਦਾ ਆਸਰਾ ਲੈ ਕੇ ਗੁਰਬਾਣੀ ਤੇ ਸੇਵਾ ਸਿਮਰਨ ਦੀ ਬਰਕਤ ਨਾਲ ਆਪਣੇ ਆਸ਼ਰਤ ਹੋ ਗਿਆ। ਕੇਵਲ ਆਪਣੇ ਆਸ਼ਰਤ ਹੀ ਨਹੀਂ, ਸੇਵਾ ਕਰਕੇ ਹੋਰ ਕਈਆਂ ਨੂੰ ਸੁੱਖ ਪਹੁੰਚਾਉਂਦਾ। ਖੇਤਾਂ ਵਿਚ ਸਬਜ਼ੀ ਲਗਾ ਕੇ ਉਸ ਦੀ ਪੂਰੀ ਸਾਂਭ ਸੰਭਾਲ ਕਰਦਾ ਤੇ ਲੰਗਰ ਵਿਚ ਸਮੇਂ ਦੀ ਸਬਜ਼ੀ ਦੀ ਤੋਟ ਨਾ ਆਉਣ ਦਿੰਦਾ। ਮੈਂ ਹੋਰ ਵਿਸਥਾਰ ਵਿਚ ਨਾ ਜਾਵਾਂ ਅੰਮ੍ਰਿਤ ਛਕਣ ਉਪ੍ਰੰਤ ਸਤਿਗੁਰੂ ਜੀ ਨੇ ਹੋਰ ਬਖ਼ਸ਼ਿਸ ਕਰ ਦਿੱਤੀ ਜਿਥੇ ਦਿਨੇ ਕੰਮ ਕਾਰ ਕਰਦਿਆਂ ਗੁਰ-ਮੰਤ੍ਰ ਦਾ ਜਾਪ ਕਰਦਾ ਰਹਿੰਦਾ ਸੀ ਹੁਣ ਰਾਤ ਨੂੰ ਘੂਕ ਸੁਤਾ ਪਿਆ ਵੀ ਜ਼ਬਾਨ ਨਾਲ ਉੱਚੀ ਉੱਚੀ ਵਾਹਿਗੁਰੂ ਵਾਹਿਗੁਰੂ ਕਰਨ ਲੱਗ ਪਿਆ। ਕਈ ਵਾਰੀ ਅਸੀਂ ਇਕੱਠੇ ਹੋ ਕੇ ਉਸ ਦੇ ਮੰਜੇ ਦੇ ਲਾਗੇ 15-20 ਮਿੰਟ ਲਗਾਤਾਰ ਖਲੋ ਸਿਮਰਨ ਆਪ ਕੰਨੀਂ ਸੁਣਿਆ। ਤਕਰੀਬਨ ਸੌਣ ਲਗੇ ਉਸ ਨੇ ਮਾਲਾ ਨਾਲ ਵਾਹਿਗੁਰੂ ਦਾ ਸਿਮਰਨ ਕਰਨਾ ਤੇ ਕਰਦੇ-ਕਰਦੇ ਜਦੋਂ ਨੀਂਦ ਆ ਜਾਣੀ ਤਾਂ ਸੁੱਤੇ ਹੀ ਉੱਚੀ-ਉੱਚੀ ਜਾਗਦਿਆਂ ਦੀ ਤਰ੍ਹਾਂ ਸਿਮਰਨ ਕਰੀ ਜਾਣਾ। ਅਸੀਂ ਬਾਬਾ ਜੀ ਨੂੰ ਦੱਸਿਆ ਕਿ ਸਾਧੂ ਸਿੰਘ ਇਸ ਤਰ੍ਹਾਂ ਕਿੰਨਾ-ਕਿੰਨਾ ਚਿਰ ਸੁੱਤਾ ਪਿਆ ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕਰਦਾ ਰਹਿੰਦਾ ਹੈ। ਬਾਬਾ ਜੀ ਨੇ ਵੀ ਆਪ ਉਸ ਦੇ ਕੋਲ ਜਾ ਕੇ ਸਿਮਰਨ ਕਰਦੇ ਨੂੰ ਵੇਖਿਆ ਤੇ ਸਾਨੂੰ ਵੀ ਪ੍ਰੇਰਨਾ ਦਿੱਤੀ ਕਿ ਇਹ ਸੱਚੇ ਦਿਲੋਂ ਨਿਸ਼ਕਾਮਤਾ ਨਾਲ ਪਰਮੇਸ਼ਰ ਵੱਲ ਲੱਗਣ ਦਾ ਫਲ ਹੈ ਕਿਉਂਕਿ ਇਹ ਦਿਨੇ ਬਿਨਾਂ ਕਿਸੇ ਲੋਭ ਲਾਲਚ ਤੋਂ ਸੇਵਾ ਕਰਦਾ ਹੈ ਤੇ ਨਾਲ ਰਸਨਾਂ ਨਾਲ ਸਿਮਰਨ ਕਰਦਾ ਹੈ।

ਸਵੇਰੇ ਸ਼ਾਮ ਨਿਤਨੇਮ ਦੀ ਹਾਜ਼ਰੀ ਵੀ ਪੂਰੀ ਭਰਦਾ ਹੈ। ਬਾਹਰੋਂ ਕੰਨਾਂ ਰਾਹੀਂ ਕਿਸੇ ਦੀ ਨਿੰਦਿਆ ਚੁਗਲੀ ਨਹੀਂ ਸੁਣਦਾ ਤੇ ਨਾ ਹੀ ਕਿਸੇ ਦੀ ਮਾੜੀ ਚੰਗੀ ਗੱਲ ਵਿਚ ਰਸਨਾ ਨਾਲ ਜਾਂ ਹੋਰ ਕਿਸੇ ਤਰੀਕੇ ਦਖ਼ਲ ਦਿੰਦਾ ਹੈ। ਇਕੋ ਲਗਨ ਜੋ ਸਿੱਧੇ ਜਿਹੇ ਮਨ ਵਿਚ ਘਰ ਕਰ ਗਈ ਹੈ ਉਸ ਦਾ ਹੀ ਇਹ ਫਲ ਹੈ। ਇਸ ਦੇ ਮਨ ਵਿਚ ਇਹ ਸ਼ੰਕਾ ਨਹੀਂ ਕਿ ਸਿਮਰਨ ਕਿਉਂ ਕਰਨਾ ਹੈ? ਕਾਹਦੇ ਲਈ ਕਰਨਾ ਹੈ? ਇਸ ਦਾ ਕੀ ਫਲ ਮਿਲੇਗਾ? ਬੱਸ ਕਹਿ ਦਿੱਤਾ ਕਿ ਵਾਹਿਗੁਰੂ ਵਾਹਿਗੁਰੂ ਕਹਿਣਾ ਹੈ, ਤੇਰਾ ਇਸੇ ਵਿਚ ਹੀ ਭਲਾ ਹੈ। ਉਸ ਕਹੇ ਹੋਏ ਬਚਨ ਨੂੰ ਬਿਨਾਂ ਹੀਲ-ਹੁੱਜਤ ਘੁੱਟ ਕੇ ਮਨ ਵਿਚ ਵਸਾ ਲਿਆ ਤੇ ਜਿਸਦਾ ਫਲ ਤੁਸੀਂ ਸਾਮ੍ਹਣੇ ਦੇਖ ਕੇ ਸੁਣ ਰਹੇ ਹੋ। ਹੁਣ ਕੋਈ ਕਸਰ ਤਾਂ ਨਹੀਂ? ਜੋ ਗੁਰੂ ਮਹਾਰਾਜ ਜੀ ਨੇ ਹੁਕਮ ਕੀਤਾ ਹੈ ਕਿ

**ਊਠਤ ਬੈਠਤ ਸੋਵਤ ਧਿਆਈਐ॥**
**ਮਾਰਗਿ ਚਲਤ ਹਰੇ ਹਰਿ ਗਾਈਐ॥੧॥** *(ਆਸਾ ਮ: ੫, ਪੰਨਾ ੩੮੬)*

ਤਥਾ

**ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥੬॥**
*(ਸੁਖਮਨੀ ਸਾਹਿਬ, ਪੰਨਾ ੨੮੬)*

ਕਈ ਪ੍ਰੇਮੀ ਕਿੰਤੂ ਕਰਦੇ ਹਨ ਕਿ ਸੁੱਤੇ ਪਏ ਨੀਂਦ ਵਿਚ ਗੜੂੰਦ ਕਿਵੇਂ ਸਿਮਰਨ ਹੋ ਸਕਦਾ ਹੈ। ਸੋ ਤੁਸੀਂ ਵੇਖ ਲਵੋ, ਸਾਧੂ ਸਿੰਘ ਨੀਂਦ ਵਿਚ ਵੀ ਸਰੀਰ ਕਰਕੇ ਸੁੱਤਾ ਪਿਆ ਹੈ ਤੇ ਰਸਨਾ ਨਾਲ ਸਿਮਰਨ ਵੀ ਕਰ ਰਿਹਾ ਹੈ। ਹੁਣ ਪ੍ਰਤੱਖ ਨੂੰ ਹੋਰ ਪ੍ਰਮਾਣ ਦੇਣ ਦੀ ਲੋੜ ਨਹੀਂ ਹੈ। ਜੇ ਇਹ ਇਸੇ ਤਰ੍ਹਾਂ ਲੱਗਾ ਰਿਹਾ, ਹੋਰ ਕਿਸੇ ਪਾਸੇ ਬਿਰਤੀ ਨਾ ਗਈ ਤਾਂ ਸਮਝੋ ਕਿ ਜੀਵਨ ਦੀ ਬਾਜ਼ੀ ਜਿੱਤ ਗਿਆ। ਨਾਮ ਸਿਮਰਨ ਦੀ ਬਰਕਤ ਨਾਲ ਸਾਰਾ ਸਰੀਰ ਅਰੋਗ ਹੋ ਗਿਆ। ਜ਼ਬਾਨ ਵੀ ਚਲ ਪਈ, ਕੰਨਾਂ ਨਾਲ ਜੋ ਬਹੁਤ ਉਚੀ ਸੁਣਦਾ ਸੀ, ਉਹ ਵੀ ਹੁਣ ਥੋੜ੍ਹਾ ਉਚੀ ਬੋਲਣ ਨਾਲ ਪੂਰਾ ਸਮਝਣ ਲੱਗ ਪਿਆ। ਸਮਾਂ ਬੀਤਦਾ ਗਿਆ, ਸਾਧੂ ਸਿੰਘ ਵੀ ਸੇਵਾ-ਸਿਮਰਨ ਦੀ ਕਾਰ ਵਿਚ ਲੱਗਾ ਰਿਹਾ। ਨਾਮ ਨੇ ਹੋਰ ਆਪਣਾ ਰੰਗ ਚਾੜ੍ਹਿਆ, ਅੰਦਰ ਅਨਹਦ ਸ਼ਬਦ ਵੀ ਸੁਣਨ ਲੱਗ ਪਏ। ਕਈ ਵਾਰੀ ਸੁੱਤਾ ਪਿਆ ਸਿਮਰਨ ਕਰਦਾ ਉੱਠ ਪਵੇ, ਬਾਬਾ ਜੀ ਪਾਸ ਜਾ ਕੇ ਉਹਨਾਂ ਨੂੰ ਪੁੱਛੇ ਕਿ ਇਹ ਵਾਜੇ ਕਿਥੇ ਵੱਜਦੇ ਹਨ? ਬਾਬਾ ਜੀ ਨੇ ਹੱਸ ਕੇ ਉਸ ਨੂੰ ਕਹਿਣਾ ਕਿ ਤੂੰ ਵਾਹਿਗੁਰੂ ਵਾਹਿਗੁਰੂ ਕਰੀ ਜਾ ਤੇ ਵੱਜਦੇ ਵਾਜਿਆਂ ਨੂੰ ਸੁਣੀ ਜਾਹ। ਕਈ ਵਾਰੀ ਉਸ ਨੇ ਰਾਤ ਸਮੇਂ ਗੁਰਦੁਆਰੇ ਦੀ ਛੱਤ ਤੇ ਚੜ੍ਹਕੇ ਵੇਖਣਦਾ ਯਤਨ ਕਰਨਾ ਕਿ ਇਹ ਵਾਜੇ ਵੱਜਣ ਦੀ ਅਵਾਜ਼ ਕਿਥੋਂ ਆਉਂਦੀ ਹੈ। ਘੁੰਮ ਫਿਰ ਕੇ ਮੁੜ ਮੰਜੇ ਤੇ ਆ ਜਾਣਾ। ਜਦੋਂ ਰਾਤ ਉੱਠ ਕੇ ਤੁਰਦੇ ਫਿਰਦੇ ਨੂੰ ਅਸੀਂ ਪੁੱਛਣਾ ਕਿ ਤੈਨੂੰ ਕੀ ਹੁੰਦਾ ਹੈ ਤਾਂ ਉਸ ਨੇ ਦੱਸਣਾ ਕਿ ਆਹ ਵੇਖੋ ਕਿੰਨੇ ਜ਼ੋਰ ਦੀ ਵਾਜੇ

ਵੱਜਦੇ ਹਨ ਤੇ ਨਾਲ ਹੀ ਕੋਈ ਵਾਹਿਗੁਰੂ ਵਾਹਿਗੁਰੂ ਕਹੀ ਜਾਂਦਾ ਹੈ। ਸਾਨੂੰ ਪੁੱਛਣਾ ਕਿ ਵਾਜੇ ਤੁਹਾਨੂੰ ਨਹੀਂ ਸੁਣਦੇ? ਜਦੋਂ ਅਸੀਂ ਕਹਿਣਾ ਕਿ ਸਾਨੂੰ ਤਾਂ ਸੁਣਦੇ ਨਹੀਂ ਉਸ ਨੇ ਕਹਿਣਾ ਕਿ ਆਹ ਤਾਂ ਕਿੰਨੀ ਉੱਚੀ ਵਾਜੇ ਵੱਜਦੇ ਹਨ ਤੇ ਨਾਲ ਹੀ ਇਹ ਵੀ ਮਿੱਠਾ ਰੋਸਾ ਕਰਨਾ ਕਿ ਇਹ ਮੈਨੂੰ ਰਾਤ ਨੂੰ ਵੀ ਸੌਣ ਨਹੀਂ ਦਿੰਦੇ। ਮੈਂ ਜੰਗਲ-ਪਾਣੀ ਵੀ ਜਾਂਦਾ ਹਾਂ ਤਾਂ ਵੀ ਮੇਰੇ ਨਾਲ ਹੀ ਕੋਈ ਉੱਚੀ-ਉੱਚੀ ਵਾਹਿਗੁਰੂ ਵਾਹਿਗੁਰੂ ਕਹੀ ਜਾਂਦਾ ਹੈ ਤੇ ਹਟਦਾ ਹੀ ਨਹੀਂ। ਉਸ ਵੇਲੇ ਬਾਬਾ ਕਬੀਰ ਜੀ ਦਾ ਉਚਾਰਨ ਕੀਤਾ ਸਲੋਕ ਯਾਦ ਆਉਣਾ :

**ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥** *(ਪੰਨਾ ੧੩੭੪)*

ਵਾਲੀ ਗੱਲ ਯਾਦ ਆਉਣੀ ਤੇ ਨਾਲ ਹੀ ਦੂਸਰਾ ਸਲੋਕ ਵੀ ਯਾਦ ਆ ਜਾਣਾ ਕਿ ਦੇਖੋ ਸਾਧੂ ਸਿੰਘ ਤੇ ਗੁਰੂ ਪਾਤਸ਼ਾਹ ਦੀ ਕਿੰਨੀ ਵੱਡੀ ਬਖ਼ਸ਼ਿਸ ਹੈ ਪਰ

**ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ॥** *(ਪੰਨਾ ੧੩੭੨)*

ਇਸ ਅਵਸਥਾ ਦੀ ਪ੍ਰਾਪਤੀ ਲਈ ਤਾਂ ਬੜੀਆਂ ਘਾਲਣਾ ਘਾਲਣੀਆਂ ਪੈਂਦੀਆਂ ਹਨ ਪਰ ਪੂਰੀ ਕਦਰ ਨਾ ਹੋਣ ਕਾਰਨ ਸਾਧੂ ਸਿੰਘ ਨੂੰ ਇਹ ਗੁਰਮੰਤ੍ਰ ਦੀ ਧੁਨੀ ਤੇ ਅਨਹਦ ਸ਼ਬਦ ਉਹ ਸੁੱਖ ਨਹੀਂ ਦੇ ਰਹੇ। ਸਮਾਂ ਪਾ ਕੇ ਵਾਕ-ਸਿੱਧੀ ਵੀ ਹੋਣ ਲੱਗ ਪਈ। ਸੁਤੇਸਿੱਧ ਕਿਸੇ ਨੇ ਸਾਧੂ ਸਿੰਘ ਨੂੰ ਕੋਈ ਲੀੜਾ ਕੱਪੜਾ ਜਾਂ ਕੋਈ ਮਨ ਭਾਉਂਦੀ ਵਸਤੂ ਖੁਆ ਦੇਣੀ, ਖ਼ੁਸ਼ੀ ਵਿਚ ਆ ਕੇ ਜੇ ਸਾਧੂ ਸਿੰਘ ਨੇ ਮੂੰਹ ਤੋਂ ਕੋਈ ਗੱਲ ਕਹਿ ਦੇਣੀ ਤਾਂ ਉਹ ਪੂਰੀ ਹੋ ਜਾਣੀ, ਇਸ ਤਰ੍ਹਾਂ ਦੀ ਅਵਸਥਾ ਬਣ ਗਈ। ਮੈਂ ਜੋ ਗੱਲ ਦਸਣੀ ਚਾਹੁੰਦਾ ਹਾਂ ਹੁਣ ਉਸ ਵੱਲ ਆਵਾਂ।

ਸਮਾਂ ਚਲਦਾ ਗਿਆ। ਸਾਧੂ ਸਿੰਘ ਦਾ ਭਰਾ ਵੀ ਇਸ ਦੀ ਸਿਹਤ ਠੀਕ ਵੇਕ ਕੇ ਮਿਲਣ ਆਉਣ ਲੱਗ ਪਿਆ। ਬਾਬਾ ਜੀ ਨੂੰ ਪੁੱਛ ਕੇ ਕਈ ਵਾਰੀ ਚਾਰ-ਪੰਜ ਦਿਨ ਲਈ ਸਾਧੂ ਸਿੰਘ ਨੂੰ ਲੁਧਿਆਣੇ ਆਪਣੇ ਪਾਸ ਲੈ ਜਾਣਾ, ਉਥੇ ਇਸ ਨੇ ਘਰ ਬੈਠੇ ਰਹਿਣਾ। ਇਸ ਦੇ ਮਨ ਪਰਚਾਵੇ ਲਈ ਘਰਦਿਆਂ ਨੇ ਟੈਲੀਵੀਜ਼ਨ ਲਾ ਦੇਣਾ। ਇਸ ਨੇ ਸਾਰਾ ਦਿਨ ਟੈਲੀਵੀਜ਼ਨ ਦੇਖੀ ਜਾਣਾ। ਹਫ਼ਤੇ ਬਾਅਦ ਜਦੋਂ ਇਸ ਨੂੰ ਲਿਆਉਣਾ ਜਾਂ ਉਹਨਾਂ ਨੇ ਛੱਡ ਜਾਣਾ ਤਾਂ ਇਸ ਨੇ ਮਹੀਨਾ ਭਰ ਉਹ ਵੇਖੇ ਹੋਏ ਟੈਲੀਵੀਜ਼ਨ ਦੀਆਂ ਹੀ ਗੱਲਾਂ ਕਰੀ ਜਾਣੀਆਂ। ਭਾਵੇਂ ਟੈਲੀਵੀਜ਼ਨ ਦੀ ਅਵਾਜ਼ ਤਾਂ ਪੂਰੀ ਨਹੀਂ ਸੁਣਦੀ ਸੀ। ਜੋ ਹਫ਼ਤਾ ਭਰ ਇਸ ਨੇ ਟੈਲੀਵੀਜ਼ਨ ਤੇ ਵੇਖਣਾ ਉਹ ਸਾਰਾ ਦੱਸਣਾ ਕਿ ਉਥੇ ਮੇਰੇ ਭਰਾ ਦੇ ਘਰ ਵਿਚ ਟਰਾਲੀ ਹੈ, ਉਹਦੇ ਵਿਚ ਹੀ ਪਾਣੀ ਵੱਗਦਾ ਹੈ, ਲੋਕ ਖੇਤ ਵਾਹੁੰਦੇ ਹਨ, ਬੁੱਢੀਆਂ ਨੱਚਦੀਆਂ ਹਨ, ਵਿੱਚੇ ਮੀਂਹ ਪੈਣ ਲੱਗ ਪੈਂਦਾ ਹੈ ਅਤੇ ਵਿਚ ਹੀ ਲੜਾਈਆਂ ਹੋਣ ਲੱਗ ਪੈਂਦੀਆਂ ਹਨ। ਉਹਦੇ ਵਿਚ ਹੀ ਕਈ ਵਾਰੀ ਗੁਰਦੁਆਰਾ ਆ ਜਾਂਦਾ ਹੈ ਇਤਿਆਦਿ ਗੱਲਾਂ ਸੁਣਾਉਣੀਆਂ। ਭਾਵ ਪੰਜ-ਸੱਤ ਦਿਨ ਦਾ ਟੈਲੀਵੀਜ਼ਨ ਵੇਖਿਆ ਹੋਇਆ ਮਹੀਨਾ-ਡੇਢ ਮਹੀਨਾ ਉਹ ਮਨ ਵਿਚ

ਵੱਸਿਆ ਰਹਿਣਾ। ਬਾਬਾ ਜੀ ਨੇ ਵੀ ਬਥੇਰਾ ਮਨ੍ਹਾ ਕਰਨਾ ਕਿ ਇਹ ਨਹੀਂ ਵੇਖੀਦਾ, ਇਹ ਮਾੜਾ ਹੁੰਦਾ ਹੈ। ਅਗੋਂ ਸਾਧੂ ਸਿੰਘ ਨੇ ਉੱਤਰ ਦੇਣਾ ਕਿ ਇਹ ਕਿਉਂ ਮਾੜਾ ਹੁੰਦਾ ਹੈ? ਬਾਬਾ ਜੀ ਨੇ ਕਹਿਣਾ ਕਿ ਸਿੱਖ ਟੈਲੀਵੀਜ਼ਨ ਨਹੀਂ ਵੇਖਦੇ ਹੁੰਦੇ, ਗੁਰੂ ਮਹਾਰਾਜ ਜੀਗੁੱਸੇ ਹੁੰਦੇ ਹਨ। ਅੱਛਾ ਕਹਿ ਦੇਣਾ, ਪਰ ਦਿਨੇ ਗੱਲਾਂ ਟੈਲੀਵੀਜ਼ਨ ਦੀਆਂ ਹੀ ਕਰਨੀਆਂ। ਬਾਬਾ ਜੀ ਨੇ ਸਾਨੂੰ ਸਮਝਾਉਣ ਲਈ ਦੱਸਣਾ ਕਿ ਵੇਖੋ ਅਜੇ ਇਸ ਨੇ ਅੱਖਾਂ ਨਾਲ ਵੇਖਿਆ ਹੀ ਹੈ, ਇਹਦੀ ਬਿਰਤੀ ਵਿਚ ਕਿੰਨਾ ਖਿੰਡਾਉ ਆ ਗਿਆ ਹੈ, ਜੇ ਕਿਤੇ ਇਸ ਨੂੰ ਕੰਨਾਂ ਰਾਹੀਂ ਸੁਣਦਾ ਹੋਵੇ ਫਿਰ ਇਸ ਦਾ ਕੀ ਹਾਲ ਹੋਵੇ।

ਸਮਾਂ ਪਾ ਕੇ ਬਾਬਾ ਜੀ, 'ਨਾਨਕ ਲੀਨ ਭਇਓ ਗੋਬਿੰਦ ਸਿਉ' ਤਥਾ

**ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥**

*(ਪੰਨਾ ੮੮੫)*

ਅਨੁਸਾਰ ਪੰਜ ਭੂਤਕ ਸਰੀਰ ਤਿਆਗ ਕੇ ਪ੍ਰਭੂ ਚਰਨਾਂ ਵਿਚ ਜਾ ਬਿਰਾਜੇ। ਬਾਬਾ ਜੀ ਦੇ ਸਰੀਰ ਸਮੇਂ ਜਿਵੇਂ ਸਾਧੂ ਸਿੰਘ ਸੇਵਾ ਕਰਦਾ ਸੀ, ਉਸੇ ਤਰ੍ਹਾਂ ਸੇਵਾ ਸਿਮਰਨ ਨਿਰੰਤਰ ਕਰਦਾ ਰਿਹਾ। ਰਾਤ ਨੂੰ ਸੁਤਿਆਂ ਵੀ ਸਿਮਰਨ ਕਰਦਾ ਰਹਿੰਦਾ। ਮੈਂ ਇਕੱਲੇ ਨੇ ਨਹੀਂ ਤਕਰੀਬਨ ਗੁਰਦੁਆਰਾ ਸਾਹਿਬ ਰਹਿਣ ਵਾਲੇ ਸਿੰਘ ਹਰ ਰੋਜ਼ ਹੀ ਸ਼ਾਮ ਨੂੰ ਜਦੋਂ ਸਾਧੂ ਸਿੰਘ ਸੌਂ ਜਾਂਦਾ, ਇਹਦੇ ਮੰਜੇ ਕੋਲ ਖਲੋ ਕੇ ਸੁੱਤੇ ਪਏ ਦਾ ਸਿਮਰਨ ਹੁੰਦਾ ਸੁਣਦੇ।

ਪਰਮੇਸ਼ਰ ਦੀ ਨੇਤ ਐਸੀ ਹੋਈ ਇਸ ਦੀ ਵੱਡੀ ਭੈਣ ਦਿੱਲੀ ਵਿਚ ਚੜ੍ਹਾਈ ਕਰ ਗਈ। ਸਾਧੂ ਸਿੰਘ ਦਾ ਭਰਾ ਸ਼ੰਕਰ ਸਿੰਘ ਇਸ ਨੂੰ ਦਿੱਲੀ ਨਾਲ ਲੈ ਗਿਆ ਤੇ ਮੁੜ ਲੁਧਿਆਣੇ ਆਪਣੇ ਪਾਸ ਲੈ ਆਇਆ ਤੇ ਨਾਲ ਹੀ ਕਹਿ ਗਿਆ ਕਿ ਤੁਸੀਂ ਇਸ ਨੂੰ ਲੈਣ ਨਾ ਆਇਉ, ਮੈਂ ਪਿੰਡ ਝਾਵੀਂ ਵਿਆਹ ਤੇ ਆਉਣਾ ਹੈ, ਇਸ ਨੂੰ ਨਾਲ ਲੈ ਆਵਾਂਗਾ।

ਪਰ ਫਿਰ ਵੀ ਪੰਦਰਾਂ ਕੁ ਦਿਨਾਂ ਬਾਅਦ ਭਗਤ ਜੀ, ਇਕ ਦੋ ਹੋਰ ਸਿੰਘ ਤੇ ਮੈਂ ਲੁਧਿਆਣੇ ਗਏ ਤੇ ਮਨ ਵਿਚ ਵਿਚਾਰ ਆਈ ਕਿ ਚਲੋ ਸਾਧੂ ਸਿੰਘ ਨੂੰ ਕਾਰ ਵਿਚ ਨਾਲ ਹੀ ਲੈ ਚਲੀਏ। ਅਸੀਂ ਪ੍ਰਤਾਪ ਨਗਰ ਗਲੀ ਨੰ. ੭ ਵਿਚ ਸ਼ੰਕਰ ਸਿੰਘ ਦੇ ਘਰ ਗਏ, ਸਾਧੂ ਸਿੰਘ ਹਰ ਰੋਜ਼ ਦੀ ਤਰ੍ਹਾਂ ਟੈਲੀਵੀਜ਼ਨ ਦੇਖਦਾ ਪਿਆ ਸੀ। ਘਰ ਵਾਲਿਆਂ ਸਾਡੀ ਵੱਲ ਵੇਖ ਕੇ ਟੈਲੀਵੀਜ਼ਨ ਬੰਦ ਕਰ ਦਿੱਤਾ ਤੇ ਜਲ-ਪਾਣੀ ਪੁੱਛਣ ਲੱਗੇ। ਖ਼ੈਰ ਥੋੜ੍ਹਾ ਸਮਾਂ ਅਸੀਂ ਬੈਠੇ ਤੇ ਪੁੱਛਿਆ ਕਿ ਜੇ ਸਾਧੂ ਸਿੰਘ ਨੇ ਜਾਣਾ ਹੈ ਤਾਂ ਅਸੀਂ ਕਾਰ ਵਿਚ ਆਏ ਹਾਂ, ਇਸ ਨੂੰ ਨਾਲ ਲੈ ਜਾਂਦੇ ਹਾਂ। ਇਸ ਨੂੰ ਤੁਸੀਂ ਪੁੱਛ ਲਵੋ ਜੇ ਇਸ ਨੇ ਠਹਿਰ ਕੇ ਆਉਣਾ ਹੈ ਤਦ

---

੧. ਟੈਲੀਵੀਜ਼ਨ ਕਹਿਣਾ ਨਹੀਂ ਆਉਂਦਾ ਸੀ ਤੇ ਟੈਲੀਵੀਜ਼ਨ ਨੂੰ ਹੀ ਟਰਾਲੀ ਕਹਿੰਦਾ ਸੀ।

ਵੀ ਠੀਕ ਹੈ। ਇਕ ਬੀਬੀ ਜੋ ਸ਼ੰਕਰ ਸਿੰਘ ਦੀ ਨੂੰਹ ਸੀ, ਉਸ ਨੇ ਸਾਡੀ ਸਾਰੀ ਗੱਲ ਇਸ ਦੇ ਕੰਨ ਵਿਚ ਪਹੁੰਚਾਈ ਤੇ ਕਿਹਾ ਕਿ ਗੁਰਦੁਆਰੇ ਤੋਂ ਬਾਬਾ ਜੀ ਤੇ ਹੋਰ ਸੰਗਤ ਤੈਨੂੰ ਲੈਣ ਆਈ ਹੈ। ਸਾਧੂ ਸਿੰਘ ਨੇ ਕਿਹਾ ਕਿ ਮੈਂ ਉਥੇ ਨਹੀਂ ਜਾਣਾ ਕਿਉਂਕਿ ਗੁਰਦੁਆਰੇ ਟਰਾਲੀ ਨਹੀਂ ਹੈ ਤੇ ਆਪ ਉੱਠ ਕੇ ਬੰਦ ਕੀਤਾ ਟੈਲੀਵੀਜ਼ਨ ਮੁੜ ਲਾ ਲਿਆ। ਅਸੀਂ ਥੋੜ੍ਹਾ ਚਿਰ ਅਟਕੇ ਤੇ ਵਾਪਸ ਮੁੜਨ ਦੀ ਤਿਆਰੀ ਕੀਤੀ ਤੇ ਨਾਲ ਹੀ ਮੈਂ ਉਸ ਬੀਬੀ ਤੇ ਹੋਰ ਘਰ ਵਾਲਿਆਂ ਨੂੰ ਪੁੱਛਿਆ ਕਿ ਇਹ ਸਾਰਾ ਦਿਨ ਇਸੇ ਤਰ੍ਹਾਂ ਟੈਲੀਵੀਜ਼ਨ ਹੀ ਦੇਖਦਾ ਰਹਿੰਦਾ ਹੈ? ਉਹ ਕਹਿਣ ਲੱਗੀ ਕਿ ਜਿੰਨਾਂ ਚਿਰ ਰਾਤ ਦਾ ਸਾਰਾ ਪ੍ਰੋਗਰਾਮ ਖ਼ਤਮ ਨਾ ਹੋ ਜਾਵੇ, ਇਹ ਇਥੋਂ ਉੱਠਦੇ ਨਹੀਂ। ਜੇ ਅਸੀਂ ਬੰਦ ਕਰ ਦੇਈਏ ਤਾਂ ਆਪ ਲਾ ਲੈਂਦੇ ਹਨ। ਮੈਂ ਕਿਹਾ ਕਿ ਬੀਬਾ ਠੀਕ ਹੈ ਜਿਵੇਂ ਤੁਹਾਡੀ ਮਰਜ਼ੀ ਕਰੀ ਚਲੋ ਪਰ ਤੁਸੀਂ ਇੱਥੇ ਲਿਆ ਕੇ ਇਸ ਦੀ ਸੁਰਤੀ ਬਿਰਤੀ ਦਾ ਭੱਠਾ ਬਿਠਾ ਦਿੱਤਾ ਹੈ, ਕੀ ਹੁਣ ਇਹ ਮਾਲਾ ਫੇਰਦਾ ਹੁੰਦਾ ਹੈ? ਉਸ ਨੇ ਕਿਹਾ ਕਿ ਕਿਸੇ ਵੇਲੇ ਮਾਲਾ ਕੱਢ ਕੇ ਹੱਥ ਵਿਚ ਫੜ ਲੈਂਦੇ ਹਨ ਪਰ ਵੇਖਦੇ ਟੈਲੀਵੀਜ਼ਨ ਹੀ ਹਨ। ਅਸੀਂ ਵਿਦਾ ਲੈ ਕੇ ਵਾਪਸ ਗੁਰਦੁਆਰੇ ਪੁੱਜ ਗਏ।

ਦਸ ਕੁ ਦਿਨ ਬਾਅਦ ਇਸ ਦਾ ਭਰਾ ਸ਼ੰਕਰ ਸਿੰਘ ਝਾਵੀਂ ਵਿਆਹ ਤੇ ਆਇਆ ਹੋਇਆ ਸਾਧੂ ਸਿੰਘ ਨੂੰ ਗੁਰਦੁਆਰੇ ਛੱਡ ਗਿਆ। ਹੁਣ ਨਾਮ ਦੇ ਅਹਾਰ ਦੀ ਥਾਂ ਅੰਦਰ ਅਹਾਰ ਤਾਂ ਟੈਲੀਵੀਜ਼ਨ ਦਾ ਬਣ ਚੁੱਕਾ ਸੀ। ਆਉਂਦੇ ਹੀ ਕਹਿਣ ਲੱਗ ਪਿਆ ਕਿ ਇਥੇ ਟਰਾਲੀ ਲਿਆਵੋ। ਲੰਗਰ ਦੇ ਵਰਾਂਡੇ ਵਿਚ ਰੱਖੋ, ਟਰਾਲੀ ਬਹੁਤ ਚੰਗੀ ਹੁੰਦੀ ਹੈ, ਇਸ ਵਿਚ ਸਭ ਕੁਝ ਆਉਂਦਾ ਹੈ ਤੇ ਸਾਰਾ ਦਿਨ ਆਏ ਗਏ ਨਾਲ ਟਰਾਲੀ ਵਿਚ ਜੋ ਕੁਝ ਵੇਖਿਆ ਸੀ, ਉਸ ਦੀਆਂ ਗੱਲਾਂ ਹੀ ਕਰਦਾ ਰਹੇ। ਸ਼ਾਮ ਪਈ ਤਾਂ ਇਸ ਪਾਸੋਂ ਰਹਿਆ ਨਾ ਗਿਆ। ਗੁਰਦੁਆਰੇ ਤੋਂ ਅੱਧਾ ਕੁ ਕਿਲੋਮੀਟਰ ਮਾਸਟਰ ਮਹਿੰਦਰ ਸਿੰਘ ਹੁਰਾਂ ਦਾ ਡੇਰਾ ਹੈ। ਚੁੱਪ ਚੁਪੀਤੇ ਸਾਧੂ ਸਿੰਘ ਉਹਨਾਂ ਦੇ ਘਰ ਚਲਾ ਗਿਆ ਤੇ ਸਤ ਵਜੇ ਤੋਂ ਰਾਤ ਦੇ ਸਾਰੇ ਪ੍ਰੋਗਰਾਮਾਂ ਦੇ ਖ਼ਤਮ ਹੋਣ ਤਕ ਟੈਲੀਵੀਜ਼ਨ ਵੇਖਦਾ ਰਿਹਾ। ਅਗਲੇ ਦਿਨ ਵੀ ਉਥੇ ਹੀ ਰਿਹਾ। ਅਸੀਂ ਟੋਲ ਭਾਲ ਕੀਤੀ। ਅਸੀਂ ਭਾਲ ਕਰਦੇ ਹੀ ਸਾਂ ਕਿ ਉਹਨਾਂ ਦੀ ਬੱਚੀ ਦੱਸ ਗਈ ਕਿ ਬਾਬਾ ਸਾਧੂ ਸਿੰਘ ਸਾਡੇ ਘਰ ਵਿਚ ਬੈਠਾ ਟੈਲੀਵੀਜ਼ਨ ਵੇਖਦਾ ਹੈ। ਮੈਨੂੰ ਮੇਰੇ ਮਾਤਾ ਜੀ ਨੇ ਤੁਹਾਨੂੰ ਦੱਸਣ ਲਈ ਭੇਜਿਆ ਹੈ ਕਿ ਤੁਸੀਂ ਫ਼ਿਕਰ ਨਾ ਕਰਿਉ, ਉਹ ਸਾਡੇ ਪਾਸ ਹੀ ਹੈ। ਮੈਂ ਸੁਤੇ ਹੀ ਬੀਬਾ ਨੂੰ ਕਿਹਾ ਕਿ ਬੀਬਾ ਫ਼ਿਕਰ ਕੀ ਕਰਨਾ ਹੈ, ਹੁਣ ਫ਼ਿਕਰ ਕਰਨ ਤੋਂ ਗੱਲ ਅਗਾਂਹ ਲੰਘ ਗਈ ਹੈ। ਸਾਧੂ ਸਿੰਘ ਦੁਪਹਿਰ ਤੋਂ ਬਾਅਦ ਆਇਆ। ਲੌਢਾ ਵੇਲਾ ਅਰਾਮ ਕੀਤਾ। ਅਗਲੇ ਦਿਨ ਫਿਰ ਨੇੜੇ ਦੇ ਪਿੰਡ ਤਲਵੰਡੀ ਜਾ ਟੈਲੀਵੀਜ਼ਨ ਵੇਖਣਾ ਸ਼ੁਰੂ ਕਰ ਦਿੱਤਾ। ਗੱਲ ਕੀ ਕਦੀ ਕਿਤੇ ਕਦੀ ਕਿਤੇ ਜਦੋਂ

ਟੈਲੀਵੀਜ਼ਨ ਵੇਖ ਕੇ ਪਰਤਣਾ ਤਾਂ ਜਿਸ ਨੇ ਪੁਛਣਾ ਉਸ ਨੂੰ ਟੈਲੀਵੀਜ਼ਨ ਦੀਆਂ ਗੱਲਾਂ ਜੋ ਵੇਖੀਆਂ ਸਨ, ਉਹ ਦੱਸਣੀਆਂ ਤੇ ਕਹਿਣਾ ਕਿ ਗੁਰਦੁਆਰੇ ਟਰਾਲੀ ਲਿਆਵੋ।

ਇਕ ਦਿਨ ਮੈਂ ਸਾਧੂ ਸਿੰਘ ਨੂੰ ਕਿਹਾ ਕਿ ਲੋਕਾਂ ਦੇ ਘਰੀਂ ਨਾ ਜਾਇਆ ਕਰ। ਅੱਗੋਂ ਉਸ ਨੇ ਉੱਤਰ ਦਿੱਤਾ ਕਿ ਤੁਸੀਂ ਗੁਰਦੁਆਰੇ ਟਰਾਲੀ ਲੈ ਆਵੋ, ਮੈਂ ਇਥੇ ਵੇਖ ਲਵਾਂਗਾ। ਮੈਂ ਇਸ ਨੂੰ ਕਿਹਾ ਕਿ ਗੁਰਦੁਆਰੇ ਟਰਾਲੀ ਨਹੀਂ ਲਾਈਦੀ। ਉਸ ਨੇ ਮੈਨੂੰ ਅੱਗੋਂ ਉੱਤਰ ਦਿੱਤਾ ਕਿ ਇਥੇ ਗੁਰਦੁਆਰੇ ਵਿਚ ਨਾ ਰੱਖੋ, ਉਹ ਜੋ ਗੁਰਦੁਆਰੇ ਤੋਂ ਪਰ੍ਹੇ ਸੌਣ ਵਾਲੇ ਕਮਰੇ ਹਨ, ਉਸ ਵੱਡੇ ਕਮਰੇ ਵਿਚ ਟਰਾਲੀ ਰੱਖ ਲਵੋ, ਉਥੇ ਅਸੀਂ ਸਾਰੇ ਵੇਖਾਂਗੇ ਜਾਂ ਫਿਰ ਲੰਗਰ ਵਿਚ ਰੱਖ ਲਵੋ। ਫਿਰ ਮੈਂ ਪੁੱਛਿਆ ਕਿ ਹੁਣ ਤੈਨੂੰ ਵਾਹਿਗੁਰੂ ਵਾਹਿਗੁਰੂ ਸੁਣਦਾ ਹੈ, ਉੱਤਰ ਨਾਂਹ ਵਿਚਸੀ। ਮੈਂ ਪੁੱਛਿਆ ਕਿ ਹੁਣ ਕਦੀ ਵਾਜੇ ਵੱਜਦੇ ਵੀ ਸੁਣੇ ਹਨ, ਕਹਿਣ ਲੱਗਾ ਪਹਿਲਾਂ ਸੁਣਦੇ ਸਨ, ਹੁਣ ਨਹੀਂ ਸੁਣਦੇ। ਮੈਂ ਮਨ ਵਿਚ ਬੜਾ ਹੈਰਾਨ ਸਾਂ ਕਿ ਵੇਖੋ ਇਕ ਪਾਸੇ ਵੀਹ ਸਾਲ ਦੀ ਸੰਗਤ, ਸੇਵਾ ਸਿਮਰਨ ਦਾ ਫਲ, ਦਿਨ ਰਾਤ ਸਿਮਰਨ ਹੁੰਦਾ ਸੁਣਾਈ ਦੇਣਾ ਤੇ ਅਨਹਦ ਸ਼ਬਦ ਦੀ ਅਵਸਥਾ ਤਕ ਪੁਜ ਜਾਣਾ ਤੇ ਕਿਥੇ ਟਰਾਲੀ (ਟੈਲੀਵੀਜ਼ਨ) ਦੀ ਭੈੜੀ ਸੰਗਤ ਜੋ ਇਸ ਨੇ ਕੇਵਲ ਮਹੀਨੇ ਤੋਂ ਘੱਟ ਹੀ ਕੀਤੀ ਸੀ ਸਾਰੇ ਪੁਰਾਣੇ ਚੰਗੇ ਸੰਸਕਾਰਾਂ ਦੇ ਉਪਰ ਹਾਵੀ ਹੋ ਬੈਠੀ ਹੈ। ਮਨ ਵਿਚ ਮਹਾਂਪੁਰਖਾਂ ਦਾ ਇਕ ਬਚਨ ਯਾਦ ਆਵੇ ਕਿ ਉਹਨਾਂ ਦੇ ਬਚਨ ਵਿਚ ਕਿੰਨੀ ਵੱਡੀ ਸਚਾਈ ਲੁਕੀ ਹੋਈ ਹੁੰਦੀ ਸੀ। ਆਪ ਜੀ ਕਿਹਾ ਕਰਦੇ ਸਨ ਕਿ ਕੋਈ ਪ੍ਰੇਮੀ ਚੰਗੀ ਸੰਗਤ ਕਰਕੇ ਸੇਵਾ ਸਿਮਰਨ ਦੁਆਰਾ ਸੱਚ-ਖੰਡ ਦੇ ਦਰਵਾਜ਼ੇ ਅੰਦਰ ਇਕ ਪੈਰ ਰਖ ਲਵੇ, ਪਰ ਜੇ ਕਿਤੇ ਬਦਕਿਸਮਤੀ ਨਾਲ ਉਸ ਨੂੰ ਕੁਸੰਗਤ ਮਿਲ ਜਾਵੇ ਤਾਂ ਪਿਛਲਾ ਪੈਰ ਅੱਗੇ ਤਾਂ ਕੀ ਰੱਖਣਾ ਹੈ, ਪਹਿਲਾ ਸੱਚਖੰਡ ਵਿਚ ਰੱਖਿਆ ਹੋਇਆ ਪੈਰ ਕੁਸੰਗਤ ਪਿੱਛੇ ਖਿੱਚ ਲਿਆਉਂਦੀ ਹੈ, ਕੁਸੰਗਤ ਦਾ ਏਨਾ ਜਲਦੀ ਤੇ ਪ੍ਰਬਲ ਅਸਰ ਹੁੰਦਾ ਹੈ। ਦੂਜੇ ਪਾਸੇ ਮਨ ਵਿਚ ਇਹ ਵੀ ਵਿਚਾਰ ਆਉਂਦਾ ਸੀ ਕਿ ਸਾਧੂ ਸਿੰਘ ਨੇ ਤਾਂ ਇਕ ਮਹੀਨੇ ਤੋਂ ਘਟ ਸਮਾਂ ਹੀ ਟੈਲੀਵੀਜ਼ਨ ਵੇਖਿਆ ਹੈ ਤੇ ਜੋ ਸਾਲਾਂ ਬੱਧੀ ਇਸ ਦੇ ਸਨਮੁੱਖ ਬੈਠ ਕੇ ਇਸ ਦੀ ਹਾਜ਼ਰੀ ਭਰਦੇ ਹਨ, ਉਹਨਾਂ ਦਾ ਕੀ ਹਾਲ ਹੋਵੇਗਾ। ਪਹਿਲਾ ਮਨ ਦਾ ਖਿੰਡਾਉ ਤਾਂ ਕੀ ਸੰਕੋਚ ਹੋਣਾ ਹੈ, ਇਸ ਹਿਸਾਬ ਤਾਂ ਟੈਲੀਵੀਜ਼ਨ ਦੁਆਰਾ ਮਨ ਦੇ ਹੋਏ ਖਿੰਡਾਉ ਨੂੰ ਸੰਕੋਚਣ ਲਈ ਪਤਾ ਨਹੀਂ ਕਿੰਨੇ ਜਨਮ ਹੋਰ ਲਗਣਗੇ। ਜੇ ਇਕ ਸਧਾਰਨ ਸਾਧੂ ਸਿੰਘ ਵਰਗੇ ਵਿਅਕਤੀ ਦੀ ਬਿਰਤੀ ਇੰਨੇ ਖਿੰਡਾਉ ਵਿਚ ਜਾ ਸਕਦੀ ਹੈ, ਜਿਸ ਨੂੰ ਕੇਵਲ ਮੂਰਤਾਂ ਹੀ ਦਿਸਦੀਆਂ ਹਨ, ਸੁਣਦਾ ਨਹੀਂ। ਜਿਸ ਵਿਅਕਤੀ ਨੂੰ ਦਿਸਦਾ ਵੀ ਹੈ, ਕੰਨਾਂ ਨਾਲ ਪੂਰਾ ਸੁਣਦਾ ਵੀ ਹੈ ਤੇ ਉਹ ਸਾਰੀਆਂ ਭੈੜੀਆਂ ਹਰਕਤਾਂ ਨੂੰ ਸਮਝਦਾ

ਵੀ ਹੋਵੇ, ਉਸ ਦਾ ਕੀ ਹਾਲ ਹੋਵੇਗਾ। ਬਾਬੇ ਫਰੀਦ ਜੀ ਦਾ ਸਲੋਕ ਇਥੇ ਕੁਝ ਢੁਕੇਗਾ ਕਿ :

**ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥**

*(ਪੰਨਾ ੧੩੮੯)*

ਵਾਹ ਕਲਜੁਗ, ਬਾਬੇ ਗੁਰੂ ਨਾਨਕ ਨੇ ਤਾਂ 'ਘਰ ਘਰ ਅੰਦਰਿ ਧਰਮਸਾਲ' ਬਣਾ ਕੇ 'ਹੋਵੈ ਕੀਰਤਨ ਸਦਾ ਵਿਸੋਆ।' ਦੀ ਪ੍ਰਪਾਟੀ ਚਲਾਈ ਸੀ ਪਰ ਤੂੰ ਵੀ ਬਾਬੇ ਦਾ ਪੂਰਾ ਮੁਕਾਬਲਾ ਕਰ ਰਿਹਾ ਹੈਂ, ਤੂੰ ਘਰ ਘਰ ਅੰਦਰ ਟੈਲੀਵੀਜ਼ਨ ਰਾਹੀਂ ਧਰਮਸਾਲਾ ਤੇ ਗੁਰੂ ਕੀਰਤੀ ਦੂਰ ਕਰਕੇ ਸਾਰੇ ਘਰ ਸਿਨੇਮਾ ਘਰ ਬਣਾ ਦਿੱਤੇ ਹਨ। ਬਲਿਹਾਰ ਜਾਈਏ ਤੇਰੇ ਜ਼ੋਰ ਤੋਂ, ਰਹਿਰਾਸ ਦਾ ਸਮਾਂ ਵੀ ਤੂੰ ਆਪਣੇ ਵਿਚ ਸਮੇਟ ਲਿਆ। ਸ਼ਾਮ ਨੂੰ ਜੋ ਟੈਲੀਵੀਜ਼ਨ ਤੇ ਮੂਰਤਾਂ ਵੇਖੀਆਂ ਜਾਂਦੀਆਂ ਹਨ ਉਹ ਹੀ ਸਾਰੀ ਰਾਤ ਅੰਦਰ ਗੇੜੇ ਲਾਉਂਦੀਆਂ ਹੋਣਗੀਆਂ। ਰਾਤ ਲੇਟ ਅਰਾਮ ਕਰਨ ਨਾਲ ਤੇਰੇ ਉਪਕਾਰ ਸਦਕਾ ਅੰਮ੍ਰਿਤ ਵੇਲਾ ਵੀ ਤੂੰ ਗੁਰਸਿੱਖਾਂ ਪਾਸੋਂ ਖੋਹ ਲਿਆ। ਤੇਰਾ ਰਾਜ ਜੁ ਹੋਇਆ ਕੋਈ ਵਿਰਲਾ ਹੀ ਤੇਰੇ ਅਸਰ ਤੋਂ ਬਚਿਆ ਹੋਵੇਗਾ। ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਲਿਖੇ ਭੰਗੂ ਰਤਨ ਸਿੰਘ ਜੀ ਦੇ ਬਚਨ ਸਤਿ ਹੀ ਹਨ :

**ਕਲ੍ਹ ਚਹੇ ਪਾਪੀ ਡੁਬ ਜਾਇ ਬਾਬਾ ਚਹੈ ਉਨ ਪਾਰ ਲੰਘਾਇ,**
**ਬਾਬਾ ਆਪਨੀ ਛੱਡੈ ਨਾ ਬਾਣ, ਤਾਰਿਯੋ ਚਾਹੈ ਸਗਲ ਜਹਾਨ॥**

*(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੫੭)*

ਵਾਹੁ ਕਲਜੁਗ ਨਿਤਨੇਮ ਤਾਂ ਤੂੰ ਖੋਹ ਹੀ ਲਿਆ, ਗੁਰਸਿਖਾਂ ਪਾਸੋਂ ਤੂੰ ਸਤਿਸੰਗਤ ਵੀ ਖੋਹ ਲਈ। ਗੁਰੂ ਕੀ ਹਾਜ਼ਰੀ ਭਰਨ ਦੀ ਥਾਂ ਤੂੰ ਹੁਣ ਆਪਣੀ ਹਾਜ਼ਰੀ ਭਰਾਉਂਦਾ ਹੈਂ ਪਰ ਯਾਦ ਰੱਖੀਂ ਬਾਬੇ ਨਾਨਕ ਜੀ ਦਾ ਦਮ ਬਹੁਤ ਲੰਮਾ ਹੈ। ਤੂੰ ਉਹਨਾਂ ਦੇ ਤੇਜ਼ ਪ੍ਰਤਾਪ ਮੂਹਰੇ ਸਦਾ ਲਈ ਟਿਕ ਨਹੀਂ ਸਕੇਂਗਾ। ਗੁਰੂ ਕੇ ਸਿੱਖ! ਹੁਣ ਤੇਰੇ ਪਾਸ ਕਲਜੁਗ ਦੇ ਪ੍ਰਭਾਵ ਤੋਂ ਬਚਣ ਲਈ ਕੇਵਲ ਆਖ਼ਰੀ ਹਥਿਆਰ ਅਰਦਾਸ ਹੀ ਹੈ। ਬਾਬੇ ਨਾਨਕ ਜੀ ਨੇ ਰਾਏ ਬੁਲਾਰ ਨੂੰ ਕਿਹਾ ਸੀ ਕਿ ਹੇ ਰਾਏ! ਜਦੋਂ ਤੇਰਾ ਆਪਣਾ ਬਲ ਕੁਝ ਨਾ ਸਾਰੇਤਾਂ ਢਹਿ ਕੇ ਪਰਮੇਸ਼ਰ ਪ੍ਰਾਇਣ ਹੋ ਕੇ ਅਰਦਾਸ ਕਰਿਆ ਕਰੀਂ, ਪਰਮੇਸ਼ਰ ਬਹੁੜੀ ਕਰੇਗਾ। ਸੋ ਜੇ ਆਪਣੇ ਬਲ ਨਾਲ ਤੂੰ ਇਸ ਕਲਜੁਗੀ ਪ੍ਰਭਾਵ ਤੋਂ ਬਚ ਨਹੀਂ ਸਕਦਾ ਤਾਂ ਗੁਰੂ ਜੀ ਅੱਗੇ ਅਰਜੋਈ ਕਰ, ਉਹ ਸਦ ਸੁਣਦਾ ਸਦ ਵੇਖਦਾ, ਤੇਰੀ ਬਹੁੜੀ ਕਰੇਗਾ। ਅਜੇ ਸਾਧੂ ਸਿੰਘ ਠੀਕ ਠਾਕ ਤੁਰਦਾ ਫਿਰਦਾ ਹੈ ਜੇ ਕਿਸੇ ਨੇ ਟੈਲੀਵੀਜ਼ਨ ਦਾ ਹੋਇਆ ਪ੍ਰਭਾਵ ਪ੍ਰਤੱਖ ਵੇਖਣਾ ਹੋਵੇ ਤਾਂ ਇਥੇ ਗੁਰਦੁਆਰੇ ਆ ਕੇ ਉਸ ਨੂੰ ਪਹਿਲੀ ਅਵਸਥਾ ਤੇ ਹੁਣ ਦੀ ਅਵਸਥਾ ਪੁੱਛ ਲਵੇ। ਉਹ ਬਿਨਾਂ ਝਿੱਜਕ ਸਾਰਾ ਆਪਣਾ ਹਾਲ ਦੱਸ ਦਿੰਦਾ ਹੈ। ਹੁਣ ਵੀ ਜਿਸ ਘਰ ਉਹ ਜਾਂਦਾ ਹੈ ਪਹਿਲਾਂ ਪੁਛੇਗਾ ਕਿ ਟਰਾਲੀ ਹੈ ਕਿ ਨਹੀਂ। ਜੇ ਘਰ ਵਾਲਾ ਸਮਝ ਲਵੇ ਤੇ ਹਾਂ ਕਰ

ਦੇਵੇ ਤਾਂ ਬਹੁਤ ਖ਼ੁਸ਼ ਹੁੰਦਾ ਹੈ। ਕਾਫ਼ੀ ਯਤਨ ਕਰਨ ਤੇ ਰੋਕਣ ਸਦਕਾ ਹੁਣ ਬਿਰਤੀ ਵਿਚ ਫਿਰ ਮੋੜ ਪੈ ਗਿਆ ਹੈ ਪਰ ਇਕ ਮਹੀਨੇ ਦੀ ਟੈਲੀਵੀਜ਼ਨ ਦੀ ਕੀਤੀ ਕੁਸੰਗਤ ਦੀ ਮਨ ਦੇ ਪਈ ਡੂੰਘੀ ਝਾਂਸ ਕਿਤੇ ਨਾ ਕਿਤੇ ਫਿਰ ਅਸਰ ਕਰ ਜਾਂਦੀ ਹੈ।

ਐ ਗੁਰੂ ਕੇ ਸਿੰਘ, ਸੰਭਲ! ਟੈਲੀਵੀਜ਼ਨ, ਕਲਜੁਗ ਦਾ ਮਿੱਠਾ ਜ਼ਹਿਰ ਹੈ। ਜ਼ਹਿਰ, ਜ਼ਹਿਰ ਹੀ ਹੈ ਭਾਵੇਂ ਉਹ ਮਿੱਠਾ ਹੀ ਕਿਉਂ ਨਾ ਲੱਗੇ। ਲੋਕਾਂ ਵਾਂਗ ਤੂੰ ਵੀ ਆਪਣੀ ਬਿਰਤੀ ਨੂੰ ਖਿੰਡਾਉ ਵਿਚ ਨਾ ਲਿਜਾ। ਗੁਰੂ ਪਾਤਸ਼ਾਹ ਜੀ ਨੇ ਤਾਂ ਬਿਰਤੀ ਨੂੰ ਸੰਕੋਚਣ ਲਈ ਹਦਾਇਤ ਕੀਤੀ ਹੈ, ਖਿੰਡਾਉ ਵਾਲੀ ਬਿਰਤੀ ਦੁਆਰਾ ਕੁਝ ਪੱਲੇ ਨਹੀਂ ਪੈਣਾ। ਜੇ ਕੁਝ ਪ੍ਰਾਪਤ ਕਰਨਾ ਹੈ ਤਾਂ ਬਾਬਾ ਕਬੀਰ ਜੀ ਦਾ ਫ਼ੁਰਮਾਨ ਜੀਵਨ ਵਿਚ ਘਟਾਉਣਾ ਪਵੇਗਾ। ਬਾਬਾ ਜੀ ਜਾਮਨੀ ਦਿੰਦੇ ਹਨ ਕਿ:

**ਹੈ ਹਜੂਰਿ ਕਤ ਦੂਰਿ ਬਤਾਵਹੁ॥**
**ਦੁੰਦਰ ਬਾਧਹੁ ਸੁੰਦਰ ਪਾਵਹੁ॥੧॥** *(ਭੈਰਉ ਕਬੀਰ ਜੀ, ਪੰਨਾ ੧੧੬੦)*

ਮਨ ਵਿਚ ਪਏ ਹੋਏ ਰੌਲੇ ਰੱਪੇ ਨੂੰ ਬੰਨ੍ਹ ਲਵੋ (ਰੋਕ ਲਵੋ) ਸੁੰਦਰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇਗੀ। ਆਪਾਂ ਮਨ ਦੇ ਖਿੰਡਾਉ ਨੂੰ ਰੋਕਣ ਦਾ ਯਤਨ ਕਰਨਾ ਹੈ, ਨਾ ਕਿ ਉਸ ਵਿਚ ਵਾਧਾ। ਵੇਖਣ ਨਾਲ ਜਾਂ ਸੁਣਨ ਨਾਲ ਨਾ ਅੱਖਾਂ ਦੀ ਤ੍ਰਿਪਤੀ ਹੋਣੀ ਹੈ, ਨਾ ਕੰਨਾਂ ਨੇ ਸੁਣ ਕੇ ਰੱਜਣਾ ਹੈ, ਨਾ ਮੂੰਹ ਨੇ ਬੋਲ ਬੋਲ ਕੇ ਥੱਕਣਾ ਹੈ। ਗੁਰਦੇਵ ਦੂਸਰੇ ਪਾਤਸ਼ਾਹ ਜੀ ਦਾ ਫ਼ੁਰਮਾਨ ਹੈ

**ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥**
**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥**
**ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥**
**ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥**

*(ਮ: ੨, ਪੰਨਾ ੧੪੭)*

ਭਾਈ ਗੁਰਦਾਸ ਜੀ ਵੀ ਗੁਰਦੇਵ ਜੀ ਦੇ ਫ਼ੁਰਮਾਨ ਦੀ ਪ੍ਰੋੜ੍ਹਤਾ ਕਰਦੇ ਹਨ:

**ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।**
**ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।**
**ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ।**
**ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ।**
**ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ।**
**ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ।੯।** *(ਵਾਰ ੨੭, ਪਉੜੀ ੯)*

ਇਹਨਾਂ ਇੰਦਰਿਆਂ ਦੀ ਅੱਜ ਤਕ ਕਿਸੇ ਪਾਸੋਂ ਤ੍ਰਿਪਤੀ ਨਹੀਂ ਹੋਈ। ਇਹਨਾਂ ਦੀ ਤ੍ਰਿਪਤੀ ਗੁਰਦੇਵ ਜੀ ਦੇ ਉਪਰ ਅੰਕਿਤ ਕੀਤੇ ਉਪਦੇਸ਼ ਨੂੰ ਧਾਰਨ

ਨਾਲ ਹੀ ਹੋਣੀ ਹੈ।

**ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥**

ਸਿਧੇ ਸਾਧੇ ਸਾਧੂ ਸੁਭਾਅ ਵਾਲੇ ਸਾਧੂ ਸਿੰਘ ਦੀ ਹੱਡੀਂ ਬੀਤੀ ਘਟਨਾ ਤੋਂ ਸਿਖਿਆ ਲਈਏ ਕਿ :

**ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ॥**
**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥੧੬੭॥**

*(ਸਲੋਕ ਕਬੀਰ ਜੀ, ਪੰਨਾ ੧੩੭੩)*

# ਗੁਰੂ ਵਾਲੇ ਬਣਨਾ ਹੀ, ਗੁਰੂ ਨਾਲ ਰਿਸ਼ਤਾ ਜੋੜਨਾ ਹੈ

ਤਲਵਾੜੇ ਦੀ ਸੰਗਤ ਨਾਲ ਬਾਬਾ ਜੀ ਦਾ ਕਾਫ਼ੀ ਸਨੇਹ ਸੀ। ਕੀਰਤਨ ਅਤੇ ਲੰਗਰ ਦੀ ਸੇਵਾ ਕਰਨ ਵਾਸਤੇ ਬੀਬੀਆਂ ਅਤੇ ਸਿੰਘ ਬੜੇ ਉਤਸ਼ਾਹ ਤੇ ਚਾਉ ਨਾਲ ਸਾਰੇ ਸਮਾਗਮਾਂ ਦੇ ਸਮੇਂ ਗੁਰਦੁਆਰਾ ਰਾਮਪੁਰ ਖੇੜਾ ਪੁਜਦੇ। ਬਾਬਾ ਜੀ ਵੀ ਅਕਸਰ ਪ੍ਰੇਮੀਆਂ ਦੇ ਸੱਦੇ ਤੇ ਤਲਵਾੜੇ ਵਿਖੇ ਹੋਣ ਵਾਲੇ ਗੁਰਮਤਿ ਸਮਾਗਮਾਂ ਤੇ ਹਾਜ਼ਰੀ ਭਰਦੇ, ਰਾਤ ਬਿਸਰਾਮ ਭਾ. ਸਾ. ਜੋਗਿੰਦਰ ਸਿੰਘ ਜੀ ਜਾਂ ਭਾ. ਹਰਸ਼ਰਨ ਸਿੰਘ ਜੀ (ਭਗਤ ਜੀ) ਦੇ ਗ੍ਰਹਿ ਵਿਖੇ ਹੀ ਕਰਦੇ। ਜਿਸ ਦਫ਼ਤਰ ਵਿਚ ਭਾ. ਜੋਗਿੰਦਰ ਸਿੰਘ ਜੀ ਅਤੇ ਭਗਤ ਜੀ ਨੌਕਰੀ ਕਰਦੇ ਸਨ ਉਸ ਦਫ਼ਤਰ ਦੇ ਨਜ਼ਦੀਕ ਹੀ, ਨਹਿਰ ਦੇ ਮਹਿਕਮੇ ਦੇ ਦਫ਼ਤਰ ਵਿਚ ਸ. ਅਨਾਰ ਸਿੰਘ X-En ਦੀ ਅਸਾਮੀ ਤੇ ਕੰਮ ਕਰਦੇ ਸਨ, ਜੋ ਪੱਕੇ ਨਾਸਤਕ ਖ਼ਿਆਲਾਂ ਦੇ ਧਾਰਨੀ ਸਨ। ਸ. ਅਨਾਰ ਸਿੰਘ ਜੀ ਨੇ ਆਪਣੇ ਦਫ਼ਤਰ ਵਿਚ ਜਾਂ ਨੇੜੇ ਦੇ ਦਫ਼ਤਰਾਂ ਵਿਚ ਕੋਈ ਅੰਮ੍ਰਿਤਧਾਰੀ ਗੁਰਸਿਖ ਪ੍ਰਕਾਸ਼ ਦਾਹੜੇ ਵਾਲਾ ਵੇਖਣਾ, ਉਸ ਨੂੰ ਜਾਂ ਤਾਂ ਆਪਣੇ ਪਾਸ ਸੱਦ ਲੈਣਾ ਜਾਂ ਉਸ ਪਾਸ ਆਪ ਚਲੇ ਜਾਣਾ ਤੇ ਉਸ ਨੂੰ ਵਿੰਗੇ ਟੇਢੇ ਸਵਾਲ ਪੁਛਦੇ ਰਹਿਣਾ।

ਇਥੋਂ ਤਕ ਕਿ ਭਾ. ਜੋਗਿੰਦਰ ਸਿੰਘ ਜੀ, ਤੇ ਭਗਤ ਜੀ ਹੋਰਾਂ ਦੇ ਦਫ਼ਤਰ ਵਿਚ ਜਾ ਕੇ ਵੀ ਅਨੋਖੇ ਅਨੋਖੇ ਸਵਾਲ ਕਰਨੇ, ਆਮ ਗੁਰਸਿੱਖਾਂ ਨੇ ਮੌਕੇ ਦਾ ਆਫ਼ੀਸਰ ਜਾਣ ਕੇ ਸ. ਅਨਾਰ ਸਿੰਘ ਨਾਲ ਖੁਲ੍ਹ ਕੇ ਬਹੁਤੀ ਬਹਿਸ ਵੀ ਨਾ ਕਰਨੀ ਤੇ ਸਮਾਂ ਲੰਘਾਉਣ ਦੀ ਕੋਸ਼ਿਸ਼ ਕਰਨੀ। ਸ. ਅਨਾਰ ਸਿੰਘ ਸਿੰਘਾਂ ਲਈ ਨਿੱਤ ਦੀ ਸਿਰਦਰਦੀ ਬਣੇ ਹੋਏ ਸਨ।

ਇਕ ਦਿਨ ਸ. ਅਨਾਰ ਸਿੰਘ ਭਗਤ ਜੀ ਪਾਸ ਆ ਗਏ ਤੇ ਕਈ ਇਕ ਤਰਕਸ਼ੀਲ ਪ੍ਰਸ਼ਨ ਕੀਤੇ, ਭਗਤ ਜੀ ਨੇ ਖਹਿੜਾ ਛਡਾਉਣ ਲਈ ਕਿਹਾ ਕਿ ਮੈਨੂੰ ਤਾਂ ਬਹੁਤ ਸੋਝੀ ਨਹੀਂ, ਜੇ ਤੁਸੀਂ ਇਹਨਾਂ ਸਵਾਲਾਂ ਦਾ ਉੱਤਰ ਚਾਹੁੰਦੇ ਹੋ ਤਾਂ ਤੁਸੀਂ ਮੇਰੇ ਨਾਲ ਰਾਮਪੁਰ ਖੇੜੇ ਚਲੇ ਚਲਣਾ। ਇਹ ਪ੍ਰਸ਼ਨ ਤੁਸੀਂ ਬਾਬਾ ਜੀ ਪਾਸੋਂ ਪੁਛ ਲੈਣੇ, ਕਿਉਂਕਿ ਇਹ ਅਨੁਭਵ ਨਾਲ ਸਬੰਧ ਰਖਣ ਵਾਲੇ ਪ੍ਰਸ਼ਨ ਹਨ। ਸ. ਅਨਾਰ ਸਿੰਘ ਜੀ ਨੇ ਅਗੋਂ ਉੱਤਰ ਦਿਤਾ, ਮੈਂ ਵੀ ਤੇਰੇ ਬਾਬਿਆਂ ਪਾਸ ਚਲਿਆ ਜਾਵਾਂਗਾ। ਤੁਸੀਂ ਇੰਨੇ ਚਿਰ ਦੇ ਉਹਨਾਂ ਪਾਸ ਜਾਂਦੇ ਹੋ ਤੁਸੀਂ ਮੇਰੇ ਇਹਨਾਂ ਸਵਾਲਾਂ ਦਾ ਜਵਾਬ ਨਹੀਂ ਦੇ ਸਕਦੇ? ਇਹ ਗਾਤਰੇ ਤੁਸੀਂ ਲੋਕਾਂ ਨੂੰ ਵਿਖਾਣ ਲਈ ਹੀ ਪਾਏ ਹੋਏ ਹਨ। ਸਾਡੇ ਕਿਸੇ ਸਾਥੀ ਨੂੰ ਕੋਈ ਸਵਾਲ ਕਰੋ, ਤੁਹਾਡੀ ਪੂਰੀ ਨਿਸ਼ਾ ਕਰਾਏਗਾ।

ਚੰਗਾ ਹਰਸ਼ਰਨ ਸਿੰਘਾ, ਮੈਂ ਤੁਹਾਡੇ ਕਹਿਣ ਅਨੁਸਾਰ ਤੁਹਾਡੇ ਬਾਬਿਆਂ ਨੂੰ ਜ਼ਰੂਰ ਮਿਲਾਂਗਾ, ਪਰ ਮੈਂ ਤੁਹਾਡੇ ਵਿਚੋਂ ਨਾਲ ਕਿਸੇ ਨੂੰ ਨਹੀਂ ਲਿਜਾਣਾ। ਇਹ ਗੱਲਾਂ ਕਹਿ ਕੇ ਸ. ਅਨਾਰ ਸਿੰਘ ਹੋਰੀਂ ਆਪਣੇ ਦਫ਼ਤਰ ਨੂੰ ਤੁਰ ਗਏ, ਇਧਰ ਭਗਤ ਜੀ ਨੇ ਸੁਖ ਦਾ ਸਾਹ ਲਿਆ ਤੇ ਰੱਬ ਦਾ ਸ਼ੁਕਰ ਕੀਤਾ। ਭਗਤ ਜੀ ਦਸਦੇ ਸਨ ਕਿ ਸਾਨੂੰ ਹਰ ਵੇਲੇ ਤਰਾਹ ਬਣਿਆ ਰਹਿੰਦਾ ਸੀ, ਕਿ ਕਿਤੇ ਸ. ਅਨਾਰ ਸਿੰਘ ਸਾਡੇ ਪਾਸ ਨ ਆ ਜਾਵੇ। ਇਕ ਤਾਂ ਦਫ਼ਤਰ ਦਾ ਕੰਮ ਪਛੜੇਗਾ ਦੂਸਰੇ ਅਸੀਂ ਉਹਨਾਂ ਦੇ ਵਿੰਗੇ-ਟੇਹਡੇ ਪ੍ਰਸ਼ਨਾਂ ਦਾ ਉੱਤਰ ਨਹੀਂ ਦੇ ਸਕਣਾ ਤੇ ਸ਼ਰਮਿੰਦੇ ਹੋਣਾ ਪੈਣਾ ਹੈ।

ਸਮਾਂ ਬੀਤਦਾ ਗਿਆ, ਹਰ ਸਾਲ ਦੀ ਤਰ੍ਹਾਂ ਜੁਲਾਈ ਮਹੀਨੇ ਵਿਚ ਨਾਮ ਅਭਿਆਸ ਕਮਾਈ ਸਮਾਗਮ ਚਲ ਰਿਹਾ ਸੀ। ਇਕ ਦਿਨ ਸ. ਅਨਾਰ ਸਿੰਘ ਤੜਕੇ ਹੀ ਤਲਵਾੜੇ ਤੋਂ ਚਲ ਕੇ, ਚਲ ਰਹੇ ਸਮਾਗਮ ਵਿਚ ਸਵੇਰ ਦੇ ਦੀਵਾਨ ਵਿਚ ਆ ਬੈਠੇ। ਉਹਨਾਂ ਦਿਨਾਂ ਵਿਚ ਭਾ. ਵਧਾਵਾ ਸਿੰਘ ਜੀ ਪਟਿਆਲੇ ਵਾਲੇ (ਹੁਣ ਅਮਰੀਕਾ) ਗੁਰੂ ਮੁਖਵਾਕ ਦੀ ਕਥਾ ਕਰਿਆ ਕਰਦੇ ਸਨ। ਸ. ਅਨਾਰ ਸਿੰਘ ਜੀ ਨੇ ਕਥਾ ਸ੍ਰਵਣ ਕੀਤੀ, ਲੰਗਰ ਛਕਿਆ, ਤੇ ਵਾਪਸ ਤੁਰ ਪਏ। ਤੁਰਨ ਲਗਿਆਂ ਭਗਤ ਜੀ (ਜੋ ਗਠੜੀ ਘਰ ਦੇ ਪ੍ਰਬੰਧਕ ਹੁੰਦੇ ਹਨ) ਨੇ ਉਹਨਾਂ ਨੂੰ ਵੇਖ ਲਿਆ ਤੇ ਬੜੇ ਹੈਰਾਨ ਹੋਏ, ਆਪਣਾ ਮੌਕੇ ਦਾ ਆਫ਼ੀਸਰ ਜਾਣ ਕੇ ਉਹਨਾਂ ਪਾਸ ਗਏ ਤੇ ਕਿਹਾ ਕਿ ਤੁਸੀਂ ਬੜੀ ਛੇਤੀ ਚਲੇ ਚੱਲੇ ਹੋ। ਸ. ਅਨਾਰ ਸਿੰਘ ਕਹਿਣ ਲਗੇ, ਬਸ ਮੈਂ ਤੁਹਾਡੇ ਸੰਤਾਂ ਦੇ ਦਰਸ਼ਨ ਕਰਨੇ ਸਨ ਉਹ ਕਰ ਲਏ ਹਨ, ਤੇ ਬਚਨ-ਵਿਲਾਸ ਵੀ ਸ੍ਰਵਣ ਕਰ ਲਏ ਹਨ। ਮੈਂ ਹੁਣ ਵਾਪਸ ਡਿਊਟੀ ਤੇ ਪੁੱਜਣਾ ਹੈ। ਭਗਤ ਜੀ ਨੇ ਕਿਹਾ ਕਿ, ਤੁਸੀਂ ਸੰਤਾਂ ਦੇ ਕਿਵੇਂ ਦਰਸ਼ਨ ਕਰ ਲਏ ਹਨ? ਉਹ ਤਾਂ ਸੰਗਤ ਵਿਚ ਬੈਠੇ ਕਥਾ ਸੁਣ ਰਹੇ ਸਨ ਤੇ ਹੁਣ ਲੰਗਰ ਦੀ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕ ਕੇ ਹੁਣੇ ਹੀ ਉਪਰ ਛੰਨ ਵਿਚ ਗਏ ਹਨ।

ਸ. ਅਨਾਰ ਸਿੰਘ ਜੀ ਕਹਿਣ ਲੱਗੇ ਕਿ ਇਹ ਜੋ ਕਥਾ ਕਰ ਰਹੇ ਸਨ, ਇਹ ਕੋਈ ਹੋਰ ਹੀ ਸਨ। ਮੈਂ ਤਾਂ ਇਹਨਾਂ ਨੂੰ ਹੀ ਸੰਤ ਸਮਝ ਕੇ ਕਥਾ ਸੁਣ ਕੇ ਚਲਾ-ਚਲਿਆ ਸਾਂ। ਭਗਤ ਜੀ ਨੇ ਦਸਿਆ, ਕਿ ਇਹ ਜੋ ਕਥਾ ਕਰਦੇ ਸਨ। ਇਹਨਾਂ ਦਾ ਨਾਉ ਸ. ਵਧਾਵਾ ਸਿੰਘ ਜੀ ਹੈ। ਇਹ ਭਾਸ਼ਾ ਵਿਭਾਗ ਵਿਚ ਪਟਿਆਲੇ ਨੌਕਰੀ ਕਰਦੇ ਹਨ ਤੇ ਬਾਬਾ ਜੀ ਦੇ ਬਹੁਤ ਨਜ਼ਦੀਕੀ ਤੇ ਗੁਰੂ ਮਹਾਰਾਜ ਜੀ ਦੇ ਪਿਆਰੇ ਸਿਖ ਹਨ। ਇਹ ਕਥਾ ਕਰਨ ਦੀ ਨਿਸ਼ਕਾਮ ਸੇਵਾ ਕਰਦੇ ਹਨ। ਭਗਤ ਜੀ ਨੇ ਸ. ਅਨਾਰ ਸਿੰਘ ਜੀ ਨੂੰ ਕਿਹਾ ਕਿ ਜੇ ਤੁਸੀਂ ਬਾਬਾ ਜੀ ਨੂੰ ਮਿਲਣਾ ਹੈ, ਤਾਂ ਮੈਂ ਤੁਹਾਡੇ ਨਾਲ ਚਲ ਕੇ ਉਹਨਾਂ ਨੂੰ ਮਿਲਾ ਦਿੰਦਾ ਹਾਂ।

ਸ. ਅਨਾਰ ਸਿੰਘ ਜੀ ਕਹਿਣ ਲਗੇ, ਭਗਤ ਜੀ! ਆਇਆ ਤਾਂ ਮੈਂ ਸੰਤਾਂ ਦੇ ਦਰਸ਼ਨ ਕਰਨ ਹੀ ਸਾਂ। ਭਗਤ ਜੀ, ਸ. ਅਨਾਰ ਸਿੰਘ ਜੀ ਨੂੰ ਉਪਰ ਛੰਨ ਵਿਚ ਬਾਬਾ ਜੀ ਪਾਸ ਲੈ ਗਏ। ਸ. ਅਨਾਰ ਸਿੰਘ ਜੀ ਨੇ ਭਗਤ ਜੀ ਨਾਲ ਜਾ ਕੇ, ਬਾਬਾ ਜੀ, ਜੋ ਮੰਜੇ ਤੇ ਬੈਠੇ ਸਨ, ਜਾ ਨਮਸਕਾਰ ਕੀਤੀ। ਬਾਬਾ ਜੀ ਨੇ ਸਿਰ ਨੀਵਾਂ ਕਰਨ ਤੋਂ ਪਹਿਲਾਂ ਹੀ ਸ. ਅਨਾਰ ਸਿੰਘ ਜੀ ਦੇ ਹੱਥ ਫੜ ਲਏ ਤੇ ਬਚਨ ਕੀਤਾ, ਕਿ ਆਉ ਸਰਦਾਰ ਜੀ, ਬੜੀ ਕ੍ਰਿਪਾ ਕੀਤੀ ਆਪ ਨੇ ਦਰਸ਼ਨ ਦਿਤੇ, ਹੱਥ ਫੜਦਿਆਂ ਫੜਦਿਆਂ ਹੀ ਭਗਤ ਜੀ ਨੇ ਸ. ਅਨਾਰ ਸਿੰਘ ਜੀ ਦੀ ਸਾਰੀ ਜਾਣ-ਪਹਿਚਾਣ ਬਾਬਾ ਜੀ ਨੂੰ ਕਰਵਾਈ ਤੇ ਦਸਿਆ ਕਿ ਇਹ ਸਾਡੇ ਅਫ਼ਸਰ ਹਨ। ਆਪ ਜੀ ਨੇ ਜਲ-ਪਾਣੀ ਪੁਛਿਆ ਤੇ ਫਿਰ ਵੀ ਦਰਸ਼ਨ ਦੇਣ ਲਈ ਕਿਹਾ। ਇਸ ਮਿਲਣੀ ਉਪ੍ਰੰਤ ਸ. ਅਨਾਰ ਸਿੰਘ ਜੀ ਵਾਪਸ ਤਲਵਾੜੇ ਚਲੇ ਗਏ।

ਸ. ਅਨਾਰ ਸਿੰਘ ਜੀ ਦੇ ਦੱਸਣ ਅਨੁਸਾਰ ਕਿ ਜਦੋਂ ਮੇਰੇ ਹੱਥ ਬਾਬਾ ਜੀ ਨੇ ਆਪਣੇ ਹੱਥਾਂ ਵਿਚ ਲੈ ਕੇ ਫੜੇ ਹੋਏ ਸਨ, ਮੇਰੇ ਜੀਵਨ ਦਾ ਪਹਿਲਾ ਤਜਰਬਾ ਸੀ ਕਿ ਮੈਂ ਮੱਠੀ ਮੱਠੀ ਸਰੀਰ ਵਿਚ ਝਰਨਾਹਟ ਜਿਹੀ ਮਹਿਸੂਸ ਕੀਤੀ ਤੇ ਇਕ ਸ਼ਾਂਤੀ ਜਿਹੀ ਦਾ ਸਰੂਰ ਅਨੁਭਵ ਹੋਇਆ ਜੋ ਦੋ ਦਿਨ ਲਗਾਤਾਰ ਜਾਰੀ ਰਿਹਾ। ਤੀਸਰੇ ਦਿਨ ਐਤਵਾਰ ਦਾ ਦਿਨ ਸੀ, ਇਸ ਦਿਨ ਚਲ ਰਹੇ ਸਮਾਗਮ ਦੀ ਸਮਾਪਤੀ ਹੋਣੀ ਸੀ। ਸ. ਅਨਾਰ ਸਿੰਘ ਇਸ ਦਿਨ ਸਵੇਰੇ ਹੀ ਮੁੜ ਆ ਗਏ। ਗੁਰਦੁਆਰਾ ਹਾਲ ਦੀ ਇਕ ਨੁਕਰੇ ਬੈਠ ਕੇ ਬੜੇ ਪ੍ਰੇਮ ਨਾਲ ਸਾਰੇ ਦੀਵਾਨ ਦੀ ਹਾਜ਼ਰੀ ਭਰੀ। ਸਮਾਪਤੀ ਤੇ ਆਪ ਜੀ ਨੇ ਬਾਬਾ ਜੀ ਨੂੰ ਫਤਹਿ ਬੁਲਾਈ ਤੇ ਵਾਪਸ ਚਲੇ ਗਏ।

ਕੁਝ ਸੰਗਤਾਂ ਦੀ ਛੋਹ, ਕੁਝ ਪੂਰਬਲੇ ਚੰਗੇ ਕਰਮਾਂ ਦੇ ਅੰਕੂਰ ਪ੍ਰਗਟ ਹੋ ਗਏ। ਸ. ਅਨਾਰ ਸਿੰਘ ਦੇ ਜੀਵਨ ਵਿਚ ਤਬਦੀਲੀ ਆ ਗਈ। ਨਿਤਨੇਮ ਦਾ ਗੁਟਕਾ ਲੈ ਲਿਆ ਤੇ ਸਵੇਰੇ ਉਠ ਕੇ ਸਹਿਜੇ ਸਹਿਜੇ ਨਿਤਨੇਮ ਦਾ ਪਾਠ ਕਰਨਾ ਅਰੰਭ ਕਰ ਦਿਤਾ। ਆਪ ਨੇ ਨਿਤਨੇਮ ਕਮਰੇ ਨੂੰ ਅੰਦਰੋਂ ਕੁੰਡੀ ਲਾ ਕੇ ਕਰਨਾ, ਤਾਂ ਜੋ ਕਿਸੇ ਨੂੰ ਪਤਾ ਨ ਲਗ ਜਾਵੇ। ਨਿਤਨੇਮ ਦੇ ਨਿਯਮ ਨੂੰ ਇਥੋਂ ਤਕ ਗੁਪਤ ਰਖਿਆ ਕਿ ਛੇ ਮਹੀਨੇ ਤਕ ਆਪ ਦੀ ਘਰਵਾਲੀ ਨੂੰ ਵੀ ਪਤਾ ਨ ਲਗਾ, ਕਿ ਮੇਰਾ ਪਤੀ ਗੁਰਬਾਣੀ ਦਾ ਨਿਤਨੇਮੀ ਬਣ ਗਿਆ ਹੈ। ਦਫ਼ਤਰ ਵਾਲੀ ਹੀਲ-ਹੁੱਜਤ ਤੇ ਸ਼ੰਕੇ ਵੀ ਮੁਕ ਗਏ। ਹੁਣ ਜੇ ਕਿਸੇ ਪ੍ਰੇਮੀ ਗੁਰਸਿਖ ਨਾਲ ਵੀਚਾਰ ਸਾਂਝੀ ਕਰਨੀ ਤਾਂ ਆਪਣੇ ਲਾਹੇ ਦੀ ਖ਼ਾਤਰ, ਭਗਤ ਜੀ ਦਸਦੇ ਸਨ, ਕਿ ਅਸੀਂ ਵੀ ਰੱਬ ਦਾ ਸ਼ੁਕਰ ਕੀਤਾ, ਕਿ ਜਦੋਂ ਦੇ X-En ਸਾਹਿਬ ਗੁਰਦੁਆਰੇ ਗਏ ਹਨ ਸਾਡੀ ਜਾਨ ਛੁੱਟੀ ਹੈ। ਅਗੇ ਤਾਂ ਹਰ ਤੀਜੇ ਦਿਨ ਨਵੀਂ ਤੋਂ ਨਵੀਂ ਤਰਕ ਤੇ ਨਮਾਂ ਸਵਾਲ ਸੁਣਨਾ ਪੈਂਦਾ ਸੀ। ਘਰਵਾਲੀ ਬੀਬੀ ਵੀ ਭਗਤ ਜੀ

ਨੂੰ ਇਕ-ਦੋ ਵਾਰੀ ਮਿਲੀ, ਉਸ ਨੇ ਵੀ ਕਿਹਾ, ਭਗਤ ਜੀ, ਮੇਰੇ ਘਰਵਾਲੇ ਨੂੰ ਤੁਸੀਂ ਕੀ ਗਿੱਦੜ ਸਿੰਙੀ ਸੁੰਘਾ ਦਿਤੀ ਹੈ। ਹੁਣ ਤਾਂ ਘਰ ਦਾ ਮਹੌਲ ਹੀ ਬਦਲ ਗਿਆ ਹੈ, ਪਹਿਲਾਂ ਤਾਂ ਸਰਦਾਰ ਜੀ ਦੇ ਘਰ ਆਉਣ ਨਾਲ ਸਾਰੇ ਘਰ ਦਾ ਮਹੌਲ ਹੀ ਸਹਿਮ ਵਿਚ ਬਦਲ ਜਾਂਦਾ ਸੀ। ਹੁਣ ਤਾਂ ਜਦੋਂ ਸਰਦਾਰ ਜੀ ਦਫ਼ਤਰੋਂ ਘਰ ਆਉਂਦੇ ਹਨ, ਚਾਹ ਪੀ ਕੇ ਅੰਦਰੋਂ ਕੁੰਡੀ ਲਾ ਲੈਂਦੇ ਹਨ। ਅੰਦਰ ਵੜ ਕੇ ਪਤਾ ਨਹੀਂ ਕੀ ਕਰਦੇ ਰਹਿੰਦੇ ਹਨ। ਸੁਭਾਅ ਵਿਚ ਵੀ ਪਹਿਲਾਂ ਨਾਲੋਂ ਬਹੁਤ ਫ਼ਰਕ ਹੈ। ਭਗਤ ਜੀ ਅੱਗੋਂ ਇਹ ਗੱਲ ਕਹਿ ਕੇ ਟਾਲ ਦਿੰਦੇ ਕਿ ਤੁਹਾਨੂੰ ਸਾਡੇ ਨਾਲੋਂ ਜ਼ਿਆਦਾ ਪਤਾ ਹੋਣਾ ਹੈ। ਸਰਦਾਰ ਜੀ ਅੰਦਰ ਵੜ ਕੇ ਕੋਈ ਚੰਗਾ ਕੰਮ ਹੀ ਕਰਦੇ ਹੋਣਗੇ।

ਛੇ ਕੁ ਮਹੀਨੇ ਦਾ ਸਮਾਂ ਬਤੀਤ ਹੋ ਗਿਆ। ਸ. ਅਨਾਰ ਸਿੰਘ ਹੋਰਾਂ ਨੇ ਨਿਤਨੇਮ ਦੀ ਪ੍ਰਪੱਕਤਾ ਕਰ ਲਈ। ਏਨੇ ਸਮੇਂ ਵਿਚ ਆਪ ਨੇ ਭਾ. ਵੀਰ ਸਿੰਘ ਹੋਰਾਂ ਦੀਆਂ ਕੁਝ ਪੁਸਤਕਾਂ ਤੇ ਹੋਰ ਧਾਰਮਕ ਸਾਹਿਤ ਵੀ ਪੜ੍ਹ ਲਿਆ। ਜਦੋਂ ਕੋਈ ਸ਼ੰਕਾ ਬਣਦਾ ਬਿਨਾਂ ਕਿਸੇ ਹੋਰ ਨੂੰ ਦਸੇ ਆਪ ਬਾਬਾ ਜੀ ਪਾਸ ਰਾਮਪੁਰ ਖੇੜੇ ਆ ਜਾਇਆ ਕਰਨ ਤੇ ਇਕੱਲੇ ਜੁਦਾ ਸਮਾਂ ਲੈ ਕੇ ਘੰਟਾ ਕੁ ਠਹਿਰ ਕੇ ਸ਼ੰਕੇ ਦੀ ਨਵਿਰਤੀ ਕਰਕੇ ਵਾਪਸ ਚਲੇ ਜਾਇਆ ਕਰਨ। ਆਪ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ "ਤੁਸੀਂ ਮੇਰੇ ਲਈ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕਰੋ ਕਿ ਮੈਨੂੰ ਵੀ ਸਤਿਗੁਰੂ ਜੀ ਦੇ ਦਰਸ਼ਨ ਹੋ ਜਾਣ। ਬਾਬਾ ਜੀ ਸ. ਅਨਾਰ ਸਿੰਘ ਦੀ ਇਹ ਬੇਨਤੀ ਸੁਣ ਕੇ ਬੜੀ ਗੰਭੀਰਤਾ ਨਾਲ ਕਹਿਣ ਲਗੇ। ਸ. ਅਨਾਰ ਸਿੰਘ, ਅਸੀਂ ਤੁਹਾਡੀ ਬੇਨਤੀ ਜ਼ਰੂਰ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਕਰਾਂਗੇ। ਆਪ ਪਹਿਲਾਂ ਸਾਨੂੰ ਇਹ ਦਸੋ ਕਿ ਤੁਹਾਡਾ ਗੁਰੂ ਨਾਲ ਕੀ ਨਾਤਾ ਹੈ? ਜਦੋਂ ਮੈਂ ਤੁਹਾਡੇ ਲਈ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਖਲੋ ਕੇ ਅਰਦਾਸ ਕਰਾਂਗਾ ਤਾਂ ਤੁਹਾਡੇ ਵੱਲੋਂ ਕੀ ਸ਼ਬਦ ਵਰਤਾਂਗਾ? ਕਿ ਸਤਿਗੁਰੂ ਜੀ, ਤੁਹਾਡੇ ਸੇਵਕ ਦੀ ਅਰਦਾਸ ਹੈ ਜਾਂ ਸਿਖ ਦੀ ਅਰਦਾਸ ਹੈ। ਕਿਉਂਕਿ ਸੇਵਕ ਅਜੇ ਤੁਸੀਂ ਬਣੇ ਨਹੀਂ। ਸੇਵਕ ਦੀ ਨਿਸ਼ਾਨੀ ਚੌਥੇ ਪਾਤਸ਼ਾਹ ਗੁਰਬਾਣੀ ਵਿਚ ਦਸਦੇ ਹਨ ਕਿ ਸੇਵਕ ਉਹ ਹੈ, ਜਿਸ ਨੇ ਤਨ-ਮਨ ਗੁਰੂ ਨੂੰ ਅਰਪਣ ਕਰ ਦਿਤਾ ਹੈ ਤੇ ਸਭ ਕੁਝ ਗੁਰੂ ਦਾ ਜਾਣ ਕੇ ਗੁਰੂ ਦੀ ਦਸੀ ਕਾਰ ਕਰਦਾ ਹੈ।

**ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ॥**

*(ਆਸਾ ਮ: ੪, ਪੰਨਾ ੪੪੪)*

ਤਥਾ

**ਸੁ ਸੇਵਕੁ ਹਰਿ ਆਖੀਐ, ਜੋ ਹਰਿ ਰਾਖੈ ਉਰਿ ਧਾਰਿ॥**
**ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ॥**

*(ਸਿਰੀ ਰਾਗੁ ਮ: ੩, ਪੰਨਾ ੨੮)*

ਸੇਵਕ ਬਣਨ ਲਈ ਤਾਂ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

*(ਅਨੰਦ ਸਾਹਿਬ, ਪੰਨਾ ੯੧੮)*

ਦਾ ਧਾਰਨੀ ਬਣਨਾ ਪੈਂਦਾ ਹੈ। ਜੋ ਐਸੀ ਕਾਰ ਕਰਨ ਨੂੰ ਤਿਆਰ ਹੋ ਜਾਂਦਾ ਹੈ, ਉਹ ਸਾਹਿਬ ਦੇ ਦਰ ਵਿਚ ਪ੍ਰਵਾਣ ਚੜ੍ਹ ਜਾਂਦਾ ਹੈ।

**ਐਸੀ ਸੇਵਕੁ ਸੇਵਾ ਕਰੈ॥ ਜਿਸ ਕਾ ਜੀਉ ਤਿਸੁ ਆਗੈ ਧਰੈ॥**
**ਸਾਹਿਬ ਭਾਵੈ ਸੋ ਪਰਵਾਣੁ॥ ਸੋ ਸੇਵਕੁ ਦਰਗਹ ਪਾਵੈ ਮਾਣੁ॥੩॥**

*(ਧਨਾਸਰੀ ਮ: ੧, ਪੰਨਾ ੬੬੧)*

ਅਤੇ ਸਿੱਖ ਉਹ ਹੈ, ਜੋ ਗੁਰੂ ਦੇ ਹੁਕਮ ਵਿਚ ਚਲਣ ਨੂੰ ਤਿਆਰ ਹੋਵੇ ਤੇ ਗੁਰੂ ਦੇ ਹੁਕਮ ਵਿਚ ਚਲ ਪਵੇ। ਉਹ ਸਿਖ ਗੁਰੂ ਦਾ ਮਿਤ੍ਰ, ਅਤੇ ਗੁਰੂ ਦਾ ਰਿਸ਼ਤੇਦਾਰ ਹੈ। ਗੁਰੂ ਉਸ ਦੀ ਅਰਦਾਸ ਵੀ ਸੁਣਦਾ ਹੈ ਤੇ ਸਾਰ ਵੀ ਲੈਂਦਾ ਹੈ।

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥**

*(ਸੋਰਠਿ ਮ: ੩, ਪੰਨਾ ੬੦੧)*

ਚੌਥੇ ਪਾਤਸ਼ਾਹ ਸਿਖ ਦੇ ਨਿਤ ਜੀਵਨ ਦੀ ਕ੍ਰਿਆ ਦਾ ਵਰਣਨ ਇਸ ਪ੍ਰਕਾਰ ਕਰਦੇ ਹਨ :

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪ੍ਰਭਾਤੀ**
**ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ॥**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ**
**ਸੋ ਗੁਰਸਿਖੁ ਗੁਰੂ ਮਨਿ ਭਾਵੈ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ**
**ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥**
**ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥** *(ਮ: ੪, ਪੰਨਾ ੩੦੫)*

ਸਰਦਾਰ ਅਨਾਰ ਸਿੰਘ ਜੀ ਤੁਸੀਂ ਆਪ ਹੀ ਦਸੋ ਕਿ ਮੈਂ ਗੁਰੂ ਪਾਤਸ਼ਾਹ ਜੀ ਅਗੇ ਖਲੋ ਕੇ ਆਪ ਜੀ ਲਈ ਕਿਹੜੇ ਰਿਸ਼ਤੇ ਦੀ ਵਰਤੋਂ ਕਰ ਕੇ ਤੁਹਾਡੇ ਲਈ ਗੁਰੂ ਦਰੋਂ ਅਰਦਾਸ ਰਾਹੀਂ ਦਰਸ਼ਨਾਂ ਲਈ ਬੇਨਤੀ ਕਰਾਂ। ਕਿਉਂਕਿ ਤੁਸੀਂ ਅਜੇ ਸੇਵਕ ਤੇ ਸਿਖ ਦਾ ਰਿਸ਼ਤਾ ਗੁਰੂ ਨਾਲ ਜੋੜਿਆ ਨਹੀਂ ਹੈ।

ਸਰਦਾਰ ਜੀ ਸਿਆਣੇ ਸਨ, ਰਮਜ਼ ਨੂੰ ਸਮਝ ਗਏ ਤੇ ਬੇਨਤੀ ਕੀਤੀ ਕਿ ਬਾਬਾ ਜੀ, ਇਸ ਕਮੀਂ ਨੂੰ ਪੂਰਾ ਕਰਨ ਲਈ ਥੋੜ੍ਹਾ ਜਿਹਾ ਹੋਰ ਸਮਾਂ ਮੈਨੂੰ ਦਿਉ ਤਾਂ ਜੋ ਮੈਂ ਗੁਰੂ ਨਾਲ ਆਪਣਾ ਪੱਕਾ ਨਾਤਾ ਬਣਾ ਲਵਾਂ। ਹੁਣ ਹਰ ਵੇਲੇ ਗੁਰੂ ਨਾਲ ਰਿਸ਼ਤਾ ਗੰਢਣ ਲਈ ਮਨ ਵਿਚ ਧੁਖਧੁਖੀ ਲਗੀ ਰਹੇ, ਕਿ ਉਹ ਸੁਭਾਗਾਂ ਸਮਾਂ ਕਦੋਂ ਪ੍ਰਾਪਤ ਹੋਵੇ ਜਦੋਂ ਮੈਂ ਇਹ ਕਹਿ ਸਕਾਂ ਕਿ ਮੈਂ ਹੁਣ ਗੁਰੂ ਦਾ ਹਾਂ ਗੁਰੂ ਹੁਣ ਮੇਰਾ ਹੈ।

ਉਧਰ ਵੈਸਾਖੀ ਦੇ ਪੁਰਬ ਤੇ ਅੰਮ੍ਰਿਤ ਛਕਾਉਣ ਦਾ ਦਿਨ ਨੀਯਤ ਹੋ ਗਿਆ। ਸ. ਅਨਾਰ ਸਿੰਘ ਜੀ ਭਗਤ ਜੀ ਪਾਸ ਆਏ ਤੇ ਕਹਿਣ ਲਗੇ ਭਗਤ ਜੀ! ਮੇਰੇ ਲਈ ਕਕਾਰਾਂ ਦਾ ਪ੍ਰਬੰਧ ਕਰੋ, ਮੈਂ ਵੀ ਹੁਣ ਆਪਣਾ ਰਿਸ਼ਤਾ ਗੁਰੂ ਨਾਲ ਜੋੜਨਾ ਚਾਹੁੰਦਾ ਹਾਂ। ਭਗਤ ਜੀ ਬੜੇ ਹੈਰਾਨ ਸਨ, ਭਗਤ ਜੀ ਨੇ ਘਰ ਵਿਚ ਜੋ ਚੰਗੀ ਸੁਹਣੀ ਸ੍ਰੀ ਸਾਹਿਬ ਪਈ ਸੀ, ਗਾਤਰੇ ਸਮੇਤ ਬੜੇ ਚਾਈਂ ਚਾਈਂ ਸ. ਅਨਾਰ ਸਿੰਘ ਜੀ ਦੇ ਹਵਾਲੇ ਕਰ ਦਿੱਤੀ ਤੇ ਬੜੀ ਖ਼ੁਸ਼ੀ ਪ੍ਰਗਟਾਈ। ਅਗਲੇ ਦਿਨ ਰਹਿੰਦੇ ਕਕਾਰ (ਪੂਰੇ) ਲਿਆ ਦਿਤੇ। ਵੈਸਾਖੀ ਵਾਲੇ ਦਿਨ ਸ. ਅਨਾਰ ਸਿੰਘ ਜੀ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਗਏ ਤੇ ਗੁਰੂ ਨਾਨਕ ਆਪਣਾ ਰਿਸ਼ਤਾ ਗੰਢ ਲਿਆ।

ਦੋ ਕੁ ਮਹੀਨੇ ਬਾਅਦ ਬਾਬਾ ਜੀ ਮੁੜ ਤਲਵਾੜੇ ਸਮਾਗਮ ਤੇ ਗਏ। ਪਤਾ ਲਗਣ ਤੇ ਸ. ਅਨਾਰ ਸਿੰਘ ਜੀ ਆਪ ਜੀ ਦੀ ਸੰਗਤ ਕਰਨ ਵਾਸਤੇ ਭਗਤ ਜੀ ਦੇ ਘਰ ਪੁਜੇ। ਇਕਾਂਤ ਦਾ ਸਮਾਂ ਵੇਖ ਕੇ ਸ. ਅਨਾਰ ਸਿੰਘ ਜੀ ਨੇ ਬਾਬਾ ਜੀ ਨੂੰ ਬੇਨਤੀ ਕੀਤੀ, ਕਿ ਆਪ ਜੀ ਦੇ ਕਹਿਣ ਅਨੁਸਾਰ ਮੈਂ ਹੁਣ ਅੰਮ੍ਰਿਤ ਛਕ ਕੇ ਗੁਰੂ ਨਾਲ ਆਪਣਾ ਨਾਤਾ ਗੰਢ ਲਿਆ ਹੈ। ਤੁਸੀਂ ਹੁਣ ਗੁਰੂ ਚਰਨਾਂ ਵਿਚ ਮੇਰੀ ਵੱਲੋਂ ਅਰਦਾਸ ਕਰ ਕੇ ਸਤਿਗੁਰੂ ਜੀ ਨੂੰ ਪੁਛੋ ਕਿ ਮੇਰੀ ਉਮਰ ਹੋਰ ਕਿੰਨੀ ਬਕਾਇਆ ਰਹਿੰਦੀ ਹੈ?

ਬਾਬਾ ਜੀ ਸ. ਅਨਾਰ ਸਿੰਘ ਦੀ ਬੇਨਤੀ ਸੁਣ ਕੇ ਕਹਿਣ ਲਗੇ, ਸਰਦਾਰ ਜੀ! ਤੁਸੀਂ ਸ਼ਾਮ ਨੂੰ ਆਉਣਾ, ਅਸੀਂ ਆਪ ਜੀ ਦੀ ਬੇਨਤੀ ਗੁਰੂ ਚਰਨਾਂ ਵਿਚ ਕਰਾਂਗੇ, ਜੋ ਸਤਿਗੁਰੂ ਜੀ ਨੇ ਹੁਕਮ ਕੀਤਾ ਆਪ ਜੀ ਨੂੰ ਦੱਸ ਦੇਵਾਂਗੇ। ਥੋੜ੍ਹਾ ਸਮਾਂ ਹੋਰ ਠਹਿਰ ਕੇ ਜਲ-ਪਾਣੀ ਛਕ ਬੜੀ ਖ਼ੁਸ਼ੀ ਖ਼ੁਸ਼ੀ ਸ. ਅਨਾਰ ਸਿੰਘ ਆਪਣੇ ਘਰ ਨੂੰ ਚਲੇ ਗਏ।

ਆਪ ਸ਼ਾਮ ਨੂੰ ਸੋਦਰ ਦੇ ਪਾਠ ਸਮੇਂ ਮੁੜ ਬਾਬਾ ਜੀ ਪਾਸ ਆ ਹਾਜ਼ਰ ਹੋਏ। ਸੋਦਰ ਦੇ ਪਾਠ ਦੀ ਸਮਾਪਤੀ ਤੋਂ ਪਿਛੋਂ ਬਾਬਾ ਜੀ ਨੇ ਸ. ਅਨਾਰ ਸਿੰਘ ਜੀ ਨੂੰ ਇਕੱਲੇ ਕਰ ਕੇ ਕਿਹਾ ਕਿ ਸਤਿਗੁਰੂ ਜੀ ਨੇ ਤੁਹਾਡੀ ਬੇਨਤੀ ਦੇ ਉੱਤਰ

ਵਿਚ ਕਿਹਾ ਹੈ, ਕਿ ਅਨਾਰ ਸਿੰਘ ਨੂੰ ਕਹਿ ਦੇਵੋ ਕਿ :

**ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥**
**ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥**

*(ਸਿਰੀ ਰਾਗੁ ਮ: ੧, ਪੰਨਾ ੫੫)*

ਪੁਛਕੇ ਕੀ ਲੈਣਾ ਹੈ? ਮੌਤ ਤਾਂ

**ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥**
**ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥੧॥**

*(ਧਨਾਸਰੀ ਕਬੀਰ ਜੀ, ਪੰਨਾ ੬੯੨)*

ਅਨਾਰ ਸਿੰਘ, ਮੌਤ ਤਾਂ ਸਿਰ ਤੇ ਖਲੋਤੀ ਹੱਸ ਰਹੀ ਹੈ ਮਨੁੱਖ ਇਸ ਵੱਲੋਂ ਗਾਫ਼ਲ ਹੋ ਰਿਹਾ ਹੈ।

**ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥**
**ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥**

*(ਬਿਲਾਵਲੁ ਮ: ੫, ਪੰਨਾ ੮੦੯)*

ਜੇ ਫਿਰ ਵੀ ਪੁਛਣ ਦੀ ਲਾਲਸਾ ਹੈ, ਤਾਂ ਤੁਹਾਡੇ ਰਾਹੀਂ ਪੁਛਣ ਦੀ ਥਾਂ ਸਾਨੂੰ ਸਿੱਧਾ ਪੁਛ ਲਵੇ, ਅਸੀਂ ਉਸ ਨੂੰ ਦੱਸ ਦੇਵਾਂਗੇ।

ਇਹ ਉੱਤਰ ਸੁਣ ਕੇ ਸ. ਅਨਾਰ ਸਿੰਘ ਜੀ ਨੇ ਬਾਬਾ ਜੀ ਨੂੰ ਕਿਹਾ ਕਿ ਮੈਨੂੰ ਤਾਂ ਗੁਰੂ ਮਹਾਰਾਜ ਜੀ ਦੇ ਦਰਸ਼ਨ ਨਹੀਂ ਹੁੰਦੇ, ਮੈਂ ਕਿਵੇਂ ਪੁਛਾਂ? ਬਾਬਾ ਜੀ ਨੇ ਉੱਤਰ ਦਿਤਾ ਕਿ ਉਹ ਅੱਖਾਂ ਪ੍ਰਗਟ ਕਰੋ ਜਿਹਨਾਂ ਨਾਲ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ। ਉਹ ਅੱਖਾਂ ਹੋਰ ਹਨ ਜਿਹਨਾਂ ਪ੍ਰਤੀ ਗੁਰਬਾਣੀ ਵਿਚ ਅੰਕਿਤ ਹੈ।

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥**

*(ਪੰਨਾ ੫੭੭)*

ਪਿਰੀ ਦੇ ਦਰਸ਼ਨ ਕਰਨ ਲਈ ਸਤਿਗੁਰੂ ਜੀ ਨੇ ਰਸਤਾ ਦਸਿਆ ਹੈ।

**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥੨॥**

*(ਮ: ੨, ਪੰਨਾ ੧੩੯)*

ਜਿਸ ਮਾਰਗ ਦੇ ਤੁਸੀਂ ਪਾਂਧੀ ਬਣੇ ਹੋ ਇਸ ਮਾਰਗ ਤੇ ਚਲ ਕੇ ਨਿਰੇ ਦਰਸ਼ਨ ਹੀ ਨਹੀਂ ਹੋਣਗੇ ਸਤਿਗੁਰੂ ਜੀ ਤੁਹਾਡੇ ਸਾਰੇ ਸ਼ੰਕਿਆਂ ਦੇ ਉੱਤਰ ਵੀ ਦੇਣਗੇ। ਪੰਜਵੇਂ ਗੁਰਦੇਵ ਗੰਟੀ ਦਿੰਦੇ ਹਨ ਕਿ :

**ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥**
**ਤਹ ਹਰਖ ਨ ਸੋਗ ਨ ਜਨਮ ਨ ਮਰਤ ॥੩॥**

*(ਰਾਮਕਲੀ ਮ: ੫, ਪੰਨਾ ੮੯੪)*

ਚਿੰਤਾ ਕਰਨ ਜਾਂ ਕਾਹਲੇ ਪੈਣ ਦੀ ਲੋੜ ਨਹੀਂ। ਗੁਰੂ ਅਗੇ ਆਪਾ ਸਮਰਪਿਤ ਕਰਕੇ ਆਸ਼ਾਵੰਤ ਹੋ ਕੇ ਸਦਾ ਮਿਹਰ ਦੀ ਉਡੀਕ ਵਿਚ ਰਹੋ। ਉਸ ਮਾਲਕ ਬੜਾ ਦਿਆਲੂ ਹੈ, ਮਿਹਰਵਾਨ ਹੈ। ਮਾਲਕ ਜ਼ਰੂਰ ਤੁਠ ਕੇ ਤੁਹਾਡੀਆਂ ਸਾਰੀਆਂ ਇਛਾਵਾਂ ਪੂਰੀਆਂ ਕਰੇਗਾ। ਡਾ. ਭਾਈ ਵੀਰ ਸਿੰਘ ਜੀ ਦੇ ਕਥਨ ਨੂੰ ਹਮੇਸ਼ਾਂ ਹਿਰਦੇ ਵਿਚ ਯਾਦ ਰਖੋ।

**ਵਿਛ ਜਾ ਵਾਂਹ ਦੁਲੀਚੇ ਦਰ ਤੇ ਵਿਛਿਆ ਰਹੁ ਮਨ! ਵਿਛਿਆ ਰਹੁ।**
**ਜ਼ੋਰ ਨ ਕੋਈ ਹੱਠ ਨ ਰੱਤੀ ਆਪਾ ਭੇਟਾ ਧਰ ਕੇ ਬਹੁ।**
**ਧਰਤੀ ਜਿਵੇਂ ਵਿਛੀ ਧਰ ਆਸ਼ਾ, ਮਿਹਰਾਂ-ਮੀਂਹ ਉਡੀਕਾਂ ਵਿਚ।**
**ਮਿਹਰਾਂ-ਮੀਂਹ ਵਸਾਵਣ ਵਾਲਾ ਆਪੇ ਤ੍ਰੁਠਸੀ ਤੇਰਾ ਸ਼ਹੁ।**

*(ਮੇਰੇ ਸਾਈਆਂ ਜੀਓ)*

ਸ. ਅਨਾਰ ਸਿੰਘ ਜੀ ਦੇ ਮਨ ਤੇ ਸੂਖਸ਼ਮ ਮੌਤ ਦਾ ਭੈ ਬਣ ਗਿਆ। ਮਨ ਹਰ ਸਮੇਂ ਕਾਲ ਦੇ ਭੈ ਵਿਚ ਹੋ ਗਿਆ ਕਿ ਪਤਾ ਨਹੀਂ ਸਮਾਂ ਕਿਸ ਵੇਲੇ ਆ ਜਾਣਾ ਹੈ, ਇਸ ਭੈ ਨੇ ਅੰਦਰਲੇ ਨੂੰ ਭਗਤੀ ਵੱਲ ਮੋੜਾ ਦੇ ਦਿਤਾ। ਸ. ਅਨਾਰ ਸਿੰਘ ਨਿਤਨੇਮ ਤੋਂ ਇਲਾਵਾ, ਹਰ ਸਮੇਂ ਆਸ਼ਾਵੰਦ ਹੋ ਕੇ ਗੁਰੂ ਗੁਰੂ ਜਪਣ ਲਗ ਪਏ। ਰਹਿਣੀ-ਰਹਿਤ ਦੇ ਧਾਰਨੀ ਬਣ ਕੇ ਨਾਮ ਦੇ ਧਨ ਨੂੰ ਸ਼ੂਮ ਵਾਂਗ ਸਾਂਭ ਸਾਂਭ ਕੇ ਇਕੱਠਾ ਕਰੀ ਜਾਂਦੇ। ਕਿਸੇ ਨੂੰ ਜ਼ਾਹਰ ਨਾ ਹੋਣ ਦਿੰਦੇ। ਗੁਰੂ ਚਰਨਾਂ ਵਿਚ ਨਮਸਕਾਰ ਵੀ ਕਰਨ ਜਾਣਾ ਤਾਂ ਹਾਜ਼ਰੀ ਭਰ ਕੇ ਅਛੋਪਲੇ ਹੀ ਸੰਗਤ ਵਿਚੋਂ ਨਿਕਲ ਜਾਣਾ। ਤੁਰਦੇ ਫਿਰਦੇ ਹਰ ਸਮੇਂ ਗੁਰੂ ਚਰਨਾਂ ਨਾਲ ਲਿਵ ਜੋੜਨ ਦੇ ਆਹਰ ਵਿਚ ਲਗੇ ਰਹਿੰਦੇ। ਰੀਟਾਇਰ ਹੋਣ ਉਪ੍ਰੰਤ ਪਿੰਡ ਜਾ ਕੇ ਸਰੀਰ ਨੂੰ ਅਹਾਰ ਦੇਣ ਤੇ ਅਰਾਮ ਕਰਨ ਤੋਂ ਬਿਨਾਂ ਸਾਰਾ ਸਮਾਂ ਗੁਰੂ ਚਰਨਾਂ ਨਾਲ ਜੁੜ ਕੇ ਸਫਲਾ ਕਰ ਰਹੇ ਹਨ। ਉਹਨਾਂ ਦੇ ਦੱਸਣ ਅਨੁਸਾਰ ਹੁਣ ਮਨ ਵਿਚ ਕਿਸੇ ਕਿਸਮ ਦੀ ਭਟਕਣਾ ਨਹੀਂ ਨਾ ਹੀ ਕੋਈ ਮਨ ਵਿਚ ਸ਼ੰਕਾ ਉਠਦਾ ਹੈ ਸੰਸਾਰ ਵਿਚ ਵਿਚਰਦੇ, ਦੁਨੀਆ ਵੱਲੋਂ ਬਿਰਤੀ ਅਲੇਪ ਰਹਿੰਦੀ ਹੈ ਅੰਦਰਲਾ ਹਰ ਸਮੇਂ ਗੁਰੂ ਹੁਕਮ ਤੇ ਸ਼ੁਕਰਾਨੇ ਵਿਚ ਟਿਕਿਆ ਹੋਇਆ ਹੈ। ਇਹ ਸਾਰੀ ਬਿਰਤੀ ਗੁਰੂ ਵਾਲੇ ਬਣਨ ਨਾਲ ਹੀ ਪ੍ਰਾਪਤ ਹੋਈ ਹੈ।

ਆਪਾਂ ਵੀ ਜੇ ਗੁਰੂ ਨਾਲ ਆਪਣਾ ਰਿਸ਼ਤਾ-ਨਾਤਾ ਬਣਾ ਲਿਆ ਹੈ, ਤਾਂ ਵਡਭਾਗੀ ਹਾਂ ਤੇ ਧੰਨਤਾ ਦੇ ਯੋਗ ਹਾਂ। ਜੇ ਅਜੇ ਗੁਰੂ ਨਾਲ ਰਿਸ਼ਤਾ ਹੀ ਨਹੀਂ ਜੋੜਿਆ ਫਿਰ ਕਿਸ ਅਗੇ ਫਰਿਆਦ ਕਰਾਂਗੇ? ਕੌਣ ਸਾਡੀ ਬਹੁੜੀ ਕਰੇਗਾ? ਕੌਣ ਸਾਡੀ ਪੁਕਾਰ ਸੁਣੇਗਾ? ਕਿਉਂਕਿ

**ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥੧॥ ਰਹਾਉ ॥**

*(ਗਉੜੀ ਚੇਤੀ ਮ: ੧, ਪੰਨਾ ੧੫੫)*

ਜੇ ਅਸੀਂ ਗੁਰੂ ਵਾਲੇ ਬਣੇ ਹੋਏ ਹੋਵਾਂਗੇ, ਗੁਰੂ ਪਾਤਸ਼ਾਹ ਸਾਡੀ ਪੁਕਾਰ ਸੁਣਨਗੇ ਤੇ ਸਾਡੀ ਹਰ ਪਾਸੇ ਤੋਂ ਰਖਿਆ ਕਰਨਗੇ। ਜਿਵੇਂ ਬਾਬਾ ਕਬੀਰ ਜੀ ਦਾ ਫ਼ੁਰਮਾਨ ਹੈ ਕਿ :

**ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ**
**ਤਿਨਿ ਹਉ ਲੀਆ ਉਬਾਰੀ॥੧॥ ਰਹਾਉ॥**

*(ਸੂਹੀ ਕਬੀਰ ਜੀ, ਪੰਨਾ ੭੯੩)*

ਤਥਾ

**ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥**
**ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥੨॥**

*(ਸਾਰੰਗ ਮ: ੫, ਪੰਨਾ ੧੨੧੮)*

ਲਾਵਾਰਸ ਜੀਵ ਦਾ ਇਥੇ-ਉਥੇ ਕੋਈ ਝਾਲੂ ਨਹੀਂ। ਸੋ ਆਪਾਂ ਵੀ ਖਸਮ-ਮਾਲਕ ਨਾਲ ਆਪਣੀ ਆਤਮਾ ਦਾ ਨਾਤਾ ਜੋੜੀਏ ਤੇ ਗੁਰੂ ਸ਼ਰਣ[1] ਨੂੰ ਪ੍ਰਾਪਤ ਕਰਕੇ ਗੁਰੂ ਦਰਸਾਏ ਮਾਰਗ ਦੇ ਧਾਰਨੀ ਬਣੀਏ ਫਿਰ ਸਾਡੇ ਵੀ ਲੋਕ ਸੁਖੀ ਤੇ ਪ੍ਰਲੋਕ ਸੁਹੇਲੇ ਹੋ ਜਾਣਗੇ। ਨਹੀਂ ਤੇ :

**ਜਮਿ ਜਮਿ ਮਰੈ ਮਰੈ ਫਿਰਿ ਜੰਮੈ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ॥** *(ਮਾਰੂ ਮ: ੫, ਪੰਨਾ ੧੦੨੦)*

ਦਾ ਲੰਮਾ ਚੱਕਰ ਚੱਲ ਪਵੇਗਾ।

# ਨਾਮ-ਅਭਿਆਸ-ਕਮਾਈ ਸਮਾਗਮਾਂ ਦਾ ਆਰੰਭ

ਆਪ ਜੀ ਇਸ ਸਮੇਂ ਤਕ ਨਾਮ ਦੀਆਂ ਬੇਅੰਤ ਅਵਸਥਾਵਾਂ ਨੂੰ ਮਾਣ ਚੁਕੇ ਸਨ। ਹੁਣ ਮਨ ਵਿਚ ਚਾਉ ਸੀ ਕਿ ਜੋ ਅਨੰਦ, ਸੁਖ ਅਤੇ ਰਸ, ਨਾਮ ਦੀ ਪ੍ਰਾਪਤੀ ਨਾਲ ਸਤਿਗੁਰੂ ਜੀ ਨੇ ਸਾਨੂੰ ਬਖ਼ਸ਼ਿਆ ਹੈ, ਸਾਰੀ ਲੋਕਾਈ ਇਸ ਨਾਮ ਨੂੰ ਪ੍ਰਾਪਤ ਕਰੇ। ਇਸ ਦੀ ਕਮਾਈ ਕਰ ਕੇ ਜੀਵ ਦਾ ਇਸ ਸੰਸਾਰ ਵਿਚ ਆਉਣ ਦਾ ਜੋ ਪ੍ਰਯੋਜਨ ਹੈ ਉਸ ਨੂੰ ਪ੍ਰਾਪਤ ਕਰੇ। ਨਾਮ ਜਪੁ ਦੁਆਰਾ ਜੋ ਸੁਖ-ਅਨੰਦ ਇਲਾਹੀ ਰਸ ਪ੍ਰਾਪਤ ਹੁੰਦਾ ਹੈ ਉਸ ਨੂੰ ਮਾਣ ਕੇ ਸਦੀਵੀ ਸ਼ਾਂਤੀ ਪ੍ਰਾਪਤ ਕਰ ਲਵੇ, ਕਿਉਂਕਿ ਸਾਰੇ ਹੀ ਕਰਮਾਂ ਧਰਮਾਂ ਵਿਚੋਂ ਪ੍ਰਭੂ ਜੀ ਦਾ ਸਿਮਰਨ ਬਹੁਤ ਉੱਚਾ ਹੈ:

**ਪ੍ਰਭ ਕਾ ਸਿਮਰਨੁ ਸਭ ਤੇ ਊਚਾ॥**
**ਪ੍ਰਭ ਕੈ ਸਿਮਰਨਿ ਉਧਰੇ[1] ਮੂਚਾ॥** *(ਸੁਖਮਨੀ ਸਾ:, ਪੰਨਾ ੨੬੩)*

ਤਥਾ

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥** *(ਸੁਖਮਨੀ ਸਾ:, ਪੰਨਾ ੨੬੬)*

ਜੋ ਇੰਨੇ ਉੱਚੇ-ਸੁੱਚੇ ਨਾਮ ਤੋਂ ਵਾਂਝੇ ਰਹਿ ਜਾਂਦੇ ਹਨ, ਗੁਰਦੇਵ ਜੀ ਗੁਰਬਾਣੀ ਵਿਚ ਉਹਨਾਂ ਨੂੰ ਬਹੁਤ ਨੀਵਾਂ ਗਿਣਦੇ ਹਨ:

**ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ॥**
*(ਵਾਰ ਰਾਮਕਲੀ ਮ: ੩, ਪੰਨਾ ੯੫੬)*

ਸੈਂਕੜੇ ਵਾਰ ਉਹਨਾਂ ਦੇ ਜੀਵਨ ਨੂੰ ਲਾਅਨਤ ਹੈ ਜੋ ਨਾਮ ਤੋਂ ਹੀਣੇ ਹਨ। ਗੁਰਦੇਵ ਚੌਥੇ ਪਾਤਸ਼ਾਹ ਜੀ ਤਾਂ ਐਸੇ ਮਨੁੱਖਾਂ ਨੂੰ, ਜੋ ਨਾਮ ਨਹੀਂ ਜਪਦੇ ਉਨ੍ਹਾਂ ਪ੍ਰਤੀ ਜੈਤਸਰੀ ਰਾਗ ਵਿਚ ਹੁਕਮ ਕਰਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿਚ ਹਰੀ-ਪਰਮੇਸ਼ਰ ਦਾ ਨਾਮ ਨਹੀਂ ਵਸਿਆ ਉਨ੍ਹਾਂ ਦੀ ਮਾਂ ਨੂੰ ਹਰੀ ਬਾਂਝ[2] ਕਰ ਦਿੰਦਾ ਤਾਂ ਚੰਗਾ ਸੀ ਕਿਉਂਕਿ ਨਾਮ ਤੋਂ ਬਿਨਾਂ ਜਿਨ੍ਹਾਂ ਦੀ ਦੇਹ ਸੁੰਞੀ ਹੈ— ਉਹ ਸੰਸਾਰ ਰੂਪੀ ਕਰੰਙੂਏ (ਮੀਚਕਣੇ)[3] ਦੇ ਬਣ ਵਿਚ ਖਪ-ਖਪ ਕੇ ਮਰੀ ਜਾ ਰਹੇ ਹਨ।

**ਜਿਨ ਹਰਿ ਹਿਰਦੈ ਨਾਮੁ ਨ ਬਸਿਓ**
**ਤਿਨ ਮਾਤ ਕੀਜੈ ਹਰਿ ਬਾਂਝਾ॥**
**ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ**

---

੧. ਬਹੁਤ ਸਾਰੇ ਤਰ ਗਏ ਹਨ। ੨. ਜਿਸ ਇਸਤਰੀ ਨੂੰ ਬੱਚਾ ਨਾ ਪੈਦਾ ਹੋਵੇ। ੩. ਸੰਸਾਰ ਨੂੰ ਗੁਰਦੇਵ ਜੀ ਨੇ ਮੀਚਕਣਿਆਂ ਦਾ ਵਣ ਕਿਹਾ ਹੈ ਜਿਵੇਂ ਮੀਚਕਣੇ ਦੇ ਕੰਡੇ ਪੁੱਠੇ ਹੁੰਦੇ ਹਨ, ਉਨ੍ਹਾਂ ਵਿਚੋਂ ਮਨੁੱਖ ਜਿਉਂ-ਜਿਉਂ ਨਿਕਲਣ ਦਾ ਯਤਨ ਕਰਦਾ ਹੈ, ਹੋਰ ਫਸਦਾ ਹੈ। ਇਸੇ ਪ੍ਰਕਾਰ ਸੰਸਾਰ ਦਾ ਹਾਲ ਹੈ।

ਓਇ ਖਪਿ ਖਪਿ ਮੁਏ ਕਰਾਂਝਾ[1] ॥੧॥

*(ਜੈਤਸਰੀ ਮ: ੪, ਪੰਨਾ ੬੯੭)*

ਪੰਜਵੇਂ ਪਾਤਸ਼ਾਹ ਜੀ ਪਰਮੇਸ਼ਰ ਅੱਗੇ ਬੇਨਤੀ ਕਰ ਕੇ ਨਾਮ ਦੀ ਦਾਤ ਹੀ ਮੰਗਦੇ ਹਨ ਕਿਉਂਕਿ ਨਾਮ ਨੂੰ ਭੁਲਾ ਕੇ ਸੰਸਾਰ ਦੇ ਸੁੱਖਾਂ ਨੂੰ ਮਾਨਣਾ, ਚੰਗੇ ਭੋਜਨਾਂ 'ਚੋਂ ਰਸ ਲੈਣੇ, ਚੰਗੇ ਪਹਿਰਾਵੇ ਪਹਿਨਣੇ, ਸਰੀਰ ਨੂੰ ਸ਼ਿੰਗਾਰਨਾ ਅਤੇ ਹੋਰ ਅਨੇਕ ਪ੍ਰਕਾਰ ਦੇ ਅਡੰਬਰ ਕਰਨੇ ਸਭ ਝੂਠੇ ਦੁਖਦਾਈ ਅਤੇ ਫਿੱਕੇ ਹਨ। ਇਨ੍ਹਾਂ ਵਿਚੋਂ ਸੁੱਖ ਤਾਂ ਕੀ ਪ੍ਰਾਪਤ ਹੋਣਾ ਹੈ ਸਗੋਂ ਧਰਮ ਰਾਜੇ ਦੇ ਦੂਤ ਉਹਨਾਂ ਨੂੰ ਚੋਰਾਂ ਵਾਂਗ ਬੰਨ੍ਹ ਕੇ ਲੈ ਜਾਂਦੇ ਹਨ। ਨਾਮ ਦੀ ਪ੍ਰਾਪਤੀ ਪ੍ਰਭੂ ਦੀ ਅਪਾਰ ਕ੍ਰਿਪਾ ਨਾਲ ਹੀ ਹੁੰਦੀ ਹੈ :

ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥
ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ[2] ॥੧॥ ਰਹਾਉ ॥
ਨਾਮ ਬਿਨਾ ਜੋ ਪਹਿਰੈ ਖਾਇ ॥
ਜਿਉ ਕੂਕਰੁ[3] ਜੂਠਨ ਮਹਿ ਪਾਇ ॥੧॥
ਨਾਮ ਬਿਨਾ ਜੇਤਾ ਬਿਉਹਾਰੁ ॥
ਜਿਉ ਮਿਰਤਕ[4] ਮਿਥਿਆ[5] ਸੀਗਾਰੁ ॥੨॥
ਨਾਮੁ ਬਿਸਾਰਿ ਕਰੇ ਰਸ ਭੋਗ ॥
ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥
ਨਾਮੁ ਤਿਆਗਿ ਕਰੇ ਅਨ[6] ਕਾਜ ॥
ਬਿਨਸਿ ਜਾਇ ਝੂਠੇ ਸਭਿ ਪਾਜਿ[7] ॥੪॥
ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥
ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥
ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥
ਚੋਰ ਕੀ ਨਿਆਈ[8] ਜਮ ਪੁਰਿ ਬਾਧਾ ॥੬॥
ਲਾਖ ਅਡੰਬਰ[1] ਬਹੁਤੁ ਬਿਸਥਾਰਾ ॥
ਨਾਮ ਬਿਨਾ ਝੂਠੇ ਪਾਸਾਰਾ[2] ॥੭॥

---

੧. ਦੇਖੋ ਫੁੱਟ ਨੋਟ ਨੰ: ੩, ਪੰਨਾ ੨੯੮
੨. ਪਿਆਰ, ਮੋਹ।
੩. ਜਿਵੇਂ ਕੁੱਤਾ ਝੂਠੇ ਪਦਾਰਥਾਂ ਨੂੰ ਖਾਣ ਪੈਂਦਾ ਹੈ।
੪. ਮੁਰਦਾ।
੫. ਝੂਠਾ। ੬. ਹੋਰ ਕੰਮ। ੭. ਵਿਖਾਵਾ। ੮. ਚੋਰ ਦੀ ਤਰ੍ਹਾਂ।

**ਹਰਿ ਕਾ ਨਾਮੁ ਸੋਈ ਜਨੁ ਲੇਇ॥**
**ਕਰਿ ਕਿਰਪਾ ਨਾਨਕ ਜਿਸੁ ਦੇਇ॥੮॥**

*(ਗਉੜੀ ਮ: ੫, ਪੰਨਾ ੨੪੦)*

ਗੁਰਦੇਵ ਹੁਕਮ ਕਰਦੇ ਹਨ ਕਿ ਜੋ ਨਾਮ ਨੂੰ ਭੁਲਾ ਦਿੰਦੇ ਹਨ, ਐਸੇ ਮਨੁੱਖਾਂ ਨੂੰ ਮਰ ਜਾਣਾ ਚਾਹੀਦਾ ਹੈ ਕਿਉਂਕਿ ਨਾਮ ਤੋਂ ਹੀਣਾ ਜੀਵਨ ਕਿਸੇ ਵੀ ਕੰਮ ਨਹੀਂ ਹੈ। ਉਹਨਾਂ ਦਾ ਖਾਣਾ, ਪੀਣਾ, ਖ਼ੁਸ਼ੀਆਂ ਕਰਨੀਆਂ ਅਤੇ ਸੰਸਾਰ ਵਿਚ ਅਨੇਕ ਪ੍ਰਕਾਰ ਦੇ ਅਡੰਬਰ ਕਰਨੇ, ਇਸ ਤਰ੍ਹਾਂ ਹਨ ਜਿਵੇਂ ਮਰੇ ਹੋਏ ਵਿਅਕਤੀ ਦੀ ਲਾਸ਼ ਨੂੰ ਅਨੇਕਾਂ ਸ਼ਿੰਗਾਰ ਕਰ ਦੇਈਏ ਤਾਂ ਉਸ ਦੇ ਕਿਸ ਕੰਮ ਹਨ?

**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥**
**ਨਾਮ ਬਿਹੂਨ ਜੀਵਨ ਕਉਨ ਕਾਮ॥੧॥ਰਹਾਉ॥**
**ਖਾਤ ਪੀਤ ਖੇਲਤ ਹਸਤ ਬਿਸਥਾਰ॥**
**ਕਵਨ ਅਰਥ ਮਿਰਤਕ ਸੀਗਾਰ॥੨॥** *(ਗਉੜੀ ਮ: ੫, ਪੰਨਾ ੧੮੮)*

ਗੁਰਦੇਵ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਰਹਿਰਾਸ ਸਾਹਿਬ ਵਿਚ ਫ਼ੁਰਮਾਨ ਕਰਦੇ ਹਨ ਕਿ ਉਹ ਮਨੁੱਖ, ਜਿਨ੍ਹਾਂ ਨੇ ਆਪਣੇ ਮਾਲਕ, ਪ੍ਰਭੂ ਨੂੰ ਵਿਸਾਰ ਦਿੱਤਾ ਹੈ ਅਤੇ ਉਸਨੂੰ ਯਾਦ ਨਹੀਂ ਕਰਦੇ, ਉਹ ਨੀਚ ਅਤੇ ਨੀਚਾਂ ਤੋਂ ਵੀ ਨੀਚ ਜਾਤ ਵਾਲੇ ਹਨ :

**ਖਸਮੁ ਵਿਸਾਰਹਿ ਤੇ ਕਮਜਾਤਿ॥**
**ਨਾਨਕ ਨਾਵੈ ਬਾਝੁ ਸਨਾਤਿ॥੪॥੩॥** *(ਆਸਾ ਮ: ੧, ਪੰਨਾ ੧੦)*

ਅਤੇ

**ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ॥**

*(ਗਉੜੀ ਵਾਰ ਮ: ੪, ਪੰਨਾ ੩੦੬)*

ਵਾਲੀ ਗੱਲ ਹੈ। ਅਸੀਂ ਭਾਵੇਂ ਆਪਣੇ ਆਪ ਨੂੰ ਜੀਵਤ ਮੰਨਦੇ ਰਹੀਏ ਪਰ ਸਤਿਗੁਰੂ ਜੀ ਦੀ ਦਿੱਬ-ਦ੍ਰਿਸ਼ਟੀ ਵਿਚ ਕੇਵਲ ਉਹ ਹੀ ਜਿਊਂਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਨਾਮੀ ਦਾ ਵਾਸਾ ਹੈ ਅਤੇ ਜੋ ਨਾਮ ਦਾ ਅਰਾਧਨ ਕਰਦੇ ਹਨ :

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥** *(ਮ: ੧ ਸਲੋਕ, ਪੰਨਾ ੧੪੨)*
**ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ॥**
**ਸਾਧਸੰਗਿ ਤਿਨੀ ਦਰਸਨੁ ਪਾਇਆ॥੧॥ਰਹਾਉ॥**

---

੧. ਵਿਖਾਵੇ ਦੇ ਸਮਾਨ।
੨. ਬਹੁਤ ਖਿਲਾਰਾ।

*(ਸੂਹੀ ਮ: ੫, ਪੰਨਾ ੭੪੦)*

ਅਤੇ ਨਾਮ ਤੋਂ ਬਿਨਾਂ ਤਾਂ ਜੀਵਨ ਇਸ ਪ੍ਰਕਾਰ ਦਾ ਹੈ :

**ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥**

*(ਟੋਡੀ ਮ: ੫, ਪੰਨਾ ੭੧੨)*

ਗੁਰਦੇਵ ਪੰਜਵੇਂ ਪਾਤਸ਼ਾਹ ਜੀ ਸਾਨੂੰ ਜਿਉਂਦੇ ਰਹਿਣ ਦੀ ਜੁਗਤੀ ਦੱਸਦੇ ਹਨ :

**ਜੀਵਤ ਜੀਵਤ ਜੀਵਤ ਰਹਹੁ॥**
**ਰਾਮ ਰਸਾਇਣੁ ਨਿਤ ਉਠਿ ਪੀਵਹੁ॥**
**ਹਰਿ ਹਰਿ ਹਰਿ ਹਰਿ ਰਸਨਾ ਕਹਹੁ॥੧॥ਰਹਾਉ॥**

*(ਭੈਰਉ ਮ: ੫, ਪੰਨਾ ੧੧੩੮)*

**ਮਰਣੰ ਬਿਸਰਣੰ ਗੋਬਿੰਦਹ॥**
**ਜੀਵਣੰ ਹਰਿ ਨਾਮ ਧਾਵਣਹ॥** *(ਗਾਥਾ ਮ: ੫, ਪੰਨਾ ੧੩੬੧)*

ਮੌਤ ਕੀ ਹੈ? ਪਰਮੇਸ਼ਰ ਜੀ ਨੂੰ ਭੁੱਲ ਜਾਣਾ। ਜੀਵਨ ਕੀ ਹੈ? ਹਰੀ ਦੇ ਨਾਮ ਨੂੰ ਧਿਆਉਣਾ। ਜੋ ਪੁਰਖ ਨਾਮ ਦੀ ਕਣੀ ਹਿਰਦੇ ਵਿਚ ਵਸਾ ਕੇ ਜੀਵਨ ਬਿਤਾਉਂਦਾ ਹੈ, ਗੁਰਦੇਵ ਪੰਜਵੇਂ ਪਾਤਸ਼ਾਹ ਉਸ ਦੀ ਬੇਅੰਤ ਮਹਿਮਾ ਲਿਖਦੇ ਹਨ:

**ਕਿਨਕਾ ਏਕ ਜਿਸੁ ਜੀਅ ਬਸਾਵੈ॥**
**ਤਾ ਕੀ ਮਹਿਮਾ ਗਨੀ ਨ ਆਵੈ॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੨)*

ਜਿਸ ਆਤਮਾ ਦੇ ਅੰਦਰ ਨਾਮ ਦਾ ਕਿਣਕਾ ਵੱਸ ਜਾਂਦਾ ਹੈ, ਉਸ ਦੀ ਆਤਮਾ ਪਵਿੱਤ੍ਰ ਹੋ ਜਾਂਦੀ ਹੈ। ਸਾਡੇ ਅੰਤਸ਼ਕਰਣ ਉੱਪਰ ਜੋ ਜਨਮਾਂ-ਜਨਮਾਂ ਦੀ ਮੈਲ ਲੱਗੀ ਹੋਈ ਹੈ :

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ**
**ਕਾਲਾ ਹੋਆ ਸਿਆਹੁ॥** *(ਸਲੋਕ ਮ: ੩, ਪੰਨਾ ੬੫੧)*

ਇਹ ਕਿਵੇਂ ਦੂਰ ਹੁੰਦੀ ਹੈ? ਗੁਰਦੇਵ ਸਤਿਗੁਰੂ, ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਵਿਚ ਉਦਾਹਰਣ ਦੇ ਕੇ ਫ਼ੁਰਮਾਉਂਦੇ ਹਨ ਕਿ ਜਿਵੇਂ ਮਿੱਟੀ (ਧੂੜ) ਨਾਲ ਹੱਥ, ਪੈਰ, ਸਰੀਰ ਭਰ ਜਾਵੇ ਤਾਂ ਉਸ ਨੂੰ ਪਾਣੀ ਨਾਲ ਧੋ ਕੇ ਸਾਫ਼ ਕਰ ਲਈਦਾ ਹੈ। ਜੇ ਕਪੜੇ ਮਲ-ਮੂਤਰ ਨਾਲ ਗੰਦੇ ਹੋ ਜਾਣ ਤਾਂ ਉਹਨਾਂ ਨੂੰ ਸਾਬਣ ਲਾ ਕੇ ਪਾਣੀ ਨਾਲ ਸਾਫ਼ ਕਰ ਲਈਦਾ ਹੈ। ਇਸੇ ਤਰ੍ਹਾਂ ਜੇ ਬੁੱਧੀ ਪਾਪਾਂ ਨਾਲ ਭਰ ਜਾਵੇ, ਮਲੀਨ ਹੋ ਜਾਵੇ ਤਾਂ ਉਸ ਨੂੰ ਪ੍ਰੇਮ ਨਾਲ "ਨਾਮ ਜਪੁ"

ਦੁਆਰਾ ਹੀ ਸ਼ੁੱਧ ਕੀਤਾ ਜਾ ਸਕਦਾ ਹੈ।

**ਭਰੀਐ ਹਥੁ ਪੈਰੁ ਤਨੁ ਦੇਹ॥**
**ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥**
**ਦੇ ਸਾਬੂਣੁ ਲਈਐ ਓਹੁ ਧੋਇ॥**
**ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੈ ਰੰਗਿ॥੨੦॥** *(ਜਪੁਜੀ ਸਾਹਿਬ)*

ਅਤੇ

**ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ॥**

*(ਮ: ੩, ਪੰਨਾ ੫੧੫)*

ਪ੍ਰੇਮ ਦੁਆਰਾ ਹਿਰਦੇ ਵਿਚ ਜੇਕਰ ਨਾਮ ਦੀ ਥੋੜ੍ਹੀ ਜਿਹੀ ਕਣੀ ਵੀ ਵੱਸ ਜਾਵੇ ਤਾਂ ਕਰੋੜਾਂ ਪਾਪਾਂ ਦੀ ਮੈਲ ਦੂਰ ਕਰ ਦਿੰਦੀ ਹੈ :

**ਕਟੇ ਪਾਪ ਅਸੰਖ ਨਾਵੈ ਇਕ ਕਣੀ॥**

*(ਵਾਰ ਮਲਾਰ ਮ: ੧, ਪੰਨਾ ੧੨੮੩)*

ਅਤੇ ਪੰਜਵੇਂ ਗੁਰਦੇਵ ਜੀ ਵੀ ਜੈਤਸਰੀ ਰਾਗ ਵਿਚ ਹੁਕਮ ਕਰਦੇ ਹਨ ਕਿ :

**ਕੋਟਿ ਅਘਾ[੧] ਸਭਿ ਨਾਸ ਹੋਹਿ ਸਿਮਰਤਿ ਹਰਿ ਨਾਉ॥**
**ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ॥**
**ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ॥**

*(ਵਾਰ ਜੈਤਸਰੀ ਮ: ੫, ਪੰਨਾ ੭੦੭)*

ਆਤਮਾ ਨੂੰ ਕੇਵਲ ਤੇ ਕੇਵਲ "ਨਾਮ-ਰਸਾਇਣ" ਦੁਆਰਾ ਹੀ ਸਾਫ਼ ਕੀਤਾ ਜਾ ਸਕਦਾ ਹੈ। ਜੀਵ-ਆਤਮਾ ਪਵਿੱਤ੍ਰ ਹੁੰਦੇ ਹੀ ਪਰਮ-ਆਤਮਾ ਬਣ ਜਾਂਦੀ ਹੈ। ਹਰ ਜੀਵ ਦੇ ਹਿਰਦੇ ਵਿਚ ਗੁਪਤ ਰੂਪ ਵਿਚ ਨਾਮ ਵੱਸਿਆ ਹੋਇਆ ਹੈ :

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ॥**

*(ਗਉੜੀ ਸੁਖਮਨੀ ਮ: ੫, ਪੰਨਾ ੨੯੩)*

ਅਤੇ

---

੧. ਪਾਪ।

**ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ॥**
**ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ**
**ਪਾਈਐ ਗੁਰ ਕੈ ਹੇਤਿ ਅਪਾਰਿ॥੮॥** *(ਆਸਾ ਮ: ੩, ਪੰਨਾ ੪੨੭)*

ਇਸ ਨਾਮ ਦਾ ਕੋਈ ਰੂਪ, ਰੇਖ, ਰੰਗ ਨਹੀਂ, ਇਹ ਤਾਂ ਤਿੰਨਾਂ ਗੁਣਾਂ ਤੋਂ ਪਰ੍ਹੇ ਹੈ ਅਤੇ ਸਾਰਿਆਂ ਵਿਚ ਹੀ ਸਮਾਇਆ ਹੋਇਆ ਹੈ। ਇਸ ਗੁਪਤ ਨਾਮ ਨੂੰ ਪ੍ਰਗਟ ਕਰਨ ਵਾਸਤੇ ਹੀ ਗੁਰੂ ਵੱਲੋਂ ਬਖ਼ਸ਼ਿਸ਼ ਕੀਤਾ ਹੋਇਆ "ਅੱਖਰੀ-ਨਾਮ" ਜਪਣ ਦੀ ਲੋੜ ਹੈ। ਅੱਖਰੀ ਨਾਮ ਜਪਣ ਨਾਲ ਮਨ ਪਵਿੱਤ੍ਰ ਹੁੰਦਾ ਹੈ। ਪਵਿੱਤ੍ਰ ਮਨ ਵਿਚੋਂ ਪ੍ਰਭੂ-ਪਿਆਰ ਦੀ ਇਕ ਖਿੱਚ (ਧੂਹ) ਪੈਦਾ ਹੁੰਦੀ ਹੈ। ਇਸ ਧੂਹ ਨਾਲ ਜੋ ਧੁਨੀ ਪੈਦਾ ਹੁੰਦੀ ਹੈ, ਪਿਆਰ-ਖਿੱਚ ਪੈਦਾ ਹੁੰਦੀ ਹੈ, ਉਸ ਰਾਹੀਂ ਉਹ ਪਿਆਰਾ ਜੋ ਗੁਪਤ ਰੂਪ ਵਿਚ ਅੰਦਰ ਬੈਠਾ ਹੈ, ਜਿਸ ਪ੍ਰਥਾਇ ਗੁਰਦੇਵ ਪੰਚਮ ਸਤਿਗੁਰੂ ਜੀ ਨੇ ਇਸ਼ਾਰਾ ਦਿੱਤਾ ਹੈ :

**ਮਨੁ ਮੰਦਰੁ ਤਨੁ ਸਾਜੀ ਬਾਰਿ॥**
**ਇਸ ਹੀ ਮਧੇ ਬਸਤੁ ਅਪਾਰ॥**
**ਇਸ ਹੀ ਭੀਤਰਿ ਸੁਨੀਅਤ ਸਾਹੁ॥**
**ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ॥੧॥**

*(ਗਉੜੀ ਮ: ੫, ਪੰਨਾ ੧੮੦-੧੮੧)*

ਪ੍ਰਗਟ ਕਰਨ ਲਈ, ਦਸਵੇਂ ਗੁਰਦੇਵ ਜੀ ਨੇ ਹੁਕਮ ਕੀਤਾ ਹੈ :

**ਸਾਚੁ ਕਹੋਂ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥**

*(ਤ੍ਵ-ਪ੍ਰਸਾਦਿ ਸਵਯੇ ਪਾ: ੧੦)*

ਹਿਰਦੇ ਵਿਚ ਪ੍ਰੇਮ ਪੈਦਾ ਕਰਨ ਲਈ ਫਿਰ ਉਹ ਹੀ ਸਾਧਨ, ਮੁੜ-ਮੁੜ ਗੁਰਮੰਤ੍ਰ ਦੁਆਰਾ ਉਸ ਦੀ ਯਾਦ। ਇਸ ਯਾਦ ਨੂੰ ਪਕਾਉਣ ਲਈ ਕਿ ਸਾਡੇ ਅੰਤਿਸ਼ਕਰਣ ਵਿਚ ਉਸ ਪ੍ਰਭੂ ਜੀ ਦੀ ਯਾਦ ਟਿਕ ਜਾਵੇ, ਬਾਬਾ ਜੀ ਨੇ ਉੱਦਮ ਅਰੰਭ ਕੀਤਾ ਕਿ ਘੱਟੋ-ਘੱਟ ਸਾਲ ਵਿਚ ਇਕ ਵਾਰੀ ਉਹ ਜਗਿਆਸੂ ਜੋ ਆਪਣੇ ਆਪੇ ਨੂੰ ਚੀਨਣਾ ਚਾਹੁੰਦੇ ਹਨ ਤੇ ਇਸ ਕਾਰਜ ਵਿਚ ਸਫ਼ਲ ਹੋਣ ਲਈ ਯਤਨਸ਼ੀਲ ਵੀ ਹਨ, ਨੂੰ ਉਚੇਚੇ ਸੱਦਾ-ਪੱਤਰ ਭੇਜ ਕੇ ਇਕੱਤ੍ਰ ਕੀਤਾ ਜਾਵੇ ਅਤੇ ਸੰਗਤ ਰੂਪ ਵਿਚ ਬੈਠ ਕੇ ਗੁਰੂ ਦੇ ਬਖ਼ਸ਼ੇ ਹੋਏ ਗੁਰਮੰਤ੍ਰ ਦੁਆਰਾ "ਰਾਮ ਰਾਮ ਬੋਲਿ ਬੋਲਿ ਖੋਜਤੇ ਵਡਭਾਗੀ" ਅਨੁਸਾਰ ਵੱਧ ਤੋਂ ਵੱਧ ਲਾਹਾ ਪ੍ਰਾਪਤ ਕੀਤਾ ਜਾ ਸਕੇ। ਸਵੇਰੇ ਤੜਕੇ 2 ਵਜੇ ਤੋਂ ਰਾਤ 9.30 ਵਜੇ ਤਕ ਨਾਮ-ਸਿਮਰਨ ਪ੍ਰੋਗਰਾਮ ਉਲੀਕੇ ਗਏ ਤੇ ਉਸ ਪ੍ਰੋਗਰਾਮ ਦੀ ਰੂਪ-ਰੇਖਾ ਕੀ ਸੀ? ਹੇਠ ਦਰਜ ਹੈ। ਇਹ ਨਿਤਾ-ਪ੍ਰਤੀ ਪ੍ਰੋਗਰਾਮ ਅੱਠ ਦਿਨਾਂ ਲਈ ਉਲੀਕਿਆ

ਗਿਆ :

| ਨਿਤਾ-ਪ੍ਰਤੀ ਪ੍ਰੋਗਰਾਮ ਦਾ ਵੇਰਵਾ | ਸਮਾਂ |
|---|---|
| ਇਸ਼ਨਾਨ ਤੇ ਨਿੱਤਨੇਮ (ਨਿੱਜੀ) | 2 ਤੋਂ 3.45 ਅੰਮ੍ਰਿਤ ਵੇਲੇ |
| ਬਨਫਸ਼ਾ-ਚਾਹ | 3-45 ਤੋਂ 4-00 ਅੰਮ੍ਰਿਤ ਵੇਲੇ |
| ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | 4-00 ਤੋਂ 4-15 ਅੰਮ੍ਰਿਤ ਵੇਲੇ |
| ਨਾਮ-ਅਭਿਆਸ (ਸੰਗਤੀ) | 4-15 ਤੋਂ 5-15 ਅੰਮ੍ਰਿਤ ਵੇਲੇ |
| ਕੀਰਤਨ ਆਸਾ ਦੀ ਵਾਰ | 5-15 ਤੋਂ 7-15 ਵਜੇ ਸਵੇਰੇ |
| ਹੁਕਮਨਾਮੇ ਦੀ ਵਿਚਾਰ ਉਪ੍ਰੰਤ ਅਰਦਾਸ | 7-15 ਤੋਂ 8-15 ਵਜੇ ਸਵੇਰੇ |
| ਅਲਪ ਆਹਾਰ ਤੇ ਬਿਸਰਾਮ | 8-15 ਤੋਂ 10-00 ਵਜੇ ਸਵੇਰੇ |
| ਪਾਠ ਸ੍ਰੀ ਸੁਖਮਨੀ ਸਾਹਿਬ (ਜੋਟੀਆਂ 'ਚ) | 10-00 ਤੋਂ 11-15 ਵਜੇ ਸਵੇਰੇ |
| ਕਥਾ (ਵਾਰਾਂ ਭਾ. ਗੁਰਦਾਸ ਜੀ) | 11-15 ਤੋਂ 12-15 ਵਜੇ ਦੁਪਹਿਰ |
| ਅਲਪ ਆਹਾਰ ਤੇ ਬਿਸਰਾਮ | 12-30 ਤੋਂ 3-30 ਵਜੇ ਸ਼ਾਮ |
| ਬਨਫਸ਼ਾ ਚਾਹ | 3-30 ਤੋਂ 4-00 ਵਜੇ ਸ਼ਾਮ |
| ਨਾਮ-ਅਭਿਆਸ (ਸੰਗਤੀ) | 4-00 ਤੋਂ 5-00 ਵਜੇ ਸ਼ਾਮ |
| ਕੀਰਤਨ | 5-00 ਤੋਂ 7-00 ਵਜੇ ਸ਼ਾਮ |
| ਸੋਦਰੁ/ਆਰਤੀ/ਅਰਦਾਸ | 7-00 ਤੋਂ 7-45 ਵਜੇ ਸ਼ਾਮ |
| ਸੁਖ-ਆਸਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | 7-45 ਤੋਂ 8-00 ਵਜੇ ਰਾਤ |
| ਅਲਪ ਆਹਾਰ | 8-00 ਤੋਂ 9-00 |
| ਨਿੱਜੀ ਨਾਮ-ਅਭਿਆਸ (ਬਿਸਰਾਮ ਅਸਥਾਨ ਤੇ) | 9-00 ਤੋਂ 9-30 ਵਜੇ ਰਾਤ |

ਸਾਰੇ ਸਮਾਗਮ ਦੀ ਸਮਾਪਤੀ ਤੋਂ ਇਕ ਦਿਨ ਪਹਿਲੇ ਅੰਮ੍ਰਿਤ ਸੰਚਾਰ ਹੁੰਦਾ, ਜਿਸ ਵਿਚ ਬੇਅੰਤ ਸੰਗਤਾਂ ਅੰਮ੍ਰਿਤ ਪਾਨ ਕਰ ਕੇ ਗੁਰੂ ਵਾਲੀਆਂ ਬਣਦੀਆਂ ਅਤੇ ਇਸ ਅਨੰਦੀ-ਮਾਰਗ ਤੇ ਚੱਲਣ ਹਿੱਤ ਗੁਰਮੰਤ੍ਰ ਅਤੇ ਮੂਲਮੰਤ੍ਰ ਦੀਆਂ ਦਾਤਾਂ ਪ੍ਰਾਪਤ ਕਰਦੀਆਂ। ਇਸ ਪ੍ਰੋਗਰਾਮ ਵਿਚ ਬੜੇ ਹੀ ਉਤਸ਼ਾਹ ਨਾਲ ਦੂਰ-ਦੂਰ ਤੋਂ ਵੱਡੀ ਗਿਣਤੀ ਵਿਚ ਅਭਿਲਾਖੀ ਪ੍ਰੇਮੀ ਨਾਮ ਦੀ ਪੂੰਜੀ ਵਿਹਾਝਣ ਵਾਸਤੇ ਪੁੱਜਦੇ ਅਤੇ ਵੱਧ ਤੋਂ ਵੱਧ ਸਮਾਂ ਸਮਾਗਮ ਵਿਚ ਹਾਜ਼ਰੀ ਭਰ ਕੇ ਹਿਰਦੇ ਵਿਚ ਗੁਰੂ ਜੋਤੀ ਨੂੰ ਪ੍ਰਜੁਅੱਲਤ ਕਰਨ ਦਾ ਯਤਨ ਕਰਦੇ। ਇਸ ਸਮਾਗਮ ਵਿਚ ਹਾਜ਼ਰ ਸਾਰੀ ਸੰਗਤ ਨੂੰ ਖ਼ਾਸ ਹਦਾਇਤ ਹੁੰਦੀ ਕਿ ਸਾਰੇ ਸਮਾਗਮ ਵਿਚ ਸਿਵਾਏ ਕਿਸੇ ਬਹੁਤ ਜ਼ਰੂਰੀ ਗੱਲ ਦੇ ਹਰ ਤਰ੍ਹਾਂ ਬਿਰਤੀ ਨੂੰ ਖਿੰਡਾਉ ਤੋਂ ਰੋਕਣ ਦਾ ਯਤਨ ਕਰਨਾ ਹੈ। ਸਮਾਗਮ ਤੋਂ ਵਿਹਲੇ

ਸਮੇਂ ਵੀ ਗੁਰ-ਮੰਤਰ ਦਾ ਜਾਪ ਹੀ ਕਰਨਾ ਹੈ। ਚਲਦੇ ਸਮਾਗਮ ਵਿਚ ਹਰ ਪ੍ਰਾਣੀ ਨੂੰ ਹਾਜ਼ਰੀ ਭਰਨ ਲਈ ਪ੍ਰੇਮ-ਮਈ ਬੇਨਤੀ ਕੀਤੀ ਜਾਂਦੀ, ਤਾਂ ਜੋ ਵੱਧ ਤੋਂ ਵੱਧ ਲਾਹਾ ਪ੍ਰਾਪਤ ਹੋ ਸਕੇ।

ਇਸ ਵਿਸ਼ੇਸ਼ ਸਮਾਗਮ ਵਿਚ ਨਿਸ਼ਕਾਮ ਕੀਰਤਨੀਏ ਸਿੰਘ-ਸਿੰਘਣੀਆਂ ਸ਼ਾਮਲ ਹੁੰਦੇ। ਨਿਸ਼ਕਾਮ ਹੀ ਕਥਾ-ਵਾਚਕ ਸੰਗਤਾਂ ਨੂੰ ਕਥਾ ਸਰਵਣ ਕਰਾਉਂਦੇ ਤੇ ਅਸੀਸਾਂ ਪ੍ਰਾਪਤ ਕਰਦੇ। ਹਰ ਜਥੇਬੰਦੀ ਨਾਲ ਸੰਬੰਧ ਰੱਖਣ ਵਾਲੇ ਪਰਮੇਸ਼ਰ ਜੀ ਦੇ ਪਿਆਰੇ ਵੱਧ ਤੋਂ ਵੱਧ ਸਮਾਂ ਹਾਜ਼ਰੀ ਭਰ ਕੇ ਲਾਹਾ ਪ੍ਰਾਪਤ ਕਰਦੇ। ਇਸ ਸਮਾਗਮ ਦੇ ਸ਼ੁਰੂ-ਸ਼ੁਰੂ ਵਿਚ ਡਾ. ਕਰਤਾਰ ਸਿੰਘ ਜੀ ਬਾੜੀ ਵਾਲੇ ਤੇ ਉਹਨਾਂ ਦੇ ਸਹਿਯੋਗੀ, ਕੀਰਤਨ ਅਤੇ ਕਥਾ ਦੀ ਸੇਵਾ ਨਿਭਾਹੁੰਦੇ। ਇਹਨਾਂ ਤੋਂ ਅਗਲੇਰੇ ਸਾਲਾਂ ਵਿਚ ਭਾਈ ਵਧਾਵਾ ਸਿੰਘ ਜੀ, ਗੁਰ-ਸ਼ਬਦ ਦੀ ਕਥਾ ਦੁਆਰਾ ਗੁਰ-ਉਪਦੇਸ਼ ਸੰਗਤਾਂ ਨੂੰ ਦ੍ਰਿੜ੍ਹ ਕਰਵਾਉਂਦੇ ਰਹੇ। 1974 ਈ. ਵਿਚ ਦਮਦਮੀ ਟਕਸਾਲ ਦੇ ਮੁਖੀ ਸੰਤ ਕਰਤਾਰ ਸਿੰਘ ਜੀ "ਖਾਲਸਾ" ਨੇ ਇਸ ਸੇਵਾ ਨੂੰ ਆਪਣੇ ਜ਼ਿੰਮੇ ਲੈ ਲਿਆ। ਬਾਅਦ 'ਚ ਸੰਤ ਬਾਬਾ ਜਰਨੈਲ ਸਿੰਘ ਜੀ 'ਖਾਲਸਾ' ਭਿੰਡਰਾਂ-ਮਹਿਤਾ ਨੇ ਸੰਤ ਕਰਤਾਰ ਜੀ ਵੱਲੋਂ, ਜੋ ਗੁਰਮਤਿ ਪ੍ਰਚਾਰ ਦੀ ਸੇਵਾ ਉਨ੍ਹਾਂ ਜ਼ਿੰਮੇਂ ਸੌਂਪੀ ਸੀ, ਉਸ ਡਿਊਟੀ ਵਿਚ ਫ਼ਰਕ ਨਹੀਂ ਪੈਣ ਦਿੱਤਾ ਅਤੇ ਹਫ਼ਤਾ ਭਰ ਹਾਜ਼ਰੀ ਭਰ ਕੇ ਗੁਰੂ ਕੇ ਸਿੱਖਾਂ ਨੂੰ ਗੁਰਮਤਿ ਗਾਡੀ-ਰਾਹ ਤੋਂ ਜਾਣੂੰ ਕਰਵਾਉਂਦੇ ਰਹੇ।

ਕੀਰਤਨ ਦੀ ਸੇਵਾ ਵਿਚ ਵਿਸ਼ੇਸ਼ ਤੌਰ ਤੇ ਅਰੰਭ ਵਿਚ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ ਨੇ ਬੜਾ ਹਿੱਸਾ ਪਾਇਆ। ਇਹਨਾਂ ਦੀ ਸਿਹਤ ਕੁਝ ਢਿੱਲੀ ਰਹਿਣ ਕਾਰਨ ਸਤਿਗੁਰੂ ਜੀ ਨੇ ਭਾ. ਮਹਿੰਦਰ ਜੀ, ਦਸੂਹਾ ਨਿਵਾਸੀ ਜੀ ਪਾਸੋਂ ਕੀਰਤਨ ਦੀ ਸੇਵਾ ਲਈ। ਤਲਵਾੜੇ ਵਾਲੀਆਂ ਬੀਬੀਆਂ ਤਾਂ ਸਮਾਗਮ ਅਰੰਭ ਹੋਣ ਤੋਂ ਲੈ ਕੇ ਹੁਣ ਤਕ ਨਿਰੰਤਰ ਨਿਸ਼ਕਾਮ ਸੇਵਾ ਕਰ ਰਹੀਆਂ ਹਨ। ਸੰਤ ਬਾਬਾ ਕਰਤਾਰ ਸਿੰਘ ਜੀ ਅਤੇ ਸੰਤ ਬਾਬਾ ਜਰਨੈਲ ਸਿੰਘ ਜੀ ਨਾਲ ਜੋ ਕੀਰਤਨੀ ਜਥਾ ਹੁੰਦਾ ਸੀ, ਗੁਰੂ-ਪਾਤਸ਼ਾਹ ਜੀ ਦੀ ਉਹਨਾਂ ਉੱਪਰ ਵੀ ਬਖ਼ਸ਼ਿਸ਼ ਸੀ। ਉਹ ਵੀ ਬੜੀ ਮਧੁਰ ਧੁਨੀ ਨਾਲ ਰੀਤਾਂ ਵਿਚ, ਕੀਰਤਨ ਦੀ ਹਾਜ਼ਰੀ ਭਰਦੇ।

## ਸੰਤ ਕਰਤਾਰ ਸਿੰਘ "ਖਾਲਸਾ" ਜੀ ਦੇ ਸਮਾਗਮ ਪ੍ਰਤੀ ਵਿਚਾਰ

ਸੰਤ ਬਾਬਾ ਕਰਤਾਰ ਸਿੰਘ ਜੀ "ਖਾਲਸਾ" ਤਾਂ ਆਪਣੀ ਰਸਨਾ ਰਾਹੀਂ ਗੁਰ-ਸ਼ਬਦ ਦੀ ਕਥਾ ਕਰਦੇ ਆਮ ਕਿਹਾ ਕਰਦੇ ਸਨ ਕਿ ਗੁਰ-ਅਸਥਾਨ ਤਾਂ ਸਾਰੇ ਹੀ ਪੂਜਨ-ਯੋਗ ਹਨ ਪਰ ਇਸ ਰਾਮਪੁਰ ਖੇੜੇ ਦੇ ਅਸਥਾਨ ਤੇ ਕਥਾ ਕਰ ਕੇ ਜਾਂ ਸਿਮਰਨ ਦੀ ਹਾਜ਼ਰੀ ਭਰ ਕੇ ਜੋ ਅਨੰਦ ਆਉਂਦਾ ਹੈ ਹੋਰ ਕਿਤੇ ਘੱਟ

ਹੀ ਮਿਲਦਾ ਹੈ। ਅਸੀਂ ਤਾਂ ਇਹਨਾਂ ਅੱਠਾਂ ਦਿਨਾਂ ਵਿਚ ਸਾਰੇ ਸਾਲ ਲਈ ਆਪਣੇ ਹਿਰਦੇ ਦੀ ਬੈਟਰੀ ਨੂੰ ਚਾਰਜ ਕਰਕੇ ਲੈ ਜਾਂਦੇ ਹਾਂ ਤੇ ਫੇਰ ਉਡੀਕ ਕਰੀਦੀ ਹੈ ਕਿ ਇਹ ਦਿਨ ਕਦੋਂ ਆਉਣ? ਇਕ ਸਮਾਗਮ ਦੇ ਅਖ਼ੀਰਲੇ ਦਿਨ ਉਨ੍ਹਾਂ ਨੇ ਸੰਗਤ ਵਿਚ ਕਿਹਾ ਕਿ ਟਕਸਾਲ ਦੇ ਸਿੰਘਾਂ ਵਿਚ ਗੁਰਬਾਣੀ ਸਿੱਖਣ, ਗੁਰਬਾਣੀ ਪੜ੍ਹਨ ਅਤੇ ਕੀਰਤਨ ਕਰਨ ਤੇ ਸੁਨਣ ਦੀ ਬੜੀ ਰੁਚੀ ਹੈ ਪਰ ਇਥੇ ਆ ਕੇ ਅਸੀਂ ਜੋ ਨਾਮ-ਸਿਮਰਨ ਅਭਿਆਸ ਦੀ ਘਾਟ ਸੀ, ਉਸ ਨੂੰ ਵੀ ਪੂਰਾ ਕੀਤਾ ਹੈ। ਸੰਤ ਬਾਬਾ ਕਰਤਾਰ ਸਿੰਘ ਜੀ ਨੇ ਸਾਰੇ ਜਥੇ ਵਿਚ ਸਿਮਰਨ ਕਰਨ ਦੀ ਪ੍ਰਪਾਟੀ ਚਾਲੂ ਕਰ ਦਿੱਤੀ ਸੀ।

## ਨਾਮ ਸਿਮਰਨ ਦਾ ਪ੍ਰਭਾਵ

ਇਸ ਸਮਾਗਮ ਵਿਚ ਇਕ ਹੋਰ ਵਾਧਾ ਹੁੰਦਾ ਹੈ, ਕਿ ਸਮਾਗਮ ਦੇ ਅਰੰਭ ਵਿਚ ਭਾਵੇਂ ਸੈਂਕੜਿਆਂ ਦੀ ਗਿਣਤੀ ਵਿਚ ਸੰਗਤ ਹੋਵੇ ਤੇ ਅਖ਼ੀਰਲੇ ਦਿਨਾਂ ਵਿਚ ਭਾਵੇਂ ਇਹ ਗਿਣਤੀ ਹਜ਼ਾਰਾਂ ਤਕ ਪੁੱਜ ਜਾਵੇ, ਇਕ ਭੋਰਾ ਜਿੰਨਾ ਵੀ ਰੌਲਾ-ਰੱਪਾ ਨਹੀਂ ਪੈਂਦਾ। ਖ਼ਾਸ ਕਰਕੇ ਸਿਮਰਨ ਦੇ ਸਮੇਂ ਤਾਂ ਇੰਜ ਮਹਿਸੂਸ ਹੁੰਦਾ ਹੈ ਸ਼ਾਇਦ ਇਸ ਅਸਥਾਨ ਉਤੇ ਕੋਈ ਇਕ ਵੀ ਬੰਦਾ ਨਹੀਂ ਹੈ (ਭਾਵ ਇੰਨਾ ਇਕਾਂਤ, ਸਾਂਤ ਤੇ ਇਕਾਗਰ ਵਾਤਾਵਰਣ ਹੁੰਦਾ ਹੈ) ਨਾਮ-ਸਿਮਰਨ ਦਾ ਕੁਦਰਤੀ ਐਨਾ ਪ੍ਰਭਾਵ ਹੁੰਦਾ ਕਿ ਕੋਈ ਬੱਚਾ ਵੀ ਆਵਾਜ਼ ਨਹੀਂ ਕੱਢਦਾ। ਜੋ ਇਸ ਨਾਮ-ਸਿਮਰਨ ਦੇ ਸਮਾਗਮ ਵਿਚ ਇਕ ਵਾਰ ਵੀ ਹਾਜ਼ਰੀ ਭਰ ਗਿਆ, ਉਹ ਸਾਲ-ਭਰ ਉਡੀਕ ਕਰਦਾ ਕਿ ਇਹ ਸੁਭਾਗਾ ਸਮਾਂ ਕਦੋਂ ਪ੍ਰਾਪਤ ਹੋਵੇ। ਉਹ ਜਗਿਆਸੂ ਕਈ ਹੋਰ ਪ੍ਰੇਮ-ਮੱਤੀਆਂ ਰੂਹਾਂ ਨੂੰ ਨਾਮ-ਧਨ ਦੀ ਰਾਸ ਵਿਹਾਝਣ ਵਾਸਤੇ "ਹਰ ਨਾਮੇ ਕੇ ਹੋਵਹੁ ਜੋੜੀ" (ਜੋਟੀਦਾਰ) ਬਣਾ ਕੇ ਲਿਆਉਂਦਾ।

ਇਸ ਸਮਾਗਮ ਨੂੰ ਸਫ਼ਲ ਬਨਾਉਣ ਵਾਸਤੇ ਪਹਿਰੇ ਦੀ ਸੇਵਾ ਅਰੰਭ ਸ. ਕਰਤਾਰ ਸਿੰਘ ਜੀ ਫਿਰ ਸ. ਮਹਿੰਦਰ ਸਿੰਘ ਜੀ ਤੇ ਅੱਜ ਕੱਲ੍ਹ ਮੇਜਰ ਸਰਦਾਰਾ ਸਿੰਘ ਜੀ ਕਰਦੇ ਅਤੇ ਕਰ ਰਹੇ ਹਨ। ਲੰਗਰ ਦੀ ਸੇਵਾ, ਅਰੰਭ ਤੋਂ ਹੀ ਨੰਬਰਦਾਰ ਚੰਨਣ ਸਿੰਘ ਜੀ ਦੇ ਜ਼ਿੰਮੇ ਹੀ ਰਹੀ, ਜੋ ਹੁਣ ਵੀ ਧੰਨ ਭਾਗ ਜਾਣ ਕੇ ਕਰ ਰਹੇ ਹਨ। ਕਮਰਿਆਂ ਦੀ ਵੰਡ, ਰਿਹਾਇਸ਼ ਤੇ ਗਠੜੀ ਘਰ ਦੀ ਸੇਵਾ ਸ. ਹਰਸ਼ਰਨ ਸਿੰਘ (ਭਗਤ ਜੀ— ਜੋ ਹੈਨ ਹੀ ਭਗਤ ਬਿਰਤੀ ਵਿਚ, ਬੜੇ ਪ੍ਰੇਮ ਨਾਲ ਅੱਜ ਤਕ ਨਿਭਾ ਰਹੇ ਹਨ। ਇਸ ਸਮਾਗਮ ਵਿਚ ਬਿਜਲੀ ਤੇ ਰੌਸ਼ਨੀ ਦਾ ਪ੍ਰਬੰਧ ਮਾ. ਹਰਭਜਨ ਸਿੰਘ ਜੀ ਚਾਈਂ-ਚਾਈਂ ਕਰਦੇ ਤੇ ਸੇਵਾ-ਸਿਮਰਨ ਵਿਚ ਹਿੱਸਾ ਪਾ ਕੇ ਲਾਹਾ ਖੱਟ ਰਹੇ ਹਨ।

ਪਹਿਲੇ ਸਮੇਂ ਜਦੋਂ ਸਮਾਗਮ 1966 ਈ. ਵਿਚ ਅਰੰਭ ਹੋਇਆ ਤਦ

ਰਿਹਾਇਸ਼ ਦਾ ਪ੍ਰਬੰਧ ਘੱਟ ਸੀ, ਜਿਸ ਦੀ ਘਾਟ ਨੂੰ ਪੂਰਾ ਕਰਨ ਲਈ ਤੰਬੂ ਤੇ ਸ਼ਾਮਿਆਨੇ ਲਗਾਏ ਜਾਂਦੇ ਸਨ। ਇਕ ਵਾਰ ਐਨੇ ਜ਼ੋਰ ਦੀ ਹਨੇਰੀ ਤੇ ਮੀਂਹ ਆਇਆ ਕਿ ਲੱਗੇ ਹੋਏ ਸ਼ਾਮਿਆਨੇ ਤੇ ਤੰਬੂ ਹਵਾ ਵਿਚ ਉੱਡ ਗਏ। ਸ਼ਾਮਿਆਨੇ ਪਾਟਣ ਕਾਰਨ ਕਾਫ਼ੀ ਨੁਕਸਾਨ ਹੋਇਆ। ਅਗਲੇ ਸਾਲ ਹੀ ਸੰਗਤ ਦੀ ਔਖ ਨੂੰ ਦੂਰ ਕਰਨ ਵਾਸਤੇ, ਲੰਗਰ ਛਕਣ ਵਾਸਤੇ ਖੁਲ੍ਹਾ ਬਰਾਂਡੇ ਦੀ ਸ਼ਕਲ ਦਾ ਹਾਲ ਤਿਆਰ ਹੋ ਗਿਆ। ਰਿਹਾਇਸ਼ ਲਈ ਵੀ ਛੇ ਕਮਰੇ ਹੋਰ ਤਿਆਰ ਹੋ ਗਏ।

ਇਸ ਸਮਾਗਮ ਨੂੰ ਹੋਰ ਚੰਗੇਰਾ ਬਣਾਉਣ ਲਈ ਸੁਝਾਵਾਂ ਨੂੰ ਦਰਜ ਕਰਨ ਵਾਸਤੇ ਇਕ ਰਜਿਸਟਰ ਲਾਇਆ ਹੋਇਆ ਹੈ। ਜੋ ਵੀ ਕੋਈ ਗੁਰੂ-ਪਿਆਰਾ ਗੁਰਮਤਿ ਅਨੁਸਾਰ ਚੰਗੀ ਰਾਇ ਲਿਖ ਜਾਂਦਾ, ਉਸ ਨੂੰ ਅਗਲੇ ਸਮਾਗਮ ਵਿਚ ਲਾਗੂ ਕਰ ਦਿੱਤਾ ਜਾਂਦਾ ਹੈ।

ਅਖ਼ੀਰਲੇ ਦਿਨ ਸਾਰੀ ਸੰਗਤ ਵਿਚ ਬੇਨਤੀ ਕੀਤੀ ਜਾਂਦੀ ਹੈ ਕਿ ਹਰ ਰੋਜ਼ ਦੇ ਨਿੱਤਨੇਮ ਦੇ ਨਾਲ ਜਿਵੇਂ ਇਸ ਅਸਥਾਨ ਤੇ ਸਮਾਗਮ ਵਿਚ ਇਕ ਘੰਟਾ ਸਵੇਰੇ, ਇਕ ਘੰਟਾ ਲੌਢੇ ਪਹਿਰ ਤੇ ਅੱਧਾ ਘੰਟਾ ਸੌਣ ਵੇਲੇ ਸਿਮਰਨ ਕਰਕੇ ਪਰਮੇਸ਼ਰ ਜੀ ਦੀ ਯਾਦ ਹਿਰਦੇ ਵਿਚ ਵਸਾਉਣ ਦਾ ਯਤਨ ਕਰੀਦਾ ਹੈ। ਇਸ ਸਮਾਗਮ ਦਾ ਪੂਰਾ ਲਾਹਾ ਤਦ ਹੀ ਹੈ ਜੇਕਰ ਆਪਾਂ, ਆਪੋ-ਆਪਣੇ ਘਰਾਂ ਵਿਚ ਜਾ ਕੇ ਵੀ ਥੋੜ੍ਹੇ ਤੋਂ ਥੋੜ੍ਹਾ ਤੇ ਵੱਧ ਤੋਂ ਵੱਧ ਸਿਮਰਨ ਕਰਨ ਲਈ ਸਮਾਂ ਜ਼ਰੂਰ ਕੱਢੀਏ। ਜੋ ਗੁਰਮੁਖ ਇਸ ਸਮਾਗਮ ਦੀ ਸਮਾਪਤੀ ਤੋਂ ਅਗਲੇ ਸਮਾਗਮ ਦੀ ਅਰੰਭਤਾ ਤਕ ਜਿੰਨਾਂ ਸਮਾਂ ਵੀ ਸਿਮਰਨ ਹਰ ਰੋਜ਼ ਕਰਨਗੇ, ਆਪਣੇ ਨਾਂ ਰਜਿਸਟਰ ਤੇ ਲਿਖ ਕੇ ਜਾਣ। ਕਾਫ਼ੀ ਸੰਗਤ ਜੋ ਅੱਗੇ ਸਿਮਰਨ ਤੋਂ ਵਾਂਝੀ ਹੁੰਦੀ, ਇਸ ਬੇਨਤੀ ਨੂੰ ਅਪਣਾ ਕੇ ਆਪਣੇ ਜੀਵਨ ਦੇ ਸਮੇਂ ਨੂੰ ਸਿਮਰਨ ਦੁਆਰਾ ਸਫ਼ਲ ਕਰਨ ਲਈ ਪ੍ਰਣ ਕਰ ਜਾਂਦੇ ਹਨ।

ਧਾਰਮਿਕ ਪੱਖ ਤੋਂ ਬੱਚਿਆਂ ਨੂੰ ਉਤਸ਼ਾਹਤ ਕਰਨ ਲਈ ਅਤੇ ਆਪਣੇ ਵਿਰਸੇ ਤੋਂ ਜਾਣੂ ਕਰਵਾਉਣ ਲਈ 1984 ਈ. ਦੇ ਸਮਾਗਮ ਵਿਚ ਹੇਠ ਲਿਖਿਆ ਪ੍ਰੋਗਰਾਮ ਉਲੀਕਿਆ ਗਿਆ।

ਇਸ ਵਿਚ ਬੱਚਿਆਂ ਦੇ ਗੁਰਬਾਣੀ ਕੰਠ ਮੁਕਾਬਲੇ ਕਰਵਾਣੇ ਤੇ ਆਪਣੇ ਇਤਿਹਾਸ ਦੀ ਵਾਕਫ਼ੀਅਤ ਵੀ ਸ਼ਾਮਲ ਕੀਤੀ ਗਈ। ਬੱਚਿਆਂ ਦੀ ਯੋਗਤਾ ਨੂੰ ਪਰਖਣ ਲਈ ਸਮਾਗਮ ਵਿਚ ਸ਼ੁਕਰਵਾਰ ਦਾ ਦਿਨ ਨੀਯਤ ਕੀਤਾ। ਗੁਰਮੁਖ ਵਿਦਿਆਰਥੀਆਂ ਦਾ ਗੁਰਬਾਣੀ ਕੰਠ ਸਲੇਬਸ ਹੇਠ ਲਿਖੇ ਅਨੁਸਾਰ ਨੀਯਤ ਕੀਤਾ ਗਿਆ।

**ਪਹਿਲਾ ਦਰਜਾ** : ਉਮਰ 11 ਸਾਲ ਤਕ। ਕੰਠ ਬਾਣੀ-ਜਪੁਜੀ ਸਾਹਿਬ ਰਹਿਰਾਸ ਤੇ ਕੀਰਤਨ ਸੋਹਿਲਾ।

**ਦੂਜਾ ਦਰਜਾ** : ਉਮਰ 12 ਤੋਂ 16 ਸਾਲ ਤਕ। ਕੰਠ ਬਾਣੀ-ਪੂਰਾ ਸੱਤਾਂ

ਬਾਣੀਆਂ ਦਾ ਨਿਤਨੇਮ।

**ਤੀਜਾ ਦਰਜਾ** : ਉਮਰ 17 ਸਾਲ ਤੋਂ 21 ਸਾਲ ਤਕ। ਕੰਠ ਬਾਣੀਆਂ– ਜਪੁਜੀ ਸਾਹਿਬ, ਜਾਪ ਸਾਹਿਬ, ਸੁਧਾ ਸਵਯੇ, ਬੇਨਤੀ ਚੌਪਈ, ਅਨੰਦ ਸਾਹਿਬ ਪੂਰਾ, ਰਹਿਰਾਸ ਸਾਹਿਬ, ਕੀਰਤਨ ਸੋਹਿਲਾ ਅਤੇ ਸੁਖਮਨੀ ਸਾਹਿਬ ਜਾਂ ਆਸਾ ਦੀ ਵਾਰ। ਤੀਜੇ ਦਰਜੇ ਦੇ ਬੱਚਿਆਂ ਲਈ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਹੈ।

ਸਮਾਗਮ ਦੀ ਸਮਾਪਤੀ ਦੀ ਅਰਦਾਸ ਤੋਂ ਪਹਿਲਾਂ ਉਹਨਾਂ ਸਾਰੇ ਬੱਚਿਆਂ ਨੂੰ ਯੋਗਤਾ ਅਨੁਸਾਰ, ਸ਼ੀਲਡਾਂ, ਧਾਰਮਿਕ ਪੁਸਤਕਾਂ, ਸਿਰੋਪੇ ਤੇ ਪ੍ਰਸ਼ਾਦ ਆਦਿ ਦੇ ਕੇ ਸਾਰੀ ਸੰਗਤ ਵਿਚ ਸਨਮਾਨਿਤ ਕੀਤਾ ਜਾਂਦਾ, ਜਿਸ ਕਰਕੇ ਬੱਚਿਆਂ ਨੂੰ ਗੁਰਬਾਣੀ ਕੰਠ ਕਰਨ ਲਈ ਹੋਰ ਉਤਸ਼ਾਹ ਮਿਲਦਾ ਹੈ। ਇਹਨਾਂ ਨੂੰ ਸਨਮਾਨ ਮਿਲਦਾ ਵੇਖ ਕੇ ਹੋਰ ਨਵੇਂ ਬੱਚਿਆਂ ਨੂੰ ਗੁਰਬਾਣੀ ਕੰਠ ਕਰਨ ਲਈ ਉਤਸ਼ਾਹ ਪ੍ਰਾਪਤ ਹੁੰਦਾ ਹੈ। ਪਿਛਲੇ ਕੁਝ ਸਾਲਾਂ ਤੋਂ ਗਰਮੀ ਜ਼ਿਆਦਾ ਹੋਣ ਕਾਰਨ ਹੁਣ ਇਹ 'ਨਾਮ ਅਭਿਆਸ ਕਮਾਈ ਸਮਾਗਮ' ਅਕਤੂਬਰ ਦੇ ਪਹਿਲੇ ਐਤਵਾਰ ਤੋਂ ਆਰੰਭ ਹੋ ਕੇ ਦੂਸਰੇ ਐਤਵਾਰ ਤਕ ਅੱਠ ਦਿਨ ਨਿਰੰਤਰ ਚਲਦਾ ਹੈ।

# ਸਿਮਰਨ ਤੁਸੀਂ ਵੀ ਨਹੀਂ ਕੀਤਾ

ਨਾਮ ਅਭਿਆਸ ਕਮਾਈ ਸਮਾਗਮ ਦਾ ਅੱਠ ਦਿਨਾਂ ਪ੍ਰੋਗਰਾਮ ਚਲ ਰਿਹਾ ਸੀ। ਸ਼ਾਮ ਦੇ ਦੀਵਾਨ ਦੀ ਹਾਜ਼ਰੀ ਭਰਨ ਤੋਂ ਵੇਹਲੇ ਹੋ ਕੇ ਬਾਬਾ ਜੀ ਅਰਾਮ ਕਰਨ ਲਈ ਤਿਆਰ ਸਨ। ਅੱਠ-ਦਸ ਪ੍ਰੇਮੀ ਸਰੀਰ ਆਪ ਜੀ ਪਾਸ ਬੈਠੇ ਗੁਰਮਤਿ ਦੇ ਬਚਨ ਬਿਲਾਸ ਕਰ ਰਹੇ ਸਨ ਕਿ ਸ. ਕਰਤਾਰ ਸਿੰਘ ਵਾਸੀ ਰਸੂਲਪੁਰ, ਜਿਹਨਾਂ ਨੂੰ ਜਥੇਦਾਰ ਕਰਕੇ ਵੀ ਜਾਣਿਆ ਜਾਂਦਾ ਹੈ; ਬਾਬਾ ਜੀ ਨੂੰ ਸੰਗਤ ਵਿਚ ਬੈਠੇ ਵੇਖ ਕੇ ਬੜੀ ਕਾਹਲੀ ਨਾਲ ਆਪ ਜੀ ਪਾਸ ਪੁੱਜੇ ਤੇ ਗੁਰਮਤਿ ਦੀ ਵੀਚਾਰ ਜੋ ਚਲ ਰਹੀ ਸੀ, ਉਸ ਨੂੰ ਧੀਰਜ ਨਾਲ ਸੁਣਨ ਦੀ ਥਾਂ, ਆਉਂਦੇ ਹੀ ਚੱਲ ਰਹੀ ਵਿਚਾਰ ਨੂੰ ਰੋਕਣ ਲਈ ਜ਼ੋਰ ਦੀ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਈ। ਬਾਬਾ ਜੀ ਤੇ ਸਾਰੀ ਸੰਗਤ ਦਾ ਧਿਆਨ ਉਧਰ ਹੋ ਗਿਆ ਤੇ ਸਾਰਿਆਂ ਨੇ ਫਤਹਿ ਦਾ ਉੱਤਰ ਦਿੱਤਾ।

ਜਥੇਦਾਰ ਕਰਤਾਰ ਸਿੰਘ ਨੇ ਚਲ ਰਹੀ ਗੁਰਮਤਿ ਦੀ ਵਿਚਾਰ ਨੂੰ ਸੁਨਣ ਲਈ ਭੋਰਾ ਜਿੰਨਾ ਵੀ ਜੇਰਾ ਨਾ ਕੀਤਾ ਤੇ ਬਾਬਾ ਜੀ ਨੂੰ ਕਹਿਣ ਲੱਗਾ ਕਿ ਬਾਬਾ ਜੀ ਮੈਂ ਤੁਹਾਡੇ ਪਾਸ ਇਕ ਸ਼ਿਕਾਇਤ ਲੈ ਕੇ ਆਇਆ ਹਾਂ। ਆਪ ਜੀ ਨੇ ਆਪਣੇ ਸਹਿਨਸ਼ੀਲ ਸੁਭਾ ਅਨੁਸਾਰ ਕਿਹਾ, ਦੱਸੋ! ਜਥੇਦਾਰ ਜੀ, ਕੀ ਸ਼ਿਕਾਇਤ ਲਿਆਏ ਹੋ? ਕਰਤਾਰ ਸਿੰਘ ਨੇ ਕਿਹਾ ਕਿ ਅੱਜ ਸ਼ਾਮ 4 ਤੋਂ 5 ਵਜੇ ਦੇ ਸਿਮਰਨ ਵਿਚ ਬਲਵੰਤ ਸਿੰਘ ਨਾਉਂ ਦੇ ਪ੍ਰੇਮੀ ਨੇ ਸਿਮਰਨ ਨਹੀਂ ਕੀਤਾ। ਬਾਬਾ ਜੀ ਨੇ ਸੁਭਾਵਕ ਉੱਤਰ ਦਿੱਤਾ ਕਿ ਤੁਸੀਂ ਉਸ ਨੂੰ ਬੇਨਤੀ ਕਰ ਦੇਣੀ ਸੀ ਕਿ ਬਾਹਰ ਘੁੰਮਣ ਫਿਰਨ ਦੀ ਥਾਂ ਸੰਗਤ ਵਿਚ ਬੈਠ ਕੇ ਸਿਮਰਨ ਕਰੋ ਕਿਉਂਕਿ ਆਪਾਂ ਸਾਰਿਆਂ ਦਾ ਹੀ ਫ਼ਰਜ਼ ਬਣਦਾ ਹੈ, ਆਪਾਂ ਸਾਰੇ ਸੰਗਤੀ ਰੂਪ ਵਿਚ ਨਾਮ ਬਾਣੀ, ਕਥਾ ਕੀਰਤਨ ਦਾ ਲਾਹਾ ਪ੍ਰਾਪਤ ਕਰਨ ਆਏ ਹਾਂ। ਘਰਾਂ ਦੇ ਕੰਮ ਕਾਰ ਵੀ ਛੱਡੇ ਹਨ ਜੇ ਫਿਰ ਵੀ ਆਪਾਂ ਸੰਗਤ ਵਿਚ ਬੈਠ ਕੇ ਲਾਹਾ ਪ੍ਰਾਪਤ ਨਾ ਕੀਤਾ, ਢਿਲ ਵਰਤੀ ਫਿਰ ਤਾਂ ਲੋਕ ਗਇਉ ਪ੍ਰਲੋਕ ਗਵਾਇਉ ਵਾਲੀ ਗੱਲ ਹੈ।

ਕਰਤਾਰ ਸਿੰਘ ਨੇ ਉੱਤਰ ਦਿੱਤਾ ਕਿ ਬਾਬਾ ਜੀ, ਬਲਵੰਤ ਸਿੰਘ ਬਾਹਰ ਨਹੀਂ ਘੁੰਮਦਾ ਸੀ, ਉਹ ਤਾਂ ਸੰਗਤ ਵਿਚ ਹੀ ਬੈਠਾ ਸੀ ਤੇ ਅੱਖਾਂ ਖੋਲ੍ਹ ਕੇ ਇਧਰ ਉਧਰ ਵੇਖਦਾ ਰਿਹਾ ਹੈ। ਬਾਬਾ ਜੀ ਨੇ ਕਿਹਾ ਜਥੇਦਾਰ ਜੀ, ਤੁਸੀਂ ਕਿੱਥੇ ਸਾਉ।

ਕਰਤਾਰ ਸਿੰਘ ਨੇ ਉੱਤਰ ਦਿੱਤਾ ਕਿ ਮੈਂ ਵੀ ਸੰਗਤ ਵਿਚ ਬੈਠਾ ਸਿਮਰਨ ਕਰ ਰਿਹਾ ਸੀ। ਬਾਬਾ ਜੀ ਥੋੜ੍ਹਾ ਮੁਸਕਰਾਏ ਤੇ ਜਥੇਦਾਰ ਕਰਤਾਰ ਸਿੰਘ ਨੂੰ ਮੁਖਾਤਿਬ ਕਰਕੇ ਕਹਿਣ ਲੱਗੇ, ਜਥੇਦਾਰ ਜੀ! ਜੇ ਬਲਵੰਤ ਸਿੰਘ ਨੇ ਸਿਮਰਨ ਨਹੀਂ ਕੀਤਾ ਤਾਂ ਸਿਮਰਨ ਤੁਸੀਂ ਵੀ ਨਹੀਂ ਕੀਤਾ। ਕਰਤਾਰ ਸਿੰਘ ਨੇ ਇਕ ਦਮ ਉੱਤਰ ਦਿਤਾ ਕਿ ਨਹੀਂ ਬਾਬਾ ਜੀ, ਮੈਂ ਤਾਂ ਸਾਰਾ ਸਮਾਂ ਸਿਮਰਨ ਵਿਚ ਬੈਠਾ ਰਿਹਾ ਹਾਂ ਤੇ ਸਿਮਰਨ ਕਰਦਾ ਰਿਹਾ ਹਾਂ। ਆਪ ਜੀ ਨੇ ਮੁੜ ਪੁੱਛਿਆ ਜੇ ਤੁਸੀਂ ਸਿਮਰਨ ਕਰਦੇ ਸੀ ਤਾਂ ਤੁਹਾਨੂੰ ਕਿਵੇਂ ਪਤਾ ਲੱਗਾ ਕਿ ਬਲਵੰਤ ਸਿੰਘ ਸਿਮਰਨ ਨਹੀਂ ਕਰਦਾ ਤੇ ਉਹ ਇਧਰ ਉਧਰ ਵੇਖਦਾ ਹੈ। ਕਰਤਾਰ ਸਿੰਘ ਨੇ ਉੱਤਰ ਦਿੱਤਾ ਕਿ ਮੈਂ ਚੰਗੀ ਤਰ੍ਹਾਂ ਉਸ ਨੂੰ ਵੇਖਦਾ ਰਿਹਾ ਹਾਂ ਉਹ ਬਹੁਤ ਸਮਾਂ ਇਧਰ ਉਧਰ ਹੀ ਵੇਖਦਾ ਰਿਹਾ ਹੈ। ਬਾਬਾ ਜੀ ਮੁਸਕਰਾਏ ਤੇ ਕਹਿਣ ਲਗੇ, ਕਰਤਾਰ ਸਿੰਘ! ਤੁਸੀਂ ਬੈਠੇ ਭਾਵੇਂ ਸੰਗਤ ਵਿਚ ਹੀ ਸੀ ਪਰ ਸਿਮਰਨ ਤੁਸੀਂ ਦੋਵਾਂ ਨੇ ਨਹੀਂ ਕੀਤਾ। ਜੇ ਬਲਵੰਤ ਸਿੰਘ ਦੂਸਰਿਆਂ ਵੱਲ ਝਾਕਦਾ ਰਿਹਾ ਹੈ ਤਾਂ ਤੁਸੀਂ ਬਲਵੰਤ ਸਿੰਘ ਵੱਲ ਵੇਖਦੇ ਰਹੇ ਹੋ। ਬਲਵੰਤ ਸਿੰਘ ਅਤੇ ਤੇਰੇ ਵਿਚ ਕੀ ਫ਼ਰਕ ਹੈ? ਉਹ ਵੀ ਬਾਹਰਮੁਖੀ ਬਿਰਤੀ ਅਧੀਨ ਇਧਰ ਉਧਰ ਤੱਕਦਾ ਰਿਹਾ ਹੈ, ਤੁਸੀਂ ਉਹਦੀ ਵੱਲ ਵੇਖਦੇ ਰਹੇ ਹੋ। ਤੁਹਾਡੀ ਦੋਹਾਂ ਦੀ ਬਿਰਤੀ ਬਾਹਰਮੁੱਖੀ ਰਹੀ ਹੈ। ਗੁਰੂ ਦਰ ਤਾਂ ਮਨ ਦੀ ਹਾਜ਼ਰੀ ਪ੍ਰਵਾਨ ਹੁੰਦੀ ਹੈ। ਬਾਬਾ ਜੀ ਦਾ ਇਹ ਬਚਨ ਸੁਣਕੇ ਜਥੇਦਾਰ ਚੁੱਪ ਕਰ ਗਿਆ ਤੇ ਮਨ ਵਿਚ ਸ਼ਰਮਿੰਦਗੀ ਮਹਿਸੂਸ ਕੀਤੀ ਕਿ ਆਇਆ ਤਾਂ ਮੈਂ ਬਲਵੰਤ ਸਿੰਘ ਦੀ ਸ਼ਿਕਾਇਤ ਲੈ ਕੇ ਸੀ ਪਰ ਫਸ ਮੈਂ ਆਪ ਗਿਆ ਹਾਂ। ਬਾਬਾ ਜੀ ਨੇ ਕਰਤਾਰ ਸਿੰਘ ਤੇ ਬੈਠੀ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਕਿਹਾ, ਜਦੋਂ ਵੀ ਸੰਗਤ ਵਿਚ ਬੈਠਣਾ ਹੋਵੇ ਇਕ ਦੂਜੇ ਵੱਲ ਵੇਖਣ ਦੀ ਦ੍ਰਿਸ਼ਟੀ ਦਾ ਤਿਆਗ ਕਰਨਾ ਚਾਹੀਦਾ ਹੈ ਤੇ ਹਮੇਸ਼ਾ ਸਿਮਰਨ, ਕੀਰਤਨ, ਕਥਾ ਵਿਚ ਅੱਖਾਂ ਮੀਟ ਕੇ ਗੁਰਮੁਖੀ ਚੌਂਕੜੇ ਮਾਰ ਕੇ ਬੈਠਣਾ ਯੋਗ ਹੈ। ਬਿਰਤੀ ਨੂੰ ਬਾਹਰਮੁੱਖੀ ਹੋਣ ਤੋਂ ਸੰਕੋਚ ਕੇ ਰਖਣਾ ਚਾਹੀਦਾ ਹੈ। ਭਾਵੇਂ ਸਾਰੇ ਇੰਦ੍ਰੇ ਮਨ ਨੂੰ ਖਿੰਡਾਉਣ ਵਿਚ ਆਪੋ-ਆਪਣਾ ਹਿੱਸਾ ਪਾਂਦੇ ਹਨ ਪਰ ਸਭ ਤੋਂ ਵਧੀਕ ਬਾਹਰਮੁਖੀ ਬਿਰਤੀ ਅੱਖਾਂ ਰਾਹੀਂ ਹੁੰਦੀ ਹੈ। ਜੋ ਅਸੀਂ ਅੱਖਾਂ ਨਾਲ ਵੇਖਦੇ ਹਾਂ ਉਸ ਦਾ ਅਕਸ ਸਾਡੇ ਅੰਤਸ਼ਕਰਣ ਦੇ ਪਰਤ ਤੇ ਉੱਕਰਿਆ ਜਾਂਦਾ ਹੈ ਤੇ ਉਹ ਉੱਕਰਿਆ ਅਕਸ ਮੁੜ ਮੁੜ ਮਨ ਨੂੰ ਉਸ ਪਾਸੇ ਵੱਲ ਪ੍ਰੇਰਦਾ ਹੈ ਜੋ ਕਿ ਮਨੁੱਖ ਨੇ ਅੱਖਾਂ ਰਾਹੀਂ ਵੇਖਿਆ ਹੁੰਦਾ ਹੈ। ਵੇਖ ਵੇਖ ਕੇ ਅੱਖਾਂ ਕਦੀ ਵੀ ਰਜਦੀਆਂ ਨਹੀਂ ਸਗੋਂ ਹੋਰ ਵੇਖਣ ਦੀ ਲਾਲਸਾ ਵਧਦੀ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਅਟੱਲ ਫ਼ੈਸਲਾ ਦਿਤਾ ਹੈ:

**ਅੱਖੀਂ ਵੇਖ ਨ ਰਜੀਆਂ ਬਹੁ ਰੰਗ ਤਮਾਸੇ**
**ਉਸਤਤ ਨਿੰਦਾ ਕੰਨਿ ਸੁਣਿ, ਰੋਵਣਿ ਤੈ ਹਾਸੇ॥**

**ਸਾਦੀ ਜੀਭ ਨ ਰਜੀਆ ਕਰ ਭੋਗ ਬਿਲਾਸੇ**
**ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ॥**
**ਰਜ ਨ ਕੋਈ ਜੀਵਿਆ ਕੂੜੇ ਭਰਵਾਸੇ,**
**ਪੀਰ ਮੁਰੀਦਾਂ ਪਿਰਹੜੀ ਸਚੀ ਰਹਿਰਾਸੇ॥੯॥**

*(ਵਾਰ ੨੭ ਪਉੜੀ ੯)*

ਪੰਜਵੇਂ ਗੁਰਦੇਵ ਜੀ ਦਾ ਵੀ ਸੁਖਮਨੀ ਸਾਹਿਬ ਵਿਚ ਫ਼ੁਰਮਾਨ ਹੈ।

[1]**ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ॥** *(ਪੰਨਾ ੨੬੯)*

ਤਥਾ

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥** *(ਸੁਖਮਨੀ ਸਾਹਿਬ, ਪੰਨਾ ੨੭੪)*

ਸੋ ਜਥੇਦਾਰ ਜੀ, ਜਿਥੇ ਬਲਵੰਤ ਸਿੰਘ ਨੇ ਬਾਹਰਮੁੱਖੀ ਬਿਰਤੀ ਨਾਲ ਸੰਗਤ ਵਿਚ ਬੈਠ ਕੇ ਵੀ ਨਾਮ-ਸਿਮਰਨ ਦਾ ਲਾਹਾ ਨਹੀਂ ਪ੍ਰਾਪਤ ਕੀਤਾ ਉਥੇ ਤੁਸੀਂ ਵੀ ਉਸ ਨਾਲੋਂ ਵਾਧੂ ਲਾਹਾ ਨਹੀਂ ਖੱਟਿਆ, ਸਮਾਂ ਤੁਹਾਡਾ ਵੀ ਉਸ ਵੱਲ ਵੇਖਦਿਆਂ ਬਤੀਤ ਹੋਇਆ ਹੈ। ਸੰਗਤ ਵਿਚ ਇਹ ਵੇਖਣ ਦੀ ਸੋਚ ਛੱਡ ਕੇ ਕਿ ਫਲਾਨਾ ਕਿਧਰ ਵੇਖਦਾ ਹੈ, ਕਿਸ ਤਰ੍ਹਾਂ ਬੈਠਾ ਹੈ ਤੇ ਹੋਰ ਕਿੰਤੂ ਛੱਡ ਕੇ, ਬਿਰਤੀ ਅੰਤਰਮੁਖੀ ਕਰਕੇ, ਨਾਮ ਨਾਲ ਜੁੜਨਾ ਚਾਹੀਦਾ ਹੈ, ਤਦ ਹੀ ਪੂਰਾ ਲਾਹਾ ਹੈ। ਜੇ ਇਕ ਪ੍ਰਾਣੀ ਆਪਣਾ ਲਾਹਾ ਗਵਾ ਰਿਹਾ ਹੈ, ਤੁਸੀਂ ਤਾਂ ਨਾ ਆਪਣੇ ਸਮੇਂ ਨੂੰ ਅਜਾਈਂ ਗਵਾਵੋ। ਜੇ ਇਕ ਗ਼ਲਤੀ ਕਰਦਾ ਹੈ ਤਾਂ ਤੁਸੀਂ ਤਾਂ ਨਾ ਕਰੋ। ਜੇ ਅਸੀਂ ਵੀ ਉਹੋ ਕੁਝ ਹੀ ਕਰੀਏ ਜੋ ਦੂਸਰਾ ਕਰਦਾ ਹੈ ਫਿਰ ਸਾਡੇ ਤੇ ਉਸ ਦੇ ਵਿਚ ਕੀ ਫ਼ਰਕ ਹੋਇਆ? ਜੇਹਾ ਉਹ ਤੈਸੇ ਅਸੀਂ।

ਜਦੋਂ ਆਪਾਂ ਸੰਗਤ ਵਿਚ ਸਿਮਰਨ ਕਰਨ ਲਈ ਬੈਠੀਏ ਜੋ ਆਪਾਂ ਵਾਹਿਗੁਰੂ ਗੁਰਮੰਤ੍ਰ ਦੀ ਧੁਨੀ ਅੰਦਰ ਉਚਾਰਨ ਕਰਦੇ ਹਾਂ ਉਸ ਨੂੰ ਆਪਣੀ ਸੂਖਸ਼ਮ ਬਿਰਤੀ ਨਾਲ ਸੁਨਣਾ ਚਾਹੀਦਾ ਹੈ।

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥੩॥**

*(ਰਾਮਕਲੀ ਮ: ੧, ਪੰਨਾ ੮੭੯)*

ਦੀ ਪੰਗਤੀ ਤੇ ਪਹਿਰਾ ਦੇਣਾ ਚਾਹੀਏ।

ਜਦੋਂ ਆਪਾਂ ਕੀਰਤਨ ਜਾਂ ਕਥਾ ਸ੍ਰਵਣ ਕਰੀਏ, ਕੀਰਤਨੀਆ ਜੋ ਗੁਰਬਾਣੀ ਦਾ ਕੀਰਤਨ ਕਰਦਾ ਹੈ ਜਾਂ ਕਥਾ-ਵਾਚਕ ਜੋ ਗੁਰਮਤਿ ਵਿਚਾਰ ਦੇ ਰਿਹਾ ਹੁੰਦਾ ਹੈ, ਸਾਡਾ ਧਿਆਨ ਗੁਰਬਾਣੀ ਦੇ ਕੀਰਤਨ ਜਾਂ ਗੁਰਬਾਣੀ ਵਿਚਾਰ ਵਿਚ ਹੋਣਾ ਚਾਹੀਦਾ ਹੈ। ਜਦੋਂ ਆਪਾਂ ਸੁਣਨ ਵਾਲੀ ਬਿਰਤੀ ਬਣਾ ਲਵਾਂਗੇ ਫਿਰ ਤਾਂ

---

੧. ਵਿਅਰਥ।

**ਸੁਣਿਐ ਲਾਗੈ ਸਹਜਿ ਧਿਆਨੁ॥**
**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥੧੦॥** *(ਜਪੁਜੀ ਸਾਹਿਬ)*

ਵਾਲੀ ਗੱਲ ਬਣ ਜਾਵੇਗੀ। ਸੁਣਨ ਨਾਲ ਹੀ ਖਿੰਡਾਉ ਵਾਲੀ ਬਿਰਤੀ ਵਿਚ ਇਕਾਗ੍ਰਤਾ ਆਉਂਦੀ ਹੈ। ਸੋ ਹਮੇਸ਼ਾ ਧਿਆਨ ਰੱਖਣਾ ਚਾਹੀਦਾ ਹੈ ਕਿ ਆਪਾਂ ਥੋੜ੍ਹੇ ਸਮੇਂ ਵਿਚੋਂ ਬਹੁਤਾ ਲਾਹਾ ਪ੍ਰਾਪਤ ਕਰੀਏ। ਬਾਬਾ ਜੀ ਨੇ ਅਖ਼ੀਰ ਵਿਚ ਫ਼ੁਰਮਾਇਆ ਕਿ ਆਪਾਂ ਨੂੰ ਬਾਬਾ ਫਰੀਦ ਜੀ ਦਾ ਉਪਦੇਸ਼ ਆਪਣੇ ਹਿਰਦੇ ਵਿਚ ਧਾਰਨ ਕਰਨਾ ਚਾਹੀਦਾ ਹੈ :

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥੬॥**

*(ਸਲੋਕ ਫਰੀਦ ਜੀ, ਪੰਨਾ ੧੩੭੮)*

ਜੋ ਕਮੀ ਦੂਸਰੇ ਵਿਚ ਅਸੀਂ ਵੇਖ ਰਹੇ ਹਾਂ ਕਿਤੇ ਸਾਡੇ ਵਿਚ ਵੀ ਇਹੋ ਜਿਹੀ ਕੋਈ ਊਣਤਾ ਤਾਂ ਨਹੀਂ ਹੈ। ਜੇ ਇਸ ਤਰ੍ਹਾਂ ਅਸੀਂ ਆਪਣੇ ਹਿਰਦੇ ਵਿਚ ਅਉਗੁਣਾਂ ਦੀ ਪੜਚੋਲ ਕਰਾਂਗੇ ਤਾਂ ਸਮਾਂ ਪਾ ਕੇ ਸਾਡਾ ਅਉਗੁਣਾਂ ਤੋਂ ਛੁਟਕਾਰਾ ਹੋ ਜਾਵੇਗਾ ਤੇ ਹਿਰਦੇ ਵਿਚ ਗੁਣ ਆ ਵਸਣਗੇ। ਦੂਸਰੇ ਦੇ ਅਵਗੁਣ ਵੇਖਣ ਦੀ ਥਾਂ :

**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥**
**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥**
**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥**

*(ਸੂਹੀ ਛੰਤ ਮ: ੧, ਪੰਨਾ ੭੬੬)*

ਦੀ ਬਿਰਤੀ ਦੇ ਧਾਰਨੀ ਬਣਨਾ ਚਾਹੀਦਾ ਹੈ।

# ਦਾਅਵਾ ਛਡ ਰਹੈ ਨਿਰਦਾਵੈ

ਬਾਬਾ ਜੀ ਨੇ ਸੰਗਤਾਂ ਨੂੰ ਪ੍ਰਭੂ ਚਰਨਾਂ ਨਾਲ ਜੋੜਨ ਵਾਸਤੇ ਅੱਠ ਦਿਨ ਦਾ ਨਾਮ ਅਭਿਆਸ ਕਮਾਈ ਸਮਾਗਮ ਦੇ ਨਾਉਂ ਹੇਠ ਨਾਮ-ਸਿਮਰਨ, ਕਥਾ, ਕੀਰਤਨ ਦਾ ਸਮਾਗਮ 1966 ਈ. ਵਿਚ ਅਰੰਭ ਕੀਤਾ। ਜਿਸ ਵਿਚ ਦੂਰ-ਦੁਰੇਡੇ ਤੋਂ ਪ੍ਰਭੂ ਮਿਲਾਪ ਦੀ ਤੜਪ ਵਾਲੇ ਜਗਿਆਸੂ ਉਚੇਚਾ ਸਮਾਂ ਕੱਢ ਕੇ ਸਾਰੇ ਦਿਨ ਗੁਰੂ ਚਰਨਾਂ ਨਾਲ ਸੁਰਤੀ ਜੋੜਨ ਦਾ ਯਤਨ ਕਰਦੇ ਤੇ ਸੰਗਤ ਵਿਚੋਂ ਨਾਮ ਦਾ ਧਨ ਇਕੱਤ੍ਰ ਕਰਦੇ। ਕਿਉਂਕਿ ਸਤਿਗੁਰੂ ਜੀ ਦਾ ਫ਼ੁਰਮਾਨ ਹੈ ਕਿ ਜੇ ਕਿਸੇ ਪ੍ਰਾਣੀ ਨੇ ਨਾਮ ਦਾ ਧਨ ਇਕੱਤ੍ਰ ਕਰਨਾ ਹੋਵੇ ਤਾਂ ਨਾਮ ਦਾ ਧਨ ਕੇਵਲ ਤੇ ਕੇਵਲ ਸਤਿਸੰਗਤ ਵਿਚੋਂ ਹੀ ਇਕੱਤ੍ਰ ਕੀਤਾ ਜਾ ਸਕਦਾ ਹੈ। ਹੋਰ ਥਾਂ ਕਿਸੇ ਯਤਨ ਨਾਲ ਨਾਮ ਦਾ ਧਨ ਇਕੱਤ੍ਰ ਕੀਤਾ ਹੀ ਨਹੀਂ ਜਾ ਸਕਦਾ।

**ਸਤਸੰਗਤੀ ਸੰਗਿ ਹਰਿ ਧਨੁ ਖਟੀਐ**
**ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ॥**

*(ਸੂਹੀ ਮ: ੪, ਪੰਨਾ ੭੩੪)*

ਸੰਗਤਾਂ ਦੇ ਇਸ਼ਨਾਨ ਵਾਸਤੇ ਉਚੇਚਾ ਵੱਡੀ ਟੈਂਕੀ ਬਣਾਈ ਤੇ ਹੋਰ ਨਵੀਆਂ ਟੂਟੀਆਂ ਲਗਵਾਈਆਂ ਗਈਆਂ ਤਾਂ ਜੋ ਥੋੜ੍ਹੇ ਸਮੇਂ ਵਿਚ ਸਾਰੀ ਸੰਗਤ ਇਸ਼ਨਾਨ, ਨਿਤਨੇਮ ਪੂਰਾ ਕਰਕੇ ਨੀਯਤ ਸਮੇਂ ਸਿਰ ਗੁਰੂ ਚਰਨਾਂ ਵਿਚ ਪੁੱਜ ਜਾਵੇ। ਕਈ ਵਾਰੀ ਸਮੇਂ ਵਿਚ ਬਿਜਲੀ ਨਾ ਹੋਣ ਕਾਰਨ ਪਾਣੀ ਦੀ ਤੋਟ ਆ ਜਾਣੀ। ਸਮਾਗਮ ਰਚਣ ਤੋਂ ਪਹਿਲਾਂ ਪੰਜ-ਦਸ ਪ੍ਰੇਮੀ ਸਮਾਗਮ ਸਬੰਧੀ ਬਾਬਾ ਜੀ ਨਾਲ ਵਿਚਾਰ ਕਰ ਰਹੇ ਸਨ, ਜਦੋਂ ਪਾਣੀ ਦੀ ਤੋਟ ਆ ਜਾਣ ਦਾ ਮਸਲਾ ਵਿਚਾਰ ਅਧੀਨ ਆਇਆ ਤਾਂ ਪਿੰਡ ਫੰਬੀਆਂ (ਨਜ਼ਦੀਕ ਨੰਦਾਚੌਰ) ਦਾ ਇਕ ਪ੍ਰੇਮੀ ਜਿਸ ਦਾ ਨਾਉਂ ਸ. [1]ਬਚਿੱਤਰ ਸਿੰਘ ਸੀ, ਇਕ ਦਮ ਬੋਲ ਉਠਿਆ ਕਿ ਬਾਬਾ ਜੀ, ਪਾਣੀ ਦੀ ਤੋਟ ਆਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਇਹ ਜ਼ਿੰਮੇਵਾਰੀ ਮੇਰੇ ਤੇ ਰਹਿਣ ਦੇਵੋ। ਭਾਵੇਂ ਅੱਠ ਦਿਨ ਬਿਜਲੀ ਬੰਦ ਰਹੇ ਮੈਂ ਪਾਣੀ ਨਹੀਂ ਮੁੱਕਣ ਦੇਵਾਂਗਾ। ਮੇਰੇ ਹੁੰਦਿਆਂ ਪਾਣੀ ਕਿਵੇਂ ਮੁੱਕ ਸਕਦਾ ਹੈ, ਮੈਂ ਸਾਰਾ ਇੰਤਜ਼ਾਮ ਆਪੇ ਕਰ ਲਵਾਂਗਾ, ਤੁਸੀਂ ਫ਼ਿਕਰ ਨਾ ਕਰੋ, ਮੇਰੇ ਪਾਸ ਸਾਰਾ ਪ੍ਰਬੰਧ

---

੧. ਬਚਿੱਤਰ ਸਿੰਘ ਡੀਜ਼ਲ ਇੰਜਣ ਮਕੈਨਿਕ ਸੀ ਜੋ ਕਾਫ਼ੀ ਸਿਆਣਾ ਸੀ।

ਹੈ, ਤੁਸੀਂ ਨਿਸਚਿੰਤ ਰਹੋ। ਸਾਰੇ ਪ੍ਰੇਮੀ ਉਸ ਦੇ ਮੂੰਹ ਵੱਲ ਵੇਖਣ ਲਗੇ ਕਿਉਂਕਿ ਉਸ ਦੇ ਬਚਨਾਂ ਵਿਚ ਅਹੰਕਾਰ ਦੀ ਬੂ ਸੀ। ਬਾਬਾ ਜੀ ਨੇ ਸਤਿਬਚਨ ਕਿਹਾ ਤੇ ਬਚਿੱਤਰ ਸਿੰਘ ਨੂੰ ਕਹਿ ਦਿੱਤਾ ਕਿ ਚੰਗਾ ਭਾਈ, ਪਾਣੀ ਦੀ ਜ਼ਿੰਮੇਵਾਰੀ ਹੁਣ ਤੇਰੀ ਹੈ। ਉਸ ਨੇ ਮੁੜ ਦੁਹਰਾਇਆ ਕਿ ਬਾਬਾ ਜੀ, ਚਿੰਤਾ ਨਾ ਕਰੋ ਮੈਂ ਆਪੇ ਸਾਰਾ ਇੰਤਜ਼ਾਮ ਕਰ ਲਵਾਂਗਾ।

ਸ. ਬਚਿੱਤਰ ਸਿੰਘ ਨੇ ਇਕ ਨਵਾਂ ਡੀਜ਼ਲ ਇੰਜਣ ਬਣਾਇਆ ਹੋਇਆ ਸੀ। ਸਮਾਗਮ ਅਰੰਭ ਹੋਣ ਤੋਂ ਤਿੰਨ ਦਿਨ ਪਹਿਲਾਂ ਉਸ ਨੇ ਇੰਜਣ, ਪੁਲੀ, ਪਟਾ ਲੈ ਆਂਦਾ ਤੇ ਨਵਾਂ ਕਲਸੀ ਦਾ ਪੱਖਾ ਰਖ ਕੇ ਇੰਝਣ ਚਲਾ ਕੇ ਟੈਂਕੀ ਭਰਕੇ ਪੂਰੀ ਤਸੱਲੀ ਕਰ ਲਈ ਤੇ ਬਾਬਾ ਜੀ ਨੂੰ ਦੱਸ ਦਿੱਤਾ ਕਿ ਮੈਂ ਆਪਣੀ ਤਸੱਲੀ ਕਰ ਲਈ ਹੈ, ਤੁਸੀਂ ਕੋਈ ਚਿੰਤਾ ਨਾ ਕਰੋ। ਬਾਬਾ ਜੀ ਨੇ ਬਚਨ ਕੀਤਾ, ਸਾਡੀ ਜਾਂ ਸੰਗਤ ਦੀ ਚਿੰਤਾ ਤਾਂ ਗੁਰੂ-ਪਾਤਸ਼ਾਹ ਨੂੰ ਹੈ, ਅਸੀਂ ਤਾਂ ਉਸ ਮਾਲਕ ਦੇ ਆਸਰੇ ਹਾਂ। ਤੁਸੀਂ ਬਹੁਤ ਚੰਗਾ ਕੀਤਾ ਜੋ ਇੰਜਣ ਚਲਾ ਕੇ ਆਪਣੀ ਤਸੱਲੀ ਕਰ ਲਈ ਹੈ। ਆਪਣੀ ਤਸੱਲੀ ਕਰਕੇ ਬਚਿੱਤਰ ਸਿੰਘ ਪਿੰਡ ਚਲਾ ਗਿਆ।

ਸਮਾਗਮ ਅਰੰਭ ਹੋਣ ਤੋਂ ਇਕ ਦਿਨ ਪਹਿਲਾਂ ਸ. ਬਚਿੱਤਰ ਸਿੰਘ ਵੀ ਆ ਗਿਆ ਤੇ ਉਸ ਨੇ ਟਿਊਬਵੈੱਲ ਵਾਲੇ ਕਮਰੇ ਅੰਦਰ ਹੀ ਆਪਣਾ ਬਿਸਤਰਾ ਲਾ ਲਿਆ। ਦੋ-ਤਿੰਨ ਦਿਨ ਬੀਤ ਗਏ, ਬਿਜਲੀ ਠੀਕ ਠਾਕ ਚਲਦੀ ਰਹੀ ਤੇ ਪਾਣੀ ਦਾ ਤੋਟਾ ਨਾ ਆਇਆ।

ਬਚਿੱਤਰ ਸਿੰਘ ਦੇ ਮਨ ਵਿਚ ਮੁੜ ਮੁੜ ਖ਼ਿਆਲ ਆਵੇ ਕਿ ਅੱਧਾ ਸਮਾਗਮ ਬੀਤ ਚਲਾ ਹੈ ਅਜੇ ਤਕ ਬਿਜਲੀ ਨਾਲ ਹੀ ਕੰਮ ਸਰੀ ਜਾਂਦਾ ਹੈ, ਕਿਤੇ ਬਿਨਾਂ ਚਲਾਇਆਂ ਹੀ ਇੰਜਣ ਵਾਪਸ ਨਾ ਖੜਣਾ ਪਵੇ।

ਪਰਮੇਸ਼ਰ ਦੀ ਨੇਤ ਦੁਪਹਿਰ ਨੂੰ ਉਸ ਦੇ ਮਨ ਵਿਚ ਉਹ ਫੁਰਨਾ ਬਣਿਆ, ਸ਼ਾਮ ਨੂੰ ਥੋੜ੍ਹੀ ਹਨ੍ਹੇਰੀ ਆਈ, ਬਿਜਲੀ ਬੰਦ ਹੋ ਗਈ। ਦੋ ਕੁ ਘੰਟੇ ਬਿਜਲੀ ਦੀ ਉਡੀਕ ਕੀਤੀ ਪਰ ਬਿਜਲੀ ਦਾ ਖੰਭਾ ਡਿਗ ਪਿਆ ਸੀ, ਜਿਸ ਕਾਰਨ ਬਿਜਲੀ ਦੇ ਛੇਤੀ ਆਉਣ ਦੀ ਆਸ ਵੀ ਮੁੱਕ ਗਈ ਸੀ। ਬਚਿੱਤਰ ਸਿੰਘ ਬਾਬਾ ਜੀ ਪਾਸ ਗਿਆ ਤੇ ਕਹਿਣ ਲੱਗਾ, ਬਾਬਾ ਜੀ, ਬਿਜਲੀ ਨਹੀਂ ਆਉਣੀ, ਮੈਂ ਹੁਣ ਆਪਣਾ ਇੰਜਣ ਚਲਾਉਣ ਲੱਗਾ ਹਾਂ। ਆਪ ਨੇ ਕਿਹਾ ਕਿ ਤੁਹਾਡੀ ਬਹੁਤ ਮੇਹਰਬਾਨੀ। ਸੰਗਤ ਨੂੰ ਪਾਣੀ ਦੇ ਵਰਤਣ ਦੀ ਸੌਖ ਹੋ ਜਾਵੇਗੀ। ਬਚਿੱਤਰ ਸਿੰਘ ਆਪਣੇ ਨਾਲ ਤਿੰਨ-ਚਾਰ ਹੋਰ ਸਰੀਰ ਜਿਵੇਂ ਕਿ ਮਾਸਟਰ ਹਰਭਜਨ ਸਿੰਘ ਜੀ ਦਸੂਹੇ ਵਾਲੇ, ਮਾਸਟਰ ਅਮਰਜੀਤ ਸਿੰਘ ਜੀ ਬਹਿਰਾਮ ਤੇ ਦੋ ਪ੍ਰੇਮੀ ਹੋਰ ਨਾਲ ਲਏ ਤੇ ਇੰਜਣ ਚਾਲੂ ਕਰ ਦਿੱਤਾ ਪਰ ਪੱਖੇ ਨੇ ਪਾਣੀ ਨਾ ਚੁੱਕਿਆ। ਇੰਜਣ ਦੀ ਰਫ਼ਤਾਰ ਵੀ ਵਧਾ ਕੇ ਵੇਖੀ। ਇਕ

ਹੋਰ ਵੱਡੀ ਪੁਲੀ ਸੀ, ਉਸ ਨਾਲ ਪੱਖੇ ਦੇ ਗੇੜੇ ਵੀ ਵਧਾਏ ਪਰ ਸਫ਼ਲਤਾ ਨਾ ਮਿਲੀ। ਫਿਰ ਸਾਰਿਆਂ ਸੋਚਿਆ ਕਿ ਸ਼ਾਇਦ ਪੱਖੇ ਵਿਚ ਕੋਈ ਨੁਕਸ ਹੋਵੇ, ਗੋਂਦਪੁਰ ਤੋਂ ਖੂਹ ਵਾਲੇ ਸ. ਮਨੀ ਸਿੰਘ ਪਾਸੋਂ ਕਲਸੀ ਨਵਾਂ ਪੱਖਾ ਜੋ ਉਸ ਨੇ ਆਪਣੇ ਬੋਰ ਲਈ ਲਿਆਂਦਾ ਸੀ, ਰਾਤ ਦਸ ਕੁ ਵਜੇ ਜਾ ਕੇ ਲਿਆਂਦਾ। ਪੱਖਾ ਬਦਲ ਕੇ ਵੀ ਸਾਰਾ ਯਤਨ ਕੀਤਾ ਪਰ ਇਸ ਪੱਖੇ ਨੇ ਵੀ ਪਾਣੀ ਨਾ ਚੁੱਕਿਆ। ਦਿਮਾਗ਼ੀ ਸੋਚ ਅੰਦਰ ਜੋ ਕੁਝ ਵੀ ਆ ਸਕਦਾ ਸੀ, ਕਰ ਕਰ ਕੇ ਵੇਖਿਆ ਪਰ ਅਸਫਲਤਾ ਹੀ ਪੱਲੇ ਪਈ। ਰਾਤ ਬਾਰਾਂ ਵਜੇ ਤੋਂ ਉੱਪਰ ਸਮਾਂ ਹੋ ਗਿਆ, ਪ੍ਰੇਮੀ ਸੰਗਤਾਂ ਉਠ ਕੇ ਇਸ਼ਨਾਨ ਕਰਨ ਲਗ ਪਈਆਂ, ਪਾਣੀ ਮੁੱਕਣ ਦੇ ਨੇੜੇ ਆ ਗਿਆ। ਸਾਰਿਆਂ ਦੇ ਮਨ ਵਿਚ ਬਹੁਤ ਫ਼ਿਕਰ ਹੋਇਆ ਕਿ ਅਜੇ ਬਹੁਤ ਸੰਗਤ ਇਸ਼ਨਾਨ ਕਰਨ ਵਾਲੀ ਰਹਿੰਦੀ ਹੈ, ਪਾਣੀ ਦਾ ਹੋਰ ਕੋਈ ਇੰਤਜ਼ਾਮ ਨਹੀਂ। ਸਾਰੇ ਸੋਚੀਂ ਪੈ ਗਏ ਕਿ ਕਿਵੇਂ ਹੋਵੇ, ਸਾਡੀ ਸਮਝ ਤੋਂ ਪਰ੍ਹੇ ਦੀ ਗੱਲ ਹੈ।

ਮਾਸਟਰ ਹਰਭਜਨ ਸਿੰਘ ਹੁਰਾਂ ਨੂੰ ਗੁਰੂ-ਪਾਤਸ਼ਾਹ ਨੇ ਸੋਝੀ ਦਿੱਤੀ, ਉਹ ਕਹਿਣ ਲਗੇ ਕਿ ਆਪਾਂ ਸਾਰੇ ਯਤਨ ਕਰ ਕੇ ਵੇਖ ਲਏ ਹਨ, ਪੁਲੀ ਵੀ ਬਦਲੀ ਹੈ, ਪੱਖਾ ਵੀ ਨਵਾਂ ਲਾ ਕੇ ਵੇਖਿਆ ਹੈ, ਹੋਰ ਵੀ ਜੋ ਕੁਝ ਤਕਨੀਕੀ ਨੁਕਸ ਹੋ ਸਕਦਾ ਹੈ, ਉਹ ਵੀ ਚੈੱਕ ਕੀਤਾ ਹੈ ਪਰ ਸਫਲਤਾ ਨਹੀਂ ਮਿਲੀ, ਇਹ ਕੋਈ ਹੋਰ ਰਾਜ਼ ਹੈ, ਆਪਾਂ ਸਾਰੇ ਬਾਬਾ ਜੀ ਪਾਸ ਚੱਲੀਏ ਉਹਨਾਂ ਨੂੰ ਬੇਨਤੀ ਕਰੀਏ। ਇਹ ਸਲਾਹ ਕਰਕੇ ਸਾਰੇ ਸਿੰਘ ਬਾਬਾ ਜੀ ਪਾਸ ਪੁੱਜ ਗਏ।

ਆਪ ਜੀ ਇਸ਼ਨਾਨ ਕਰਕੇ ਸੰਗਤ ਨਾਲ ਨਿਤਨੇਮ ਕਰ ਰਹੇ ਸਨ ਕਿ ਸਿੰਘਾਂ ਨੇ ਮਾਸਟਰ ਹਰਭਜਨ ਸਿੰਘ ਜੀ ਰਾਹੀਂ ਬਾਬਾ ਜੀ ਪਾਸ ਬੇਨਤੀ ਕੀਤੀ, ਮਾਸਟਰ ਜੀ ਨੇ ਆਪਣੇ ਦੁਨਿਆਵੀ ਜੋ ਜੋ ਯਤਨ ਕੀਤੇ ਸਨ, ਸਾਰੇ ਦੱਸੇ ਅਤੇ ਨਾਲ ਹੀ ਬੇਨਤੀ ਕੀਤੀ ਕਿ ਪਾਣੀ ਮੁੱਕ ਗਿਆ ਹੈ, ਕੇਵਲ ਨਾ-ਮਾਤ੍ਰ ਹੀ ਰਹਿ ਗਿਆ ਹੈ, ਅੱਧੀ ਤੋਂ ਵੀ ਜ਼ਿਆਦਾ ਸੰਗਤ ਨੇ ਇਸ਼ਨਾਨ ਅਜੇ ਕਰਨਾ ਹੈ। ਅਸੀਂ ਤਿੰਨ-ਚਾਰ ਘੰਟੇ ਆਪਣਾ ਯਤਨ ਕਰ ਕੇ ਵੇਖ ਲਿਆ ਹੈ ਪਰ ਪੱਖਾ ਪਾਣੀ ਨਹੀਂ ਚੁੱਕਦਾ। ਸਾਡੀ ਬੁੱਧੀ ਦੀ ਸੋਚ ਤੋਂ ਪਰ੍ਹੇ ਦੀ ਗੱਲ ਹੈ। ਆਪ ਜੀ ਕ੍ਰਿਪਾ ਕਰੋ, ਅਗਵਾਈ ਬਖਸ਼ੋ। ਬਾਬਾ ਜੀ ਮਾਸਟਰ ਜੀ ਹੁਰਾਂ ਦੀ ਸਾਰੀ ਗੱਲ ਸੁਣ ਕੇ ਕਹਿਣ ਲਗੇ, ਬਚਿੱਤਰ ਸਿੰਘ ਕਿਥੇ ਹੈ? ਮਾਸਟਰ ਜੀ ਨੇ ਕਿਹਾ ਕਿ ਆਹ ਸਾਡੇ ਪਿੱਛੇ ਹੀ ਖੜੇ ਹਨ। ਬਾਬਾ ਜੀ ਬਚਿੱਤਰ ਸਿੰਘ ਨੂੰ ਸੰਬੋਧਨ ਕਰਕੇ ਕਹਿਣ ਲਗੇ, ਕਿਉਂ ਭਾਈ ਜੀ! ਤੁਸੀਂ ਤਾਂ ਦਾਅਵੇ ਬੰਨ੍ਹਦੇ ਸੀ ਕਿ ਭਾਵੇਂ ਅੱਠ ਦਿਨ ਹੀ ਬਿਜਲੀ ਬੰਦ ਰਹੇ, ਮੈਂ ਪਾਣੀ ਦੀ ਤੋਟ ਨਹੀਂ ਆਉਣ ਦਿਆਂਗਾ, ਤੇਰੇ ਇੰਜਣ ਨੇ ਤਾਂ ਪਾਣੀ ਹੀ ਨਹੀਂ ਚੁੱਕਿਆ, ਅਜੇ ਤਾਂ ਕੁਝ ਘੰਟੇ ਹੀ ਬਿਜਲੀ ਗਈ ਹੈ, ਤੁਸੀਂ ਤਾਂ ਅੱਠਾਂ ਦਿਨਾਂ ਦਾ ਦਾਅਵਾ ਬੰਨ੍ਹਦੇ ਸੀ। ਗੁਰੂ ਮਹਾਰਾਜ ਜੀ

ਨੇ ਤਾਂ ਤੇਰਾ ਮਾਣ ਹੀ ਤੋੜਿਆ ਹੈ ਕਿਉਂਕਿ

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥**

*(ਮ: ੩, ਪੰਨਾ ੧੦੮੯)*

ਭਾਈ ਗੁਰਦਾਸ ਜੀ ਵੀ ਗੁਰੂ ਪਾਤਸ਼ਾਹ ਜੀ ਦੇ ਹੁਕਮ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਗੁਰਸਿੱਖੀ ਬਹੁਤ ਸੂਖਸ਼ਮ ਹੈ ਤੇ ਖੰਡੇ ਦੀ ਧਾਰ ਨਾਲੋਂ ਵੀ ਬਰੀਕ ਹੈ, ਮੱਛਰ ਅਤੇ ਕੀੜੀ ਜਿੰਨੀ ਹਉਮੈ ਵੀ ਗੁਰਸਿੱਖ ਦੇ ਹਿਰਦੇ ਵਿਚ ਟਿਕੀ ਗੁਰੂ ਨੂੰ ਨਹੀਂ ਭਾਉਂਦੀ। ਗੁਰਸਿੱਖ ਨੇ ਜਦੋਂ ਦਾਅਵਾ ਬੰਨ੍ਹਿਆ, ਸਮਝੋ, ਅਹੰਕਾਰ ਦੇ ਕਾਬੂ ਆ ਗਿਆ।

**ਗੁਰਸਿਖੀ ਬਾਰੀਕ ਹੈ ਖੰਡੇਧਾਰ ਗਲੀ ਅਤਿ ਭੀੜੀ।**
**ਓਥੈ ਟਿਕੈ ਨ ਭੁਣਹਣਾ ਚਲਿ ਨ ਸਕੈ ਉਪਰਿ ਕੀੜੀ।**

*(ਵਾਰ ੧੧, ਪਉੜੀ ੫)*

ਬਚਿੱਤਰ ਸਿੰਘ ਜੀ! ਦਾਅਵਾ ਬੰਨ੍ਹਣ ਦੀ ਥਾਂ ਨਿਰਦਾਵੇ ਹੋ ਕੇ ਚਲੋ ਕਿਉਂਕਿ :

**ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ॥**
**ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ॥੧੬੯॥**

*(ਸਲੋਕ ਭਗਤ ਕਬੀਰ ਜੀਉ ਕੇ, ਪੰਨਾ ੧੩੭੩)*

ਆਪ ਨੇ ਬੇਨਤੀ ਕਰਨ ਵਾਲੇ ਸਿੰਘਾਂ ਨੂੰ ਵੀ ਕੋਲ ਬਿਠਾ ਲਿਆ ਤੇ ਸਾਰੀ ਸੰਗਤ ਪਾਸੋਂ ਇਕ ਬੇਨਤੀ ਚੌਪਈ ਦਾ ਪਾਠ ਕਰਵਾ ਕੇ ਅਰਦਾਸ ਕੀਤੀ ਕਿ ਸਤਿਗੁਰੂ ਜੀ ਅਸੀਂ ਸੰਸਾਰੀ ਜੀਵ ਹਾਂ, ਖਿਨ ਖਿਨ ਭੁਲਣਹਾਰ ਹਾਂ, ਆਪ ਜੀ ਦਾ ਬਿਰਦ ਬਖਸ਼ਿੰਦ ਹੈ, ਹੇ ਦਾਤਾ :

**ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥**

*(ਸੋਰਠਿ ਮ: ੫, ਪੰਨਾ ੬੧੯)*

ਸੰਗਤ ਦੀ ਬੇਨਤੀ ਪ੍ਰਵਾਨ ਕਰੋ ਤੇ ਸੰਗਤਾਂ ਦੀ ਜਲ ਦੀ ਲੋੜ ਪੂਰੀ ਕਰੋ। ਅਰਦਾਸ ਕਰਨ ਉਪ੍ਰੰਤ ਮਾਸਟਰ ਹਰਭਜਨ ਸਿੰਘ ਹੁਰਾਂ ਦੇ ਜ਼ਿੰਮੇ ਲਾਇਆ ਕਿ ਹੁਣ ਤੁਸੀਂ ਸਾਰਿਆਂ ਨੇ ਜਾ ਕੇ ਪੰਜ ਵਾਰੀ ਮੂਲ-ਮੰਤ੍ਰ ਦਾ ਪਾਠ ਕਰਨਾ। ਮੂਲ-ਮੰਤ੍ਰ ਤੋਂ ਬਾਅਦ ਪੰਜ ਵਾਰੀ ਪਉੜੀ :

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥**
**ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥**
**ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥**
**ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥੨੦॥**

*(ਪਉੜੀ, ਪੰਨਾ ੯੧)*

ਦਾ ਪਾਠ ਕਰਕੇ ਗੁਰੂ-ਆਸਰੇ ਹੋ ਕੇ ਇੰਜਣ ਚਲਾਉ, ਸਤਿਗੁਰੂ ਜੀ ਮਿਹਰ ਕਰਨਗੇ। ਆਪ ਫਿਰ ਨਿਤਨੇਮ ਵਿਚ ਜੁੜ ਗਏ। ਬੇਨਤੀ ਕਰਨ ਆਏ ਸਿੰਘ ਬਾਬਾ ਜੀ ਦੇ ਬਚਨ ਸੁਣ ਕੇ ਟਿਊਬਵੈੱਲ ਪਾਸ ਚਲੇ ਗਏ ਤੇ ਪ੍ਰੇਮ ਨਾਲ ਆਪ ਜੀ ਦੇ ਦੱਸੇ ਮੁਤਾਬਕ ਪਾਠ ਕਰਕੇ ਇੰਜਣ ਚਾਲੂ ਕੀਤਾ। ਇੰਜਣ ਚਾਲੂ ਹੁੰਦੇ ਹੀ ਪੱਖੇ ਨੇ ਪਾਣੀ ਚੁੱਕ ਲਿਆ। ਬਚਿੱਤਰ ਸਿੰਘ ਕਦੇ ਟੈਂਕੀ ਉਪਰ ਚੜ੍ਹ ਕੇ ਵੇਖੇ, ਕਦੀ ਇੰਜਣ ਵੱਲ ਆ ਕੇ ਵੇਖੇ ਕਿ ਕਿਤੇ ਪੱਖਾ ਪਾਣੀ ਫਿਰ ਨਾ ਛਡ ਜਾਵੇ। ਪੱਖੇ ਜਾਂ ਇੰਜਣ ਵਿਚ ਤਾਂ ਕੋਈ ਨੁਕਸ ਨਹੀਂ ਸੀ, ਨੁਕਸ ਤਾਂ ਦਾਅਵੇ ਤੇ ਅਹੰਕਾਰ ਦਾ ਸੀ ਜੋ ਗੁਰੂ ਨੇ ਗੁਰਸਿੱਖਾਂ ਅੰਦਰੋਂ ਕੱਢਣਾ ਸੀ। ਉਸ ਨੂੰ ਕੱਢਣ ਵਾਸਤੇ ਸਤਿਗੁਰਾਂ ਇਹ ਖੇਡ ਵਰਤਾਈ ਸੀ ਕਿਉਂਕਿ ਸੰਗਤ ਵਿਚ ਆ ਕੇ ਤਾਂ ਗੁਰਸਿੱਖ ਨੇ ਹਉਮੈ ਦਾ ਤਿਆਗ ਕਰਨਾ ਹੈ ਜੇ ਇਹ ਸੇਵਾ ਭਾਵਨੀ ਨਾਲ ਆਏ ਗੁਰਸਿੱਖ ਹਉਮੈ ਨਾਲ ਭਰੇ ਇਥੋਂ ਚਲੇ ਗਏ, ਫਿਰ ਇਹਨਾਂ ਨੂੰ ਬਹੁਤਾ ਲਾਭ ਨਹੀਂ ਹੋਵੇਗਾ। ਦੋ-ਤਿੰਨ ਘੰਟੇ ਲਗਾਤਾਰ ਇੰਜਣ ਚਲਦਾ ਰਿਹਾ। ਸੰਗਤਾਂ ਨੇ ਖੁਲ੍ਹਾ ਇਸ਼ਨਾਨ ਕੀਤਾ ਤੇ ਵਰਤਣ ਲਈ ਟੈਂਕੀ ਵਿਚ ਪਾਣੀ ਵੀ ਪੂਰਾ ਭਰ ਲਿਆ।

ਦੁਪਹਿਰ ਦੇ ਦੀਵਾਨ ਉਪ੍ਰੰਤ ਬਹਿਰਾਮ ਵਾਲਾ ਭਾਈ ਅਮਰਜੀਤ ਸਿੰਘ ਤੇ ਬਚਿੱਤਰ ਸਿੰਘ ਬਾਬਾ ਜੀ ਨੂੰ ਮਿਲੇ, ਬਾਬਾ ਜੀ ਨੇ ਪਾਣੀ ਪ੍ਰਥਾਇ ਪੁੱਛਿਆ ਕਿ ਕਾਰਜ ਹੋ ਗਿਆ ਸੀ? ਅੱਗੋਂ ਅਮਰਜੀਤ ਸਿੰਘ ਨੇ ਉੱਤਰ ਦਿੱਤਾ, ਬਾਬਾ ਜੀ, ਨੁਕਸ ਤੇ ਕੋਈ ਨਹੀਂ ਸੀ, ਅਸੀਂ ਤਾਂ ਐਵੇਂ ਸਾਰੀ ਰਾਤ ਘੁਲਦੇ ਰਹੇ, ਮਾਮੂਲੀ ਜਿਹੀ ਜੈਨ ਡੋਰੀ ਢਿੱਲੀ ਸੀ।

ਬਾਬਾ ਜੀ ਨੇ ਸੁਭਾਵਕ ਉੱਤਰ ਦਿਤਾ, ਅਮਰਜੀਤ ਸਿੰਘ ਮਸ਼ੀਨਰੀ ਵਿਚ ਤਾਂ ਕੋਈ ਨੁਕਸ ਨਹੀਂ ਸੀ ਤੇ ਨਾ ਹੈ, ਨੁਕਸ ਤਾਂ ਸਾਡੇ ਵਿਚ ਹੀ ਪਿਆ ਸੀ, ਜਿਸ ਨੂੰ ਠੀਕ ਕਰਨ ਲਈ ਸਤਿਗੁਰੂ ਜੀ ਨੇ ਇਹ ਖੇਡ ਰਚੀ ਸੀ। ਏਨੇ ਬਚਨ ਕਹਿ ਕੇ ਆਪ ਜੀ ਆਪਣੀ ਕੁਟੀਆ ਵਿਚ ਚਲੇ ਗਏ। ਅਮਰਜੀਤ ਸਿੰਘ ਤੇ ਬਚਿੱਤਰ ਸਿੰਘ ਨੇ ਸੰਗਤਾਂ ਲਈ ਦੁਪਹਿਰ ਦੇ ਇਸ਼ਨਾਨ ਵਾਸਤੇ ਮੁੜ ਆ ਕੇ ਇੰਜਣ ਚਲਾਇਆ, ਫਿਰ ਉਹੋ ਰਾਤ ਵਾਲਾ ਹੀ ਚੱਕਰ। ਪੱਖਾ ਪਾਣੀ ਨਾ ਚੁੱਕੇ। ਉਧਰੋਂ ਥੋੜ੍ਹੇ ਸਮੇਂ ਬਾਅਦ ਮਾਸਟਰ ਹਰਭਜਨ ਸਿੰਘ ਹੁਰੀਂ ਉਹਨਾਂ ਪਾਸ ਆ ਗਏ ਤੇ ਕਹਿਣ ਲਗੇ ਕਿ ਬਚਿੱਤਰ ਸਿੰਘ ਟੈਂਕੀ 'ਚੋਂ ਪਾਣੀ ਮੁੱਕਣ ਵਾਲਾ ਹੈ, ਤੁਸੀਂ ਇੰਜਣ ਕਿਉਂ ਨਹੀਂ ਚਲਾਉਂਦੇ? ਬਿਜਲੀ ਦਾ ਅਜੇ ਕੋਈ ਪਤਾ ਨਹੀਂ ਕਦੋਂ ਤੇ ਕਿੰਨੇ ਚਿਰ ਬਾਅਦ ਆਉਣੀ ਹੈ। ਅਮਰਜੀਤ ਸਿੰਘ ਕਹਿਣ ਲਗਾ, ਮਾਸਟਰ ਜੀ ਬੈਠ ਜਾਵੋ। ਮਾਸਟਰ ਹੁਰੀਂ ਬੈਠ ਗਏ ਤੇ ਕਹਿਣ ਲਗੇ ਤੁਸੀਂ ਦੋਨੋਂ ਬੜੇ ਸੁਸਤ ਜਿਹੇ, ਚਿੰਤਾ ਵਿਚ ਗ੍ਰਸੇ ਲਗਦੇ ਹੋ, ਕੀ ਕਾਰਨ ਹੈ? ਬਚਿੱਤਰ ਸਿੰਘ ਕਹਿਣ ਲੱਗਾ, ਕਾਰਨ ਕਾਹਦਾ,

ਕਾਰਨ ਤਾਂ ਰਾਤ ਵਾਲਾ ਹੀ ਫਿਰ ਹੋ ਗਿਆ ਜਾਪਦਾ ਹੈ। ਅਸੀਂ ਦੋ-ਤਿੰਨ ਵਾਰੀ ਇੰਜਣ ਚਲਾ ਕੇ ਹਾਰ ਕੇ ਬੈਠ ਗਏ ਹਾਂ, ਪੱਖਾ ਪਾਣੀ ਨਹੀਂ ਚੁੱਕਦਾ, ਇੰਜਣ ਦੇ ਗੇੜੇ ਵੀ ਠੀਕ ਹਨ। ਮਾਸਟਰ ਹੁਰੀਂ ਪੁੱਛਿਆ ਕਿ ਤੁਸੀਂ ਬਾਬਾ ਜੀ ਨੂੰ ਇਸ ਪ੍ਰਥਾਇ ਦੱਸਿਆ ਹੈ ਕਿ ਨਹੀਂ? ਸ. ਅਮਰਜੀਤ ਸਿੰਘ ਨੇ ਝੱਟ ਕਿਹਾ ਕਿ ਹੁਣ ਤਾਂ ਉਹ ਅਰਾਮ ਕਰਦੇ ਹਨ। ਦੁਪਹਿਰੋਂ ਪਹਿਲਾਂ ਉਹਨਾਂ ਦੇ ਪੁੱਛਣ ਤੇ ਮੈਂ ਉਹਨਾਂ ਨੂੰ ਦੱਸਿਆ ਸੀ ਕਿ ਨੁਕਸ ਤਾਂ ਮਾਮੂਲੀ ਜਿਹਾ ਸੀ ਜਿਸ ਕਾਰਨ ਸਾਰੀ ਰਾਤ ਝੱਖ ਮਾਰਦੇ ਰਹੇ। ਮਾਸਟਰ ਹੁਰੀਂ ਪੁੱਛਿਆ, ਅਗੋਂ ਬਾਬਾ ਜੀ ਨੇ ਕੀ ਕਿਹਾ ਸੀ? ਸ. ਅਮਰਜੀਤ ਸਿੰਘ ਨੇ ਕਿਹਾ ਕਿ ਉਹਨਾਂ ਸੁਭਾਵਕ ਅੱਗੋਂ ਉੱਤਰ ਦਿੱਤਾ ਸੀ ਕਿ ਮਸ਼ੀਨਰੀ ਵਿਚ ਤਾਂ ਕੋਈ ਨੁਕਸ ਨਹੀਂ ਸੀ, ਨੁਕਸ ਤਾਂ ਸਾਡੇ ਵਿਚ ਹੀ ਪਿਆ ਸੀ।

ਮਾਸਟਰ ਹੋਰੀਂ ਕਿਹਾ ਕਿ ਭਾ. ਅਮਰਜੀਤ ਸਿੰਘ, ਬਾਬਾ ਜੀ ਨੇ ਆਪਣੀ ਬੋਲੀ ਵਿਚ ਤਾਂ ਤੁਹਾਨੂੰ ਸਭ ਕੁਝ ਸਪੱਸ਼ਟ ਦੱਸ ਦਿਤਾ ਹੈ। ਉਹਨਾਂ ਨੇ ਤਾਂ ਕੋਈ ਲੁਕਾ ਨਹੀਂ ਰੱਖਿਆ। ਅਸੀਂ ਫਿਰ ਆਪਣੇ ਮਨ ਦੀਆਂ ਚਤੁਰਾਈਆਂ ਪਿੱਛੇ ਤੁਰ ਪਏ ਹਾਂ ਉਹਨਾਂ ਤਾਂ ਰਾਤ ਹੀ ਦੱਸ ਦਿੱਤਾ ਸੀ ਕਿ :

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥**

*(ਪੰਨਾ ੧੦੮੯)*

ਅਸੀਂ ਉਹਨਾਂ ਦੇ ਇਸ਼ਾਰੇ ਨੂੰ ਸਮਝ ਨਹੀਂ ਸਕੇ ਤੇ ਅਹੰਕਾਰ ਅਧੀਨ ਮਨ ਵਿਚ ਫਿਰ ਉਹ ਹੀ ਸੋਚ ਕਿ ਪੱਖੇ ਵਿਚ ਥੋੜ੍ਹਾ ਨੁਕਸ ਸੀ ਦੀ ਚਤੁਰਾਈ ਵਰਤ ਰਹੇ ਹਾਂ, ਆਪਣੇ ਅੰਦਰੋਂ ਆਪਣੀ ਚਤੁਰਾਈ ਸਿਆਣਪ ਨੂੰ ਤਿਆਗਣ ਲਈ ਤਿਆਰ ਨਹੀਂ। ਤੁਸੀਂ ਹੁਣ ਮੇਰਾ ਖ਼ਿਆਲ ਹੈ ਜੈਨਡੋਰੀ ਵੀ ਕੱਸ ਕੇ ਵੇਖ ਹੀ ਲਈ ਹੋਵੇਗੀ। ਹਾਂ, ਦੋ ਵਾਰੀ ਕੱਸੀ ਹੈ ਅਮਰਜੀਤ ਸਿੰਘ ਨੇ ਉੱਤਰ ਦਿੱਤਾ। ਮਾਸਟਰ ਹੋਰੀਂ ਕਿਹਾ ਜਦ ਆਪਣੇ ਮਨ ਦੀ ਹੀ ਜੈਨਡੋਰੀ ਢਿੱਲੀ ਹੈ, ਉਸ ਢਿੱਲ ਵਿਚ ਦੀ ਮਨ ਵਿਚ ਹਉਮੈ ਪ੍ਰਵੇਸ਼ ਕਰੀ ਜਾਂਦੀ ਹੈ। ਉਹ ਕੰਮ ਨਹੀਂ ਬਣਨ ਦਿੰਦੀ ਜਿੰਨਾ ਚਿਰ ਮਨ ਦੀ ਜੈਨਡੋਰੀ ਨਹੀਂ ਕੱਸਦੇ ਉਨੀ ਦੇਰ ਗੱਲ ਨਹੀਂ ਬਣਦੀ। ਬਚਿੱਤਰ ਸਿੰਘ ਨੇ ਕਿਹਾ, ਦੱਸੋ ਮਾਸਟਰ ਜੀ ਕੀ ਕਰੀਏ? ਕਰਨਾ ਕੀ ਹੈ? ਪੰਜਵੇਂ ਗੁਰਦੇਵ ਜੀ ਦੇ ਵਾਕ ਨੂੰ ਹਿਰਦੇ ਵਿਚ ਵਸਾਉ ਤੇ

**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥**

*(ਸੂਹੀ ਮ: ੫, ਪੰਨਾ ੭੬੩)*

ਸਾਰੀਆਂ ਮਨ ਦੀਆਂ ਚਤੁਰਾਈਆਂ ਸਿਆਣਪਾਂ ਛੱਡ ਕੇ ਗੁਰੂ ਦੀ ਓਟ ਆਸਰਾ ਲਈਏ।

ਦੋਵਾਂ ਨੇ ਮਾਸਟਰ ਹੋਰਾਂ ਦੀ ਸਲਾਹ ਮੰਨ ਲਈ ਤੇ ਸਲਾਹ ਕਰਕੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ ਤੇ ਮੁੜ ਗੁਰੂ ਚਰਨਾਂ ਦਾ ਧਿਆਨ ਕਰਕੇ

ਅਰਦਾਸਾ ਸੋਧਿਆ ਤੇ ਪੰਜਵੇਂ ਗੁਰਦੇਵ ਜੀ ਦੇ ਫ਼ੁਰਮਾਨ ਅਨੁਸਾਰ,

**ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ॥**
**ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ॥੧॥**

*(ਬਿਲਾਵਲੁ ਮ: ੫, ਪੰਨਾ ੮੧੬)*

ਵਾਲੀ ਗੱਲ ਬਣੀ, ਇੰਜਣ ਚਲਾਇਆ, ਰਾਤ ਦੀ ਤਰ੍ਹਾਂ ਫਿਰ ਪੱਖੇ ਨੇ ਪਾਣੀ ਚੁੱਕ ਲਿਆ ਤੇ ਟੈਂਕੀ ਭਰਨੀ ਸ਼ੁਰੂ ਹੋ ਗਈ। ਉਧਰ ਟੈਂਕੀ ਭਰਦੀ ਰਹੀ ਇਧਰ ਤਿੰਨੇ ਬੈਠੇ ਗੁਰਬਾਣੀ ਦੀ ਵਿਚਾਰ ਕਰਦੇ ਰਹੇ। ਸ. ਬਚਿੱਤਰ ਸਿੰਘ ਤੇ ਸ. ਅਮਰਜੀਤ ਸਿੰਘ ਨੇ ਹੁਣ ਪੂਰੀ ਤਰ੍ਹਾਂ ਮਹਿਸੂਸ ਕਰ ਲਿਆ ਕਿ ਇਹ ਸਾਰੀ ਰੁਕਾਵਟ ਸਾਡੀ ਹਉਮੈ ਦੀ ਹੀ ਸੀ। ਜੇ ਸੇਵਾ ਹਿੱਤ ਕਰਨੇ ਵਾਲੇ ਕੰਮਾਂ ਵਿਚ ਹਉਮੈ ਏਨੀ ਵੱਡੀ ਰੁਕਾਵਟ ਖੜੀ ਕਰ ਸਕਦੀ ਹੈ ਫਿਰ ਤਾਂ ਪਰਮੇਸ਼ਰ ਦੇ ਮਿਲਾਪ ਲਈ ਇਹ ਹਉਮੈ ਬਹੁਤ ਤਕੜੀ ਦੀਵਾਰ ਹੋ ਖਲੋਂਦੀ ਹੋਵੇਗੀ। ਮਾਸਟਰ ਹੋਰਾਂ ਉਹਨਾਂ ਨੂੰ ਬੇਨਤੀ ਕੀਤੀ ਕਿ ਮੈਨੂੰ ਬਹੁਤੀ ਸੋਝੀ ਤਾਂ ਨਹੀਂ ਹੈ, ਪਰ ਗੁਰਬਾਣੀ ਵਿਚ ਸਤਿਗੁਰਾਂ ਨੇ ਆਪ ਲਿਖਿਆ ਹੈ ਕਿ :

**ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ।**

*(ਮਲਾਰ ਮ: ੪, ਪੰਨਾ ੧੨੬੩)*

ਹਉਮੈ ਨੂੰ ਸਤਿਗੁਰੂ ਨੇ ਦੀਰਘ ਰੋਗ ਲਿਖਿਆ ਹੈ।

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥** *(ਪੰਨਾ ੪੬੬)*

ਇਸ ਤੋਂ ਵੱਧ ਹੋਰ ਕੀ ਸਪਸ਼ਟ ਕਹਿ ਸਕਦੇ ਹਨ। ਤੀਸਰੇ ਗੁਰਦੇਵ ਜੀ ਨੇ ਤਾਂ ਕਿਹਾ ਹੈ ਕਿ :

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥੧॥**

*(ਵਡਹੰਸ ਮਹਲਾ ੩, ਪੰਨਾ ੫੬੦)*

ਤਥਾ

**ਹਉਮੈ ਵਿਚਿ ਪ੍ਰਭੁ ਕੋਇ ਨ ਪਾਏ॥**
**ਮੂਲਹੁ ਭੁਲਾ ਜਨਮੁ ਗਵਾਏ॥੨॥**

*(ਧਨਾਸਰੀ ਮ: ੩, ਪੰਨਾ ੬੬੪)*

ਸੋ ਆਪਾਂ ਅਰਦਾਸ ਕਰੀਏ ਤਦ ਹੀ ਹਉਮੈ ਦੇ ਰੋਗ ਤੋਂ ਛੁਟਕਾਰਾ ਹੋ ਸਕਦਾ ਹੈ। ਆਪਣੇ ਯਤਨ ਨਾਲ ਕੁਝ ਨਹੀਂ ਬਣਨਾ। ਮਾਸਟਰ ਹੋਰੀਂ ਦਸਦੇ ਸਨ ਕਿ ਅਸੀਂ ਟਿਊਬਵੈੱਲ ਵਾਲੇ ਕਮਰੇ ਵਿਚ ਬੈਠੇ ਘੰਟਾ ਭਰ ਬੇਨਤੀ ਚੌਪਈ ਦੇ ਪਾਠ ਕਰੀ ਗਏ ਉਪ੍ਰੰਤ ਗੁਰੂ ਚਰਨਾਂ ਵਿਚ ਅਰਦਾਸਾਂ ਕੀਤੀਆਂ ਕਿ ਸਤਿਗੁਰੂ ਜੀ ਅਸੀਂ ਆਪਣੀ ਤਾਕਤ ਨਾਲ ਹਉਮੈ ਤੋਂ ਨਹੀਂ ਬਚ ਸਕਦੇ। ਆਪ

ਦੀ ਮਿਹਰ ਹੀ ਇਸ ਦੀਰਘ ਰੋਗ ਤੋਂ ਛੁਟਕਾਰਾ ਦਿਵਾ ਸਕਦੀ ਹੈ। ਗੁਰਸਿੱਖ ਨੂੰ ਸਦਾ ਹਉਮੈ ਦਾ ਦਾਅਵਾ ਛੱਡ ਕੇ ਸਦਾ ਗੁਰੂ ਪ੍ਰਾਇਣ ਹੋ ਕੇ ਨਿਰਦਾਵੈ ਜੀਵਨ ਬਤੀਤ ਕਰਨ ਵਿਚ ਹੀ ਗੁਰੂ ਖ਼ੁਸ਼ੀ ਪ੍ਰਾਪਤ ਹੋ ਸਕਦੀ ਹੈ।

# ਸੰਤ ਬਾਬਾ ਕਰਤਾਰ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਨਾਲ ਮਿਲਾਪ

ਸੰਤ ਬਾਬਾ ਕਰਤਾਰ ਸਿੰਘ ਜੀ 'ਖਾਲਸਾ' ਹਰ ਸਾਲ ਦੀ ਤਰ੍ਹਾਂ ਦਸੰਬਰ 1973 ਈ. ਵਿਚ ਨੰਗਲ ਸਲਾਲੇ (ਜ਼ਿਲ੍ਹਾ ਹੁਸ਼ਿਆਰਪੁਰ) ਕਥਾ ਕਰਨ ਲਈ ਆਏ ਹੋਏ ਸਨ। ਸੰਤ ਕਰਤਾਰ ਸਿੰਘ ਜੀ ਹੋਰਾਂ ਨੇ ਪਹਿਲਾਂ ਵੀ ਬਾਬਾ ਜੀ ਦੀ ਸੋਅ ਸੁਣੀ ਹੋਈ ਸੀ ਕਿ ਬਾਬਾ ਜੀ, ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਲਾਈ ਹੋਈ ਮਰਯਾਦਾ ਅਨੁਸਾਰ ਜੀਵਨ ਬਤੀਤ ਕਰਦੇ ਹਨ ਅਤੇ ਸੰਗਤਾਂ ਨੂੰ ਅੰਮ੍ਰਿਤ ਛਕਾ ਕੇ ਨਿਰੋਲ ਗੁਰੂ ਦੇ ਚਰਨਾਂ ਨਾਲ ਜੋੜਦੇ ਹਨ, ਕਿਸੇ ਕਿਸਮ ਦੀ ਭੋਰਾ ਜਿੰਨੀ ਵੀ ਆਪਣੀ ਪੂਜਾ-ਪ੍ਰਤਿਸ਼ਟਾ ਕਰਵਾਉਣ ਦੀ ਉਨ੍ਹਾਂ ਨੂੰ ਲਾਲਸਾ ਨਹੀਂ ਹੈ। ਆਪ ਜੀ ਚਾਹੁੰਦੇ ਸਨ ਕਿ ਕੋਈ ਸਮਾਂ ਬਣੇ ਤਾਂ ਜੋ ਬਾਬਾ ਜੀ ਦੇ ਦਰਸ਼ਨ ਕਰੀਏ।

ਇਧਰ ਬਾਬਾ ਜੀ ਦੇ ਮਨ ਵਿਚ ਵੀ ਖਾਲਸਾ ਜੀ ਦੇ ਗੁਰਸਿੱਖੀ ਪ੍ਰਚਾਰ ਅਤੇ ਨਿਰੋਲ ਗੁਰਮਤਿ ਦੇ ਧਾਰਨੀ ਹੋਣ ਕਰਕੇ ਪੂਰਾ ਸਤਿਕਾਰ ਬਣਿਆ ਹੋਇਆ ਸੀ। ਬਾਬਾ ਜੀ ਨੇ ਪੰਜਾਂ ਸਿੰਘਾਂ ਹੱਥ ਬੇਨਤੀ ਭੇਜੀ ਕਿ ਆਪ ਜੀ ਗੁਰਦੁਆਰਾ ਸਾਹਿਬ ਆ ਕੇ ਸਾਨੂੰ ਦਰਸ਼ਨ ਦਿਓ। ਰਾਤ ਸਾਡੇ ਪਾਸ ਟਿਕ ਕੇ ਸੰਗਤਾਂ ਨੂੰ ਕਥਾ ਰਾਹੀਂ ਗੁਰੂ-ਚਰਨਾਂ ਨਾਲ ਜੋੜੋ। ਬੇਨਤੀ-ਪੱਤਰ ਲੈ ਕੇ ਜਿਉਂ ਹੀ ਸਿੰਘ, ਖਾਲਸਾ ਜੀ ਪਾਸ ਪੁੱਜੇ, ਉਹਨਾਂ ਨੇ ਪੱਤਰ ਲੈ ਕੇ ਮਸਤਕ ਨੂੰ ਲਾਇਆ ਤੇ ਸਿੰਘਾਂ ਨੂੰ ਕਿਹਾ ਕਿ ਸਾਡਾ ਤਾਂ ਪਹਿਲਾਂ ਹੀ ਉਸ ਅਸਥਾਨ ਤੇ ਮਹਾਂਪੁਰਖਾਂ ਦੇ ਦਰਸ਼ਨ ਕਰਨ ਦਾ ਮਨ ਬਣਿਆ ਹੋਇਆ ਹੈ। ਵਾਪਸੀ ਸੁਨੇਹਾ ਭੇਜ ਦਿੱਤਾ ਕਿ ਅਸੀਂ ਅੱਜ ਹੀ ਜਥੇ ਸਮੇਤ ਸ਼ਾਮ ਦੀ ਕਥਾ ਕਰ ਕੇ ਰਾਤ ਗੁਰਦੁਆਰਾ ਰਾਮਪੁਰ ਖੇੜਾ ਵਿਖੇ ਠਹਿਰਾਂਗੇ ਅਤੇ ਸਵੇਰੇ ਕਥਾ ਕਰ ਕੇ ਵਿਦਾਇਗੀ ਲਵਾਂਗੇ। ਬੜੇ ਚਾਉ-ਖ਼ੁਸ਼ੀ ਨਾਲ ਸਾਰੇ ਸਿੰਘ ਵਾਪਿਸ ਬਾਬਾ ਜੀ ਪਾਸ ਪੁੱਜੇ ਤੇ ਖਾਲਸਾ ਜੀ ਦੇ ਆਉਣ ਬਾਰੇ ਆਪ ਜੀ ਨੂੰ ਜਾਣੂੰ ਕਰਵਾਇਆ। ਆਪ ਜੀ ਨੇ ਬੜੇ ਚਾਅ ਨਾਲ ਸੰਗਤ ਵਾਸਤੇ ਅਤੇ ਮਹਾਂਪੁਰਖਾਂ ਵਾਸਤੇ ਲੰਗਰ ਤੇ ਰਿਹਾਇਸ਼ ਦਾ ਪ੍ਰਬੰਧ ਕੀਤਾ। ਰਾਤ ਨੂੰ 8 ਕੁ ਵਜੇ ਸੰਤ ਬਾਬਾ ਕਰਤਾਰ ਸਿੰਘ

ਜੀ ਜਥੇ ਸਮੇਤ ਗੁਰਦੁਆਰਾ ਸਾਹਿਬ ਪੁੱਜ ਗਏ। ਲੰਗਰ ਛਕਣ ਉਪ੍ਰੰਤ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਮਿਲਾਪ ਅਤੇ ਬਚਨ-ਬਿਲਾਸ ਇਸ ਪ੍ਰਕਾਰ ਹੋਏ ਜਿਵੇਂ ਕਿ ਬਹੁਤ ਹੀ ਲੰਬੇ ਸਮੇਂ ਤੋਂ ਇਕ ਦੂਜੇ ਦੇ ਨਿਕਟਵਰਤੀ (ਜਾਣੂ-ਪਛਾਣੂ) ਹੁੰਦੇ ਹਨ। ਸੰਸਾਰ ਵਿਚ ਸਭ ਤੋਂ ਵੱਡੀ ਸਾਂਝ ਖ਼ਿਆਲਾਂ ਦੀ ਹੁੰਦੀ ਹੈ ਉਸ ਤੋਂ ਇਲਾਵਾ, ਜਿਵੇਂ ਤੁਲਸੀ ਦਾਸ ਜੀ ਨੇ ਲਿਖਿਆ ਹੈ ਕਿ :

**ਆਸ਼ਾ, ਇਸ਼ਟ, ਉਪਾਸ਼ਨਾ, ਖਾਨ, ਪਾਨ, ਪਹਿਰਾਨ॥**
**ਤੁਲਸੀ ਜਿਨ ਕੇ ਖਟ ਮਿਲੇ ਸੋਈ ਮਿਲਿਆ ਜਾਨ॥**

ਇਥੇ ਤਾਂ ਸਭ ਕੁਝ ਦੀ ਹੀ ਸਾਂਝ ਨਿਕਲ ਆਈ। ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

**ਕੁਰਬਾਣੀ ਤਿਨਾ ਗੁਰਸਿਖਾਂ ਮਨ ਮੇਲੀ ਕਰ ਮੇਲ ਕਰੰਦੇ॥**

*(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੨)*

ਐਸਾ ਮੇਲ ਹੋਇਆ ਕਿ ਸੰਤ ਬਾਬਾ ਕਰਤਾਰ ਸਿੰਘ ਜੀ 'ਖਾਲਸਾ' ਨੇ ਆਪਣੇ ਅੰਦਰ ਜੋ ਵਿਚਾਰ ਸਨ, ਉਹਨਾਂ ਦਾ ਪ੍ਰਗਟਾਵਾ ਕਰ ਦਿੱਤਾ ਤੇ ਬਚਨ ਕੀਤਾ ਕਿ ਆਪਣੇ ਪੈਰਾਂ ਦੀ ਪੂਜਾ ਕਰਵਾਉਣ ਵਾਲੇ ਸੰਤ ਤਾਂ ਬਹੁਤ ਮਿਲੇ ਹਨ ਪਰ ਗੁਰੂ ਕੇ ਚਰਨਾਂ ਨਾਲ ਜੋੜਨ ਵਾਲੇ ਸੰਤ ਅੱਜ ਹੀ ਮਿਲੇ ਹਨ। ਹੁਣ ਨਿਰਾਸਤਾ ਨਹੀਂ ਰਹੀ, ਮਨ ਬਹੁਤ ਪ੍ਰਸੰਨ ਹੈ ਕਿ ਕਲਯੁਗ ਵਿਚ ਵੀ ਬੀਜ-ਨਾਸ ਨਹੀਂ ਹੈ। ਸਾਡੇ ਬੜੇ ਪੂਰਨ ਭਾਗ ਹਨ ਜੋ ਪੂਰਨ ਸੰਤਾਂ ਦੇ ਦਰਸ਼ਨ ਸਤਿਗੁਰੂ ਜੀ ਨੇ ਮੇਹਰ ਕਰਕੇ ਕਰਵਾ ਦਿੱਤੇ ਹਨ।

ਰਾਤ ਕਾਫ਼ੀ ਬੀਤ ਚੁੱਕੀ ਸੀ। ਅਰਾਮ ਕਰਨ ਵਾਸਤੇ ਫਤਹਿ ਬੁਲਾਈ ਗਈ। ਅਗਲੇ ਦਿਨ ਤੜਕੇ ਸਾਰੇ ਸਿੰਘ ਉੱਠੇ। ਸੌਚ-ਇਸ਼ਨਾਨ, ਨਿਤਨੇਮ ਕਰਕੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਾਰੀ ਸੰਗਤ ਨੇ ਸਜ ਕੇ ਅੱਧਾ ਘੰਟਾ ਨਾਮ-ਸਿਮਰਨ ਦਾ ਅਭਿਆਸ ਕੀਤਾ। ਜੱਥੇ ਦੇ ਸਿੰਘਾਂ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ। ਉਪ੍ਰੰਤ ਖਾਲਸਾ ਜੀ ਨੇ ਸਵੇਰੇ ਜੋ ਮੁਖਵਾਕ ਆਇਆ ਸੀ, ਉਸ ਦੀ ਗੁਰੂ-ਆਸ਼ੇ ਅਨੁਸਾਰ ਕਥਾ ਸੰਗਤਾਂ ਨੂੰ ਸ੍ਰਵਣ ਕਰਾਈ। ਕਥਾ ਦਾ ਬਾਬਾ ਜੀ ਅਤੇ ਸਾਰੀ ਸੰਗਤ ਨੇ ਬਹੁਤ ਅਨੰਦ ਮਾਣਿਆ। ਕਥਾ ਤੋਂ ਉਪ੍ਰੰਤ ਬਾਬਾ ਜੀ ਨੇ ਸਰਬ ਸੰਗਤ ਵਿਚ ਬੇਨਤੀ ਕੀਤੀ ਕਿ ਅਸੀਂ ਦੀਵਾਨਾਂ ਵਿਚ ਕਥਾ ਸੁਣਨ ਘੱਟ ਹੀ ਜਾਂਦੇ ਸਾਂ ਕਿਉਂਕਿ ਉਥੇ ਹੋਰ ਹੀ ਕਥਾ-ਕਹਾਣੀਆਂ ਕਥਾ-ਵਾਚਕ ਸੁਣਾਉਂਦੇ ਹਨ। ਜਿਹੋ ਜਿਹਾ ਮਾਹੌਲ ਵੇਖਿਆ ਉਸ ਮੁਤਾਬਿਕ ਕਥਾ ਸੁਣਾ ਦਿੱਤੀ ਪਰ ਨਿਰੋਲ ਗੁਰੂ ਆਸ਼ੇ ਅਨੁਸਾਰ ਗੁਰੂ ਦੀ ਸਿਖਿਆ ਦੱਸਣ ਵਾਲਾ ਸਾਨੂੰ ਕੋਈ ਨਹੀਂ ਮਿਲਿਆ। ਮਨ ਵਿਚ ਜੋ ਨਿਰਾਸਤਾ ਬਣੀ ਹੋਈ ਸੀ, ਉਹ ਸਤਿਗੁਰੂ ਜੀ ਨੇ ਖਾਲਸਾ ਜੀ ਰਾਹੀਂ ਪੂਰੀ ਕਰ ਦਿੱਤੀ ਹੈ। ਸਾਡਾ ਇਹ ਮਿਲਾਪ ਸਤਿਗੁਰਾਂ ਨੇ ਅੰਦਰੂਨੀ ਕਰਵਾਇਆ ਹੈ। ਸਤਿਗੁਰੂ ਜੀ ਦੇ ਚਰਨਾਂ

ਵਿਚ ਬੇਨਤੀ ਕਰਦੇ ਹਾਂ, ਕਿ ਇਹ ਮਿਲਾਪ ਸਦੀਵ-ਕਾਲ ਕਾਇਮ ਰਹੇ ਅਤੇ ਤੋੜ ਨਿਭੇ। ਧੰਨਵਾਦ ਕਰਨ ਉਪ੍ਰੰਤ ਬਾਬਾ ਜੀ ਨੇ ਖਾਲਸਾ ਜੀ ਨੂੰ ਸਿਰੋਪਾਓ ਦਿੱਤਾ—ਬੜੇ ਪਿਆਰ ਦਾ ਵਾਤਾਵਰਣ ਸੀ।

ਸਿਰੋਪਾਓ ਲੈਣ ਉਪ੍ਰੰਤ ਸੰਤ ਕਰਤਾਰ ਸਿੰਘ 'ਖਾਲਸਾ' ਜੀ ਨੇ ਸੰਗਤਾਂ ਨੂੰ ਬੇਨਤੀ ਕੀਤੀ ਕਿ ਸਾਨੂੰ ਇਸ ਅਸਥਾਨ ਤੇ ਆ ਕੇ ਕੋਈ ਓਪਰਾ-ਪਨ ਨਹੀਂ ਮਹਿਸੂਸ ਹੋਇਆ। ਸਾਨੂੰ ਇੰਝ ਅਨੁਭਵ ਹੁੰਦਾ ਹੈ ਕਿ ਰਾਮਪੁਰ ਖੇੜੇ ਅਤੇ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ (ਮਹਿਤੇ) ਵਿਚ ਰਤਾ ਜਿੰਨਾ ਵੀ ਫ਼ਰਕ ਨਹੀਂ, ਕੇਵਲ ਨਾਉਂ ਹੀ ਵੱਖਰੇ-ਵੱਖਰੇ ਹਨ, ਅੰਦਰੂਨੀ ਪਿਆਰ ਦੀ ਸਾਂਝ ਨਾਲ ਦੋਵੇਂ ਜੁੜੇ ਪਏ ਹਨ। ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ, ਕਿ ਇਹ ਪਿਆਰ, ਇਹ ਸਾਂਝ ਸਦੀਵਕਾਲ ਤੋੜ ਨਿਭੇ।

ਇਸ ਪ੍ਰਕਾਰ ਅੰਦਰੂਨੀ ਪਿਆਰ ਦਾ ਪ੍ਰਗਟਾਵਾ ਕਰ ਕੇ ਖਾਲਸਾ ਜੀ ਨੇ ਸਰਬ ਸੰਗਤ ਨੂੰ ਬੇਨਤੀ ਕੀਤੀ ਕਿ ਅਸੀਂ ਹੁਣ ਸਤਿਗੁਰੂ ਜੀ ਅਤੇ ਸੰਗਤ ਪਾਸੋਂ ਵਿਦਾ ਲੈਣੀ ਹੈ। ਸਾਰੀ ਸੰਗਤ ਸਤਿਗੁਰਾਂ ਦੇ ਹਜ਼ੂਰ ਜੁੜੀ ਰਹੇ, ਕੋਈ ਵੀ ਉਠਣ ਦੀ ਖੇਚਲ ਨਾ ਕਰੇ, ਕਿਉਂਕਿ ਗੁਰੂ ਕੀ ਹਜ਼ੂਰੀ ਛੱਡ ਕੇ ਕਿਸੇ ਪ੍ਰਾਣੀ ਨੂੰ ਭਾਵੇਂ ਉਹ ਕਿੱਡਾ ਵੀ ਵੱਡਾ ਹੋਵੇ, ਤੋਰਨ ਜਾਣ ਨਾਲ ਸਤਿਗੁਰਾਂ ਦੀ ਬੇਅਦਬੀ ਹੁੰਦੀ ਹੈ। ਸੋ ਸਰਬ ਸੰਗਤ ਨੂੰ ਖਾਲਸਾ ਜੀ ਨੇ

ਵਾਹਿਗੁਰੂ ਜੀ ਕਾ ਖ਼ਾਲਸਾ

ਵਾਹਿਗੁਰੂ ਜੀ ਕੀ ਫ਼ਤਹਿ, ਬੁਲਾਈ।

ਅਤੇ ਆਪ ਜੀ ਨੰਗਲ ਸਲਾਲੇ ਕਥਾ ਦੀ ਹਾਜ਼ਰੀ ਭਰਨ ਵਾਸਤੇ ਚਲੇ ਗਏ। ਖਾਲਸਾ ਜੀ ਜਾ ਚੁਕੇ ਸਨ। ਦੁਪਹਿਰ ਨੂੰ ਹੀ ਬਾਬਾ ਜੀ ਨੇ ਸੰਗਤ ਨੂੰ ਬੇਨਤੀ ਕੀਤੀ ਕਿ ਖਾਲਸਾ ਜੀ ਮੁੜ-ਮੁੜ ਯਾਦ ਆਉਂਦੇ ਹਨ, ਅੱਜ ਸ਼ਾਮ ਨੂੰ ਹੀ ਗੁਰੂ ਦੀਆਂ ਕਥਾ-ਕਹਾਣੀਆਂ ਸੁਣਨ ਵਾਸਤੇ ਸਲਾਲੇ ਪੁੱਜਣਾ ਹੈ। ਜਿੰਨੇ ਦਿਨ ਖਾਲਸਾ ਜੀ ਕਥਾ ਕਰਨਗੇ ਉਨੇ ਦਿਨ ਉਥੇ ਹੀ ਠਹਿਰਨਾ ਹੈ। ਸ਼ਾਮ ਨੂੰ ਬਾਬਾ ਜੀ ਸੰਗਤਾਂ ਸਮੇਤ ਖਾਲਸਾ ਜੀ ਪਾਸ ਪੁੱਜ ਗਏ। ਖਾਲਸਾ ਜੀ ਨੇ ਬਹੁਤ ਹੀ ਖ਼ੁਸ਼ੀ ਪ੍ਰਗਟਾਈ। ਬਾਬਾ ਜੀ ਸਾਰੇ ਦਿਨ ਸਵੇਰੇ-ਸ਼ਾਮ ਕਥਾ-ਕੀਰਤਨ ਵਿਚ ਹਾਜ਼ਰੀ ਭਰਦੇ ਰਹੇ ਅਤੇ ਵਿਹਲੇ ਸਮੇਂ ਖਾਲਸਾ ਜੀ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕਰਦੇ।

ਇਸ ਮਿਲਾਪ ਤੋਂ ਪਿਛੋਂ ਹਰ ਸਾਲ ਨਾਮ-ਅਭਿਆਸ-ਕਮਾਈ ਸਮਾਗਮ ਵਿਚ ਆਪ ਜੀ ਜੱਥੇ ਸਮੇਤ ਪੂਰੇ ਦਿਨ ਹਾਜ਼ਰੀ ਭਰਦੇ ਰਹੇ।

# ਪਾਠ ਕਰਵਾਉਣ ਨਾਲੋਂ ਆਪ ਪਾਠ ਕਰਨ ਦਾ ਅਧਿਕ ਫਲ

ਸੰਤ ਬਾਬਾ ਕਰਤਾਰ ਸਿੰਘ ਜੀ ਖਾਲਸਾ ਨਾਮ ਅਭਿਆਸ ਕਮਾਈ ਸਮਾਗਮ ਵਿਚ ਸਾਰੇ ਜਥੇ ਸਮੇਤ ਸਾਰੇ ਦਿਨ ਹਾਜ਼ਰੀ ਭਰਦੇ ਤੇ ਗੁਰਬਾਣੀ ਦੀ ਕਥਾ ਸੰਗਤਾਂ ਨੂੰ ਸੁਣਾ ਕੇ ਗੁਰੂ ਚਰਨਾਂ ਨਾਲ ਜੋੜਦੇ।

ਆਪ ਜੀ ਦੇ ਨਾਲ ਜਥੇ ਦੇ ਸਿੰਘਾਂ ਤੋਂ ਇਲਾਵਾ ਹੋਰ ਵੀ ਪ੍ਰੇਮੀ ਰੂਹਾਂ ਕਥਾ, ਕੀਰਤਨ ਤੇ ਨਾਮ ਸਿਮਰਨ ਦੇ ਲਾਹੇ ਪ੍ਰਾਪਤ ਕਰਨ ਲਈ ਉਚੇਚੇ ਤੌਰ ਤੇ ਪੁੱਜਦੀਆਂ ਤੇ ਅੱਠੇ ਦਿਨ ਗੁਰੂ ਚਰਨਾਂ ਨਾਲ ਆਪਣੀ ਆਤਮਾ ਨੂੰ ਸੁਰ ਕਰਨ ਦੇ ਆਹਰ ਵਿਚ ਜੁੱਟੀਆਂ ਰਹਿੰਦੀਆਂ।

ਇਨ੍ਹਾਂ ਹੀ ਗੁਰੂ ਪ੍ਰੇਮੀ ਆਤਮਾਵਾਂ ਵਿਚੋਂ ਇਕ ਮਾਤਾ ਗੁਰਦੀਪ ਕੌਰ ਜੀ ਪਿੰਡ ਸਿਰਹਾਲੀ (ਜ਼ਿਲ੍ਹਾ ਅੰਮ੍ਰਿਤਸਰ) ਤੋਂ ਜੋ ਗੁਰੂ ਚਰਨਾਂ ਦੇ ਅਤੀ ਪ੍ਰੇਮੀ ਤੇ ਪ੍ਰਭੂ ਮਿਲਾਪ ਦੀ ਤੜਫ ਵਾਲੇ ਸਨ। ਮਾਇਕ ਤੌਰ ਤੇ ਵੀ ਗੁਰੂ ਪਾਤਸ਼ਾਹ ਜੀ ਨੇ ਕਾਫ਼ੀ ਖੁੱਲ੍ਹ-ਖੇਡ ਬਖਸ਼ੀ ਹੋਈ ਸੀ। ਸਾਰੇ ਜਥੇ ਦੇ ਸਿੰਘਾਂ ਦੇ ਬਸਤਰਾਂ ਦੀ ਤੇ ਹੋਰ ਸਮਗਰੀ ਆਦਿ ਨਾਲ ਬੜੇ ਉਤਸ਼ਾਹ ਸਹਿਤ ਸੇਵਾ ਕਰਦੇ। ਇਹ ਪ੍ਰੇਮੀ ਮਾਤਾ ਵੀ ਅੱਠ ਦਿਨਾਂ ਨਾਮ ਅਭਿਆਸ ਕਮਾਈ ਸਮਾਗਮ ਦਾ ਅਨੰਦ ਮਾਨਣ ਵਾਸਤੇ ਸ੍ਰੀ ਮਾਨ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਦੀ ਪ੍ਰੇਰਨਾ ਸਦਕਾ ਗੁਰਦੁਆਰਾ ਰਾਮਪੁਰ ਖੇੜਾ ਪੁੱਜੀ। ਸਾਰਾ ਸਮਾਗਮ ਨਾਮ-ਸਿਮਰਨ-ਕਥਾ ਕੀਰਤਨ ਦਾ ਅਨੰਦ ਮਾਣਿਆਂ। ਸਮਾਪਤੀ ਤੋਂ ਇਕ ਦਿਨ ਪਹਿਲਾਂ ਉਸ ਸਿਰਹਾਲੀ ਵਾਲੀ ਮਾਤਾ ਨੇ ਬਾਬਾ ਜੀ ਪਾਸੋਂ ਮੰਗ ਕੇ ਉਚੇਚਾ ਸਮਾਂ ਲਿਆ। ਤੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਬਾਬਾ ਜੀ ਮੈਂ ਸੰਤ ਬਾਬਾ ਕਰਤਾਰ ਸਿੰਘ ਜੀ ਤੋਂ ਪਹਿਲਾਂ ਵੱਡੇ ਮਹਾਂਪੁਰਖਾਂ ਸੰਤ ਬਾਬਾ ਗੁਰਬਚਨ ਸਿੰਘ ਜੀ ਦੀ ਵੀ ਕਾਫ਼ੀ ਸੰਗਤ ਕੀਤੀ ਹੈ। ਮੈਂ ਉਨ੍ਹਾਂ ਦੇ ਸਮੇਂ ਹੀ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕਰ ਬੈਠੀ ਸਾਂ ਕਿ ਮੈਂ ਇਕ ਸੌ ਇਕ ਸ੍ਰੀ ਅਖੰਡ ਪਾਠ ਕਰਵਾਵਾਂਗੀ। ਵੱਡੇ ਮਹਾਂਪੁਰਖਾਂ ਨੂੰ ਵੀ ਕਈ ਵਾਰੀ ਬੇਨਤੀ ਕੀਤੀ ਸੀ ਪਰ ਉਹਨਾਂ ਦੇ ਸਰੀਰ ਵਿਚ ਹੁੰਦਿਆਂ ਵੀ ਮੇਰਾ ਇਹ ਫੁਰਨਾ ਪੂਰਾ ਨਹੀਂ ਹੋ ਸਕਿਆ।

ਉਹਨਾਂ ਤੋਂ ਪਿਛੋਂ ਮੈਂ ਕਈ ਵਾਰੀ ਸੰਤ ਬਾਬਾ ਕਰਤਾਰ ਸਿੰਘ ਜੀ ਨੂੰ ਬੇਨਤੀ ਕੀਤੀ ਹੈ ਕਿ ਮੇਰਾ ਸੰਕਲਪ ਜੋ ਮੈਂ ਅਰਦਾਸ ਰੂਪ ਵਿਚ ਗੁਰੂ ਚਰਨਾਂ ਵਿਚ ਕਰ ਚੁੱਕੀ ਹਾਂ, ਪੂਰਾ ਕਰੋ। ਪਰ ਖ਼ਾਲਸਾ ਜੀ ਨੂੰ ਪ੍ਰਚਾਰ ਦੇ ਬਹੁਤ ਰੁਝੇਵੇਂ ਹਨ। ਜੇ ਮੈਂ ਉਹਨਾਂ ਨੂੰ ਬਹੁਤਾ ਆਖਦੀ ਹਾਂ ਤਾਂ ਉਹ ਕਹਿੰਦੇ ਹਨ ਕਿ ਮਾਤਾ! ਇਹ ਬਹੁਤ ਵੱਡਾ ਕੰਮ ਹੈ। ਕਿਤੇ ਮਹੀਨਾ ਭਰ ਪੜਾਅ ਕਰੀਏ ਤਦ ਇਹ ਕਾਰਜ਼ ਹੋ ਸਕਦਾ ਹੈ। ਸੋ ਮੇਰੀ ਉਮਰ ਵਡੇਰੀ ਹੋ ਗਈ ਹੈ। ਸਰੀਰ ਦਾ ਕੋਈ ਭਰੋਸਾ ਨਹੀਂ। ਆਪ ਜੀ ਕ੍ਰਿਪਾ ਕਰਕੇ ਮੇਰੀ ਇਸ ਮਜਬੂਰੀ ਦਾ ਕੋਈ ਹੱਲ ਕੱਢੋ।

ਮਾਤਾ ਦੇ ਇਹ ਸ਼ਰਧਾ ਭਰੇ ਬਚਨ ਸ੍ਰਵਣ ਕਰਕੇ ਬਾਬਾ ਜੀ ਥੋੜ੍ਹਾ ਸਮਾਂ ਚੁੱਪ ਕਰ ਗਏ। ਥੋੜ੍ਹੀ ਖ਼ਾਮੋਸ਼ੀ ਪਿਛੋਂ ਆਪ ਜੀ ਨੇ ਮਾਤਾ ਜੀ ਨੂੰ ਕਿਹਾ ਮਾਤਾ ਜੀ, ਖਾਲਸਾ ਜੀ ਨੂੰ ਤਾਂ ਸੱਚਮੁੱਚ ਹੀ ਪ੍ਰਚਾਰ ਦਾ ਬਹੁਤ ਰੁਝੇਵਾਂ ਹੈ। ਕੀ ਤੁਸੀਂ ਆਪ ਗੁਰੂ ਮਹਾਰਾਜ ਜੀ ਦਾ ਪਾਠ ਕਰ ਲੈਂਦੇ ਹੋ? ਮਾਤਾ ਜੀ ਨੇ ਕਿਹਾ ਕਿ ਬਾਬਾ ਜੀ, ਮੈਂ ਗੁਰੂ ਮਹਾਰਾਜ ਜੀ ਦੀ ਸੰਥਿਆ ਲਈ ਹੋਈ ਹੈ। ਤੇ ਆਪ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਚੰਗੀ ਤਰ੍ਹਾਂ ਕਰ ਸਕਦੀ ਹਾਂ। ਬਾਬਾ ਜੀ ਖ਼ੁਸ਼ ਹੋ ਕੇ ਬੋਲੇ, ਮਾਤਾ ਫਿਰ ਤਾਂ ਗੱਲ ਹੀ ਬਣ ਗਈ। ਤੁਸੀਂ ਹੋਰ ਪਾਸੇ ਦੀ ਝਾਕ ਛੱਡ ਕੇ ਹਰ ਮਹੀਨੇ ਇਕ ਸਹਿਜ ਪਾਠ ਦਾ ਭੋਗ ਪਾ ਲਿਆ ਕਰੋ ਤੇ ਪਾਠ ਪ੍ਰੇਮ ਨਾਲ ਸੁਣ ਕੇ ਕਰਿਆ ਕਰੋ। ਫਿਰ ਵੇਖਣਾ ਕਿ ਪਾਠ ਕਰਵਾਉਣ ਨਾਲੋਂ ਆਪ ਪਾਠ ਕਰਨ ਨਾਲ ਕਿੰਨਾ ਜ਼ਿਆਦਾ ਲਾਭ ਹੁੰਦਾ ਹੈ। ਮਾਤਾ ਜੀ ਕਹਿਣ ਲੱਗੇ ਕਿ ਮੈਂ ਤਾਂ ਅਖੰਡਪਾਠਾਂ ਦੀ ਅਰਦਾਸ ਕੀਤੀ ਹੋਈ ਹੈ।

ਬਾਬਾ ਜੀ ਕਹਿਣ ਲੱਗੇ ਗੁਰੂ ਮਹਾਰਾਜ ਜੀ ਜਾਣੀ ਜਾਣ ਹਨ। ਉਹ ਸਾਡੀ ਸਾਰੀ ਮਜਬੂਰੀ ਨੂੰ ਸਮਝਦੇ ਹਨ। ਜੇ ਤੁਸੀਂ ਅਖੰਡਪਾਠ ਕਰਵਾ ਵੀ ਲਵੋ ਸਾਰੇ ਪਾਠ ਤਾਂ ਤੁਸੀਂ ਸੁਣ ਨਹੀਂ ਸਕਣੇ। ਜੇ ਤੁਸੀਂ ਆਪ ਕਰੋਗੇ ਤਾਂ ਸ਼ਰਧਾ ਭਾਵਨੀ ਨਾਲ ਸਹਿਜੇ ਸਹਿਜੇ ਸੁਣ ਕੇ ਜਦੋਂ ਕਰੋਗੇ ਇਸ ਤਰ੍ਹਾਂ ਕਰਨ ਨਾਲ ਗੁਰੂ ਮਹਾਰਾਜ ਜੀ ਦੀ ਜ਼ਿਆਦਾ ਪ੍ਰਸੰਨਤਾ ਹੋਵੇਗੀ। ਸੋ ਭਰਮ ਨਾ ਕਰੋ ਤੁਸੀਂ ਸ਼ੁਰੂ ਕਰ ਦੇਵੋ ਫਿਰ ਵੇਖਣਾ ਕਿ ਆਪ ਪਾਠ ਕਰਨ ਨਾਲ ਕਿੰਨਾ ਲਾਭ ਮਿਲਦਾ ਹੈ।

ਮਾਤਾ ਜੀ ਨੇ ਸਤਿ ਬਚਨ ਕਹਿ ਕੇ ਪਿੰਡ ਜਾ ਕੇ ਸਹਿਜਪਾਠ ਕਰਨੇ ਆਰੰਭ ਕਰ ਦਿੱਤੇ। ਮਹੀਨੇ ਤੋਂ ਪਹਿਲਾਂ ਹੀ ਪਾਠ ਦਾ ਭੋਗ ਪਾ ਲੈਂਦੇ।

ਅਜੇ ਚੌਥਾ ਸਾਲ ਹੀ ਸਹਿਜ ਪਾਠ ਕਰਦਿਆਂ ਬੀਤਿਆ ਸੀ ਤੇ ਤਕਰੀਬਨ ਪੰਜਾਹ ਪਾਠਾਂ ਤੋਂ ਵੀ ਘੱਟ ਹੀ ਸਹਿਜ ਪਾਠ ਕੀਤੇ ਸਨ। ਗੁਰੂ ਮਹਾਰਾਜ ਜੀ ਨੇ ਉਸ ਮਾਤਾ ਨੂੰ ਪ੍ਰਤੱਖ ਦਰਸ਼ਨ ਬਖਸ਼ਿਸ਼ ਕੀਤੇ। ਸ਼ਾਂਤੀ, ਸਹਿਜ, ਖ਼ੁਸ਼ੀ ਤੇ ਹੋਰ ਆਤਮਿਕ ਅਵਸਥਾਵਾਂ ਤਾਂ ਦੂਸਰੇ ਸਾਲ ਹੀ ਗੁਰੂ ਮਹਾਰਾਜ ਜੀ ਨੇ ਬਖਸ਼ਿਸ਼ ਕਰ ਦਿੱਤੀਆਂ ਸਨ।

ਬਖਸ਼ਿਸ਼ ਪ੍ਰਾਪਤ ਕਰਨ ਉਪ੍ਰੰਤ ਵੀ ਦਾਸ ਨੇ ਮਾਤਾ ਜੀ ਦੇ ਦਰਸ਼ਨ ਕੀਤੇ। ਕੋਲ ਬੈਠਿਆਂ ਹੀ ਸ਼ਾਂਤੀ ਮਿਲਦੀ ਸੀ। ਚਿਹਰੇ ਤੇ ਜਲਾਲ ਸੀ ਤੇ ਬਿਰਤੀ ਹਰ ਸਮੇਂ ਗੁਰੂ ਪਿਆਰ ਵਿਚ ਭਿੱਜੀ ਰਹਿੰਦੀ ਤੇ ਲਗਾਤਾਰ ਸਿਮਰਨ ਚਲਦਾ ਰਹਿੰਦਾ. ਆਪ ਜੀ ਹਰ ਸਾਲ ਨਾਮ ਅਭਿਆਸ ਕਮਾਈ ਸਮਾਗਮ ਵਿਚ ਹਾਜ਼ਰੀ ਭਰਦੇ। ਤੇ ਬਾਬਾ ਜੀ ਨਾਲ ਗੁਰੂ ਬਖਸ਼ਿਸ਼ਾਂ ਦੀ ਸਾਂਝ ਬਚਨਾਂ ਦੁਆਰਾ ਕਰਦੇ।

ਇਸ ਪ੍ਰੇਮ ਭਿੱਜੀ ਅਵਸਥਾ ਵਿਚ ਮਾਤਾ ਨੇ ਚਾਰ ਸਾਲ ਬਾਅਦ ਬਾਬਾ ਜੀ ਨਾਲ ਗੱਲ ਕੀਤੀ ਕਿ ਬਾਬਾ ਜੀ ਆਪ ਜੀ ਨੇ ਜੋ ਮੈਨੂੰ ਕ੍ਰਿਪਾ ਕਰਕੇ ਗੁਰੂ ਚਰਨਾਂ ਨਾਲ ਜੁੜਨ ਦਾ ਮਾਰਗ ਦੱਸਿਆ ਸੀ, ਉਸ ਮਾਰਗ ਤੇ ਚੱਲ ਕੇ ਮੈਂ ਜੀਵਨ ਵਿਚ ਜੋ ਚਾਹੁੰਦੀ ਸਾਂ, ਸੋ ਕੁੱਝ ਹੀ ਪ੍ਰਾਪਤ ਕਰ ਲਿਆ ਹੈ। ਹੁਣ ਕਿਸੇ ਪ੍ਰਕਾਰ ਦੀ ਕੋਈ ਲਾਲਸਾ ਬਾਕੀ ਨਹੀਂ ਰਹਿੰਦੀ। ਪਰ ਹੁਣ ਮੇਰੀ ਇਕ ਮਜਬੂਰੀ ਹੈ ਕਿ ਇਕ ਤਾਂ ਵਡੇਰੀ ਉਮਰ ਕਾਰਨ, ਦੂਸਰੇ ਹੁਣ ਨਾਮ ਸਿਮਰਨ ਨਿਰੰਤਰ ਗੁਰੂ ਮਿਹਰ ਨਾਲ ਜਾਰੀ ਹੋ ਗਿਆ ਹੈ; ਮੇਰੇ ਪਾਸੋਂ ਬਹੁਤਾ ਸਮਾਂ ਪਾਠ ਨਹੀਂ ਹੁੰਦਾ, ਕ੍ਰਿਪਾ ਕਰਕੇ ਦੱਸੋ ਕਿ ਹੁਣ ਜਿਹੜੇ ਬਾਕੀ ਅਜੇ 40-45 ਦੇ ਕਰੀਬ ਪਾਠ ਰਹਿੰਦੇ ਹਨ ਉਹ ਕਿਵੇਂ ਮੈਂ ਪੂਰੇ ਕਰਾਂ ਤਾਂ ਜੋ ਇਹ ਸ਼ੰਕਾ ਵੀ ਮੇਰੇ ਮਨ ਵਿਚੋਂ ਨਵ੍ਰਿਤ ਹੋ ਜਾਵੇ। ਬਾਬਾ ਜੀ ਨੇ ਮਾਤਾ ਦੀ ਬੇਨਤੀ ਸੁਣ ਕੇ ਉਸ ਨੂੰ ਕਿਹਾ ਕਿ ਕੋਈ ਗੱਲ ਨਹੀਂ ਜੇ ਤੁਸੀਂ ਆਪ ਪਾਠ ਨਹੀਂ ਕਰ ਸਕਦੇ ਤਾਂ ਤੁਸੀਂ ਸੰਤ ਕਰਤਾਰ ਸਿੰਘ ਜੀ ਖਾਲਸਾ ਨੂੰ ਕਹਿ ਕੇ ਕੋਈ ਚੰਗਾ ਪ੍ਰੇਮੀ ਪਾਠੀ ਰੱਖ ਲਵੋ। ਮੈਂ ਵੀ ਉਨ੍ਹਾਂ ਨੂੰ ਬੇਨਤੀ ਕਰ ਦੇਵਾਂਗਾ।

ਪਾਠੀ ਸਿੰਘ ਜਿੰਨਾਂ ਚਿਰ ਪਾਠ ਕਰੇ ਤੁਸੀਂ ਕੋਲ ਬੈਠ ਕੇ ਨਾਲੇ ਸਿਮਰਨ ਕਰੀ ਗਏ ਨਾਲ ਪਾਠ ਸੁਣੀ ਗਏ। ਇਸ ਤਰ੍ਹਾਂ ਦੋਵੇਂ ਕਾਰਜ ਪੂਰੇ ਹੋ ਜਾਣਗੇ, ਇਕ ਤੁਹਾਡਾ ਸੰਕਲਪ ਵੀ ਪੂਰਾ ਹੋ ਜਾਵੇਗਾ ਦੂਸਰੇ ਇਸ ਤਰ੍ਹਾਂ ਤੁਹਾਨੂੰ ਗੁਰੂ ਮਹਾਰਾਜ ਜੀ ਦੀ ਹਰ ਰੋਜ਼ ਸੰਗਤ ਕਰਨ, ਬਚਨ ਸੁਣਨ ਤੇ ਸਿਮਰਨ ਕਰਨ ਨਾਲ ਹੋਰ ਜ਼ਿਆਦਾ ਆਤਮਿਕ ਲਾਹਾ ਪ੍ਰਾਪਤ ਹੋਵੇਗਾ।

ਮਾਤਾ ਜੀ ਦੇ ਮਨ ਨੂੰ ਵੀ ਬਾਬਾ ਜੀ ਦੀ ਇਹ ਤਜ਼ਵੀਜ ਬਹੁਤ ਚੰਗੀ ਲੱਗੀ। ਮਾਤਾ ਆਪ ਮੁਹਾਰੇ ਕਹਿਣ ਲੱਗੀ ਬਾਬਾ ਜੀ, ਤੁਸੀਂ ਤਾਂ ਮੇਰੇ ਅੰਦਰ ਦੀ ਗੱਲ, ਜਾਣ ਲਈ ਹੈ। ਹੁਣ ਮੈਨੂੰ ਗੁਰਬਾਣੀ ਪੜ੍ਹਨ ਨਾਲੋਂ ਗੁਰਬਾਣੀ ਸੁਣ ਕੇ ਜ਼ਿਆਦਾ ਅਨੰਦ ਆਉਂਦਾ ਹੈ। ਗੁਰਬਾਣੀ ਸੁਣਨ ਨਾਲ ਜੇ ਸਿਮਰਨ ਵਿਚ ਕੁੱਝ ਢਿੱਲ ਵੀ ਹੋਵੇ ਤਾਂ ਉਹ ਦੂਰ ਹੋ ਜਾਂਦੀ ਹੈ। ਤੇ ਨਾਮ ਦੀ ਰੌਅ ਦੂਣ ਸਵਾਈ ਚੱਲ ਪੈਂਦੀ ਹੈ। ਬਾਬਾ ਜੀ ਕਹਿਣ ਲੱਗੇ ਬਾਣੀ ਪੜ੍ਹਨ ਤੇ ਪ੍ਰੇਮ ਨਾਲ ਬਾਣੀ ਸੁਣਨ ਵਿਚ ਫ਼ਰਕ ਨਹੀਂ। ਗੱਲ ਸਾਰੀ ਧਿਆਨ ਦੀ ਹੈ। ਜੇ ਬਾਣੀ ਧਿਆਨ ਨਾਲ ਸੁਣੀ ਜਾਵੇ ਤਾਂ ਗੁਰੂ ਪਾਤਸ਼ਾਹ ਜੀ ਤਾਂ ਹਰ ਰੋਜ਼ ਆਪਾਂ ਨੂੰ ਸੁਣਿਐ ਦੀਆਂ ਚਾਰ ਪੌੜੀਆਂ ਵਿਚ ਸੁਣਨ ਦਾ ਕਿੰਨਾ ਮਹਾਤਮ ਦੱਸਦੇ ਹਨ।

ਗੁਰੂ ਪਾਤਸ਼ਾਹ ਤਾਂ ਹਰ ਪਉੜੀ ਦੇ ਅਖ਼ੀਰ ਵਿਚ ਇਸ ਗੱਲ ਦੀ ਪ੍ਰੋੜ੍ਹਤਾ ਮੁੜ ਮੁੜ ਕੇ ਕਰਦੇ ਹਨ। ਜੋ ਪ੍ਰਾਣੀ ਪ੍ਰੇਮ ਨਾਲ ਸੁਣਦਾ ਹੈ, ਉਸ ਦੇ ਸਾਰੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ਉਸਨੂੰ ਸਦਾ ਲਈ ਸਦੀਵੀ ਖੇੜਾ ਖ਼ੁਸ਼ੀ ਪ੍ਰਾਪਤ ਹੋ ਜਾਂਦੇ ਹਨ।

**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥**

*(ਜਪੁਜੀ ਸਾਹਿਬ)*

ਤਥਾ

**ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜਘਰਿ ਆਵੈਗੋ॥**

*(ਕਾਨੜਾ ਮ: ੪, ਪੰਨਾ ੧੩੦੮)*

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥** *(ਪੰਨਾ ੯੨੨)*

ਤਥਾ

**ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥**

*(ਰਾਮਕਲੀ ਮ: ੩, ਪੰਨਾ ੯੨੨)*

ਇਸ ਬਚਨ ਨੂੰ ਮੰਨਣ ਨਾਲ ਮਾਤਾ ਜੀ ਨੂੰ ਹੋਰ ਆਤਮਿਕ ਉਚਤਾ ਪ੍ਰਾਪਤ ਹੋਈ। ਸੋ ਆਪਾਂ ਨੂੰ ਵੀ ਇਸ ਗੱਲ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਰਿਵਾਜ਼ ਜਾਂ ਗਿਣਤੀ ਪੂਰੀ ਕਰਨ ਦੇ ਨਾਲੋਂ ਆਪ ਪ੍ਰੇਮ ਨਾਲ ਬਾਣੀ ਪੜ੍ਹਨ ਤੇ ਸੁਣਨ ਨਾਲ ਅਧਿਕ ਲਾਭ ਪ੍ਰਾਪਤ ਹੁੰਦਾ ਹੈ। ਨਿਰਾ ਲੋਕ ਦਿਖਾਵੇ ਲਈ ਪੜ੍ਹਨ ਨੂੰ ਗੁਰੂ-ਪਾਤਸ਼ਾਹ ਜੀ ਨੇ ਵੀ ਖੰਡਨ ਕੀਤਾ ਹੈ।

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥**

*(ਸੋਰਠਿ ਮ: ੫, ਪੰਨਾ ੬੪੧)*

ਤਥਾ

**ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥**
**ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥੧॥**

*(ਕਬੀਰ ਜੀ, ਪੰਨਾ ੬੫੫)*

ਗੁਰੂ ਨਾਨਕ ਪਾਤਸ਼ਾਹ ਜੀ ਤਾਂ ਆਸਾ ਦੀ ਵਾਰ ਵਿਚ ਨਿਰੀ ਪੜ੍ਹੰਤ ਦਾ ਖੰਡਨ ਕਰਦੇ ਹਨ :

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥**
**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥**

**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥**

*(ਆਸਾ ਦੀ ਵਾਰ, ਪੰਨਾ ੪੬੭)*

ਪੜ੍ਹਨਾ ਇਸ ਲਈ ਹੈ ਕਿ ਅਸੀਂ ਸੁਣ ਸਕੀਏ। ਸੁਣਨਾ ਇਸ ਲਈ ਹੈ ਕਿ ਆਪਾਂ ਜੋ ਸੁਣਿਆ ਹੈ ਉਸ ਨੂੰ ਮੰਨ ਲਈਏ। ਜੋ ਮੰਨ ਲੈਂਦਾ ਹੈ ਸਤਿਗੁਰੂ ਜੀ ਜਪੁਜੀ ਸਾਹਿਬ ਦੀ ਬਾਰ੍ਹਵੀਂ ਪਉੜੀ ਵਿਚ ਫ਼ੁਰਮਾਨ ਕਰਦੇ ਹਨ ਕਿ :

**ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥**
**ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥**
**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥**

*(ਜਪੁਜੀ ਸਾਹਿਬ, ਪੰਨਾ ੩)*

ਤਥਾ

**ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ॥**

*(ਸਿਰੀ ਰਾਗੁ ਮਹਲਾ ੩, ਘਰੁ ੨, ਪੰਨਾ ੨੭)*

# ਸਤਿਗੁਰੂ ਜੀ ਵੱਲੋਂ ਹੋਰ ਆਯੂ ਦੀ ਬਖ਼ਸ਼ਿਸ਼

ਤਕਰੀਬਨ 1962 ਈ. ਦੇ ਜੂਨ ਮਹੀਨੇ ਵਿਚ ਬਾਬਾ ਜੀ ਨੂੰ ਬੁਖ਼ਾਰ ਹੋ ਗਿਆ। ਬੁਖ਼ਾਰ ਅਜੇ ਹਟਿਆ ਨਹੀਂ ਸੀ ਕਿ ਬਹੁਤ ਜ਼ਿਆਦਾ ਦਸਤ ਲੱਗ ਗਏ ਅਤੇ ਨਾਲ ਹੀ ਖ਼ੂਨ ਆਉਣ ਲੱਗ ਪਿਆ। ਡਾਕਟਰਾਂ ਨੇ ਆਪਣੀ-ਆਪਣੀ ਸਮਝ ਮੁਤਾਬਿਕ ਕਾਫ਼ੀ ਇਲਾਜ ਕੀਤਾ ਪਰ ਆਰਾਮ ਨਾ ਆਇਆ। ਦਸਤਾਂ ਕਾਰਨ ਸਰੀਰ ਵਿਚ ਪਾਣੀ ਦੀ ਵੀ ਘਾਟ ਹੋ ਗਈ, ਕਮਜ਼ੋਰੀ ਵੀ ਬਹੁਤ ਹੋ ਗਈ। ਗੁਲੂਕੋਜ਼ ਵਗੈਰਾ ਵੀ ਲਾਇਆ ਪਰ ਹਾਲਤ ਖ਼ਰਾਬ ਹੀ ਹੁੰਦੀ ਗਈ। ਬਾਬਾ ਜੀ ਦੇ ਜਿੰਨੇ ਵੀ ਪ੍ਰੇਮੀ ਸਨ, ਸਭ ਨੇ ਆਪੋ-ਆਪਣਾ ਅਸਰ ਰਸੂਖ਼ ਤੇ ਵਿੱਤ ਅਨੁਸਾਰ ਚੰਗੇ ਤੋਂ ਚੰਗੇ ਤੇ ਸਿਆਣੇ ਤੋਂ ਸਿਆਣੇ ਡਾਕਟਰਾਂ ਪਾਸੋਂ ਸਿਹਤਯਾਬੀ ਲਈ ਯਤਨ ਕਰਵਾਏ, ਪਰ ਇਕ ਰਾਤ ਐਸੀ ਆ ਗਈ ਕਿ ਬਹੁਤੇ ਪ੍ਰੇਮੀਆਂ ਦੇ ਮਨਾਂ ਵਿਚ, ਬਾਬਾ ਜੀ ਦੀ ਸਰੀਰਕ ਹਾਲਤ ਨੂੰ ਵੇਖ ਕੇ ਨਿਸ਼ਚਾ ਹੋ ਗਿਆ ਕਿ ਕਿਸੇ ਵੀ ਪਲ ਕੋਈ ਅਣਹੋਣੀ ਘਟਨਾ ਵਾਪਰ ਸਕਦੀ ਹੈ। ਸਾਰੇ ਸਿੰਘਾਂ ਨੇ ਰਾਤ ਜਾਗਦਿਆਂ ਹੀ ਕੱਟੀ। ਰਾਤ ਭਰ ਬਾਬਾ ਜੀ ਨੀਮ-ਬਿਹੋਸ਼ੀ ਦੀ ਹਾਲਤ ਵਿਚ ਹੀ ਰਹੇ।

ਤੜਕੇ, ਆਪ ਜੀ ਦੇ ਪਾਸ ਹੀ ਨਿਤਨੇਮ ਕੀਤਾ ਗਿਆ। ਨਿਤਨੇਮ ਦੀ ਅਰਦਾਸ ਦੇ ਨਾਲ ਹੀ ਸੰਗਤ ਰੂਪ ਵਿਚ ਆਪ ਜੀ ਦੀ ਸਿਹਤਯਾਬੀ ਲਈ ਵੀ ਅਰਦਾਸ ਕੀਤੀ ਗਈ। ਅਰਦਾਸ ਤੋਂ ਬਾਅਦ ਬਾਬਾ ਜੀ ਅਚਾਨਕ ਬੋਲੇ ਤੇ ਕਹਿਣ ਲੱਗੇ ਕਿ ਜੇ ਤੁਸੀਂ ਸਾਨੂੰ ਠੀਕ ਕਰਨਾ ਹੈ ਤਦ ਪਿੰਡ ਬਾਹਲਿਆਂ ਤੋਂ ਹਕੀਮ[੧] ਬੂਟਾ ਸਿੰਘ ਨੂੰ ਲੈ ਕੇ ਆਵੋ। ਸਾਡੀ ਸਰੀਰਕ ਤੰਦਰੁਸਤੀ ਦਾ ਜਸ ਉਸ ਨੂੰ ਮਿਲਣਾ ਹੈ। ਇਕ ਪ੍ਰੇਮੀ ਨੇ ਜਾ ਕੇ ਸ. ਬੂਟਾ ਸਿੰਘ ਜੀ ਨੂੰ ਪਿੰਡ ਬਾਹਲੇ ਤੋਂ ਲੈ ਆਂਦਾ। ਉਹਨਾਂ ਸਾਰਾ ਹਾਲ-ਚਾਲ ਪੁੱਛ ਕੇ ਤਿੰਨ-ਚਾਰ ਪੁੜੀਆਂ ਖੰਡ ਦੇ ਸ਼ਰਬਤ ਨਾਲ ਦਿੱਤੀਆਂ ਅਤੇ ਈਸਬਗੋਲ ਦੀ ਭੁੱਕੀ ਵੀ ਦਿੱਤੀ। ਬੱਸ ਫਿਰ

---

੧. ਸ. ਬੂਟਾ ਸਿੰਘ ਜੀ ਪੁਤਰ ਸ. ਈਸ਼ਰ ਸਿੰਘ ਬੜੇ ਗੁਰਸਿਖੀ ਖ਼ਿਆਲਾਂ ਦੇ ਧਾਰਨੀ ਸਨ। ਆਪਨੇ ਅੰਗਰੇਜ਼ੀ ਰਾਜ ਸਮੇਂ ਮਿਲਟਰੀ ਵਿਚ ਨੌਕਰੀ ਕਰਕੇ ਬੜਾ ਨਾਮਨਾ ਖਟਿਆ। ਆਪ ਜੀ ਹਰ ਤਰ੍ਹਾਂ ਦੀ ਪੂਰੀ ਜਾਣਕਾਰੀ ਰਖਦੇ ਸਨ। ਆਪ ਜੀ ਨੂੰ ਦੇਸੀ ਦੁਆਈਆਂ ਦੀ ਵੀ ਪੂਰੀ ਮੁਹਾਰਤ ਸੀ। ਮਰੀਜਾਂ ਨੂੰ ਮੁਫ਼ਤ ਦੁਆਈ ਦਿੰਦੇ ਸਨ। ਹਿਕਮਤ ਦੇ ਪੂਰੇ ਮਾਹਰ ਹੋਣ ਤੋਂ ਇਲਾਵਾ ਆਪ ਇਕ ਚੰਗੇ ਕਿਸਾਨ, ਨੇਕ ਇਨਸਾਨ ਤੇ ਵਿਦਿਆ ਦਾ ਸ਼ੌਕ ਰੱਖਣ ਵਾਲੇ ਸਨ। ਆਪ ਜੀ ਦਾ ਦਿਹਾਂਤ 10-6-1976 ਈ. ਵਿਚ ਹੋਇਆ।

ਕੀ ਸੀ, ਪਰਮੇਸ਼ਰ ਜੀ ਨੂੰ ਭਾਵੇ ਤਾਂ ਕੋਈ ਬਹਾਨਾ ਹੀ ਬਣਦਾ ਹੈ :

**ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥** *(ਪੰਨਾ ੧੩੬੩)*

ਦੇ ਹੁਕਮ ਅਨੁਸਾਰ ਸ਼ਾਮ ਤਕ ਬਾਬਾ ਜੀ ਦੀ ਸਿਹਤ ਵਿਚ ਕਾਫ਼ੀ ਫ਼ਰਕ ਪੈ ਗਿਆ। ਅੱਜ ਹੋਰ, ਕੱਲ੍ਹ ਹੋਰ, ਦਿਨਾਂ ਵਿਚ ਹੀ ਬਾਬਾ ਜੀ ਤੁਰਨ-ਫਿਰਨ ਲੱਗ ਪਏ ਤੇ ਪਹਿਲੇ ਵਾਂਗ ਤੰਦਰੁਸਤ ਹੋ ਗਏ।

ਇਸ ਬਿਮਾਰੀ ਤੋਂ ਬਾਅਦ ਕਈ ਵਾਰੀ ਆਪ ਜੀ ਨੇ ਨਜ਼ਦੀਕੀ ਪ੍ਰੇਮੀਆਂ ਨੂੰ ਦੱਸਣਾ ਕਿ ਇਸ ਬਿਮਾਰੀ ਨਾਲ ਸਾਡੇ ਸਰੀਰ ਦਾ ਅੰਤ ਹੋ ਜਾਣਾ ਸੀ। ਪਰ ਹੁਣ ਜੋ ਸਮਾਂ ਸਤਿਗੁਰੂ ਜੀ ਨੇ ਬਖ਼ਸ਼ਿਸ਼ ਕੀਤਾ ਹੈ, ਇਹ ਨਿਰੋਲ ਸੰਗਤ ਦੀ ਸੇਵਾ ਹਿਤ ਦਿੱਤਾ ਹੈ। ਜਿੰਨਾ ਚਿਰ ਸਤਿਗੁਰੂ ਜੀ ਨੇ ਇਸ ਚੋਲੇ ਪਾਸੋਂ ਸੇਵਾ ਲੈਣੀ ਹੋਵੇਗੀ, ਲੈ ਲੈਣਗੇ।

ਕਈ ਵਾਰ ਦਾਸ ਨੂੰ ਅਤੇ ਹੋਰ ਨੇੜੇ ਦੇ ਪ੍ਰੇਮੀਆਂ ਨੂੰ ਵੀ ਹਦਾਇਤ ਕੀਤੀ ਕਿ ਜਦੋਂ ਸਾਡੇ ਸਰੀਰ ਦਾ ਅੰਤ ਹੋ ਜਾਵੇ ਤਦ ਗੁਰਮਤਿ ਅਨੁਸਾਰ ਸਾਡਾ ਸਸਕਾਰ ਕਰ ਦੇਣਾ ਅਤੇ ਖ਼ਾਸ ਹਦਾਇਤ ਇਹ ਕਿ ਸਸਕਾਰ ਵਾਲੀ ਜਗ੍ਹਾ ਸਾਡੀ ਕਿਸੇ ਵੀ ਕਿਸਮ ਦੀ ਵੱਖਰੀ ਹੋਂਦ ਕਾਇਮ ਨਹੀਂ ਕਰਨੀ ਭਾਵ ਕਿ ਜਿੱਥੇ ਸਰਕਾਰ ਵਗੈਰਾ ਕਰਨਾ ਹੈ, ਉੱਥੇ ਕਿਸੇ ਕਿਸਮ ਦੀ ਸਮਾਧ ਜਾਂ ਨਿਸ਼ਾਨੀ ਨਹੀਂ ਬਣਾਉਣੀ ਅਤੇ ਨਾ ਹੀ ਕੋਈ ਵੱਖਰਾ ਨਿਸ਼ਾਨ ਕਾਇਮ ਕਰਨਾ ਹੈ। ਇਸ ਵਿਚ ਹੀ ਸਾਡੀ ਖ਼ੁਸ਼ੀ ਹੋਵੇਗੀ।

# ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨਾਲ ਮਿਲਾਪ

ਸਰੀਰ ਕਰਕੇ ਬਾਬਾ ਜੀ ਦਾ ਭਾਈ ਸਾਹਿਬ ਜੀ ਨਾਲ ਪਹਿਲੇ ਕਦੇ ਵੀ ਮਿਲਾਪ ਨਹੀਂ ਹੋਇਆ ਸੀ। ਉਂਝ ਆਤਮਿਕ ਮੰਡਲਾਂ ਵਿਚ ਸੁਰਤੀ ਮਿਲਾਪ ਕਾਰਨ ਇਕ ਦੂਜੇ ਦਾ ਬਹੁਤ ਸਤਿਕਾਰ ਕਰਦੇ ਸਨ। ਸਤਿਗੁਰੂ ਜੀ ਦੇ ਹਜ਼ੂਰ "ਸੱਚਖੰਡ" ਵਿਚ ਦੋਵੇਂ ਆਤਮਾਵਾਂ ਇਕ ਦੂਜੇ ਨੂੰ ਅਕਸਰ ਬੜੇ ਪ੍ਰੇਮ ਨਾਲ ਮਿਲਦੀਆਂ ਰਹਿੰਦੀਆਂ ਸਨ। ਗੁਰੂ ਪਾਤਸ਼ਾਹ ਜੀ ਦਾ ਵੀ ਫ਼ੁਰਮਾਨ ਹੈ ਕਿ ਅਸਲੀ ਮਿਲਾਪ ਤਾਂ ਅੰਤਰ-ਆਤਮਾ ਦਾ ਹੀ ਹੈ :

**ਮਿਲਿਐ ਮਿਲਿਆ ਨਾ ਮਿਲੈ**
**ਮਿਲੈ ਮਿਲਿਆ ਜੇ ਹੋਇ॥**
**ਅੰਤਰ ਆਤਮੈ ਜੋ ਮਿਲੈ**
**ਮਿਲਿਆ ਕਹੀਐ ਸੋਇ॥੩॥** *(ਮ: ੨, ਪੰਨਾ ੭੯੧)*

1950-51 ਦੇ ਕਰੀਬਨ ਬਾਬਾ ਜੀ ਨੂੰ ਕਿਸੇ ਪ੍ਰੇਮੀ ਨੇ ਦੱਸਿਆ ਕਿ ਅਸੀਂ ਅਖ਼ਬਾਰ ਵਿਚ ਪੜ੍ਹਿਆ ਹੈ ਕਿ ਭਾਈ ਵੀਰ ਸਿੰਘ ਜੀ ਸਰੀਰ ਕਰ ਕੇ ਕਾਫ਼ੀ ਢਿੱਲੇ ਹਨ। ਇਹ ਖ਼ਬਰ ਸੁਣ ਕੇ ਅਗਲੇ ਦਿਨ ਹੀ ਮਨ ਬਣਾ ਲਿਆ ਕਿ ਭਾਵੇਂ ਆਤਮਿਕ ਤੌਰ ਤੇ ਤਾਂ ਮਿਲਾਪ ਹੁੰਦਾ ਹੀ ਰਹਿੰਦਾ ਹੈ ਪਰ ਫਿਰ ਵੀ ਸਾਡਾ ਫ਼ਰਜ਼ ਬਣਦਾ ਹੈ ਕਿ ਭਾਈ ਸਾਹਿਬ ਜੀ ਦੀ ਸਿਹਤ ਦਾ ਜਾ ਕੇ ਹਾਲ-ਚਾਲ ਪੁੱਛੀਏ ਅਤੇ ਸਰੀਰ ਦੇ ਦਰਸ਼ਨ ਕਰ ਆਈਏ। ਆਪ ਜੀ ਨੇ ਬੱਸ ਫੜੀ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਗਏ। ਸਤਿਗੁਰੂ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਸੱਚਖੰਡ ਦਰਬਾਰ ਦੀ ਹਾਜ਼ਰੀ ਭਰੀ ਅਤੇ ਰਿਕਸ਼ਾ ਕਰ ਕੇ ਭਾਈ ਸਾਹਿਬ ਜੀ ਦੀ ਕੋਠੀ ਪੁੱਜ ਗਏ। ਉੱਥੇ ਪੰਜ-ਸੱਤ ਸੱਜਣ ਹੋਰ ਵੀ ਭਾਈ ਸਾਹਿਬ ਹੋਰਾਂ ਦੀ ਸਿਹਤ ਦਾ ਹਾਲ-ਚਾਲ ਪੁੱਛਣ ਲਈ ਆਏ ਹੋਏ ਸਨ। ਬਰਾਂਡੇ ਵਿਚ ਬੈਂਚ ਡੱਠੇ ਹੋਏ ਸਨ। ਬਾਕੀ ਪ੍ਰੇਮੀਆਂ ਦੇ ਨਾਲ ਬਾਬਾ ਜੀ ਵੀ ਬੈਂਚ ਉੱਪਰ ਬੈਠ ਗਏ। ਸੇਵਾਦਾਰ ਨੇ ਸਾਰਿਆਂ ਨੂੰ ਬੇਨਤੀ ਕੀਤੀ ਕਿ ਡਾਕਟਰਾਂ ਨੇ ਭਾਈ ਸਾਹਿਬ ਨਾਲ ਮੁਲਾਕਾਤਾਂ ਤਾਂ ਬੰਦ ਕੀਤੀ ਹੋਈਆਂ ਹਨ ਅਤੇ ਇਕ ਰਜਿਸਟਰ ਸਾਰਿਆਂ ਅੱਗੇ ਲਿਆ ਰੱਖਿਆ ਤੇ ਕਿਹਾ ਕਿ ਤੁਸੀਂ ਸਾਰੇ ਪ੍ਰੇਮੀ ਆਪਣੇ ਆਪਣੇ ਨਾਂ ਅਤੇ ਪੂਰੇ ਸਿਰਨਵਾਂ ਇਸ ਰਜਿਸਟਰ ਉੱਪਰ ਦਰਜ ਕਰ ਦਿਓ। ਸ਼ਾਮ ਨੂੰ ਜਦੋਂ ਭਾਈ

ਸਾਹਿਬ ਸੈਰ ਲਈ ਬਾਹਰ ਨਿਕਲਣਗੇ ਤਦ ਮੈਂ ਉਹਨਾਂ ਪਾਸ ਆਪ ਸਭ ਦੀ ਹਾਜ਼ਰੀ ਲਵਾ ਦਿਆਂਗਾ। ਸਾਰਿਆਂ ਨੇ ਆਪਣੇ-ਆਪਣੇ ਨਾਂ-ਪਤੇ ਲਿਖ ਦਿੱਤੇ। ਬਾਬਾ ਜੀ ਨੂੰ ਵੀ ਸੇਵਾਦਾਰ ਨੇ ਆਪਣਾ ਸਿਰਨਾਵਾਂ ਲਿਖ ਕੇ ਦਸਤਖ਼ਤ ਕਰਨ ਲਈ ਕਿਹਾ। ਆਪ ਜੀ ਨੇ ਬੇਨਤੀ ਕੀਤੀ ਕਿ ਸਾਡੀ ਵੱਲੋਂ ਲਿਖਣ ਦੀ ਲੋੜ ਨਹੀਂ, ਕਿਉਂਕਿ ਸਾਡੀ ਹਾਜ਼ਰੀ ਉਨ੍ਹਾਂ ਪਾਸ ਲੱਗੀ ਹੀ ਹੋਈ ਹੈ। ਮੈਂ ਇੱਥੇ ਥੋੜ੍ਹਾ ਸਮਾਂ ਹੋਰ ਬੈਠ ਕੇ ਉਨ੍ਹਾਂ ਦੀ ਸਿਹਤਯਾਬੀ ਵਾਸਤੇ ਪਾਠ ਕਰਕੇ ਅਰਦਾਸ ਹੀ ਕਰਨੀ ਹੈ। ਤੁਸੀਂ ਮੇਰੇ ਪ੍ਰਥਾਇ ਕੋਈ ਖ਼ਿਆਲ ਨਾ ਕਰੋ।

## ਭਾਈ ਸਾਹਿਬ ਨੱਮਿਤ ਬਾਬਾ ਜੀ ਨੇ ਪਾਠ ਕੀਤਾ

ਬਾਕੀ ਸੰਗਤ ਜੋ ਬੈਠੀ ਸੀ, ਆਪਣੇ ਨਾਂ-ਪਤੇ ਲਿਖ ਕੇ ਵਾਪਸ ਚਲੀ ਗਈ। ਬਾਬਾ ਜੀ ਬੈਂਚ ਉੱਪਰ ਬੈਠ ਕੇ ਭਾਈ ਸਾਹਿਬ ਜੀ ਦੇ ਨਮਿੱਤ ਬੇਨਤੀ ਚੌਪਈ ਦੇ ਪਾਠ ਕਰਨ ਲੱਗ ਪਏ। ਪੰਜ ਪਾਠ ਕਰਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ "ਹੇ ਗ਼ਰੀਬ ਨਿਵਾਜ! ਇਸ ਪੜ੍ਹੀ ਹੋਈ ਬਾਣੀ ਦਾ ਫਲ ਭਾਈ ਸਾਹਿਬ ਦੀ ਸਰੀਰਕ ਤੰਦਰੁਸਤੀ ਲਈ ਪ੍ਰਦਾਨ ਕਰੋ ਅਤੇ ਉਨ੍ਹਾਂ ਨੂੰ ਆਪਣੇ ਭਾਣੇ ਵਿਚ ਸਿਹਤਯਾਬੀ ਬਖ਼ਸ਼ਿਸ਼ ਕਰੋ ਤਾਂ ਜੋ ਆਪ ਜੀ ਦੇ ਪੰਥ ਦੀ ਹੋਰ ਉੱਚੀ-ਸੁੱਚੀ ਸੇਵਾ ਕਰ ਸਕਣ।"

ਬਾਬਾ ਜੀ ਦੱਸਿਆ ਕਰਦੇ ਸਨ ਕਿ ਅਸੀਂ ਪਾਠ ਕਰਨ ਉਪ੍ਰੰਤ ਗੁਰੂ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਕਰ ਕੇ ਤੁਰਨ ਲੱਗੇ ਸੀ ਕਿ ਭਾਈ ਸਾਹਿਬ ਜੀ ਨੇ ਸੇਵਾਦਾਰ ਨੂੰ ਘੰਟੀ ਮਾਰ ਕੇ ਕਮਰੇ ਵਿਚ ਸੱਦਿਆ। ਸੇਵਾਦਾਰ ਅੰਦਰ ਗਿਆ ਤੇ ਵਾਪਸ ਆ ਕੇ ਕਹਿਣ ਲੱਗਾ ਕਿ ਭਾਈ ਹਰਨਾਮ ਸਿੰਘ ਆਪ ਜੀ ਦਾ ਹੀ ਨਾਮ ਹੈ? ਬਾਬਾ ਜੀ ਵੱਲੋਂ ਹਾਂ ਕਰਨ ਤੇ ਉਸ ਸੇਵਾਦਾਰ ਨੇ ਕਿਹਾ ਕਿ ਭਾਈ ਸਾਹਿਬ ਜੀ ਨੇ ਤੁਹਾਨੂੰ ਅੰਦਰ ਯਾਦ ਕੀਤਾ ਹੈ। ਬਾਬਾ ਜੀ ਦੇ ਮਨ ਵਿਚ ਬੜੀ ਖ਼ੁਸ਼ੀ ਹੋਈ ਕਿ ਸਰੀਰਕ ਦਰਸ਼ਨਾਂ ਦੀ ਆਸ ਵੀ ਮਹਾਰਾਜ ਜੀ ਨੇ ਪੂਰੀ ਕਰ ਦਿੱਤੀ ਹੈ। ਬਾਬਾ ਜੀ ਅੰਦਰ ਗਏ, ਫ਼ਤਹਿ ਬੁਲਾ ਕੇ ਆਤਮਿਕ ਸਾਂਝ ਪੈਦਾ ਕੀਤੀ। ਭਾਈ ਸਾਹਿਬ ਬੋਲੇ ਕਿ ਤੁਸੀਂ ਬਿਨਾਂ ਮਿਲਿਆਂ ਹੀ ਟੁਰ ਚੱਲੇ ਸੀ। ਬਾਬਾ ਜੀ ਨੇ ਉੱਤਰ ਦਿੱਤਾ ਕਿ ਸੇਵਾਦਾਰ ਨੇ ਹੁਕਮ ਕੀਤਾ ਸੀ ਕਿ ਡਾਕਟਰਾਂ ਨੇ ਆਪ ਜੀ ਨੂੰ ਮਿਲਣਾ ਮਨ੍ਹਾਂ ਕੀਤਾ ਹੋਇਆ ਹੈ ਕਿਉਂਕਿ ਆਪ ਜੀ ਦੇ ਸਰੀਰ ਨੂੰ ਕਾਫ਼ੀ ਖੇਚਲ ਹੈ। ਸੋ ਸਤਿਗੁਰੂ ਜੀ ਦੇ ਚਰਨਾਂ ਵਿਚ ਅਸੀਂ ਤਾਂ ਅਰਦਾਸ ਹੀ ਕਰ ਸਕਦੇ ਹਾਂ, ਸੋ ਬੇਨਤੀ ਚੌਪਈ ਸਾਹਿਬ ਦੇ ਪਾਠ ਕਰ ਕੇ ਕਰ ਦਿੱਤੀ ਸੀ। ਬਾਕੀ ਤੇ ਆਪ ਜੀ ਸਾਰਾ ਜਾਣਦੇ ਹੀ ਹੋ। ਭਾਈ ਸਾਹਿਬ ਜੀ ਨੇ ਉੱਤਰ ਵਿਚ ਫ਼ੁਰਮਾਇਆ ਕਿ "ਭਾਈ ਹਰਨਾਮ ਸਿੰਘ ਜੀ! ਬਿਮਾਰੀ ਕਾਹਦੀ, ਸਾਡੇ ਨਾਲ ਤਾਂ ਸਤਿਗੁਰੂ ਜੀ ਨੇ ਇਸ ਪ੍ਰਕਾਰ ਖੇਡ ਕੀਤੀ ਹੈ, ਕਿ

ਜਿਵੇਂ ਕਿਸੇ ਮਨੁੱਖ ਨੂੰ ਜਹਾਜ਼ ਜਾਂ ਬੇੜੀ ਵਿਚ ਬਿਠਾ ਕੇ ਸਮੁੰਦਰ ਵਿਚਕਾਰ ਲੈ ਜਾਈਏ ਤੇ ਉੱਥੇ ਉਸ ਨੂੰ ਜਹਾਜ਼ ਵਿਚੋਂ ਧੱਕਾ ਦੇ ਕੇ ਸਮੁੰਦਰ ਵਿਚ ਸੁੱਟ ਦੇਈਏ ਤੇ ਡਿੱਗਦੇ ਸਮੇਂ ਖ਼ਾਸ ਹਦਾਇਤ ਕੀਤੀ ਜਾਵੇ ਕਿ ਵੇਖੀਂ! ਕਿਤੇ ਗਿੱਲਾ ਨਾ ਹੋ ਜਾਵੀਂ, ਕਹਿਣ ਤੋਂ ਭਾਵ ਕਿ ਸਤਿਗੁਰੂ ਜੀ ਨੇ ਮੈਨੂੰ ਹੁਕਮ ਕੀਤਾ ਕਿ ਸਾਡੇ ਸਰੂਪ ਦੇ ਅਰਥ ਕਰੋ ਅਤੇ ਵਿਸ਼ੇਸ਼ ਹਦਾਇਤ ਇਹ ਕਿ ਦੇਖਣਾ ਕਿਤੇ ਅਰਥ ਗ਼ਲਤ ਨਾ ਕਰ ਦੇਣੇ। ਸਤਿਗੁਰੂ ਜੀ ਦੇ ਹੁਕਮ ਨੂੰ ਮੰਨ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਲਿਖਣੇ ਅਰੰਭ ਕਰ ਦਿੱਤੇ ਪਰ ਇਹ ਨਿਰੰਕਾਰ ਦੇ ਦੇਸ਼ ਦੀ ਬਾਣੀ ਹੈ, ਇਸ ਦੇ ਸੰਪੂਰਨ ਅਰਥ ਕੌਣ ਕਰ ਸਕਦਾ ਹੈ?

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**

*(ਸਲੋਕ ਮ: ੩, ਪੰਨਾ ੫੧੫)*

ਅਤੇ ਜਿਵੇਂ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ ਕਿ:

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥੪੦॥**

*(ਦ: ਓਅੰਕਾਰ, ਪੰਨਾ ੯੩੫)*

ਇਹ ਪਰਮੇਸ਼ਰ-ਅਕਾਲ ਪੁਰਖ ਜੀ ਦੇ ਬਚਨ ਹਨ। ਮਨੁੱਖ-ਬੁੱਧੀ ਰੱਖਣ ਵਾਲਾ, ਸੀਮਤ ਬੁੱਧੀ ਰਾਹੀਂ ਅਸੀਮ ਤੇ ਅਗਾਧ ਬੋਧ ਬਾਣੀ ਦੇ ਕੌਣ ਅਤੇ ਕਿਵੇਂ ਅਰਥ ਕਰ ਸਕਦਾ ਹੈ? ਸੋ ਯਤਨ ਕੀਤਾ, ਅੱਖਰੀ ਅਰਥ ਲਿਖਣੇ ਅਰੰਭ ਕਰ ਦਿੱਤੇ। ਜਦੋਂ ਸੁਰਤੀ ਉੱਪਰਲੇ ਮੰਡਲਾਂ ਵਿਚ ਜਾਂਦੀ ਹੈ, ਤਾਂ ਇਹ ਕੀਤੇ ਹੋਏ ਅਰਥ ਬਦਲ ਜਾਂਦੇ ਹਨ। ਜਦੋਂ ਸੁਰਤ ਹੋਰ ਅਗਾਂਹ ਜਾਂਦੀ ਹੈ ਤਦ ਇਸੇ ਬਾਣੀ ਦੇ ਅਰਥ ਹੋਰ ਅਨੁਭਵ ਹੁੰਦੇ ਹਨ। ਸੋ ਇਕ-ਇਕ ਪੰਕਤੀ ਦੇ ਅਰਥਾਂ ਪਿੱਛੇ ਜਾਂਦੀ-ਜਾਂਦੀ ਸੁਰਤੀ ਥੱਕ ਗਈ ਹੈ। ਹੋਰ ਸਰੀਰਕ ਬਿਮਾਰੀ ਕੋਈ ਨਹੀਂ ਹੈ। ਡਾਕਟਰਾਂ ਨੇ ਸੰਗਤਾਂ ਨਾਲ ਮਿਲਣ ਅਤੇ ਬਚਨ ਕਰਨ ਦੀ ਮਨਾਹੀ ਕਰ ਦਿੱਤੀ ਹੈ। ਇਸ ਤਰ੍ਹਾਂ ਅੰਦਰ ਬੈਠੇ ਅਸੀਂ ਨਾਮ-ਸਿਮਰਨ ਦਾ ਅਨੰਦ ਮਾਣ ਰਹੇ ਹਾਂ। ਇਹ ਵੀ ਉਸ ਨਿਰੰਕਾਰ ਦੀ ਮੌਜ ਹੀ ਹੈ।

ਗੁਰੂ ਮਿਹਰ ਨਾਲ ਹੁਣ ਤਾਂ ਐਸੀ ਆਤਮਕ ਦਸ਼ਾ ਬਣ ਗਈ ਹੈ। ਕਿ

**ਯਾਦ ਸਜਨ ਦੀ ਹਰਦਮ ਰਹਿਦੀ,**
**ਲਹਿ ਗਈ ਡੂੰਘੇ ਥਾਈਂ।**
**ਵਾਂਗ ਸੰਗੀਤ ਲਹਿਰਦੀ ਅੰਦਰ,**
**ਬਣ ਗਈ ਰਾਗ ਇਲਾਹੀ।**
**ਦਾਰੂ ਵਾਂਗ ਸਰੂਰ ਚਾੜ੍ਹਦੀ,**
**ਤਰਬ ਵਾਂਗ ਥਰਰਾਵੇ।**

**ਖਿਚੇ ਤੇ ਰਸਭਿੰਨੀ ਕਸਕੇ,**
**ਲਗੇ ਫਿਰ ਸੁਖਦਾਈ।**

ਕੋਈ 15-20 ਮਿੰਟ ਦਾ ਸਮਾਂ ਹੋਰ ਪਿਆਰ ਪ੍ਰੇਮ ਦੇ ਬਚਨ-ਬਿਲਾਸ ਕਰਦਿਆਂ ਬਿਤਾਇਆ ਅਤੇ ਭਾਈ ਸਾਹਿਬ ਜੀ ਪਾਸੋਂ ਛੁੱਟੀ ਲਈ। ਆਪ ਜੀ ਨੇ ਅਗਾਂਹ ਲਈ ਬਚਨ ਲਿਆ ਕਿ ਜਦੋਂ ਵੀ ਅੰਮ੍ਰਿਤਸਰ ਸਾਹਿਬ ਆਵੋ ਤਦ ਦਰਸ਼ਨ ਜ਼ਰੂਰ ਦੇਣੇ। ਉਸ ਦਿਨ ਤੋਂ ਬਾਅਦ ਬਾਬਾ ਜੀ ਜਦੋਂ ਵੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰਨ ਜਾਂਦੇ ਤਦ ਭਾਈ ਸਾਹਿਬ ਜੀ ਦੇ ਦਰਸ਼ਨ ਜ਼ਰੂਰ ਕਰਕੇ ਆਉਂਦੇ। ਦੋਵੇਂ ਆਤਮਾ ਅੰਦਰੂਨੀ ਅਤੇ ਸਰੀਰਕ ਮਿਲਾਪ ਕਰਕੇ ਗਦ ਗਦ ਹੁੰਦੀਆਂ।

# ਬਾਬਾ ਜੀ ਨੂੰ ਈਸਾ ਜੀ, ਮੁਹੰਮਦ ਸਾਹਿਬ ਤੇ ਭ੍ਰਿਗੂ ਜੀ ਦੇ ਦਰਸ਼ਨ ਤੇ ਬਚਨ ਦੇਣੇ

ਇਕ ਦਿਨ ਰਸ-ਮਗਨ ਬਿਰਤੀ ਵਿਚ ਬਾਬਾ ਜੀ ਨੂੰ ਸ੍ਰੀ ਮੁਹੰਮਦ[੧] ਸਾਹਿਬ ਈਸਾ ਜੀ ਅਤੇ ਬ੍ਰਹਮ ਰਿਸ਼ੀ ਭ੍ਰਿਗੂ ਜੀ ਦੇ ਦਰਸ਼ਨ ਹੋਏ। ਤਿੰਨਾਂ ਦੇ ਚਿਹਰੇ 'ਤੇ ਬਹੁਤ ਜਲਾਲ ਸੀ ਤੇ ਸੀਸ ਉੱਪਰ ਪ੍ਰਕਾਸ਼ ਦਾ ਚੱਕਰ ਸੀ। ਦਰਸ਼ਨ ਦੇਣ ਉਪ੍ਰੰਤ ਸਭ ਤੋਂ ਪਹਿਲੇ ਹਜ਼ਰਤ ਮੁਹੰਮਦ ਸਾਹਿਬ ਜੀ ਨੇ ਬਚਨ ਕੀਤਾ ਕਿ "ਤੁਸੀਂ ਲੋਕ ਧੰਨਤਾ ਦੇ ਯੋਗ ਹੋ, ਜਿਨ੍ਹਾਂ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖ਼ੁਦਾ ਦੀ ਪ੍ਰਾਪਤੀ ਦਾ ਸੌਖਾ, ਸਿੱਧਾ ਤੇ ਸ੍ਰੇਸ਼ਟ ਰਸਤਾ ਕਲਯੁਗ ਵਿਚ ਬਖ਼ਸ਼ਿਸ਼ ਕੀਤਾ ਹੈ। ਪਰ ਗੁਰੂ ਨਾਨਕ ਦੇਵ ਜੀ ਦੀ ਉੱਮਤ ਉਸ ਬਖ਼ਸ਼ਿਸ਼ ਦਾ ਪੂਰਨ ਲਾਭ ਨਹੀਂ ਉਠਾ ਰਹੀ।"

ਥੋੜ੍ਹੇ ਸਮੇਂ ਪਿਛੋਂ ਭ੍ਰਿਗੂ ਜੀ ਬੋਲੇ ਕਿ "ਸਾਡੇ ਸਮੇਂ ਵਿਚ ਤਾਂ ਬੜੇ ਔਖੇ-ਕਠਿਨ ਸਾਧਨ ਕਰਨੇ ਪੈਂਦੇ ਸਨ। ਜਪ-ਤਪ ਕਰਦਿਆਂ ਸਾਰੀ ਉਮਰ ਬਤੀਤ ਹੋ ਜਾਂਦੀ ਸੀ ਫਿਰ ਵੀ ਪਰਮੇਸ਼ਰ ਦੀ ਪ੍ਰਾਪਤੀ ਕਠਿਨ ਸੀ ਅਤੇ ਜੋ 'ਨਾਮ ਦਾ ਰਸ' ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਲਿਆ ਕੇ ਦਿੱਤਾ ਹੈ, ਸਾਨੂੰ ਇਹ ਪ੍ਰਾਪਤ ਨਹੀਂ ਹੋਇਆ। ਕਠਿਨ-ਸਾਧਨ (ਜਪ-ਤਪ) ਕਰਨ ਨਾਲ ਸਾਡੇ ਵਿਚ ਰਿੱਧੀਆਂ-ਸਿੱਧੀਆਂ ਤੇ ਬਿਭੂਤੀਆਂ ਤਾਂ ਬਹੁਤ ਆ ਜਾਂਦੀਆਂ ਸਨ, ਅਸੀਂ ਵਰ ਤੇ ਸਰਾਪ ਦੇਣ ਦੇ ਵੀ ਸਮਰੱਥ ਸਾਂ ਪਰ ਇੰਨਾ ਕੁਝ ਹੋਣ ਤੇ ਵੀ ਨਾਮ-ਰਸ ਤੋਂ ਵਾਂਝੇ ਰਹਿ ਗਏ।"

[੨]ਈਸਾ ਮਸੀਹ ਜੀ ਨੇ ਤਾਂ ਦੋ ਸਤਰਾਂ ਵਿਚ ਹੀ ਗੱਲ ਮੁਕਾ ਦਿੱਤੀ ਤੇ ਬਚਨ ਕੀਤਾ ਕਿ "ਸਾਡੀ ਹਾਰਦਿਕ ਇੱਛਾ ਹੈ ਕਿ ਮੇਰੀ ਉੱਮਤ ਸਤਿਗੁਰੂ ਨਾਨਕ ਦੇਵ ਜੀ ਦੇ ਚਲਾਏ ਮਾਰਗ ਨੂੰ ਅਪਣਾਏ।"

ਇੰਨੇ ਬਚਨ ਕਰਕੇ ਇਹ ਸ੍ਰੇਸ਼ਟ ਆਤਮਾਵਾਂ ਅਲੋਪ ਹੋ ਗਈਆਂ।

---

੧. ਮੁਸਲਮਾਨ ਧਰਮ ਦੇ ਮੋਢੀ (ਪੈਗੰਬਰ-ਪਿਆਮੇ ਬਰ-ਸੁਨੇਹਾ ਲਿਆਣ ਵਾਲਾ, ਰੱਬ ਦਾ ਸੰਦੇਸ਼ ਲੋਕਾਂ ਤਕ ਪਹੁੰਚਾਣ ਵਾਲਾ) ਮੁਹੰਮਦ ਅਰਬੀ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਅੱਲਾ ਤਾਅਲਾ ਵੱਲੋਂ ਪਿਆਰਿਆ ਹੋਇਆ।

੨. ਈਸਾ ਇਬਰਾਨੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਔਗੁਣਾਂ ਤੋਂ ਬਚਾਉਣ ਵਾਲਾ।

# ਯੋਗੀ ਸੀਲ ਨਾਥ ਨੇ ਸੂਖਮ ਸਰੀਰ ਨਾਲ ਬਾਬਾ ਜੀ ਨੂੰ ਡਰਾਉਣ ਦਾ ਯਤਨ ਕਰਨਾ

ਗੁਰਦੁਆਰਾ ਰਾਮਪੁਰ ਖੇੜਾ ਸਾਹਿਬ ਤੋਂ ਦੱਖਣ ਵਾਲੇ ਪਾਸੇ ਗੋਰਖ ਜੀ ਦਾ ਇਕ ਪੈਰੋਕਾਰ ਯੋਗੀ ਪਿੰਡ ਤਲਵੰਡੀ ਦੀ ਜੂਹ, ਜਿਸ ਨੂੰ ਢੱਕੀ ਕਿਹਾ ਜਾਂਦਾ ਸੀ, ਵਿਖੇ ਰਹਿੰਦਾ ਸੀ, ਜਿਸ ਦਾ ਨਾਉਂ ਸੀਲ ਨਾਥ ਕਰਕੇ ਪ੍ਰਸਿੱਧ ਸੀ। ਇਸ ਨੇ ਆਪਣੀ ਰਿੱਧੀਆਂ-ਸਿੱਧੀਆਂ ਨਾਲ ਇਲਾਕੇ ਵਿਚ ਕਾਫ਼ੀ ਪ੍ਰਭਾਵ ਬਣਾ ਲਿਆ ਸੀ। ਇਸ ਯੋਗੀ ਦੇ ਚੇਲੇ ਯੋਗੀ ਜੀ ਨੂੰ ਪ੍ਰਸੰਨ ਕਰਨ ਵਾਸਤੇ ਚੰਗੀ ਤੋਂ ਚੰਗੀ ਸ਼ਰਾਬ ਤੇ ਮਾਸ ਲੈ ਕੇ ਉਸ ਦੀ ਕੁਟੀਆ ਪੁੱਜਦੇ। ਜੇ ਕੋਈ ਯੋਗੀ ਨੂੰ ਆਪਣੇ ਘਰ ਨਿਮੰਤ੍ਰਣ ਦਿੰਦਾ ਤਾਂ ਉਸ ਘਰ ਵਿਚ ਵੀ ਯੋਗੀ ਦੀ ਪ੍ਰਸੰਨਤਾ ਵਾਸਤੇ ਰੱਜ ਕੇ ਜੀਵ-ਹੱਤਿਆ ਹੁੰਦੀ ਅਤੇ ਸ਼ਰਾਬ ਦੇ ਖੁੱਲ੍ਹੇ ਦੌਰ ਚੱਲਦੇ।

ਜਦੋਂ ਤੋਂ ਬਾਬਾ ਜੀ ਇਸ ਇਲਾਕੇ ਵਿਚ ਆਏ, ਆਪ ਜੀ ਦੇ ਗੁਰਮਤਿ ਪ੍ਰਚਾਰ ਦੁਆਰਾ ਬਹੁਤ ਸਾਰੇ ਲੋਕ ਇਸ ਭੈੜੀ ਆਦਤ ਨੂੰ ਛੱਡ ਕੇ ਗੁਰਮਤਿ-ਗਾਡੀ ਰਾਹ ਦੇ ਪਾਂਧੀ ਬਣ ਗਏ। ਉਹਨਾਂ ਨੇ ਯੋਗੀ ਦੀ ਅਧੀਨਗੀ ਵੀ ਕਬੂਲਣੀ ਤਿਆਗ ਦਿੱਤੀ। ਇਸ ਤਰ੍ਹਾਂ ਉਸ ਦੀ ਮਾਨਤਾ ਘਟਣੀ ਸ਼ੁਰੂ ਹੋ ਗਈ। ਮਾਨਤਾ ਘਟਣ ਦਾ ਕਾਰਨ ਵੀ ਸੀਲ ਨਾਥ ਜੀ ਨੂੰ ਪਤਾ ਲੱਗ ਚੁਕਾ ਸੀ। ਕਈ ਵਾਰੀ ਮਨ ਵਿਚ ਕ੍ਰੋਧ ਕਰਦਾ, ਪਰ ਉਸ ਦਾ ਵੱਸ ਕੋਈ ਨਹੀਂ ਚੱਲਦਾ ਸੀ। ਅਖ਼ੀਰ ਉਸ ਨੇ ਆਪਣੀ ਸ਼ਕਤੀ ਨੂੰ ਹੋਰ ਵਧਾਉਣ ਵਾਸਤੇ ਕੁਝ ਸਮੇਂ ਲਈ ਆਪਣੇ ਸਾਰੇ ਪ੍ਰੋਗਰਾਮ ਸੰਕੋਚ ਲਏ। ਆਪਣੇ ਮਤਿ ਅਨੁਸਾਰ ਯੋਗ-ਸਾਧਨਾਵਾਂ ਕਰਨੀਆਂ ਆਰੰਭ ਕਰ ਦਿੱਤੀਆਂ। ਇਸ ਨੇ ਮਿਹਨਤ ਨਾਲ ਇਹ ਸਾਧਨਾ ਕਰਕੇ ਇਥੋਂ ਤਕ ਪ੍ਰਾਪਤੀ ਕਰ ਲਈ ਕਿ ਉਹ ਆਪਣੇ ਸਥੂਲ ਸਰੀਰ ਵਿਚੋਂ ਸੂਖਮ ਸਰੀਰ ਵੱਖ ਕਰ ਲੈਂਦਾ ਸੀ।

ਇਕ ਸ਼ਾਮ ਦੀ ਘਟਨਾ ਹੈ ਕਿ ਗਰਮੀ ਦੇ ਦਿਨ ਸਨ—ਬਾਬਾ ਜੀ ਸੋਦਰੁ ਰਹਿਰਾਸ ਜੀ ਦਾ ਪਾਠ ਕਰਨ ਉਪ੍ਰੰਤ ਆਪਣੀ ਛੰਨ ਦੇ ਬਾਹਰ ਮੰਜਾ ਡਾਹ ਕੇ ਸਿਮਰਨ ਕਰ ਰਹੇ ਸਨ। ਬਾਬਾ ਜੀ ਦੱਸਦੇ ਸਨ ਕਿ ਸਾਨੂੰ ਔਲਖ-ਔਲਖ ਦੀ ਆਵਾਜ਼ ਸੁਣਾਈ ਦਿੱਤੀ। ਜਿਧਰੋਂ ਆਵਾਜ਼ ਆ ਰਹੀ ਸੀ, ਉਸ ਪਾਸੇ ਵੱਲ ਵੇਖਿਆ ਤਾਂ ਉਹੋ ਯੋਗੀ ਸੀਲ ਨਾਥ ਹੱਥਾਂ ਵਿਚ ਚਿਮਟਾ ਲਈ ਸਾਡੀ ਵੱਲ

ਵਧਿਆ ਆ ਰਿਹਾ ਸੀ। ਸਾਡੀ ਆਤਮਾ ਨੇ ਵੀ ਮਹਿਸੂਸ ਕਰ ਲਿਆ ਕਿ ਇਹ ਸੂਖਮ ਸਰੀਰ ਨਾਲ ਸਾਨੂੰ ਡਰਾਉਣ ਵਾਸਤੇ ਆਇਆ ਹੈ। ਅਸੀਂ ਅਡੋਲ ਸਿਮਰਨ ਕਰਦੇ, ਬਿਨਾਂ ਕਿਸੇ ਖ਼ੌਫ਼ ਦੇ ਉਸ ਵੱਲ ਵੇਖੀ ਗਏ, ਕਿ ਵੇਖੋ ਇਹ ਕੀ ਕਰਦਾ ਹੈ? ਉਸ ਨੇ ਨੇੜੇ ਆ ਕੇ ਦੋਹਾਂ ਹੱਥਾਂ ਨਾਲ ਚਿਮਟਾ ਜੋ ਉਸ ਦੇ ਹੱਥ ਵਿਚ ਸੀ, ਉੱਪਰ ਉਲਾਰ ਕੇ ਸਾਡੇ ਮਾਰਨਾ ਚਾਹਿਆ ਅਤੇ ਨਾਲ ਹੀ ਕਹਿਣ ਲੱਗਾ ਕਿ ਮੈਂ ਤੁਹਾਨੂੰ ਇਥੋਂ ਕੱਢ ਕੇ ਛੱਡਾਂਗਾ। ਤੁਸੀਂ ਮੇਰੇ ਚੇਲਿਆਂ ਨੂੰ ਪੁੱਠੀ ਮੱਤ ਦਿੰਦੇ ਹੋ, ਜਿਸ ਕਾਰਨ ਉਹ ਯੋਗ-ਮੱਤ ਦਾ ਤਿਆਗ ਕਰੀ ਜਾਂਦੇ ਹਨ। ਤੁਹਾਨੂੰ ਪਤਾ ਨਹੀਂ ਕਿ ਮੇਰੇ ਵਿਚ ਕਿੰਨੀ ਸ਼ਕਤੀ ਹੈ? ਮੈਂ ਤਾਂ ਤੁਹਾਡੇ ਸਾਰਿਆਂ ਦੇ ਗਲਾਂ ਵਿਚੋਂ ਜੋ ਤੁਸੀਂ ਦਾਤੀਆਂ[੧] ਪਾਈ ਫਿਰਦੇ ਹੋ ਲੁਹਾ ਕੇ ਸਾਹ ਲਵਾਂਗਾ। ਇਸ ਪ੍ਰਕਾਰ ਜਦੋਂ ਕਰੋਧ ਵਿਚ ਗੁਰਸਿੱਖੀ ਚਿੰਨ੍ਹਾਂ ਦੇ ਖ਼ਿਲਾਫ਼ ਉਸ ਯੋਗੀ ਨੇ ਇਹ ਵਾਕ ਬੋਲੇ ਤਦ ਸਾਡੇ ਮਨ ਨੂੰ ਕਾਫ਼ੀ ਠੇਸ ਪੁੱਜੀ।

ਬਾਬਾ ਜੀ ਦੱਸਿਆ ਕਰਦੇ ਸਨ ਕਿ ਅਸੀਂ ਮੰਜੇ ਉੱਪਰ ਬੈਠਿਆਂ ਹੀ "ਆਤਮਾ ਕਰਕੇ" ਉਸ ਦੇ ਮੂੰਹ ਉੱਪਰ ਜ਼ੋਰ ਦੀ ਲਫੇੜਾ[੨] ਮਾਰਿਆ—ਜਿਸ ਨਾਲ ਉਸਦੇ ਹੱਥਾਂ ਵਿਚੋਂ ਚਿਮਟਾ ਜੋ ਉਹ ਸਾਡੇ ਮਾਰਨਾ ਚਾਹੁੰਦਾ ਸੀ, ਡਿੱਗ ਪਿਆ ਅਤੇ ਆਪ ਵੀ ਜ਼ਮੀਨ ਉੱਪਰ ਡਿੱਗ ਪਿਆ। ਦੋ-ਤਿੰਨ ਪਲਸੇਟੇ ਉਸ ਨੇ ਖਾਧੇ ਤੇ ਸੁਰਤਸੰਭਾਲਦੇ ਹੀ ਇਹ ਕਹਿੰਦਾ ਚਲਾ ਗਿਆ ਕਿ ਮੈਨੂੰ ਨਹੀਂ ਪਤਾ ਸੀ ਕਿ ਤੁਹਾਡੇ ਵਿਚ ਐਨੀ ਸ਼ਕਤੀ ਹੈ। ਮੈਂ ਭੁਲੇਖੇ ਵਿਚ ਹੀ ਤੁਹਾਡੇ ਨਾਲ ਟੱਕਰ ਲੈ ਲਈ ਹੈ। ਹੁਣ ਮੇਰੇ ਵਿਚ ਬਲ ਨਹੀਂ ਰਿਹਾ। ਮੈਂ ਆਪਣੀ ਜਗ੍ਹਾ ਛੱਡ ਕੇ ਕਿਸੇ ਹੋਰ ਥਾਂ ਚਲਾ ਜਾਵਾਂਗਾ। ਇਸ ਪ੍ਰਕਾਰ ਦੇ ਬਚਨ ਕਹਿੰਦਾ ਹੋਇਆ ਉਹ ਯੋਗੀ ਭੱਜਦਾ ਹੋਇਆ ਦੂਰ ਚਲਾ ਗਿਆ। ਮੁੜ ਕਦੀ ਉਸ ਨੇ ਵਾਰ ਨਹੀਂ ਕੀਤਾ। ਥੋੜ੍ਹੇ ਦਿਨਾਂ ਪਿਛੋਂ ਬਾਬਾ ਜੀ ਨੇ ਇਕ ਪ੍ਰੇਮੀ ਨੂੰ ਭੇਜਿਆ ਕਿ ਜਾ ਕੇ ਉਸ ਯੋਗੀ ਦੀ ਕੁਟੀਆ ਤੋਂ ਪਤਾ ਕਰੇ ਕਿ ਯੋਗੀ ਅਜੇ ਓਥੇ ਹੀ ਹੈ ਜਾਂ ਚਲਾ ਗਿਆ ਹੈ। ਆਲੇ-ਦੁਆਲੇ ਦੇ ਖੇਤ ਵਾਹੁੰਦੇ ਲੋਕਾਂ ਨੇ ਦੱਸਿਆ ਕਿ ਸੀਲ ਨਾਥ ਜੀ ਤਾਂ ਪਰਸੋਂ ਦੇ ਹੀ ਬਿਨਾਂ ਕਿਸੇ ਨੂੰ ਦੱਸੇ ਇਸ ਥਾਂ ਤੋਂ ਚਲੇ ਗਏ ਹਨ[੩]। ਸਗੋਂ ਉਹਨਾਂ ਦੇ ਚੇਲੇ ਸ਼ਰਾਬ ਲੈ ਕੇ ਉਹਨਾਂ ਦੀ ਭਾਲ ਕਰ ਰਹੇ ਹਨ।

ਉਸ ਪ੍ਰੇਮੀ ਨੇ ਸਾਰੀ ਵਿਥਿਆ ਬਾਬਾ ਜੀ ਨੂੰ ਆ ਦੱਸੀ। ਦਾਸ ਵੀ ਕੋਲ ਹੀ ਸੀ। ਬਾਬਾ ਜੀ ਨੇ ਕੇਵਲ ਇਹੋ ਬਚਨ ਕੀਤਾ ਕਿ ਉਸ ਨੇ ਚਲੇ ਹੀ ਜਾਣਾ

---

੧. ਕ੍ਰੋਧ ਵਿਚ ਸ੍ਰੀ ਸਾਹਿਬ (ਕ੍ਰਿਪਾਨ) ਨੂੰ ਦਾਤੀ ਕਿਹਾ।

੨. ਥੱਪੜ

੩. ਕੁੱਝ ਸਮੇਂ ਬਾਅਦ ਪਤਾ ਲੱਗਾ ਕਿ ਯੋਗੀ ਸੀਲ ਨਾਥ ਜੀ ਨੇ ਆਪਣੇ ਪਹਿਲੇ ਅਸਥਾਨ ਭਾਵ ਢੱਕੀ ਦਾ ਤਿਆਗ ਕਰ ਕੇ ਨਵੇਂ ਥਾਂ ਪਿੰਡ ਨੰਗਲ ਈਸ਼ਰ ਥਾਣਾ ਹਰਿਆਣਾ ਜਾ ਡੇਰਾ ਲਾਇਆ।

ਸੀ। ਬਾਅਦ ਵਿਚ ਇਕੱਲੇ ਹੋਣ ਤੇ ਉਹਨਾਂ ਨੇ ਉਪ੍ਰੋਕਤ ਸਾਰੀ ਵਾਰਤਾ ਦੱਸੀ ਤੇ ਨਾਲ ਹੀ ਕਿਹਾ ਕਿ ਗੁਰਸਿੱਖ ਉੱਪਰ ਕਿਸੇ ਕਿਸਮ ਦੀ ਕੋਈ ਵੀ ਰਿੱਧੀ-ਸਿੱਧੀ ਜਾਂ ਸ਼ਕਤੀ ਅਸਰ ਨਹੀਂ ਕਰਦੀ ਪਰ ਗੁਰਸਿੱਖ ਅਸਲ ਅਰਥਾਂ ਵਿਚ ਗੁਰਸਿੱਖ ਹੋਵੇ। ਫਿਰ ਗੁਰੂ ਸਾਹਿਬ ਹਰ ਪ੍ਰਕਾਰ ਰੱਖਿਆ ਕਰਦੇ ਹਨ। ਜਿਵੇਂ ਕਿ ਪੰਜਵੇਂ ਪਾਤਸ਼ਾਹ ਜੀ ਦਾ ਫ਼ੁਰਮਾਨ ਹੈ :

**ਜਾ ਕਉ ਰਾਖੈ ਰਾਖਣ ਹਾਰੁ ॥**
**ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ ਰਹਾਉ ॥**

*(ਗੋਂਡ ਮ: ੫, ਪੰਨਾ ੮੬੮)*

ਤਥਾ

**ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥**
**ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥**

*(ਸਵਈਏ ਮ: ੪ ਕੇ, ਪੰਨਾ ੧੩੯੯)*

ਜੋ ਪ੍ਰਭੂ ਨੂੰ ਆਪਣਾ ਆਪਾ ਸਮਰਪਿਤ ਕਰ ਦਿੰਦੇ ਹਨ, ਫਿਰ ਪ੍ਰਭੂ ਆਪ ਕ੍ਰਿਪਾ ਕਰਕੇ ਆਪਣੇ ਪਿਆਰਿਆਂ ਦੀ ਆਪ ਰਖਿਆ ਕਰਦਾ ਹੈ।

**ਜਗਦੀਸੁਰ ਚਰਨ ਸਰਨ ਜੋ ਆਏ ਤੇ ਜਨ ਭਵ ਨਿਧਿ ਪਾਰਿ ਪਰੇ ॥**
**ਭਗਤ ਜਨਾ ਕੀ ਪੈਜ ਹਰਿ ਰਾਖੈ ਜਨ ਨਾਨਕ ਆਪਿ ਹਰਿ ਕ੍ਰਿਪਾ ਕਰੇ ॥**

*(ਕਲਿਆਣ ਭੋਪਾਲੀ ਮ: ੪, ਪੰਨਾ ੧੩੨੧)*

# ਸ. ਕਾਬਲ ਸਿੰਘ ਧੂਤਕਲਾਂ ਦੇ ਜੀਵਨ ਵਿਚ ਪਲਟਾ

ਗੁਰਦੁਆਰਾ ਸਾਹਿਬ ਦੀ ਸੇਵਾ ਚਲ ਰਹੀ ਸੀ ਕਿ ਪਿੰਡ ਧੂਤਕਲਾਂ ਤੋਂ ਕਾਬਲ ਸਿੰਘ ਨਾਂ ਦਾ ਇਕ ਵਿਅਕਤੀ ਬਾਬਾ ਜੀ ਦੀ ਸੇਵਾ ਵਿਚ ਆ ਹਾਜ਼ਰ ਹੋਇਆ। ਇੰਜ ਕਹਿ ਲਈਏ ਕਿ ਦੁਨੀਆ ਦਾ ਕੋਈ ਵੀ ਨਸ਼ਾ ਐਸਾ ਨਹੀਂ ਜਿਹੜਾ ਉਹ ਨਾ ਵਰਤਦਾ ਹੋਵੇ। ਜਿਥੇ ਇਹਨਾਂ ਨਸ਼ਿਆਂ ਦਾ ਸੇਵਨ ਹੋਣ ਲੱਗ ਪਵੇ ਉਥੇ ਘਰ ਦੀ ਦਸ਼ਾ ਅਤੇ ਸਰੀਰ ਦੇ ਕਰਮਾਂ ਦਾ ਅੰਦਾਜ਼ਾ ਲਾਉਣਾ ਕੋਈ ਔਖਾ ਨਹੀਂ। ਕਾਬਲ ਸਿੰਘ ਨੇ ਬਾਬਾ ਜੀ ਪਾਸ ਠਹਿਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਲੈਣ ਦੀ ਇੱਛਾ ਪ੍ਰਗਟਾਈ। ਇਸੇ ਹੀ ਪਿੰਡ ਦਾ ਇਕ ਹੋਰ ਵਿਅਕਤੀ ਜਿਸ ਦਾ ਨਾਉਂ ਪ੍ਰੀਤਮ ਸਿੰਘ ਸੀ। ਉਂਝ ਉਸ ਨੂੰ ਸਾਰੇ ਸ਼ਾਹ ਜੀ ਕਰਕੇ ਸੱਦਦੇ ਸਨ, ਸਹਿਜਧਾਰੀ ਸੀ, ਪਰ ਗੁਰੂ-ਘਰ ਦਾ ਪ੍ਰੇਮੀ ਸੀ। ਸਰੀਰ ਕਰਕੇ ਤੇ ਮਾਇਆ ਕਰ ਕੇ ਸਮੇਂ ਸਮੇਂ ਗੁਰੂ ਘਰ ਦੀ ਸੇਵਾ ਕਰਦਾ ਰਹਿੰਦਾ ਸੀ। ਬਾਬਾ ਜੀ ਨਾਲ ਪ੍ਰੇਮ ਹੋਣ ਕਾਰਨ ਉਹ ਅਕਸਰ ਗੁਰਦੁਆਰਾ ਸਾਹਿਬ ਆਉਂਦਾ ਜਾਂਦਾ ਰਹਿੰਦਾ ਸੀ। ਕਾਬਲ ਸਿੰਘ ਨੂੰ ਬਾਬਾ ਜੀ ਪਾਸ ਖੜ੍ਹਾ ਦੇਖ ਕੇ ਝੱਟ ਕੋਲ ਆ ਗਿਆ। ਕਾਬਲ ਸਿੰਘ ਅਜੇ ਗੁਰਦੁਆਰਾ ਸਾਹਿਬ ਟਿਕ ਕੇ ਸੰਥਿਆ ਲੈਣ ਪ੍ਰਥਾਇ ਬੇਨਤੀ ਕਰ ਹੀ ਰਿਹਾ ਸੀ। ਉਸ ਨੇ ਬਾਬਾ ਜੀ ਨੂੰ ਜੋ ਬੇਨਤੀ ਕੀਤੀ, ਸੁਣ ਕੇ ਸ਼ਾਹ ਜੀ ਬੋਲ ਉਠੇ ਕਿ ਬਾਬਾ ਜੀ, ਦੇਖਿਓ! ਕਿਤੇ ਇਸ ਸ਼ਖ਼ਸ ਨੂੰ ਆਪਣੇ ਕੋਲ ਨਾ ਰੱਖ ਲੈਣਾ। ਇਸ ਨੇ ਤਾਂ ਤੁਹਾਡੇ ਭਾਂਡੇ ਵੀ ਚੁੱਕ ਕੇ ਵੇਚ ਆਉਣੇ ਹਨ। ਬਾਬਾ ਜੀ, ਸ਼ਾਹ ਜੀ ਦੀ ਗੱਲ ਸੁਣ ਕੇ ਕਹਿਣ ਲੱਗੇ ਕਿ ਸ਼ਾਹ ਜੀ, ਤੁਹਾਡੀ ਨਿਗ੍ਹਾ ਵਿਚ ਦੁਨੀਆ ਦਾ ਕੋਈ ਐਸਾ ਬੰਦਾ ਹੈ, ਜਿਸ ਨੇ ਕਦੇ ਕੋਈ ਗ਼ਲਤੀ ਨਾ ਕੀਤੀ ਹੋਵੇ ਅਤੇ ਉਸ ਵਿਚ ਕੋਈ ਅਉਗਣ ਨਾ ਹੋਵੇ? ਸੰਸਾਰ ਵਿਚ ਤਾਂ :

**ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥**

*(ਪ੍ਰਭਾਤੀ ਮ: ੧, ਪੰਨਾ ੧੩੪੪)*

ਅਤੇ

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥**

*(ਸਿਰੀ ਰਾਗੁ ਮ: ੧, ਪੰਨਾ ੬੧)*

ਹੈ। ਸਾਡੇ ਸਾਰਿਆਂ ਵਿਚ ਅਵਗਣ ਹਨ—ਤਦ ਹੀ ਸਾਨੂੰ ਇਸ ਸੰਸਾਰ ਵਿਚ

ਜਨਮ ਲੈਣਾ ਪਿਆ। ਜਦੋਂ ਸਾਰੇ ਅਵਗਣ ਮੁੱਕ ਗਏ ਉਸ ਵੇਲੇ ਤਾਂ ਜੀਵ ਨੇ ਬ੍ਰਹਮ-ਰੂਪ ਹੋ ਜਾਣਾ ਹੈ। ਗੁਰੂ ਘਰ ਤਾਂ ਚੋਰਾਂ, ਯਾਰਾਂ, ਠੱਗਾਂ, ਧਾੜਵੀਆਂ ਨੂੰ ਸਾਧ ਬਣਾ ਦਿੰਦਾ ਹੈ। ਜੇ ਤੁਹਾਡੇ ਕਹਿਣ ਅਨੁਸਾਰ ਇਹ ਭਾਂਡੇ ਵੀ ਵੇਚ ਦੇਵੇਗਾ, ਤਾਂ ਸਤਿਗੁਰੂ ਜੀ ਹੋਰ ਭੇਜ ਦੇਣਗੇ, ਤੁਸੀਂ ਚਿੰਤਾ ਨਾ ਕਰੋ।

ਸ. ਕਾਬਲ ਸਿੰਘ ਜੀ ਨੂੰ ਬਾਬਾ ਜੀ ਨੇ ਇਜਾਜ਼ਤ ਦੇ ਦਿੱਤੀ ਕਿ ਜਿਸ ਵੇਲੇ ਸਾਨੂੰ ਵੇਹਲ ਹੋਵੇ ਤੁਸੀਂ ਗੁਰਬਾਣੀ ਦੀ ਸੰਥਯਾ ਲੈ ਲਿਆ ਕਰੋ ਅਤੇ ਬਾਕੀ ਸਾਰਾ ਦਿਨ ਪੂਰੀ ਤਨਦੇਹੀ ਨਾਲ ਸੇਵਾ ਕਰਿਆ ਕਰੋ। ਜਿਸ ਵੇਲੇ ਬਾਬਾ ਜੀ ਨੇ ਆਪਣੇ ਨਿਯਮ ਤੋਂ ਵੇਹਲੇ ਹੋਣਾ, ਪੰਜ ਇਸ਼ਨਾਨਾ ਕਰ, ਕਾਬਲ ਸਿੰਘ ਨੇ ਗੁਰਬਾਣੀ ਦੀ ਸੰਥਯਾ ਕਰ ਲੈਣੀ। ਥੋੜ੍ਹੇ ਸਮੇਂ ਬਾਅਦ ਹੀ ਸੰਥਯਾ ਪੂਰੀ ਕਰਕੇ ਇਕ-ਦੋ ਸਹਿਜ ਪਾਠ ਕਰ ਲਏ। ਹੁਣ ਸ. ਕਾਬਲ ਸਿੰਘ ਉਹ ਪਹਿਲੇ ਵਾਲਾ ਕਾਬਲ ਸਿੰਘ ਨਹੀਂ ਰਿਹਾ ਸੀ। ਬਾਬਾ ਜੀ ਦੀ ਸੰਗਤ ਤੇ ਗੁਰਬਾਣੀ ਦੀ ਪਾਰਸ ਕਲਾ ਨੇ ਕਾਬਲ ਸਿੰਘ ਦਾ ਜੀਵਨ ਜੋ ਅਵਗੁਣਾਂ ਦੀਆਂ ਡੂੰਘੀਆਂ ਖੱਡਾਂ ਵਿਚ ਡਿੱਗ ਚੁੱਕਾ ਸੀ, ਨੂੰ ਡੂੰਘਾਨਾਂ ਵਿਚੋਂ ਕੱਢ ਕੇ ਗੁਰਮਤਿ ਗਾਡੀ ਰਾਹ ਉਪਰ ਤੋਰ ਦਿੱਤਾ ਸੀ ਅਤੇ ਇਹ ਕਾਬਲ ਸਿੰਘ ਗੁਰਮਤਿ ਨੂੰ ਧਾਰਨ ਦੇ ਕਾਬਲ ਹੋ ਚੁੱਕਾ ਸੀ। ਹੁਣ ਇਨ੍ਹਾਂ ਨੇ ਅੰਮ੍ਰਿਤ ਛਕ ਕੇ ਗੁਰੂ ਆਸ਼ੇ ਅਨੁਸਾਰ ਆਪਣਾ ਜੀਵਨ ਬਤੀਤ ਕਰਨਾ ਸ਼ੁਰੂ ਕਰ ਦਿੱਤਾ। ਹੁਣ ਸ. ਕਾਬਲ ਸਿੰਘ ਹੁਰੀਂ ਅਖੰਡ ਪਾਠ ਸਾਹਿਬ ਵੀ ਕਰਨ ਲੱਗ ਪਏ ਸਨ। ਬਹੁਤੀ ਵਾਰੀ ਰਾਤ ਵੀ ਬਾਬਾ ਜੀ ਪਾਸ ਹੀ ਠਹਿਰ ਜਾਣਾ। ਕਈ-ਕਈ ਦਿਨ ਘਰ ਵੀ ਨਾ ਜਾਣਾ।

ਇਕ ਦਿਨ ਸ. ਕਾਬਲ ਸਿੰਘ ਹੁਰਾਂ ਦੇ ਘਰੋਂ ਬੀਬੀ ਜੀ ਆਏ ਤੇ ਬਾਬਾ ਜੀ ਨੂੰ ਕਹਿਣ ਲੱਗੇ ਕਿ ਤੁਸੀਂ ਇਹਨਾਂ ਨੂੰ ਘਰ ਤਾਂ ਭੇਜ ਦਿਆ ਕਰੋ। ਇਹ ਸਰਦਾਰ ਜੀ ਨਵੇਂ ਜੋਗੀ ਬਣੇ ਹਨ। ਘਰ ਦੇ ਬੱਚਿਆਂ ਦਾ ਵੀ ਤਿਆਗ ਕਰ ਦਿੱਤਾ। ਘਰ ਕਿਹੜਾ ਆਮਦਨ ਦਾ ਸਾਧਨ ਹੈ? ਜਿਸ ਨਾਲ ਅਸੀਂ ਗੁਜ਼ਾਰਾ ਕਰੀਏ? ਬਾਬਾ ਜੀ ਨੇ ਬੀਬੀ ਦੇ ਸਾਰੇ ਰੋਸੇ-ਗਿਲੇ ਬੜੇ ਧੀਰਜ ਨਾਲ ਸੁਣੇ ਤੇ ਕਿਹਾ ਕਿ ਬੀਬਾ ਉਦਾਸ ਨਾ ਹੋ, ਇਹ ਘਰ ਨਹੀਂ ਛੱਡਦੇ, ਤੁਹਾਡੇ ਭਲੇ ਲਈ ਹੀ ਇਥੇ ਬੈਠੇ ਹਨ। ਜਿਸ ਘਰ ਵਿਚ, ਤੂੰ ਕਹਿੰਦੀ ਹੈਂ ਕਿ ਖਾਣ ਨੂੰ ਕੁਝ ਨਹੀਂ, ਗੁਰੂ ਕਿਰਪਾ ਨਾਲ ਉਸ ਘਰ ਵਿਚ ਬੇਅੰਤ ਬਰਕਤਾਂ ਹੋਣਗੀਆਂ ਕਿਉਂਕਿ ਸਤਿਗੁਰੂ ਜੀ ਦੇ ਲੜ ਲੱਗਿਆਂ ਕਿਸੇ ਕਿਸਮ ਦਾ ਘਾਟਾ ਨਹੀਂ ਰਹਿੰਦਾ। ਇਹ ਬਚਨ ਸੁਣ ਕੇ ਬੀਬੀ ਜੀ ਆਪਣੇ ਘਰ ਧੂਤ ਕਲਾਂ ਨੂੰ ਚਲੀ ਗਈ। ਅਗਲੇ ਦਿਨ ਸਵੇਰੇ ਜਦੋਂ ਸਤਿਗੁਰੂ ਜੀ ਦਾ ਪ੍ਰਕਾਸ਼ ਅਤੇ ਦਰਸ਼ਨ ਕਰਨ ਵਾਸਤੇ ਬਾਬਾ ਜੀ ਗਏ ਤਦ ਨਾਲ ਹੀ ਸ. ਕਾਬਲ ਸਿੰਘ ਜੀ ਸਨ। ਹੁਕਮਨਾਮਾ ਸੁਣਾਉਣ ਤੋਂ ਬਾਅਦ ਬਾਬਾ ਜੀ ਨੇ ਕਿਹਾ ਕਿ ਸ. ਕਾਬਲ ਸਿੰਘ! ਤੁਸੀਂ ਦਿੱਲੀ ਚਲੇ ਜਾਉ, ਉਥੇ ਤੁਹਾਨੂੰ ਨੌਕਰੀ ਮਿਲ ਜਾਵੇਗੀ। ਸ. ਕਾਬਲ ਸਿੰਘ ਨੇ ਉੱਤਰ ਦਿੱਤਾ

ਕਿ ਬਾਬਾ ਜੀ, ਮੇਰੀ ਉਮਰ ਵਡੇਰੀ ਹੋ ਗਈ ਹੈ। ਨਸ਼ਿਆਂ ਨੇ ਖੋਖਲਾ ਕਰ ਛੱਡਿਆ ਹੈ। ਮੈਂ ਨੌਕਰੀ ਕਿਵੇਂ ਕਰਾਂਗਾ? ਮੈਂ ਨੌਕਰੀ ਨਹੀਂ ਕਰਨੀ।

ਬਾਬਾ ਜੀ ਨੇ ਫਿਰ ਬਚਨ ਕੀਤਾ ਕਿ ਜਿਸ ਤਰ੍ਹਾਂ ਦੀ ਨੌਕਰੀ ਤੁਸੀਂ ਸਮਝਦੇ ਹੋ, ਉਸ ਤਰ੍ਹਾਂ ਦੀ ਨਹੀਂ। ਤੁਹਾਡੀ ਗੁਰੂ ਪਾਤਸ਼ਾਹ ਜੀ ਨਾਲ ਸੰਗਤ ਵੀ ਬਣੀ ਰਹੇਗੀ ਅਤੇ ਮਾਇਆ ਦਾ ਮਸਲਾ ਵੀ ਹੱਲ ਹੋ ਜਾਵੇਗਾ। ਬਾਬਾ ਜੀ ਨੇ ਆਪਣੇ ਪਾਸੋਂ ਕਿਰਾਏ ਲਈ ਮਾਇਆ ਦਿੱਤੀ ਤੇ ਹੁਕਮ ਕੀਤਾ ਕਿ ਰੇਲ ਗੱਡੀ ਰਾਹੀਂ ਦਿੱਲੀ ਚਲੇ ਜਾਵੋ। ਪੁਰਾਣੀ ਦਿੱਲੀ ਰੇਲਵੇ ਸਟੇਸ਼ਨ ਤੇ ਉਤਰ ਕੇ ਨਜ਼ਦੀਕ ਹੀ ਜੋ ਨੌਵੇਂ ਪਾਤਸ਼ਾਹ ਜੀ ਦਾ ਸ਼ਹੀਦੀ ਅਸਥਾਨ ਗੁਰਦੁਆਰਾ ਸੀਸ ਗੰਜ ਸਾਹਿਬ ਹੈ, ਤੁਸੀਂ ਉਥੇ ਚਲੇ ਜਾਣਾ। ਬਾਕੀ :

**ਸਗਲ ਸਰੰਜਾਮ ਕਰੇ ਪ੍ਰਭੁ ਆਪੇ॥** *(ਬਿਲਾਵਲੁ ਮ: ੫, ਪੰਨਾ ੮੦੫)*

ਸਾਰਾ ਪ੍ਰਬੰਧ ਸਤਿਗੁਰੂ ਜੀ ਆਪ ਕਰ ਦੇਣਗੇ।

ਬਾਬਾ ਜੀ ਦਾ ਹੁਕਮ ਮੰਨ ਕੇ ਸ. ਕਾਬਲ ਸਿੰਘ ਦਿੱਲੀ, ਗੁਰਦੁਆਰਾ ਸੀਸ ਗੰਜ ਸਾਹਿਬ ਚਲੇ ਗਏ। ਕੀਰਤਨ ਦੀ ਹਾਜ਼ਰੀ ਭਰ ਕੇ ਲੰਗਰ ਵਿਚੋਂ ਪ੍ਰਸ਼ਾਦਾ ਛਕਿਆ ਤੇ ਰਾਤ ਸਰਾਂ ਵਿਚ ਟਿਕਾਣਾ ਕੀਤਾ। ਅਗਲੇ ਦਿਨ ਜਦ ਗੁਰੂ ਜੀ ਦੇ ਹਜ਼ੂਰ ਕੀਰਤਨ ਸ੍ਰਵਣ ਕਰ ਰਹੇ ਸਨ ਤਦ ਸ. ਕਾਬਲ ਸਿੰਘ ਜੀ ਦੇ ਦੱਸਣ ਅਨੁਸਾਰ ਇਕ ਪ੍ਰੇਮੀ ਆ ਕੇ ਕਹਿਣ ਲੱਗਾ ਕਿ ਤੁਹਾਨੂੰ ਪ੍ਰਧਾਨ ਸਾਹਿਬ ਸੱਦਦੇ ਹਨ। ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਸ. ਕਾਬਲ ਸਿੰਘ ਜੀ ਪ੍ਰਧਾਨ ਸਾਹਿਬ ਪਾਸ ਚਲੇ ਗਏ। ਉਨ੍ਹਾਂ ਨੇ ਪੁੱਛਿਆ ਕਿ ਤੁਸੀਂ ਕਿਥੋਂ ਆਏ ਹੋ? ਸ. ਕਾਬਲ ਸਿੰਘ ਜੀ ਨੇ ਬਾਬਾ ਜੀ ਦਾ ਨਾਉਂ ਦੱਸਿਆ ਕਿ ਮੈਂ ਉਨ੍ਹਾਂ ਪਾਸੋਂ ਆਇਆ ਹਾਂ, ਤਦ ਪ੍ਰਧਾਨ ਸਾਹਿਬ ਨੇ ਫਿਰ ਪੁੱਛਿਆ ਕਿ ਕੀ ਤੁਸੀਂ ਅਖੰਡ ਪਾਠ ਸਾਹਿਬ ਕਰ ਲੈਂਦੇ ਹੋ? ਹਾਂ ਕਰਨ ਤੇ ਉਨ੍ਹਾਂ ਕਿਹਾ ਕਿ ਜੇਕਰ ਤੁਹਾਡੀ ਡਿਊਟੀ ਅਖੰਡ ਪਾਠਾਂ ਵਿਚ ਲਾ ਦੇਈਏ ਤਾਂ ਕੀ ਤੁਸੀਂ ਨਿਭਾ ਲਵੋਗੇ? ਥੋੜ੍ਹਾ ਚਿਰ ਅਖੰਡ ਪਾਠ ਕਰਨ ਉਪ੍ਰੰਤ ਅਸੀਂ ਤੁਹਾਨੂੰ ਗੁਰਦੁਆਰਾ ਮੋਤੀ ਬਾਗ ਵਿਖੇ ਗ੍ਰੰਥੀ ਸਿੰਘ ਦੀ ਸੇਵਾ ਸੌਂਪ ਦਿਆਂਗੇ ਅਤੇ ਨਾਲ ਹੀ ਮਕਾਨ ਵੀ ਦੇ ਦਿਆਂਗੇ। ਤੁਸੀਂ ਆਪਣੇ ਬਾਲ ਬੱਚੇ ਵੀ ਇੱਥੇ ਹੀ ਸੱਦ ਲੈਣਾ। ਇਸ ਸਮੇਂ ਬਾਬਾ ਜੀ ਦੇ ਬਚਨ ਯਾਦ ਆਏ ਕਿ :

**ਸਗਲ ਸਰੰਜਾਮ ਕਰੇ ਪ੍ਰਭੁ ਆਪੇ॥** *(ਬਿਲਾਵਲੁ ਮ: ੫, ਪੰਨਾ ੮੦੫)*

ਪਰਮੇਸ਼ਰ ਜੀ ਆਪ ਹੀ ਸਾਰੀ ਬਿਧ ਬਣਾ ਦੇਣਗੇ। ਝੱਟ ਹੀ ਹਾਂ ਕਰ ਦਿੱਤੀ। ਥੋੜ੍ਹੇ ਸਮੇਂ ਬਾਅਦ ਹੀ ਗ੍ਰੰਥੀ ਸਿੰਘ ਦੀ ਸੇਵਾ ਮਿਲ ਗਈ। ਪ੍ਰਵਾਰ ਨੂੰ ਵੀ ਦਿੱਲੀ ਹੀ ਸੱਦ ਲਿਆ। ਚੰਗਾ ਸੋਹਣਾ ਰੁਜ਼ਗਾਰ ਤੁਰ ਪਿਆ, ਨਾਲੇ ਸਤਿਗੁਰੂ ਜੀ ਦੀ ਸੇਵਾ ਅਤੇ ਸੰਗਤ ਮਿਲ ਗਈ।

ਕੁਦਰਤ ਦੀ ਐਸੀ ਖੇਡ ਬਣੀ, ਕਿਉਂਕਿ ਸ. ਕਾਬਲ ਸਿੰਘ ਜੀ ਪਹਿਲੇ ਮਿਲਟਰੀ ਵਿਚ ਸਨ। ਜਦੋਂ ਸੁਭਾਸ਼ ਚੰਦਰ ਬੋਸ ਨੇ ਆਈ.ਐਨ.ਏ. ਬਣਾਈ ਸੀ ਤਦ ਇਹ ਉਸ ਵਿਚ ਭਰਤੀ ਹੋ ਗਏ ਸਨ। ਉਸ ਕਰਕੇ ਇਹਨਾਂ ਨੂੰ ਫ਼ਰੀਡਮ ਫ਼ਾਈਟਰ ਦੀ ਪਿਨਸ਼ਨ ਲੱਗ ਗਈ, ਅਤੇ ਨਾਲ ਹੀ ਕਾਫ਼ੀ ਸਾਰੀ ਮਾਇਆ ਜੋ ਪਿਛਲੇ ਬਕਾਏ ਦੇ ਰੂਪ ਵਿਚ ਸੀ, ਉਹ ਵੀ ਮਿਲ ਗਈ। ਜਿਸ ਕਰਕੇ ਉਹ ਪ੍ਰਵਾਰ ਜੋ ਰੋਟੀ ਕਪੜੇ ਤੋਂ ਵੀ ਔਖਾ ਸੀ, ਸਤਿਗੁਰੂ ਜੀ ਦੇ ਲੜ ਲਗਣ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਸਦਕਾ ਮਾਇਆ ਵਿਚ ਖੇਡਣ ਲੱਗ ਪਿਆ। ਜਲਦੀ ਹੀ ਬੱਚੇ ਵੀ ਤਕੜੇ ਹੋ ਗਏ ਅਤੇ ਆਪੋ ਆਪਣੇ ਕੰਮਾਂ ਉਪਰ ਲੱਗ ਪਏ।

ਅੱਜ ਸ. ਕਾਬਲ ਸਿੰਘ ਹੁਰਾਂ ਦੀ ਪੁਸ਼ਾਕ ਅਤੇ ਸ਼ਖ਼ਸੀਅਤ ਨੂੰ ਦੇਖ ਕੇ ਕੋਈ ਵੀ ਕਿਆਸ ਨਹੀਂ ਕਰ ਸਕਦਾ ਕਿ ਕਿਸੇ ਸਮੇਂ ਇਹ ਗੁਰਮੁਖ ਇਸ ਤਰ੍ਹਾਂ ਦੇ ਰਸਾਤਲ ਵਿਚ ਜੀਵਨ ਬਤੀਤ ਕਰਦੇ ਹੋਣਗੇ। ਜਦੋਂ ਸ. ਕਾਬਲ ਸਿੰਘ, ਬਾਬਾ ਜੀ ਦੇ ਪਿਆਰ ਅਤੇ ਆਪਣੀ ਪਿਛਲੀ ਜ਼ਿੰਦਗੀ ਨੂੰ ਯਾਦ ਕਰਦੇ ਹਨ ਤਾਂ ਕਹਿੰਦੇ ਹਨ ਕਿ ਗੁਣਾਂ ਵਾਲਿਆਂ ਨੂੰ ਤਾਂ ਸਾਰੇ ਹੀ ਪਿਆਰ ਤੇ ਸਤਿਕਾਰ ਦਿੰਦੇ ਹਨ, ਪਰ ਧੰਨ ਸਨ ਬਾਬਾ ਜੀ ਜੋ ਅਉਗੁਣਾਂ ਨਾਲ ਭਰਪੂਰ ਜੀਵਾਂ ਨੂੰ ਆਪਣੇ ਪਿਆਰ ਦੀ ਗਲਵੱਕੜੀ ਵਿਚ ਲੈ ਕੇ ਮਨੂਰ ਹੋਏ ਜੀਵਨਾਂ ਨੂੰ ਕੰਚਨ ਬਣਾ ਦਿੰਦੇ ਸਨ। ਇਹ ਵਿੱਥਿਆ[੧] ਦੱਸਦੇ ਦੱਸਦੇ ਕਈ ਵਾਰ ਉਹ ਭੁੱਬਾਂ ਮਾਰ ਕੇ ਵੈਰਾਗ ਵਿਚ ਆ ਜਾਂਦੇ ਹਨ।

❖❖❖

੧. ਇਹ ਸਾਰੀ ਘਟਨਾ ਦਾਸ ਨੇ ਸ. ਕਾਬਲ ਸਿੰਘ ਹੁਰਾਂ ਦੀ ਇਜਾਜ਼ਤ ਨਾਲ ਲਿਖੀ ਹੈ।

# ਗੁਰੂ-ਟੇਕ ਦੇ ਕੇ ਜੀਵਨ ਬਦਲਣ ਦੀ ਇੱਕ ਹੋਰ ਘਟਨਾ

ਬਾਬਾ ਜੀ ਦਾ ਇਕ ਪ੍ਰੇਮੀ[੧] ਜੋ ਆਪਣੇ ਮੁਰੱਬਿਆਂ ਵਿਚ ਸਰਗੋਧੇ (ਹੁਣ ਪਾਕਿਸਤਾਨ) ਰਹਿੰਦਾ ਸੀ। ਜਿਵੇਂ ਵੱਡੇ ਖਾਂਦੇ-ਪੀਂਦੇ ਘਰਾਂ ਵਿਚ ਸ਼ਰਾਬ ਦਾ ਐਬ ਐਵੇਂ ਹੀ ਲੱਗ ਜਾਂਦਾ ਹੈ, ਸੋ ਉਹ ਪ੍ਰੇਮੀ ਵੀ ਇਸ ਨਸ਼ੇ ਦੀ ਲਪੇਟ ਵਿਚ ਆ ਗਿਆ। ਬਾਬਾ ਜੀ ਨੇ ਜਦੋਂ ਵੀ ਮਿਲਣਾ, ਉਸ ਪ੍ਰੇਮੀ ਨੂੰ ਸ਼ਰਾਬ ਦੀਆਂ ਬੁਰਾਈਆਂ ਦੱਸ ਕੇ, ਛੱਡ ਦੇਣ ਲਈ ਪ੍ਰੇਰਨਾ ਦੇਣੀ ਅਤੇ ਸਤਿਗੁਰੂ ਜੀ ਦੇ ਹੁਕਮ ਵੀ ਯਾਦ ਕਰਵਾਉਣੇ ਕਿ ਜੋ ਜੀਵ ਇਸ ਸੰਸਾਰ ਦੇ ਝੂਠੇ ਤੇ ਫਿੱਕੇ ਰਸਾਂ ਨੂੰ ਭੋਗਣ ਲਈ ਨਸ਼ਿਆਂ ਆਦਿ ਵਿਚ ਫਸ ਜਾਂਦਾ ਹੈ, ਉਸ ਦੀ ਇਸ ਸੰਸਾਰ ਵਿਚ ਵੀ ਇੱਜ਼ਤ ਖ਼ਰਾਬ ਹੁੰਦੀ ਹੈ ਤੇ ਪ੍ਰਲੋਕ ਵਿਚ ਵੀ ਧੱਕੇ ਹੀ ਪੈਂਦੇ ਹਨ। ਜਿਸ ਨਸ਼ੇ ਦੇ ਪੀਣ ਨਾਲ ਸ੍ਰੇਸ਼ਟ ਮੱਤ ਦੂਰ ਹੋ ਜਾਵੇ ਅਤੇ ਬਿਰਤੀ ਪਾਗ਼ਲਪਨ ਵਾਲੀ ਹੋ ਜਾਵੇ ਤੇ ਆਪਣੇ-ਬਿਗਾਨੇ ਦੀ ਸੋਝੀ ਹੀ ਨਾ ਰਹੇ, ਪਰਮੇਸ਼ਰ ਭੁੱਲ ਜਾਵੇ, ਹੰਕਾਰ ਹਿਰਦੇ ਵਿਚ ਆ ਪ੍ਰਵੇਸ਼ ਕਰੇ, ਜਿਸ ਕਾਰਨ ਪਰਮਾਤਮਾ ਦੀ ਦਰਗਾਹ ਵਿਚ ਵੀ ਧੱਕੇ ਹੀ ਪੈਣ ਤੇ ਸਜ਼ਾਵਾਂ ਮਿਲਣ। ਸੋ ਐਸੇ ਨਸ਼ਿਆਂ ਤੋਂ ਹਮੇਸ਼ਾਂ-ਹਮੇਸ਼ਾਂ ਲਈ ਬਚਣ ਦਾ ਜਤਨ ਕਰਨਾ ਚਾਹੀਦਾ ਹੈ। ਤਾਂ ਜੋ ਕਿਤੇ ਦੀਨ-ਦੁਨੀ ਦੋਵੇਂ ਹੀ ਹੱਥੋਂ ਨਾ ਨਿਕਲ ਜਾਣ :

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥**

*(ਵਾਰ ਬਿਹਾਗੜਾ ਮ: ੩, ਪੰਨਾ ੫੫੪)*

ਗੁਰਦੇਵ ਗੁਰੂ ਨਾਨਕ ਸਾਹਿਬ ਜੀ ਦਾ ਹੁਕਮ ਹੈ :

**ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥**

*(ਸਲੋਕ ਮਰਦਾਨਾ ਮ: ੧, ਪੰਨਾ ੫੫੩)*

---

੧. ਨਾਂ ਇਸ ਕਰਕੇ ਦਰਜ ਨਹੀਂ ਕੀਤਾ ਕਿ ਹਰ ਜੀਵ ਅਉਗਣ ਭਰਪੂਰ ਹੈ। ਸਤਿਗੁਰੂ ਜੀ ਹਰ ਇਕ ਦਾ ਪੜਦਾ ਕੱਜਣ ਤੇ ਸੁਮਾਰਗ—ਦਰਸ਼ਨ ਕਰਨ ਦੀ ਕ੍ਰਿਪਾ ਕਰਨ।

ਪੰਚਮ ਪਿਤਾ ਜੀ ਤਾਂ ਫ਼ੈਸਲਾ ਹੀ ਕਰ ਦਿੰਦੇ ਹਨ ਕਿ ਭਾਈ! ਜੇ ਤਾਂ ਵਿਸ਼ੇ-ਵਿਕਾਰਾਂ ਵਾਲੀ ਮੱਤ ਧਾਰ ਕੇ ਕਮਲੇ ਬਣ ਕੇ ਵਿਚਰਨਾ ਹੈ ਤਾਂ ਭਾਵੇਂ ਇਹ ਨਸ਼ੇ ਪੀ-ਖਾ ਲਵੋ, ਪਰ ਜੇਕਰ ਸੱਚੇ ਅਮਲੀ ਬਣਨਾ ਹੈ ਤਾਂ ਨਾਮ ਦਾ ਰਸ ਪੀਵੋ। ਸੋ ਹੇ ਜੀਵ! ਫ਼ੈਸਲਾ ਹੁਣ ਤੇਰੇ ਹੱਥ ਵਿਚ ਹੈ। ਰਸਤਾ ਨੂੰ ਚੁਣਨਾ ਹੈ ਕਿ ਖੋਟੀ ਮੱਤ ਧਾਰਨੀ ਹੈ ਜਾਂ ਨਾਮ-ਰਸ, ਇਲਾਹੀ ਰੰਗ ਨੂੰ ਮਾਣ ਕੇ ਸੱਚੇ ਮਤ ਵਾਲੇ ਬਣਨਾ ਹੈ :

**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥੪॥**

*(ਆਸਾ ਮ: ੫, ਪੰਨਾ ੩੯੯)*

ਸਤਿਗੁਰੂ ਜੀ ਦੇ ਪਿਆਰੇ ਗੁਰਸਿੱਖਾਂ ਨੇ ਸਤਿਗੁਰੂ ਜੀ ਦੀ ਤਰਫ਼ੋਂ ਰਹਿਤਨਾਮਿਆਂ ਵਿਚ ਸਾਨੂੰ ਸੁਚੇਤ ਕੀਤਾ ਹੈ ਕਿ ਸੰਸਾਰ ਦੇ ਐਬਾਂ ਦਾ ਤਿਆਗ ਕਰਕੇ ਹੀ ਸ੍ਰੇਸ਼ਟ ਸਿੰਘ ਕਹਿਲਾ ਸਕਦੇ ਹੋ :

**ਪਰ ਨਾਰੀ, ਜੂਆ, ਅਸਤ, ਚੋਰੀ, ਮਦਰਾ ਜਾਨ॥**
**ਪਾਂਚ ਐਬ ਯੇ ਜਗਤ ਮੋਂ ਤਜੇ ਸੁ ਸਿੰਘ ਸੁਜਾਨ॥**

*(ਰਹਿਤਨਾਮਾ ਭਾ: ਦੇਸਾ ਸਿੰਘ)*

ਬਾਬਾ ਕਬੀਰ ਜੀ, ਨਸ਼ੇ ਵਰਤਣ ਵਾਲਿਆਂ ਪ੍ਰਤੀ ਫ਼ੈਸਲਾ ਦਿੰਦੇ ਹਨ ਕਿ ਜੋ ਮਨੁੱਖ ਭੰਗ, ਮੱਛੀ, ਸੁਰਾਪਾਨ (ਸ਼ਰਾਬ) ਜਿਹੇ ਨਸ਼ੇ ਵਰਤਦਾ ਹੈ ਭਾਵੇਂ ਉਹ ਕਿੰਨੇ ਵੀ ਦਾਨ-ਪੁੰਨ ਇਤਿਆਦਿਕ ਸ੍ਰੇਸ਼ਟ ਕਰਮ ਕਰੇ ਉਹ ਸਭ (ਪਾਤਾਲ 'ਚ) ਗ਼ਰਕ ਹੋ ਜਾਂਦੇ ਹਨ ਭਾਵ ਵਿਅਰਥ ਹੀ ਚਲੇ ਜਾਂਦੇ ਹਨ :

**ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥੨੩੩॥**

*(ਪੰਨਾ ੧੩੭੭)*

ਇਸ ਪ੍ਰਕਾਰ ਗੁਰੂ-ਆਸ਼ੇ ਦੇ ਅਨੇਕਾਂ ਉਪਦੇਸ਼ ਦੇ ਕੇ ਉਸ ਪ੍ਰੇਮੀ ਨੂੰ ਸਮਝਾਉਣਾ ਪਰ ਕੁਝ ਕਰਮ-ਗਤੀ ਹੀ ਐਸੀ ਸੀ ਕਿ ਉਸ ਪ੍ਰੇਮੀ-ਸਰਦਾਰ ਤੇ ਕੋਈ ਅਸਰ ਨਾ ਪੈਣਾ। ਵਾਰ-ਵਾਰ ਸਮਝਾਉਣ 'ਤੇ ਉਨ੍ਹਾਂ ਨੇ ਕਹਿਣਾ ਕਿ ਬਾਬਾ ਜੀ! ਮੈਂ ਛੱਡਣੀ ਤਾਂ ਚਾਹੁੰਦਾ ਹਾਂ ਪਰ ਮੇਰਾ ਮਨ ਕਾਬੂ ਵਿਚ ਨਹੀਂ ਰਹਿੰਦਾ, ਮੇਰੇ ਵੱਸ ਦੀ ਗੱਲ ਨਹੀਂ ਹੈ। ਬਾਬਾ ਜੀ ਨੇ ਹੁਕਮ ਕੀਤਾ ਕਿ ਜੇ ਤੁਸੀਂ ਸੱਚਮੁੱਚ ਹੀ ਮਨ ਕਰਕੇ ਇਸ ਦਾ ਤਿਆਗ ਕਰਨਾ ਚਾਹੁੰਦੇ ਹੋ ਤਦ ਵਿਧੀ ਅਸੀਂ ਦੱਸ ਦਿੰਦੇ ਹਾਂ, ਅਪਨਾਉਣਾ ਤੁਸੀਂ ਆਪ ਹੈ। ਤੁਸੀਂ ਹਰ ਰੋਜ਼ ਜਪੁਜੀ ਸਾਹਿਬ ਦਾ ਇੱਕ ਪਾਠ ਕਰ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਖਲੋ ਕੇ ਬੇਨਤੀ ਕਰਿਆ ਕਰੋ ਕਿ, ਹੇ ਗ਼ਰੀਬ ਨਿਵਾਜ ਜੀ! ਮੈਂ ਸ਼ਰਾਬ ਛੱਡਣੀ ਚਾਹੁੰਦਾ ਹਾਂ ਪਰ ਮੇਰਾ ਮਨ ਵੱਸ ਵਿਚ ਨਹੀਂ ਰਹਿੰਦਾ। ਆਪ ਜੀ ਕਿਰਪਾ ਕਰਕੇ

ਇਸ ਲਾਅਨਤ ਨੂੰ ਬਾਹਰ ਕੱਢੋ ਤੇ ਦਾਸ ਨੂੰ ਆਪਣੇ ਚਰਨਾਂ ਨਾਲ ਜੋੜੋ ਜੀ।" ਇਸ ਪ੍ਰਕਾਰ ਨੇਮ ਨਾਲ ਗੁਰੂ ਕੀ ਹਜ਼ੂਰੀ ਵਿਚ ਜਾ ਕੇ ਅਰਦਾਸ ਕਰਨੀ ਹੈ, ਨਾਗਾ ਨਹੀਂ ਪੈਣ ਦੇਣਾ।

ਪ੍ਰੇਮੀ ਨੇ ਕੁਝ ਸਮਾਂ ਤਾਂ ਇਸ ਨੇਮ ਨਾਲ ਲੰਘਾਇਆ ਪਰ ਫਿਰ ਕੁਸੰਗਤ ਕਰਕੇ ਨਿਯਮ ਵੀ ਛੱਡ ਦਿੱਤਾ ਤੇ ਸ਼ਰਾਬ ਵੀ ਪੀਣੀ ਸ਼ੁਰੂ ਕਰ ਦਿੱਤੀ। ਇਕੇਰਾਂ ਥੋੜ੍ਹੇ ਸਮੇਂ ਬਾਅਦ ਇੱਕ ਸਿੰਘ ਨੂੰ ਬਾਬਾ ਜੀ ਨੇ ਉਨ੍ਹਾਂ ਸਰਦਾਰ ਹੋਰਾਂ ਪਾਸ ਭੇਜਿਆ ਕਿ ਜਾਓ ਦੇਖ ਕੇ ਆਓ ਕਿ ਕੀ ਹਾਲ ਹੈ? ਹੁਕਮ ਮੰਨ ਕੇ ਸਿੰਘ ਗਿਆ ਤੇ ਆ ਕੇ ਸਾਰਾ ਬ੍ਰਿਤਾਂਤ ਦੱਸਿਆ ਕਿ ਉਹ ਕਹਿੰਦੇ ਹਨ ਕਿ ਕਿਤੇ-ਕਿਤੇ ਮੇਰੇ ਪਾਸੋਂ ਸ਼ਰਾਬ ਪੀਤੀ ਜਾਂਦੀ ਹੈ, ਉਂਝ ਮੇਰੇ ਅੰਦਰ ਸੱਚਮੁੱਚ ਹੀ ਇਸ ਨਸ਼ੇ ਤੋਂ ਨਫ਼ਰਤ ਪੈਦਾ ਹੋ ਗਈ ਹੈ। ਮੈਂ ਪਾਠ ਵੀ ਕਰ ਲੈਂਦਾ ਹਾਂ ਪਰ ਜਿਸ ਦਿਨ ਸ਼ਰਾਬ ਪੀ ਹੋ ਜਾਵੇ ਫੇਰ ਗੁਰਦੁਆਰੇ ਅਰਦਾਸ ਕਰਨ ਨਹੀਂ ਜਾਂਦਾ।

ਸਰਦਾਰ ਹੋਰਾਂ ਦਾ ਹਾਲ ਸੁਣ ਕੇ ਬਾਬਾ ਜੀ ਨੇ ਸੰਗਤ ਪਾਸੋਂ ਪੰਜ ਪਾਠ ਬੇਨਤੀ ਚੌਪਈ ਸਾਹਿਬ ਦੇ ਕਰਵਾ ਕੇ ਅਰਦਾਸ ਕੀਤੀ ਅਤੇ ਦੁਬਾਰਾ ਉਸੇ ਸਿੰਘ ਕੋਲ ਸੁਨੇਹਾ ਭੇਜਿਆ ਕਿ ਹੁਣ ਵੈਸੇ ਤਾਂ ਉਸ ਦਾ ਮਨ ਸ਼ਰਾਬ ਪੀਣ ਨੂੰ ਕਰੇਗਾ ਹੀ ਨਹੀਂ, ਜੇ ਅੰਦਰੋਂ ਪ੍ਰੇਰਨਾ ਪੀਣ ਲਈ ਹੋਵੇ ਤਦ ਉਨ੍ਹਾਂ ਨੂੰ ਕਹਿਣਾ ਕਿ ਉਸੇ ਵੇਲੇ ਗੁਰੂ-ਚਰਨਾਂ ਵਿਚ ਅਰਦਾਸ ਕਰਨ ਕਿ ਦਾਤਾ ਜੀ, ਮੇਰਾ ਮਨ ਕਾਬੂ ਤੋਂ ਬਾਹਰ ਹੋ ਰਿਹਾ ਹੈ। ਆਪ ਹੀ ਕ੍ਰਿਪਾ ਕਰਕੇ ਵੱਸ ਵਿਚ ਕਰੋ ਜੀ ਤੇ ਇਸ ਲਾਅਨਤ ਤੋਂ ਬਚਾਉ। ਜੇ ਕਿਤੇ ਫਿਰ ਵੀ ਸ਼ਰਾਬ ਪੀਤੀ ਹੀ ਜਾਵੇ ਉਸ ਦਿਨ ਗੁਰਦੁਆਰਾ ਸਾਹਿਬ, ਸਤਿਗੁਰੂ ਜੀ ਦੇ ਦਰਬਾਰ ਦੇ ਅੰਦਰ ਨਹੀਂ ਜਾਣਾ, ਬਾਹਰੋਂ ਦਹਿਲੀਜ਼ ਤੋਂ ਬੇਨਤੀ ਕਰ ਦੇਣੀ।

ਮਨ ਤਾਂ ਬਾਬਾ ਜੀ ਅਤੇ ਸੰਗਤ ਦੀ ਕੀਤੀ ਅਰਦਾਸ ਨਾਲ ਹੀ ਬਦਲ ਚੁਕਾ ਸੀ। ਸਤਿਗੁਰੂ ਜੀ ਦੇ ਚਰਨਾਂ ਦੀ ਓਟ ਲੈਣ ਨਾਲ ਹੋਰ ਪਰਪੱਕਤਾ ਹੋ ਗਈ। ਉਹ ਸਰਦਾਰ ਜੀ ਜੋ ਮਨ ਕਰ ਕੇ ਇਸ ਭੈੜੀ ਵਾਦੀ ਨੂੰ ਛੱਡਣਾ ਚਾਹੁੰਦੇ ਹੋਏ ਵੀ ਨਹੀਂ ਛੱਡ ਸਕਦੇ ਸਨ, ਅਰਦਾਸ ਤੇ ਗੁਰਬਾਣੀ ਦਾ ਆਸਰਾ ਲੈਣ ਨਾਲ ਸਿੰਘ ਸੱਜ ਗਏ ਤੇ ਗੁਰਸਿੱਖੀ ਜੀਵਨ ਦੇ ਧਾਰਨੀ ਬਣ ਗਏ। ਹਰ ਰੋਜ਼ ਪੰਜਾਂ ਬਾਣੀਆਂ ਦੇ ਨਿਤਨੇਮ ਤੋਂ ਇਲਾਵਾ ਸ੍ਰੀ ਸੁਖਮਨੀ ਸਾਹਿਬ ਦੇ ਨਿਤਨੇਮੀ ਵੀ ਹੋ ਗਏ ਅਤੇ ਬਾਅਦ ਵਿਚ ਇਹਨਾਂ ਦੀ ਪ੍ਰੇਰਨਾ ਨਾਲ ਕਈਆਂ ਦੇ ਜੀਵਨ ਬਦਲੇ। ਘਰ ਵਿਚ ਵੀ ਸਾਰਾ ਪਰਿਵਾਰ ਗੁਰਸਿੱਖੀ ਧਾਰਨ ਕਰ ਗਿਆ। ਇਹ ਬਰਕਤਾਂ ਸਤਿਸੰਗਤ, ਬਾਣੀ ਅਤੇ ਅਰਦਾਸ ਨਾਲ ਪ੍ਰਾਪਤ ਹੁੰਦੀਆਂ ਹਨ।

ਅਜਿਹਾ ਸੀ, ਬਾਬਾ ਜੀ ਦਾ ਪਰਉਪਕਾਰੀ ਜੀਵਨ, ਜੋ ਕਿ ਅਵਗੁਣਾਂ ਤਥਾ ਬੁਰਿਆਈਆਂ ਦੀਆਂ ਡੂੰਘੀਆਂ ਖੱਡਾਂ ਵਿਚ ਡਿੱਗੇ ਜੀਵ ਨੂੰ ਆਪਣੇ ਪਿਆਰ ਦੀ ਛੋਹ ਦੇ ਕੇ ਨਾਮ-ਰਸ ਨਾਲ ਭਰਪੂਰ ਪਿਆਰੀ ਗਲਵੱਕੜੀ ਵਿਚ

ਲੈ ਕੇ, ਬਾਹਰ ਕੱਢ ਲੈਂਦੇ ਅਤੇ ਗੁਰਮਤਿ ਦੇ ਦ੍ਰਿੜ੍ਹ ਧਾਰਨੀ ਬਣਾ ਕੇ ਆਦਰਸ਼ਕ ਗੁਰਸਿੱਖ ਦਾ ਨਮੂਨਾ ਬਣਾ ਦਿੰਦੇ। ਜੇਕਰ ਐਸੀਆਂ ਕੁਝ ਇਕ ਘਟਨਾਵਾਂ ਵੀ ਲਿਖੀਏ ਤਾਂ ਸੈਂਕੜੇ ਨਹੀਂ, ਹਜ਼ਾਰਾਂ ਦੀ ਗਿਣਤੀ ਵਿਚ ਹਨ। ਬਾਬਾ ਜੀ ਦੀ ਸੰਗਤ ਤੇ ਪਿਆਰ ਦੀ ਛੋਹ ਨੇ ਇਲਾਕੇ ਦੇ ਪਰਿਵਾਰਾਂ ਦੇ ਪਰਿਵਾਰ ਨਾਸਤਿਕਤਾ ਅਤੇ ਬੁਰਿਆਈਆਂ ਦੀ ਦਲਦਲ ਵਿਚੋਂ ਕੱਢ ਕੇ ਗੁਰਮਤਿ ਗਾਡੀ ਰਾਹ ਉੱਪਰ ਟੋਰੇ। ਇਸ ਇਲਾਕੇ ਵਿਚ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਕਥਨ ਨੂੰ ਪ੍ਰਤੱਖ ਦੇਖਿਆ ਜਾ ਸਕਦਾ ਹੈ ਕਿ :

**ਭਵਜਲ ਅੰਦਰ ਬੋਹਿਥੇ**
**ਇਕਸ ਪਿਛੇ ਲਖ ਤਰੰਦੇ॥** *(ਵਾਰ ੬, ਪਉੜੀ ੧੮)*

ਅਤੇ

**ਇਕਸ ਹਥ ਆਇਆ ਵਰੋਸਾਣੇ ਬਹੁਤੇਰੇ।**

# ਤੂੰ ਸ਼ਰਾਬ ਛੱਡ ਦੇ; ਗ਼ਰੀਬੀ ਤੈਨੂੰ ਛੱਡ ਜਾਵੇਗੀ

ਸ. ਗਿਆਨ ਸਿੰਘ ਜੀ ਗੁਰਦਾਸਪੁਰ ਨਿਵਾਸੀ ਚੰਗੇ ਭਲੇ ਪੁਰਸ਼ ਸਨ। ਆਪਣੀ ਨੇਕ ਨੀਯਤ ਨਾਲ ਮਿਹਨਤ ਕਰਕੇ ਪ੍ਰਵਾਰ ਦੀ ਪ੍ਰਵਰਸ਼ ਕਰਦੇ ਸਨ। ਭਾਖੜੇ ਦਾ ਡੈਮ ਬਨਣਾ ਸ਼ੁਰੂ ਹੋਇਆ, ਆਪ ਜੀ ਨੇ ਭਾਖੜਾ ਡੈਮ ਤੇ ਨੌਕਰੀ ਕਰ ਲਈ। ਭਾਵੇਂ ਆਪ ਨੇਕ ਨੀਯਤ ਨਾਲ ਮਿਹਨਤ ਕਰਦੇ ਸਨ ਪਰ ਜਿਵੇਂ ਗੁਲਾਬ ਦੇ ਫੁੱਲ ਨਾਲ ਕੰਡਾ ਵੀ ਹੁੰਦਾ ਹੈ। ਜਿੱਥੇ ਸੱਚਾ ਸੁੱਚਾ ਮਿਹਨਤੀ ਜੀਵਨ ਸੀ, ਉਥੇ ਨਾਲ ਸ਼ਰਾਬ ਪੀਣ ਦਾ ਸੁਭਾਅ ਜੋ ਪ੍ਰਪੱਕ ਹੋ ਚੁੱਕਾ ਸੀ ਉਹ ਸਾਰੀ ਕੀਤੀ ਖ਼ੂਨ-ਪਸੀਨੇ ਦੀ ਕਮਾਈ ਨੂੰ ਆਪਣੇ ਵਿਚ ਸਮੇਟੀ ਜਾ ਰਿਹਾ ਸੀ। ਮਹੀਨੇ ਬਾਅਦ ਘਰ ਆਉਣਾ। ਘਰ ਵਾਲਿਆਂ ਨੂੰ ਗੁਜ਼ਾਰੇ ਜੋਗੇ ਪੈਸੇ ਦੇ ਜਾਣੇ। ਬਾਕੀ ਖੂਹ ਦੀ ਮਿੱਟੀ ਖੂਹ ਨੂੰ ਹੀ ਲਾਈ ਜਾਣੀ। ਘਰਵਾਲੀ ਬੀਬੀ ਬੜੀ ਸ਼ੁਸ਼ੀਲ ਤੇ ਸਿਆਣੀ ਸੀ। ਉਸੇ ਮਾਇਆ ਵਿਚ ਹੀ ਸਾਰੇ ਘਰ ਦਾ ਤੋਰਾ ਤੋਰ ਕੇ ਬੱਚਿਆਂ ਦੀਆਂ ਲੋੜਾਂ ਵੀ ਪੂਰੀਆਂ ਕਰਨਗੀਆਂ। ਕਾਫ਼ੀ ਸਮਾਂ ਇਹ ਸਿਲਸਿਲਾ ਜਾਰੀ ਰਿਹਾ। ਸਮਾਂ ਲੰਘਦਾ ਗਿਆ। ਡੈਮ ਦਾ ਕੰਮ ਵੀ ਸਮਾਪਤ ਹੋਣ ਤੇ ਆ ਗਿਆ। ਸ. ਗਿਆਨ ਸਿੰਘ ਜੀ ਕੰਮ ਛੱਡ ਕੇ ਮੁੜ ਗੁਰਦਾਸਪੁਰ ਆ ਗਏ ਤੇ ਆਪਣਾ ਵੈਲਡਿੰਗ ਦਾ ਕੰਮ ਸ਼ੁਰੂ ਕਰ ਲਿਆ। ਗਾਹਕ ਵੀ ਆਉਂਦੇ, ਕੰਮ ਵੀ ਚਲਦਾ, ਮਾਇਆ ਵੀ ਗੁਜ਼ਾਰੇ ਜੋਗੀ ਕਮਾ ਲੈਂਦੇ ਪਰ ਸ਼ਰਾਬ ਦਾ ਐਬ ਜੋ ਪੱਕੀ ਆਦਤ ਬਣ ਕੇ ਚੰਬੜਿਆ ਸੀ, ਉਹ ਸਾਰੀ ਬਰਕਤ ਨੂੰ ਖਈ ਰੋਗ ਵਾਂਗ ਆਪਣੇ ਵਿਚ ਜਜ਼ਬ ਕਰੀ ਜਾਂਦਾ ਸੀ। ਕਈ ਵਾਰੀ ਆਪ ਨੇ ਸ਼ਰਾਬ ਨੂੰ ਤਿਆਗਣ ਦਾ ਮਨ ਬਣਾਇਆ ਪਰ ਮਨ ਫਿਰ ਡੋਲ ਜਾਂਦਾ। ਇਕ ਪ੍ਰੇਮੀ ਨੇ ਆਪ ਨੂੰ ਕਿਹਾ ਕਿ ਗਿਆਨ ਸਿੰਘਾ! ਤੂੰ ਕੰਮ ਵੀ ਏਨਾ ਕਰਦਾ ਹੈਂ, ਗਾਹਕ ਵੀ ਕਾਫ਼ੀ ਆਉਂਦੇ ਹਨ ਪਰ ਤੇਰੇ ਘਰ ਦਾ ਹਾਲ ਉਥੇ ਦਾ ਉਥੇ ਹੀ ਹੈ। ਕੋਈ ਚੰਗਾ ਮਕਾਨ ਬਣਾ ਲੈ, ਬੱਚੇ ਜਵਾਨ ਹੋਣ ਵਾਲੇ ਹਨ। ਇਹਨਾਂ ਦੇ ਕਾਰ ਵਿਹਾਰ ਵੀ ਕਰਨੇ ਹਨ। ਪਰ ਨਾ ਤਾਂ ਤੂੰ ਨੌਕਰੀ ਸਮੇਂ, ਤੇ ਨਾ ਹੁਣ ਹੀ ਘਰ ਵਿਚ ਕੋਈ ਇੱਟ ਲਾਈ ਹੈ। ਪਹਿਲੇ ਵਾਲੇ ਬਾਲੇ, ਛਤੀਰਾਂ ਦੀ ਰੀਪੇਅਰ ਤਕ ਹੀ ਸੀਮਤ ਨਾ ਰੱਖ। ਸ. ਗਿਆਨ ਸਿੰਘ ਨੇ ਉਸ ਹਮਦਰਦੀ ਮਿੱਤਰ ਪਾਸ

ਆਪਣਾ ਦੁੱਖ ਫੋਲਿਆ ਕਿ ਮਿੱਤਰਾ ਤੈਨੂੰ ਪਤਾ ਹੀ ਹੈ ਕਿ ਭਾਵੇਂ ਮੈਨੂੰ ਆਮਦਨ ਕਾਫ਼ੀ ਹੈ ਪਰ ਇਹ ਜੋ ਮੈਨੂੰ ਇਕ ਭੈੜੀ ਲਾਅਨਤ ਲੱਗ ਚੁੱਕੀ ਹੈ ਮੈਂ ਚਾਹੁੰਦਾ ਹੋਇਆ ਵੀ ਇਸ ਤੋਂ ਛੁੱਟ ਨਹੀਂ ਸਕਦਾ। ਉਸ ਪ੍ਰੇਮੀ ਨੇ ਕਿਹਾ, ਮੈਂ ਤੈਨੂੰ ਦੱਸਦਾ ਹਾਂ ਜੇ ਤੂੰ ਮੇਰਾ ਕਹਿਣਾ ਮੰਨੇ ਤਾਂ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਗੜ੍ਹਦੀਵਾਲਾ ਦੇ ਨਜ਼ਦੀਕ ਇਕ ਸਿੱਖ ਸਾਧੂ ਹਨ, ਤੁਸੀਂ ਉਹਨਾਂ ਪਾਸ ਜਾਵੋ ਜੋ ਉਹ ਕਹਿਣ ਉਸ ਤੇ ਪਹਿਰਾ ਦਿਉ। ਉਹ ਪੂਰਨ ਮਹਾਤਮਾ ਹਨ।

ਸ. ਗਿਆਨ ਸਿੰਘ ਨੇ ਆਪਣੇ ਹਮਦਰਦੀ ਮਿੱਤਰ ਨੂੰ ਉੱਤਰ ਦਿੱਤਾ, ਛੱਡ ਯਾਰ, ਬਥੇਰੇ ਸਾਧ ਦੇਖੇ ਹਨ। ਸਭ ਆਪੋ ਆਪਣੀ ਰੋਟੀ ਦੀ ਕਮਾਈ ਦਾ ਸਾਧਨ ਬਣਾ ਕੇ ਬੈਠੇ ਹਨ। ਸ਼ਰਾਬ ਤਾਂ ਮੈਂ ਪੀਂਦਾ ਹਾਂ, ਕੀ ਸੰਤ ਮੇਰੇ ਹੱਥੋਂ ਗਲਾਸੀ ਖੋਹ ਲੈਣਗੇ। ਜਿੰਨਾ ਚਿਰ ਮੇਰਾ ਮਨ ਹੀ ਇਸ ਨੂੰ ਛੱਡਣ ਦਾ ਨਹੀਂ ਬਣਦਾ, ਉਨ੍ਹਾਂ ਚਿਰ ਕੋਈ ਮੇਰੀ ਸ਼ਰਾਬ ਕਿਵੇਂ ਛੁਡਾ ਦੇਵੇਗਾ। ਉਸ ਹਮਦਰਦੀ ਮਿੱਤਰ ਨੇ ਜੋ ਅੰਮ੍ਰਿਤਧਾਰੀ ਸੀ, ਮੁੜ ਗਿਆਨ ਸਿੰਘ ਨੂੰ ਕਿਹਾ ਕਿ ਗਿਆਨ ਸਿੰਘ ਜਾਣ ਦਾ ਕੀ ਹਰਜ਼ ਹੈ? ਤੂੰ ਉਹਨਾਂ ਨੂੰ ਸੱਚੀ ਗੱਲ ਕਹਿ ਕੇ ਬੇਨਤੀ ਕਰ ਦੇਵੀਂ, ਜੇ ਤੇਰਾ ਮਨ ਮੰਨਿਆ, ਉਹਨਾਂ ਦੀ ਗੱਲ ਮੰਨ ਲਵੀਂ, ਨਹੀਂ ਤੇ ਮੁੜ ਆਪਣੇ ਘਰ ਆ ਜਾਵੀਂ। ਪਰ ਸ. ਗਿਆਨ ਸਿੰਘ ਜੀ ਆਪਣੀ ਗੱਲ ਤੇ ਅੜੇ ਰਹੇ। ਕਹਿਣ ਲੱਗੇ ਕਿ ਸੰਤਾਂ ਨੇ ਵੀ ਤਾਂ ਇਹ ਹੀ ਕਹਿਣਾ ਹੈ ਕਿ ਤੂੰ ਸ਼ਰਾਬ ਨਾ ਪੀਆ ਕਰ ਤੇ ਮੈਂ ਉਹਨਾਂ ਨੂੰ ਕੀ ਕਹਾਂਗਾ ਕਿ ਨਹੀਂ ਪੀਵਾਂਗਾ। ਜੇ ਨਾ ਪੀਣ ਦਾ ਬਚਨ ਕਰ ਲਿਆ ਫਿਰ ਤਾਂ ਮੈਂ ਦੋਹਰੇ ਪਾਪ ਦਾ ਭਾਗੀ ਬਣਾਂਗਾ। ਸੋ ਛੱਡ ਯਾਰ ਜੇ ਰੱਬ ਨੇ ਆਪੇ ਛਡਾਉਣੀ ਹੋਵੇਗੀ, ਛਡਾ ਦੇਵੇਗਾ। ਉਹ ਮਿੱਤਰ ਕਹਿਣ ਲੱਗਾ, ਗਿਆਨ ਸਿੰਘ! ਜਿਵੇਂ ਤੂੰ ਹੁਣੇ ਹੀ ਕਿਹਾ ਹੈ ਕਿ ਕੀ ਸੰਤ ਮੇਰੇ ਹੱਥੋਂ ਗਲਾਸੀ ਖੋਹ ਲੈਣਗੇ, ਕੀ ਹੁਣ ਤੂੰ ਇਹ ਚਾਹੁੰਦਾ ਹੈਂ ਕਿ ਰੱਬ ਤੇਰੇ ਹੱਥੋਂ ਗਲਾਸੀ ਖੋਵ੍ਹੇ? ਵੇਖੀਂ, ਜੇ ਰੱਬ ਨੇ ਹੱਥੋਂ ਗਲਾਸੀ ਖੋਹੀ ਤਾਂ ਬਹੁਤ ਮਹਿੰਗੀ ਪੈਣੀ ਹੈ। ਸੋ ਭਰਾ ਐਵੇਂ ਹੁੱਜਤਾਂ ਨਾ ਪੜ੍ਹ, ਇਕ ਵਾਰੀ ਉਥੇ ਜਾ ਤਾਂ ਆ। ਸ. ਗਿਆਨ ਸਿੰਘ ਨੇ ਕਿਹਾ ਕਿ ਚੰਗਾ ਭਰਾ ਮੈਂ ਤੇਰੀ ਗੱਲ ਹੀ ਮੰਨ ਲੈਂਦਾ ਹਾਂ, ਕਿਸੇ ਦਿਨ ਐਤਵਾਰ ਨੂੰ ਜਾ ਆਵਾਂਗਾ। ਸੰਤਾਂ ਨੇ ਸ਼ਰਾਬ ਛੁਡਾ ਦਿੱਤੀ ਤਾਂ ਟੱਬਰ ਦਾ ਭਲਾ ਹੋ ਜਾਊ। ਨਾ ਕੋਈ ਬਿਧ ਬਣੀ ਤਾਂ ਜਿਵੇਂ ਗੱਡੀ ਚਲਦੀ ਹੈ, ਚਲੀ ਜਾਊ। ਇਸ ਤਰ੍ਹਾਂ ਦੀ ਵਾਰਤਾਲਾਪ ਉਪ੍ਰੰਤ ਉਹ ਪ੍ਰੇਮੀ ਆਪਣੇ ਘਰ ਚਲਾ ਗਿਆ। ਇਧਰ ਉਸ ਪ੍ਰੇਮੀ ਦੇ ਕਹੇ ਵਾਕ ਸ. ਗਿਆਨ ਸਿੰਘ ਦੇ ਅੰਦਰ ਗੇੜਾ ਖਾਣ ਲੱਗੇ। ਐਤਵਾਰ ਦਾ ਦਿਨ ਵੀ ਨੇੜੇ ਹੀ ਸੀ। ਆਪ ਨੇ ਐਤਵਾਰ ਵਾਲੇ ਦਿਨ ਰਾਮਪੁਰ ਖੇੜੇ ਜਾਣ ਦਾ ਪ੍ਰੋਗਰਾਮ ਬਣਾ ਲਿਆ।

ਗਰਮੀਆਂ ਦੇ ਦਿਨ ਸਨ। ਸ. ਗਿਆਨ ਸਿੰਘ ਜੀ ਸਾਈਕਲ ਤੇ ਸਵਾਰ ਹੋ ਕੇ ਦਰਿਆ ਬਿਆਸ ਦੇ ਨੁਸ਼ਹਿਰਾ ਪੱਤਣ ਤੇ ਪੁੱਜੇ। ਬੇੜੀ ਰਾਹੀਂ ਆਪ ਪਾਰਲੇ

ਕੰਢੇ ਉਤਰ ਕੇ, ਮੁੜ ਸਾਈਕਲ ਤੇ ਸਵਾਰ ਹੋ ਕੇ 24-25 ਮੀਲ ਦਾ ਪੰਧ ਸਾਈਕਲ ਤੇ ਕਰਦੇ ਹੋਏ ਦੁਪਹਿਰ ਸਮੇਂ ਗੁਰਦੁਆਰਾ ਸਾਹਿਬ ਪੁੱਜੇ। ਬਾਹਰ ਨਲਕੇ ਤੇ ਮੂੰਹ ਹੱਥ ਧੋਤਾ ਤੇ ਥੋੜ੍ਹੀ ਦੂਰ ਸਾਈਕਲ ਖੜਾ ਕਰਕੇ, ਆਪ ਜੀ ਜਿਥੇ ਸੰਗਤ ਦਰੀ ਤੇ ਬੈਠੀ ਸੀ, ਦੂਰੋਂ ਹੀ ਸੰਗਤ ਦੇ ਦਰਸ਼ਨ ਕੀਤੇ ਤੇ ਗੁਰੂ ਮਹਾਰਾਜ ਜੀ ਦੇ ਕਮਰੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਿਆ ਤੇ ਸਰੀਰ ਨੂੰ ਪੱਖੇ ਦੀ ਹਵਾ ਲਵਾਈ ਤੇ ਅੰਦਰ ਬੈਠੇ ਹੀ ਬਾਹਰ ਦਰੀ ਤੇ ਬੈਠੇ ਬਾਬਾ ਜੀ ਤੇ ਸੰਗਤ ਵੱਲ ਵੇਖਿਆ। ਉਸ ਸੰਗਤ ਵਿਚੋਂ ਹੁਣ ਆਪ ਨੂੰ ਸੰਤਾਂ ਨੂੰ ਸਿਆਨਣਾ ਔਖਾ ਹੋ ਗਿਆ ਕਿ ਇਸ ਸੰਗਤ ਵਿਚ ਸੰਤ ਕਿਹੜੇ ਹਨ? ਕਿਉਂਕਿ ਗਰਮੀ ਕਾਰਨ ਬਾਬਾ ਜੀ ਨੇ ਛੋਟੀ ਕੇਸਕੀ ਸਜਾਈ ਹੋਈ ਸੀ ਤੇ ਆਮ ਸਿੰਘਾਂ ਵਾਲਾ ਹੀ ਪਹਿਰਾਵਾ ਪਹਿਨਿਆ ਹੋਇਆ ਸੀ।

ਸ. ਗਿਆਨ ਸਿੰਘ ਦੇ ਮਨ ਵਿਚ ਖ਼ਿਆਲ ਸੀ ਕਿ ਸੰਤ ਕਿਸੇ ਤਖ਼ਤਪੋਸ਼ ਤੇ ਗਦ੍ਹੇਲਾ ਲਾ ਕੇ ਸੁੰਦਰ ਆਸਨ ਵਿਛਾ ਕੇ ਬੈਠੇ ਹੋਣਗੇ ਤੇ ਇਕ ਦੋ ਸੇਵਾਦਾਰ ਪੱਖਾ ਝੱਲਦੇ ਹੋਣਗੇ ਤੇ ਇਕ ਦੋ ਅਰਦਲ ਵਿਚ ਖੜ੍ਹੇ ਹੋਣਗੇ। ਸੰਤ ਤਾਂ ਦੂਰ ਤੋਂ ਹੀ ਪਛਾਣੇ ਜਾਂਦੇ ਹਨ ਪਰ ਇਥੇ ਤਾਂ ਸਾਰੇ ਸੰਗਤ ਰੂਪ ਵਿਚ ਹੀ ਦਰੀ ਤੇ ਬੈਠੇ ਹਨ ਤੇ ਮੈਨੂੰ ਅਜੇ ਤਕ ਵੀ ਸੰਤਾਂ ਦੀ ਸਿਆਣ ਨਹੀਂ ਹੋ ਰਹੀ। ਇਸ ਤਰ੍ਹਾਂ ਦੀਆਂ ਵਿਚਾਰਾਂ ਸ. ਗਿਆਨ ਸਿੰਘ ਦੇ ਮਨ ਵਿਚ ਚਲ ਰਹੀਆਂ ਸਨ। ਭਾ. ਅਮਰ ਸਿੰਘ ਨੇ ਸ. ਗਿਆਨ ਸਿੰਘ ਨੂੰ ਮਹਾਰਾਜ ਜੀ ਦੇ ਕਮਰੇ ਵਿਚ ਬੈਠਿਆਂ ਨੂੰ ਪ੍ਰਸ਼ਾਦ ਦਿੱਤਾ ਤੇ ਜਲ ਪਾਣੀ ਪੁੱਛਿਆ। ਸ. ਗਿਆਨ ਸਿੰਘ ਨੇ ਅਮਰ ਸਿੰਘ ਨੂੰ ਸਹਿਜੇ ਨਾਲ ਪੁੱਛਿਆ ਕਿ ਭਾਈ ਸਾਹਿਬ ਸੰਤ ਜੀ ਕਿਤੇ ਬਾਹਰ ਗਏ ਹੋਏ ਹਨ? ਅਮਰ ਸਿੰਘ ਨੇ ਕਿਹਾ ਕਿ ਨਹੀਂ, ਬਾਬਾ ਜੀ ਬਾਹਰ ਸੰਗਤ ਵਿਚ ਦਰੀ ਤੇ ਬੈਠੇ ਹਨ ਤੇ ਬਾਬਾ ਜੀ ਵੱਲ ਇਸ਼ਾਰਾ ਕਰਕੇ ਕਿਹਾ ਕਿ ਔਹ ਜੋ ਗੋਲ ਕੇਸਕੀ ਸਜਾਈ ਬੈਠੇ ਹਨ ਤੇ ਗਲ ਵਿਚ ਕਾਲੇ ਗਾਤਰੇ ਵਾਲੀ ਕ੍ਰਿਪਾਨ ਹੈ, ਇਹ ਸੰਤ ਹਨ। ਸ. ਗਿਆਨ ਸਿੰਘ ਭਾਈ ਅਮਰ ਸਿੰਘ ਦੇ ਦੱਸਣ ਤੇ ਬਾਬਾ ਜੀ ਵੱਲ ਗਏ ਤੇ ਜਾ ਕੇ ਉਹਨਾਂ ਨੂੰ ਮੱਥਾ ਟੇਕਣ ਲੱਗੇ। ਆਪ ਨੇ ਸ. ਗਿਆਨ ਸਿੰਘ ਦੇ ਸਿਰ ਹੇਠ ਹੱਥ ਕਰਕੇ ਰੋਕ ਦਿਤਾ ਤੇ ਸੰਗਤ ਨਾਲ ਜੋ ਵਿਚਾਰ ਚਲ ਰਹੀ ਸੀ, ਵਿੱਚੇ ਛੱਡ ਕੇ ਕਹਿਣ ਲਗੇ ਕਿ ਹੁਣ ਹੋਰ ਮੱਥਾ ਟੇਕਣ ਦੀ ਕਸਰ ਰਹਿੰਦੀ ਹੈ? ਜਿਹਨਾਂ ਨੂੰ ਮੱਥਾ ਟੇਕਣਾ ਸੀ, ਨਮਸਕਾਰ ਕਰਨੀ ਬਣਦੀ ਸੀ, ਉਥੇ ਤਾਂ ਤੁਸੀਂ ਮੱਥਾ ਟੇਕ ਆਏ ਹੋ, ਹੁਣ ਹੋਰ ਕਿਸੇ ਦੇਹਧਾਰੀ ਨੂੰ ਮੱਥਾ ਟੇਕਣ ਦੀ ਲੋੜ ਨਹੀਂ। ਗੁਰਸਿੱਖ ਨੂੰ ਆਪਣੇ ਪੈਰਾਂ ਤੇ ਖਲੋਣਾ ਚਾਹੀਦਾ ਹੈ। ਸਤਿਗੁਰੂ ਜੀ ਨੇ ਸਾਨੂੰ ਸਭ ਤੋਂ ਸ੍ਰੇਸ਼ਟ ਫ਼ਤਹਿ ਬਖ਼ਸ਼ਿਸ਼ ਕੀਤੀ ਹੈ। ਜਦੋਂ ਵੀ ਇਕ ਦੂਜੇ ਨੂੰ ਮਿਲੀਏ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ਹੀ ਬੁਲਾਉਣਾ ਚਾਹੀਦੀ ਹੈ।

ਬਾਬਾ ਜੀ ਨੇ ਆਪ ਨੂੰ ਪੁੱਛਿਆ ਕਿ ਆਪ ਜੀ ਕਿਥੋਂ ਆਏ ਹੋ? ਗਿਆਨ ਸਿੰਘ ਨੇ ਕਿਹਾ ਕਿ ਗੁਰਦਾਸਪੁਰ ਤੋਂ ਆਇਆ ਹਾਂ। ਬੱਸ ਤੇ ਜਾਂ ਸਾਈਕਲ ਤੇ ਆਏ ਹੋ? ਜੀ, ਧੁਰੋਂ ਹੀ ਸਾਈਕਲ ਤੇ ਆਇਆ ਹਾਂ। ਬਾਬਾ ਜੀ ਨੇ ਕਿਹਾ ਕਿ ਆਪ ਜੀ ਨੂੰ ਬਹੁਤ ਖੇਚਲ ਹੋਈ ਹੈ। ਜਲ ਪਾਣੀ ਛਕੋ ਤੇ ਲੰਗਰ ਵੀ ਤਿਆਰ ਹੈ, ਛਕ ਲਵੋ; ਫਿਰ ਗੱਲਬਾਤ ਕਰਾਂਗੇ। ਸ. ਗਿਆਨ ਸਿੰਘ ਜੀ ਲੰਗਰ ਛਕਣ ਬੈਠ ਗਏ ਤੇ ਮਨ ਵਿਚ ਬੜੇ ਹੈਰਾਨ ਸਨ ਕਿ ਇਹ ਕਿਹੋ ਜਿਹੇ ਸੰਤ ਹਨ, ਸੰਤਾਂ ਨੂੰ ਤਾਂ ਮੱਥਾ ਨਾ ਟੇਕੋ ਤਾਂ ਉਹ ਆਏ ਪ੍ਰੇਮੀ ਨੂੰ ਸਿੱਧੇ ਮੂੰਹ ਬੁਲਾਉਂਦੇ ਹੀ ਨਹੀਂ, ਜਲ-ਪਾਣੀ ਪੁੱਛਣਾ ਤਾਂ ਇਕ ਪਾਸੇ ਰਿਹਾ। ਸੰਤਾਂ ਨੇ ਤਾਂ ਜੋ ਬੁਰਾ ਮਨਾਉਣਾ ਹੈ ਉਹ ਤਾਂ ਜੁਦੀ ਗੱਲ ਹੈ, ਉਹਨਾਂ ਦੇ ਸ਼ਰਧਾਲੂ ਹੀ ਸੰਤਾਂ ਨੂੰ ਮੱਥਾ ਨਾ ਟੇਕਣ ਵਾਲੇ ਦੀ ਨਿਸ਼ਾ ਕਰਾ ਦਿੰਦੇ ਹਨ ਕਿ ਤੁਹਾਨੂੰ ਮਹਾਂਪੁਰਖਾਂ ਦਾ ਸਤਿਕਾਰ ਕਰਨਾ ਨਹੀਂ ਆਉਂਦਾ। ਜੇ ਸੰਤਾਂ ਪਾਸੋਂ ਕੁਛ ਲੈਣਾ ਹੈ ਤਾਂ ਪਹਿਲਾਂ ਮਹਾਂਪੁਰਖਾਂ ਦਾ ਸਤਿਕਾਰ ਕਰਨਾ ਸਿਖੋ। ਪਰ ਇਥੇ ਉਲਟੀ ਗੱਲ ਹੈ, ਮੱਥਾ ਟੇਕਣ ਵਾਲੇ ਨੂੰ ਮਿੱਠੀਆਂ ਮਿੱਠੀਆਂ ਝਿੜਕਾਂ ਪੈਂਦੀਆਂ ਹਨ। ਇਹ ਤਾਂ ਜ਼ਿੰਦਗੀ ਦਾ ਪਹਿਲਾ ਤਜ਼ਰਬਾ ਹੈ। ਇਨ੍ਹਾਂ ਵਿਚਾਰਾਂ ਵਿਚ ਆਪ ਨੇ ਪ੍ਰਸ਼ਾਦਾ ਛੱਕਿਆ ਤੇ ਮਨ ਵਿਚ ਵੀ ਕੁਝ ਪਤੀਜਣਾ ਬਣ ਗਈ। ਪ੍ਰਸ਼ਾਦਾ ਛੱਕ ਕੇ ਆਪ ਜੀ ਸੰਗਤ ਵਿਚ ਬੈਠ ਗਏ ਤੇ ਚਲ ਰਹੀਆਂ ਗੁਰਮਤਿ ਵਿਚਾਰਾਂ ਨੂੰ ਸ੍ਰਵਣ ਕੀਤਾ।

ਥੋੜ੍ਹੀ ਦੇਰ ਬਾਅਦ ਬਾਬਾ ਜੀ ਨੇ ਸ. ਗਿਆਨ ਸਿੰਘ ਨੂੰ ਆਉਣ ਦਾ ਕਾਰਨ ਪੁੱਛਿਆ ਕਿ ਤੁਸੀਂ ਬੜੀ ਦੂਰੋਂ ਧੁੱਪੇ ਚਲ ਕੇ ਆਏ ਹੋ, ਦੱਸੋ ਕੀ ਹੁਕਮ ਹੈ? ਆਪ ਨੇ ਕਿਹਾ ਕਿ ਬਾਬਾ ਜੀ, ਮੈਂ ਆਪ ਨਾਲ ਵੱਖਰੇ ਹੋ ਕੇ ਗੱਲ ਕਰਨੀ ਹੈ। ਥੋੜ੍ਹੇ ਚਿਰ ਬਾਅਦ ਸੰਗਤ ਤੁਰ ਗਈ। ਆਪ ਨੇ ਆਪਣੇ ਆਉਣ ਦਾ ਕਾਰਨ ਦੱਸਿਆ ਕਿ ਬਾਬਾ ਜੀ ਮੈਂ ਪਹਿਲਾਂ ਨੌਕਰੀ ਵੀ ਕੀਤੀ ਹੈ, ਹੁਣ ਆਪਣਾ ਕੰਮ ਸ਼ੁਰੂ ਕੀਤਾ ਹੈ, ਗਾਹਕ ਵੀ ਆਉਂਦੇ ਹਨ ਪਰ ਮਾਇਆ ਟਿਕਦੀ ਨਹੀਂ। ਘਰ ਵਿਚ ਗਰੀਬੀ ਦਾ ਦਲਿਦ੍ਰ ਪਇਆ ਹੋਇਆ ਹੈ। ਅਜੇ ਘਰ ਵੀ ਨਹੀਂ ਬਣਾਇਆ। ਬੱਚੇ ਵੀ ਜਵਾਨ ਹੋਣ ਵਾਲੇ ਹਨ। ਉਹਨਾਂ ਦੇ ਕਾਰਜ ਵੀ ਕਰਨੇ ਹਨ।

ਬਾਬਾ ਜੀ ਨੇ ਗਿਆਨ ਸਿੰਘ ਜੀ ਦੀ ਗੱਲ ਬੜੇ ਗ਼ੌਰ ਨਾਲ ਸੁਣੀ। ਥੋੜ੍ਹਾ ਚੁਪ ਕਰਕੇ ਬਚਨ ਕੀਤਾ ਸਰਦਾਰ ਜੀ, ਤੁਹਾਡਾ ਨਾਂਉ ਕੀ ਹੈ? ਜੀ, ਗਿਆਨ ਸਿੰਘ। ਭਾਈ ਗਿਆਨ ਸਿੰਘ, ਜੇ ਤੂੰ ਸਾਡਾ ਬਚਨ ਮੰਨੇ, ਗੁਜਾਰਾ ਤਾਂ ਕੀ ਮਾਇਆ ਤੇਰੇ ਮਗਰ-ਮਗਰ ਆਵੇਗੀ। ਜੀ ਕੀ ਹੁਕਮ ਹੈ? ਬੱਸ ਇਕੋ ਬੇਨਤੀ ਹੈ ਤੂੰ ਸ਼ਰਾਬ ਛੱਡ ਦੇਹ, ਗ਼ਰੀਬੀ ਦਾ ਦਲਿਦ੍ਰ ਤੈਨੂੰ ਛੱਡ ਜਾਵੇਗਾ। ਗਿਆਨ ਸਿੰਘ ਨੇ ਸੋਚਿਆ ਕਿ ਉਹੋ ਗੱਲ ਹੀ ਹੋਈ ਨਾ, ਕੀ ਮੈਂ ਹੁਣ ਹਾਂ ਕਰਾਂ ਜਾਂ ਨਾਂਹ ਕਰਾਂ। ਅਖ਼ੀਰ ਸੋਚ ਕੇ ਆਪ ਨੇ ਕਿਹਾ, ਬਾਬਾ

ਜੀ ਮੈਂ ਛੱਡਣੀ ਤਾਂ ਚਾਹੁੰਦਾ ਹਾਂ ਪਰ ਮੈਥੋਂ ਛੱਡ ਨਹੀਂ ਹੁੰਦੀ। ਬਾਬਾ ਜੀ ਕਹਿਣ ਲੱਗੇ, ਸ਼ਰਾਬ ਨੇ ਤੇਰਾ ਇਸ ਤਰ੍ਹਾਂ ਪਿਛਾ ਨਹੀਂ ਛੱਡਣਾ, ਤੁਸੀਂ ਗੁਰੂ ਜੀ ਦੀ ਸ਼ਰਨ ਗ੍ਰਹਿਣ ਕਰੋ। ਸ਼ਰਨ ਗ੍ਰਹਿਣ ਕਰਨ ਤੋਂ ਪਹਿਲਾਂ ਹਰ ਰੋਜ਼ ਸਵੇਰੇ ਜਪੁਜੀ ਸਾਹਿਬ, ਸ਼ਾਮ ਨੂੰ ਰਹਿਰਾਸ ਸਾਹਿਬ ਦਾ ਪਾਠ ਕਰਿਆ ਕਰੋ ਤੇ ਜਦੋਂ ਇਹ ਨਿਯਮ ਪੱਕ ਜਾਵੇ ਫਿਰ ਪੂਰਾ ਨਿਤਨੇਮ ਸ਼ੁਰੂ ਕਰ ਦੇਵੋ ਤੇ ਅੱਜ ਤੋਂ ਹੀ ਇਹ ਪ੍ਰਣ ਕਰ ਲਵੋ ਤੇ ਹਰ ਰੋਜ਼ ਗੁਰਦਵਾਰੇ ਜਾ ਕੇ ਗੁਰੂ ਮਹਾਰਾਜ "ਗੁਰੂ ਗ੍ਰੰਥ ਸਾਹਿਬ" ਅੱਗੇ ਜਾ ਕੇ ਅਰਦਾਸ ਕਰਿਆ ਕਰੋ ਕਿ ਸਤਿਗੁਰੂ ਜੀ, ਇਸ ਲਾਅਨਤ ਤੋਂ ਮੇਰਾ ਪਿੱਛਾ ਛਡਾਵੋ। ਜਦੋਂ ਆਪਣਾ ਬਲ ਕੁਝ ਨਾ ਸਾਰੇ, ਉਦੋਂ ਸਤਿਗੁਰੂ ਜੀ ਦੀ ਓਟ ਆਸਰਾ ਲਿਆਂ ਸਾਰੇ ਕਾਰਜ ਰਾਸ ਹੋ ਜਾਂਦੇ ਹਨ। ਸੋ ਤਕੜੇ ਹੋਵੋ ਅੱਜ ਤੋਂ ਹੀ ਪ੍ਰਣ ਕਰਕੇ ਜਾਵੋ ਕਿ ਇਸ ਦੇ ਨੇੜੇ ਨਹੀਂ ਜਾਣਾ। ਸ. ਗਿਆਨ ਸਿੰਘ ਜੀ ਸੁਣੀ ਗਏ ਤੇ ਬਾਅਦ ਵਿਚ ਪੁੱਛਿਆ ਕਿ ਬਾਬਾ ਜੀ, ਸ਼ਰਨ ਕਿਸ ਤਰ੍ਹਾਂ ਗ੍ਰਹਿਣ ਕਰਨੀ ਹੈ? ਤਾਂ ਆਪ ਨੇ ਦੱਸਿਆ ਕਿ ਜਦੋਂ ਤੁਸੀਂ ਸੱਤਾਂ ਬਾਣੀਆਂ ਤਾ ਨਿੱਤਨੇਮ ਕਰਨ ਲਗ ਪਏ ਤੇ ਸ਼ਰਾਬ ਛੱਡ ਦਿੱਤੀ ਫਿਰ ਅੰਮ੍ਰਿਤ ਛੱਕ ਲੈਣਾ, ਇਹ ਹੀ ਗੁਰੂ ਜੀ ਦੀ ਸ਼ਰਣ ਗ੍ਰਹਿਣ ਕਰਨ ਦਾ ਤਰੀਕਾ ਹੈ।

ਗਿਆਨ ਸਿੰਘ ਜੀ ਸੁਣ ਕੇ ਚੁੱਪ ਕਰ ਗਏ ਤੇ ਮਨ ਵਿਚ ਸੋਚਣ ਲੱਗੇ ਕਿ ਸ਼ਰਾਬ ਛੱਡਣ ਤੋਂ ਪਿਛੋਂ ਹੋਰ ਬੰਧਨ ਵਿਚ ਪੈਣਾ ਪਵੇਗਾ, ਹਰ ਰੋਜ਼ ਨਿੱਤਨੇਮ ਕਰਨਾ ਪਵੇਗਾ, ਰਹਿਤਾਂ ਰੱਖਣੀਆਂ ਪੈਣਗੀਆਂ, ਇਹ ਤਾਂ ਲੰਮਾ ਤਰੀਕਾ ਹੈ। ਇਹਨਾਂ ਵਿਚਾਰਾਂ ਵਿਚ ਪਏ ਹੀ ਆਪ ਨੇ ਪੁੱਛਿਆ ਕਿ ਬਾਬਾ ਜੀ, ਕੀ ਅੰਮ੍ਰਿਤ ਛਕੇ ਤੋਂ ਬਿਨਾਂ ਨਹੀਂ ਸਰੇਗਾ? ਤੁਹਾਡੇ ਕਹਿਣ ਮੁਤਾਬਕ ਮੈਂ ਨਿੱਤਨੇਮ ਕਰ ਲਿਆ ਕਰਾਂਗਾ ਤੇ ਸ਼ਰਾਬ ਛੱਡਣ ਦਾ ਵੀ ਯਤਨ ਕਰਾਂਗਾ। ਆਪ ਜੀ ਜਲਾਲ ਵਿਚ ਆਏ ਤੇ ਕਹਿਣ ਲੱਗੇ, ਗਿਆਨ ਸਿੰਘਾ! ਅਸੀਂ ਤੇਰੇ ਲੋਕ ਪ੍ਰਲੋਕ ਸਵਾਰਨਾ ਚਾਹੁੰਦੇ ਹਾਂ। ਸ਼ਰਾਬ ਛੱਡਣ ਤੇ ਬਾਣੀ ਪੜ੍ਹਨ ਨਾਲ ਇਥੇ ਕਾਰੋਬਾਰ ਵਿਚ ਤਾਂ ਬਰਕਤ ਪੈ ਜਾਵੇਗੀ ਪਰ ਫਿਰ ਇਥੇ ਕਿੰਨਾ ਕੁ ਚਿਰ ਇਸ ਮਾਇਆ ਤੋਂ ਸੁੱਖ ਲਈ ਜਾਵੇਂਗਾ? ਅਕਸਰ ਨੂੰ :

**ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥**

*(ਸਿਰੀ ਰਾਗੁ ਮ: ੫, ਪੰਨਾ ੫੦-੫੧)*

ਤਥਾ

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥**

*(ਆਸਾ ਦੀ ਵਾਰ, ਪਉੜੀ, ਪੰਨਾ ੪੭੪)*

**ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥**
**ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥**

*(ਰਾਮਕਲੀ ਮ: ੧, ਦ: ਓ:, ਪੰਨਾ ੯੩੬)*

ਸਭਨਾਂ ਨੇ ਅੱਗੇ ਜਾਣਾ ਹੈ। ਜੇ ਅਸੀਂ ਕਿਸੇ ਦੇ ਹੋ ਕੇ ਇਥੋਂ ਜਾਵਾਂਗੇ, ਉਹ ਸਾਡੀ ਸਾਰ ਵੀ ਲਵੇਗਾ ਤੇ ਜੇ ਆਪਾਂ ਨਿਗੁਰੇ ਹੀ ਚਲੇ ਗਏ ਸਤਿਗੁਰਾਂ ਨੇ ਤਾਂ ਨਿਗੁਰੇ ਦਾ ਨਾਂ ਵੀ ਮਾੜਾ ਲਿਖਿਆ ਹੈ।

**ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥**

*(ਆਸਾ ਮ: ੩ ਪਟੀ, ਪੰਨਾ ੪੩੫)*

ਆਪਾਂ ਸਮਝੀਏ ਜਾਂ ਨਾ, ਸਤਿਗੁਰੂ ਜੀ ਨੇ ਤਾਂ ਸਾਨੂੰ ਸਮਝਾਉਣ ਦੀ ਕੋਈ ਕਸਰ ਨਹੀਂ ਛੱਡੀ। ਸਤਿਗੁਰੂ ਜੀ ਇਸ ਤੋਂ ਵੱਧ ਸਾਨੂੰ ਹੋਰ ਕੀ ਕਹਿ ਸਕਦੇ ਹਨ :

**ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ॥੧੩॥**

*(ਸਿਰੀ ਰਾਗੁ ਮ: ੧, ਪੰਨਾ ੭੧)*

ਤਥਾ

**ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ॥੩॥**

*(ਸਿਰੀ ਰਾਗੁ ਮ: ੧, ਪੰਨਾ ੭੧)*

ਜੇ ਆਪਾਂ ਗੁਰੂ ਦੇ ਹੋ ਜਾਈਏ ਤੇ ਗੁਰੂ ਨੂੰ ਆਪਣਾ ਬਣਾ ਲਈਏ ਫਿਰ ਤਾਂ

**ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ॥**
**ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥**
**ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ॥**
**ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ॥**
**ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ॥**
**ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ॥੩॥**

*(ਸਵਈਏ ਮ: ਚਉਥੇ ਕੇ, ਪੰਨਾ ੧੩੯੯)*

ਸੋ ਜਦੋਂ ਤੁਸੀਂ ਇਸ ਰਸਤੇ ਦੇ ਧਾਰਨੀ ਬਣ ਗਏ, ਗੁਰੂ ਮਿਹਰ ਨਾਲ ਇਸ ਰਸਤੇ ਦਾ ਰੰਗ ਹੀ ਵੱਖਰਾ ਹੈ। ਗੁਰੂ ਦੀ ਸ਼ਰਨ ਆਇਆਂ ਤਾਂ ਪਾਪਾਂ ਨਾਲ ਸੜ-ਬਲ ਕੇ ਮਨੂਰ ਹੋਇਆ ਮਨ ਵੀ ਸੋਨਾ ਬਣ ਜਾਂਦਾ ਹੈ। ਇਹ ਸਭ ਗੁਰੂ ਸ਼ਰਨ ਵਿਚ ਆ ਕੇ ਨਾਮ ਅੰਮ੍ਰਿਤ ਪ੍ਰਾਪਤ ਕਰਨ ਨਾਲ ਫਲ ਪ੍ਰਾਪਤ ਹੁੰਦੇ ਹਨ।

**ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥**
**ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥੨॥**
**ਭਇਆ ਮਨੂਰੁ ਕੰਚਨੁ ਫਿਰ ਹੋਵੈ ਜੇ ਗੁਰੁ ਮਿਲੈ ਤਿਨੇਹਾ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥੪॥੩॥**

*(ਮਾਰੂ ਮ: ੧, ਪੰਨਾ ੯੯੦)*

ਜਿਹਨਾਂ ਨੂੰ ਗੁਰੂ ਦੀ ਸਾਰ ਲੱਗੀ ਹੈ, ਜਿਹਨਾਂ ਨੂੰ ਸੋਝੀ ਹੋ ਆਈ ਹੈ ਕਿ ਗੁਰੂ ਦੀ ਸ਼ਰਨ ਆਉਣ ਨਾਲ ਕੀ ਕੁਝ ਮਿਲ ਸਕਦਾ ਹੈ, ਉਹਨਾਂ ਦੀ ਬਾਣੀ ਪੜ੍ਹ ਲਵੋ ਕਿਵੇਂ ਪੁਕਾਰ ਪੁਕਾਰ ਕੇ ਕਹਿੰਦੇ ਹਨ :

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**
**ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥**
**ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥**
**ਕਾਠਹੁ ਸ੍ਰੀ ਖੰਡ ਸਤਿਗੁਰ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥**
**ਸਤਿਗੁਰੁ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥**

*(ਸਵਈਏ ਮ: ੪, ਪੰਨਾ ੧੩੯੯)*

ਸੋ ਗਿਆਨ ਸਿੰਘ ਜੀ, ਐਵੇਂ ਮਨ ਦੀ ਉਧੇੜ ਬੁਣ ਵਿਚ ਨਾ ਪਵੋ ਕਿਉਂਕਿ ਮਨ ਸੀਮਤ ਸੋਝੀ ਵਾਲਾ ਹੈ। ਗੁਰੂ ਦੀ ਅਗਵਾਈ ਨੂੰ ਆਪਣਾ ਜੀਵਨ ਅਧਾਰ ਬਣਾਵੋ। ਤੁਸੀਂ ਏਡੀ ਦੂਰੋਂ ਚਲ ਕੇ ਵੀ ਆਏ ਹੋ, ਜੇ ਕੋਈ ਮਾੜੀ ਗੱਲ ਛੱਡੀ ਨਾ, ਤੇ ਚੰਗੀ ਗ੍ਰਹਿਣ ਨਾ ਕੀਤੀ ਫਿਰ ਤਾਂ ਸਵਾਏ ਪੈਂਡਾ ਮਾਰਨ ਤੋਂ ਕੁਝ ਵੀ ਪੱਲੇ ਨਾ ਪਿਆ। ਸੋ ਤਕੜੇ ਹੋਵੋ, ਤੁਹਾਡੇ ਤਕੜੇ ਹੋਣ ਦੀ ਲੋੜ ਹੈ, ਸਹਾਇਤਾ ਤਾਂ ਗੁਰੂ ਨੇ ਕਰਨੀ ਹੈ।

ਬਾਬਾ ਜੀ ਦੇ ਪ੍ਰੇਮ ਭਰੇ ਕਮਾਈ ਵਾਲੇ ਬਚਨ ਸੁਣ ਕੇ ਗਿਆਨ ਸਿੰਘ ਜੀ ਨੇ ਹਾਂ ਕਰ ਦਿਤੀ। ਰਾਤ ਰਹੇ ਤੇ ਸ਼ਾਮ-ਸਵੇਰ ਦੇ ਨਿਤਨੇਮ ਵਿਚ ਹਾਜ਼ਰੀ ਭਰੀ ਤੇ ਸੰਗਤ ਦਾ ਹੋਰ ਲਾਹਾ ਲੈ ਕੇ ਮੁੜ ਸਵੱਖਤੇ ਹੀ ਆਪਣੇ ਵਤਨਾਂ ਨੂੰ ਪਰਤ ਗਏ। ਘਰ ਜਾ ਕੇ ਬਾਬਾ ਜੀ ਦਾ ਦੱਸਿਆ ਨਿਯਮ ਸ਼ੁਰੂ ਕਰ ਦਿੱਤਾ। ਜਦੋਂ ਸ਼ਾਮ ਪਵੇ, ਮਨ ਵਿਚ ਥੋੜ੍ਹੀ ਢਹਿੰਦੀ ਕਲਾ ਆਵੇ ਪਰ ਫਿਰ ਬਾਬਾ ਜੀ ਦੇ ਬਚਨ ਯਾਦ ਆਉਣ ਕਿ ਤੂੰ ਸ਼ਰਾਬ ਛੱਡ ਦੇ, ਗ਼ਰੀਬੀ ਦਾ ਦਲਿਦ੍ਰ ਤੈਨੂੰ ਛੱਡ ਜਾਵੇਗਾ। ਜੇ ਮੈਂ ਘਰ ਸ਼ਰਾਬ ਰੱਖਾਂ ਤੇ ਪੀਵਾਂ ਫਿਰ ਬਾਬਾ ਜੀ ਦੇ ਬਚਨ ਅਨੁਸਾਰ ਗ਼ਰੀਬੀ ਦੂਰ ਨਹੀਂ ਹੋਣੀ। ਫਿਰ ਮਨ ਹੌਸਲਾ ਧਾਰ ਕੇ ਤਕੜਾ ਹੋ ਜਾਵੇ ਕਿ ਥੋੜ੍ਹਾ ਚਿਰ ਛੱਡ ਕੇ ਵੇਖ ਲੈ, ਕਿਹੜਾ ਜਾਨ ਨਿਕਲ ਚੱਲੀ ਹੈ। ਜੇ ਸੰਤਾਂ ਦੇ ਬਚਨ ਨੇ ਥੋੜ੍ਹੇ ਮਹੀਨਿਆਂ ਵਿਚ ਕੁਝ ਨਾ ਸਾਰਿਆ ਫਿਰ ਪੀਣ ਲੱਗ ਜਾਵੀਂ। ਪਹਿਲੇ ਕੁਝ ਦਿਨ ਤਾਂ ਔਖ ਹੋਈ। ਹਰ ਰੋਜ਼ ਬਾਣੀ ਪੜ੍ਹਨ, ਗੁਰੂ ਦਰ ਅਰਦਾਸ ਕਰਨ ਨਾਲ, ਮਨ ਵਿਚ ਦ੍ਰਿੜ੍ਹਤਾ ਆਉਣੀ ਸ਼ੁਰੂ ਹੋ ਗਈ। ਕੁਝ ਉਸ ਪ੍ਰੇਮੀ ਦੀ ਸੰਗਤ ਦਾ ਸਹਾਰਾ, ਹਰ ਰੋਜ਼ ਢਹਿੰਦੇ ਮਨ ਨੂੰ ਖੜਾ ਕਰ ਦਿਆ ਕਰੇ। 15-20 ਦਿਨਾਂ ਬਾਅਦ ਆਪ ਜੀ ਬਾਬਾ ਜੀ ਦੇ ਦਰਸ਼ਨ ਕਰਨ ਆ ਜਾਇਆ ਕਰਨ। ਗੱਲ ਕੀ ਥੋੜ੍ਹੇ ਮਹੀਨਿਆਂ ਵਿਚ ਹੀ ਕੰਮ ਵਧਣ ਲੱਗ ਪਿਆ। ਮਾਇਆ ਵਿਚ ਬਰਕਤ ਪੈਣੀ ਸ਼ੁਰੂ ਹੋ ਗਈ। ਘਰਵਾਲੇ ਵੀ ਖ਼ੁਸ਼ ਕਿ ਸਾਡੇ ਘਰ ਵਿਚੋਂ ਤਾਂ ਸਤਿਗੁਰੂ ਜੀ ਨੇ ਦਲਿਦ੍ਰ ਕੱਢਿਆ ਹੈ। ਬੱਚੇ ਜੋ ਹਰ ਸਮੇਂ ਸਹਿਮੇ ਸਹਿਮੇ

ਰਹਿੰਦੇ ਸਨ ਕਿ ਭਾਈਆ ਜੀ ਨੇ ਪੀ ਕੇ ਘਰ ਆ ਜਾਣਾ ਹੈ ਤੇ ਸਾਰੇ ਦਿਨ ਦੇ ਕੰਮ ਦਾ ਥਕੇਵਾਂ ਸਾਡੇ ਤੇ ਹੀ ਲਾਹੁਣਾ ਹੈ, ਹੁਣ ਖ਼ੁਸ਼ ਨਜ਼ਰ ਆਉਣ ਲੱਗ ਪਏ। ਪਹਿਲੇ ਦਿਨਾਂ ਵਿਚ ਭਾਈਆ ਜੀ ਦੇ ਆਉਣ ਨਾਲ ਬੱਚਿਆਂ ਨੇ ਅੰਦਰੀਂ ਲੁਕ ਜਾਣਾ, ਹੁਣ ਉਸਦੇ ਉਲਟ ਜਦੋਂ ਭਾਈਆ ਜੀ ਨੇ ਆਉਣਾ ਤਾਂ ਉਹਨਾਂ ਕੋਲ ਜਾ ਕੇ ਆਪ ਪਿਆਰ ਲੈਣਾ ਤੇ ਉਹਨਾਂ ਨਾਲ ਪਿਆਰ ਕਰਨਾ। ਇੰਜ ਕਹਿ ਲਈਏ ਤਾਂ ਕੋਈ ਅਤਿਕਥਨੀ ਨਹੀਂ ਕਿ ਘਰ ਦਾ ਨਰਕ ਸਵਰਗ ਵਿਚ ਬਦਲ ਗਿਆ, ਸਹਿਮ ਖ਼ੁਸ਼ੀ ਵਿਚ ਤਬਦੀਲ ਹੋ ਗਿਆ, ਗ਼ਰੀਬੀ ਅਮੀਰੀ ਵਿਚ ਬਦਲਦੀ ਨਜ਼ਰ ਆਉਣ ਲੱਗੀ।

ਕਾਫ਼ੀ ਸਮਾਂ ਆਪਣੇ ਪ੍ਰਣ ਤੇ ਕਾਇਮ ਰਿਹਾਂ ਬਤੀਤ ਹੋਇਆ। ਮਨ ਵੇਖਦਾ ਵੀ ਹੈ ਕਿ ਗੁਰੂ ਆਸ਼ੇ ਅਨੁਸਾਰ ਚੱਲਣ ਵਿਚ ਬਰਕਤਾਂ ਤੇ ਬਖ਼ਸ਼ਿਸ਼ਾਂ ਪ੍ਰਾਪਤ ਹੋਈਆਂ ਤੇ ਹੋ ਰਹੀਆਂ ਹਨ ਪਰ ਕਈ ਵਾਰੀ ਕੋਈ ਪੂਰਬਲਾ ਕਰਮ ਐਸਾ ਆ ਜਾਂਦਾ ਹੈ ਜੋ ਕੁਸੰਗਤ ਰਾਹੀਂ ਸਾਕਾਰ ਹੋ ਜਾਂਦਾ ਹੈ। ਸ. ਗਿਆਨ ਸਿੰਘ ਨੇ ਕੁਸੰਗਤ ਦੀ ਪ੍ਰੇਰਨਾ ਅਧੀਨ ਸ਼ਰਾਬ ਪੀ ਲਈ। ਜ਼ਰਾ ਕੁ ਸ਼ਰਾਬ ਦਾ ਨਸ਼ਾ ਘਟਿਆ ਤਾਂ ਪਹਿਲੇ ਦਿਨ ਜਦੋਂ ਆਪ ਬਾਬਾ ਜੀ ਪਾਸ ਗਏ ਸਨ, ਸੰਗਤ ਵਿਚ ਚਲ ਰਹੀ ਬਾਬਾ ਜੀ ਦੀ ਵਿਚਾਰ ਯਾਦ ਆਈ ਕਿ ਕੁਸੰਗਤ ਐਸੀ ਭੈੜੀ ਚੀਜ਼ ਹੈ ਜੇ ਕਿਸੇ ਪ੍ਰਾਣੀ ਨੇ ਇਕ ਪੈਰ ਸਵਰਗ ਵਿਚ ਰੱਖਿਆ ਹੋਵੇ ਤੇ ਕੇਵਲ ਪਿਛਲਾ ਚੁੱਕ ਕੇ ਸਵਰਗ ਦਾ ਦਰਵਾਜ਼ਾ ਲੰਘਣਾ ਹੋਵੇ, ਜੇ ਕਿਤੇ ਉਹ ਪਿਛਲਾ ਪੈਰ ਚੁੱਕਣ ਤੋਂ ਪਹਿਲਾਂ ਕੁਸੰਗਤ ਮਿਲ ਜਾਵੇ ਤਾਂ ਪਿਛਲਾ ਪੈਰ ਅਗਾਂਹ ਚੁੱਕ ਕੇ ਤਾਂ ਕੀ ਰੱਖਣਾ ਹੈ ਪਹਿਲਾ ਸਵਰਗ ਦੀ ਦਹਿਲੀਜ਼ ਅੰਦਰ ਧਰਿਆ ਪੈਰ, ਕੁਸੰਗਤ ਬਾਹਰ ਖਿੱਚ ਲਿਆਉਂਦੀ ਹੈ। ਮੇਰੇ ਨਾਲ ਤਾਂ ਸੱਚਮੁੱਚ ਹੀ ਇਹ ਗੱਲ ਵਾਪਰੀ ਹੈ। ਮਨ, ਮਨ ਨੂੰ ਲਾਅਨਤਾਂ ਪਾਵੇ ਕਿ ਕਿਸ ਮੂੰਹ ਨਾਲ ਜਾ ਕੇ ਮੈਂ ਬਾਬਾ ਜੀ ਨੂੰ ਦੱਸਾਂਗਾ ਕਿ ਮੈਂ ਸ਼ਰਾਬ ਪੀ ਲਈ ਹੈ। ਮੈਂ ਉਹਨਾਂ ਦੇ ਸਾਹਮਣੇ ਤੇ ਗੁਰੂ ਮਹਾਰਾਜ ਜੀ ਅੱਗੇ ਪ੍ਰਣ ਕੀਤਾ ਹੈ। ਮਨ ਦੇ ਇਸ ਉਤਰਾਅ ਚੜ੍ਹਾ ਵਿਚ ਲੌਢਾ ਪਹਿਰ ਬੀਤ ਗਿਆ। ਦਿਨ ਵੀ ਸਰਦੀ ਦੇ ਸਨ। ਆਪ ਨੇ ਫਿਰ ਸਾਈਕਲ ਚੁੱਕਿਆ ਤੇ ਗੁਰਦੁਆਰੇ ਨੂੰ ਚੱਲ ਪਏ। ਸ਼ਾਮ ਪਈ ਜਦੋਂ ਗੁਰਦੁਆਰੇ ਪੁੱਜੇ, ਸੇਵਾਦਾਰਾਂ ਨੂੰ ਪੁੱਛਿਆ ਕਿ ਬਾਬਾ ਜੀ ਕਿਥੇ ਹਨ? ਸੇਵਾਦਾਰਾਂ ਨੇ ਦੱਸਿਆ ਕਿ ਬਾਬਾ ਜੀ ਤਾਂ ਤਲਵਾੜੇ ਕਿਸੇ ਦੇ ਘਰ ਪਾਠ ਦੇ ਭੋਗ ਤੇ ਗਏ ਹਨ। ਮਨ ਨੂੰ ਨਿਰਾਸਤਾ ਹੋਈ। ਸੇਵਾਦਾਰਾਂ ਦੇ ਕਹਿਣ ਤੇ ਆਪ ਨੇ ਪ੍ਰਸ਼ਾਦਾ ਛੱਕਿਆ ਤੇ ਸੇਵਾਦਾਰਾਂ ਨੂੰ ਚੰਗੀ ਤਰ੍ਹਾਂ ਪੁੱਛਿਆ ਕਿ ਮੈਂ ਬਾਬਾ ਜੀ ਨੂੰ ਜ਼ਰੂਰੀ ਮਿਲਣਾ ਹੈ, ਮੈਨੂੰ ਕੋਈ ਥਹੁ-ਪਤਾ ਸਰਨਾਵਾਂ ਦੱਸੋ? ਪਰ ਸੇਵਾਦਾਰ ਵਿਚਾਰੇ ਅਨਪੜ੍ਹ ਸਨ, ਉਹਨਾਂ ਕੇਵਲ ਏਨਾਂ ਹੀ ਦੱਸਿਆ ਕਿ ਤੁਸੀਂ ਗੁਰਦੁਆਰੇ ਚਲੇ ਜਾਇਉ ਉਥੋਂ ਤੁਹਾਨੂੰ ਪਤਾ ਲੱਗ ਜਾਵੇਗਾ।

ਲੰਗਰ ਛੱਕ ਕੇ ਆਪ ਨੇ ਥੋੜ੍ਹਾ ਅਰਾਮ ਕੀਤਾ। ਤਕਰੀਬਨ ਬਾਰਾਂ ਕੁ ਵਜੇ ਰਾਤ ਨੂੰ ਹੀ ਠੰਢ ਵਿਚ ਸਾਈਕਲ ਤੇ ਸਵਾਰ ਹੋ ਕੇ ਭਾਈ ਗਿਆਨ ਸਿੰਘ ਤਲਵਾੜੇ ਨੂੰ ਚੱਲ ਪਏ। ਹਨ੍ਹੇਰੇ ਵਿਚ ਸਹਿਜੇ ਸਹਿਜੇ ਚਲਦੇ ਚਲਦੇ ਕੋਈ ਤੜਕੇ ਚਾਰ ਵਜੇ ਆਪ ਗੁਰਦੁਆਰੇ ਪੁੱਜ ਗਏ। ਗ੍ਰੰਥੀ ਸਿੰਘ ਨੇ ਅਜੇ ਮਹਾਰਾਜ ਜੀ ਦਾ ਪ੍ਰਕਾਸ਼ ਕੀਤਾ ਹੀ ਸੀ। ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਆਪ ਨੇ ਗ੍ਰੰਥੀ ਸਿੰਘ ਨੂੰ ਬਾਬਾ ਜੀ ਬਾਰੇ ਪੁੱਛਿਆ। ਉਸ ਨੇ ਦੱਸਿਆ ਕਿ ਇਕ ਭਗਤ ਜੀ ਹਨ ਨਾਉਂ ਤਾਂ ਮੈਨੂੰ ਉਹਨਾਂ ਦਾ ਪਤਾ ਨਹੀਂ ਤੇ ਕਿਸੇ ਨੂੰ ਸ਼ਾਇਦ ਪਤਾ ਵੀ ਨਾ ਹੋਵੇ, ਸਾਰੇ ਉਹਨਾਂ ਨੂੰ ਭਗਤ ਜੀ ਹੀ ਸੱਦਦੇ ਹਨ। ਉਹਨਾਂ ਪਾਸ ਬਾਬਾ ਜੀ ਆਉਂਦੇ ਹਨ, ਉਹ ਤਿੰਨ ਸੈਕਟਰ ਵਿਚ ਰਹਿੰਦੇ ਹਨ, ਤੁਸੀਂ ਉਥੇ ਚਲੇ ਜਾਵੋ। ਸ. ਗਿਆਨ ਸਿੰਘ ਜੀ ਪੁੱਛਦੇ ਪੁੱਛਦੇ ਅੱਧੇ-ਪੌਣੇ ਘੰਟੇ ਬਾਅਦ ਭਗਤ ਜੀ ਦੇ ਘਰ ਪੁੱਜ ਗਏ। ਆਪ ਨੇ ਬਾਬਾ ਜੀ ਦੇ ਦਰਸ਼ਨ ਕੀਤੇ। ਬਾਬਾ ਜੀ ਨੇ ਸ. ਗਿਆਨ ਸਿੰਘ ਨੂੰ ਸੁਖ-ਸਾਂਦ ਪੁੱਛੀ ਤੇ ਪੁੱਛਿਆ ਕਿ ਤੁਸੀਂ ਕਿਥੋਂ ਆਏ ਹੋ? ਕੀ ਰਾਤ ਇਥੇ ਹੀ ਸੀ? ਤੁਹਾਡੇ ਹੱਥ ਬੜੇ ਠਰ੍ਹੇ ਹੋਏ ਹਨ। ਘਰਵਾਲਿਆਂ ਨੂੰ ਕਹਿ ਕੇ ਚਾਹ ਆਦਿ ਛਕਾਈ। ਗਿਆਨ ਸਿੰਘ ਨੇ ਸਾਰਾ ਦੱਸਿਆ ਕਿ ਮੈਂ ਰਾਤ ਗੁਰਦੁਆਰੇ ਆਇਆ ਸਾਂ ਤੇ ਉਥੋਂ ਬਾਰਾਂ ਵਜੇ ਸਾਈਕਲ ਤੇ ਚੱਲ ਕੇ ਇਥੇ ਪੁੱਜਿਆ ਹਾਂ ਤੇ ਇਥੋਂ ਗੁਰਦੁਆਰੇ ਤੋਂ ਹੋ ਕੇ ਪੁਛਦਾ ਪੁਛਾਂਦਾ ਤੁਹਾਡੇ ਕੋਲ ਪੁੱਜਾ ਹਾਂ। ਮੇਰਾ ਸਾਰਾ ਥਕੇਵਾਂ ਦੂਰ ਹੋ ਗਿਆ ਹੈ ਕਿਉਂਕਿ ਆਪ ਜੀ ਦੇ ਦਰਸ਼ਨ ਹੋ ਗਏ ਹਨ।

ਬਾਬਾ ਜੀ ਨੇ ਕਿਹਾ ਕਿ ਸਾਡਾ ਨਿਤਨੇਮ ਅਜੇ ਰਹਿੰਦਾ ਹੈ, ਉਸ ਨੂੰ ਪੂਰਾ ਕਰ ਲਈਏ, ਫਿਰ ਬਾਕੀ ਗੱਲਬਾਤ ਕਰਾਂਗੇ। ਆਪ ਨੇ ਨਿਤਨੇਮ ਪੂਰਾ ਕੀਤਾ। ਨਿਤਨੇਮ ਉਪਰੰਤ ਆਪ ਨੇ ਸਹਿਜ ਨਾਲ ਹੀ ਗਿਆਨ ਸਿੰਘ ਨੂੰ ਪੁੱਛਿਆ, ਗਿਆਨ ਸਿੰਘਾ ਆਪਣੇ ਬਚਨ ਤੇ ਕਾਇਮ ਨਹੀਂ ਨਾ ਰਿਹਾ? ਗ਼ਲਤੀ ਕਰ ਲਈ ਨਾ। ਗਿਆਨ ਸਿੰਘ ਨੇ ਹੱਥ ਜੋੜ ਕੇ ਕਿਹਾ, ਬਾਬਾ ਜੀ ਮਾੜੀ ਸੰਗਤ ਨੇ ਗ਼ਲਤੀ ਕਰਵਾ ਦਿੱਤੀ ਹੈ। ਮੈਂ ਚਾਹੁੰਦਾ ਤਾਂ ਨਹੀਂ ਸੀ, ਜਿਸ ਦਿਨ ਦੀ ਛੱਡੀ ਸੀ, ਬੜਾ ਅਨੰਦ ਬਣਿਆ ਰਿਹਾ ਹੈ। ਮਾਇਆ ਵਿਚ ਵੀ ਵਾਧਾ ਹੋਣ ਲੱਗ ਪਿਆ ਸੀ। ਘਰ ਵਾਲੇ ਵੀ ਸਾਰੇ ਖ਼ੁਸ਼ ਸਨ। ਮੇਰਾ ਸਰੀਰ ਵੀ ਅੱਗੇ ਨਾਲੋਂ ਵੱਲ ਸੀ।

ਆਪ ਜੀ ਤਾੜਨਾ ਭਰੇ ਲਹਿਜੇ ਨਾਲ ਕਹਿਣ ਲੱਗੇ, ਜਦ ਸਾਰਾ ਕੁਝ ਠੀਕ ਸੀ ਤਾਂ ਫਿਰ ਕਿਹੜਾ ਵੇਲਣੇ ਵਿਚ ਬਾਂਹ ਆਈ ਹੋਈ ਸੀ, ਜਿਸ ਨੂੰ ਛਡਾਉਣ ਲਈ ਤੂੰ ਕੀਤਾ ਹੋਇਆ ਪ੍ਰਣ ਭੰਗ ਕੀਤਾ ਤੇ ਗੁਰੂ ਜੀ ਦੀ ਨਰਾਜ਼ਗੀ ਲਈ। ਜਿਸ ਨੂੰ ਤੁਸੀਂ ਦੋਸ਼ੀ ਠਹਿਰਾਉਂਦੇ ਹੋ ਕੀ ਉਸ ਨੇ ਢਾਹ ਕੇ ਤੁਹਾਡੇ ਮੂੰਹ ਵਿਚ ਸ਼ਰਾਬ ਪਾ ਦਿੱਤੀ? ਇਹ ਤਾਂ ਤੁਹਾਡੀ ਆਪਣੀ ਕਮਜ਼ੋਰੀ ਹੈ।

ਸ. ਗਿਆਨ ਸਿੰਘ ਨੇ ਹੱਥ ਜੋੜ ਕੇ ਕਿਹਾ ਕਿ ਬਾਬਾ ਜੀ ਮੈਥੋਂ ਗ਼ਲਤੀ ਹੋਈ ਹੈ, ਮੈਂ ਕੀਤਾ ਪ੍ਰਣ ਭੰਗ ਕੀਤਾ ਹੈ, ਤਦ ਹੀ ਤਾਂ ਮੈਂ ਕੱਲ੍ਹ ਲੌਂਢੇ ਵੇਲੇ ਦਾ ਮਾਫ਼ ਕਰਾਉਣ ਲਈ ਤੁਰਿਆ ਹੋਇਆ ਹਾਂ ਤੇ ਪਛਤਾਵੇ ਦਾ ਮਾਰਿਆ ਤੁਹਾਡੇ ਪਾਸ ਪੁੱਜਾ ਹਾਂ, ਅਗਾਂਹ ਲਈ ਮੈਂ ਪੱਕਾ ਬਚਨ ਕਰਦਾ ਹਾਂ, ਮੈਂ ਕਿਸੇ ਕਿਸਮ ਦੀ ਢਿੱਲ ਨਹੀਂ ਆਉਣ ਦਿਆਂਗਾ। ਆਪ ਜੀ ਕਹਿਣ ਲੱਗੇ, ਗਿਆਨ ਸਿੰਘ ਹੁਣ ਤੂੰ ਅੰਮ੍ਰਿਤ ਛਕ ਲੈ ਤੇ ਬਚਨ ਤੇ ਪੂਰਾ ਪਹਿਰਾ ਦੇਹ। ਤੇਰੇ ਹਾਲ ਤੇ ਤਰਸ ਵੀ ਆਉਂਦਾ ਹੈ ਕਿ ਪਛਤਾਵੇ ਅਧੀਨ ਸਾਰੀ ਰਾਤ ਝਾਕ ਮਾਰੀ ਹੈ। ਹੁਣ ਤੁਸੀਂ ਅੰਮ੍ਰਿਤ ਛਕ ਲਵੋ, ਗੁਰੂ ਵਾਲੇ ਬਣ ਜਾਵੋ, ਮਾਇਆ ਤਾਂ ਕੀ, ਤੁਸੀਂ ਠੇਕੇਦਾਰੀਆਂ ਕਰੋਗੇ। ਪਰ ਠੇਕੇਦਾਰੀਆਂ ਉਨ੍ਹਾਂ ਚਿਰ ਰਹਿਣਗੀਆਂ ਜਿੰਨਾ ਚਿਰ ਘਰ ਵਿਚ ਗੁਰੂ ਬਚਨਾਂ ਨੂੰ ਧਾਰਨ ਰੱਖੋਗੇ।

ਥੋੜ੍ਹੇ ਦਿਨਾਂ ਬਾਅਦ ਆਪ ਨੇ ਸਿੰਘਣੀ ਸਮੇਤ ਅੰਮ੍ਰਿਤ-ਪਾਨ ਕਰ, ਗੁਰੂ ਕੀ ਬਖ਼ਸ਼ਿਸ਼ ਪ੍ਰਾਪਤ ਕਰ ਲਈ। ਗੁਰੂ ਮਿਹਰ ਨਾਲ, ਗੁਰੂ ਬਚਨਾਂ ਦੀ ਕਮਾਈ ਸਦਕਾ ਥੋੜ੍ਹੇ ਸਮੇਂ ਵਿਚ ਹੀ ਐਸਾ ਕਾਰੋਬਾਰ ਵਧਿਆ ਕਿ ਇਕ ਤੋਂ ਬਾਅਦ ਦੂਜਾ ਠੇਕਾ ਲੈ ਲਿਆ। ਚੰਗੇ ਪੈਸੇ ਬਚ ਗਏ ਫਿਰ ਹੋਰ ਫਿਰ ਹੋਰ। ਗੁਰੂ ਮਿਹਰ ਨਾਲ ਮਕਾਨ ਵੀ ਸੁੰਦਰ ਬਣ ਗਏ, ਜਗ੍ਹਾ ਵੀ ਕਾਫ਼ੀ ਖ਼ਰੀਦ ਲਈ, ਇਕ ਹੋਰ ਕੋਠੀ ਦਾ ਸੌਦਾ ਕਰ ਲਿਆ। ਗੁਰੂ ਸ਼ਰਨ ਗ੍ਰਹਿਣ ਕਰਨ ਤੇ ਬਚਨ ਮੰਨਣ ਦਾ ਸਦਕਾ ਕੱਖ ਲੱਖਾਂ ਵਿਚ ਬਦਲ ਗਏ। ਗਿਆਨ ਸਿੰਘ ਹੁਣ ਠੇਕੇਦਾਰ ਗਿਆਨ ਸਿੰਘ ਕਰਕੇ ਮਸ਼ਹੂਰ ਹੋ ਗਿਆ। ਇਹ ਬਰਕਤਾਂ ਗੁਰੂ ਦਰੋਂ, ਗੁਰੂ ਚਰਨਾਂ ਨਾਲ ਜੁੜਨ ਅਤੇ ਭੈੜੀਆਂ ਆਦਤਾਂ ਨੂੰ ਤਿਆਗਣ ਸਦਕਾ ਹੀ ਪ੍ਰਾਪਤ ਹੁੰਦੀਆਂ ਹਨ। ਸਾਰਾ ਪਰਵਾਰ ਗੁਰੂ ਚਰਨਾਂ ਨਾਲ ਜਿਉਂ ਜਿਉਂ ਜੁੜਦਾ ਗਿਆ, ਵਾਧਾ ਹੀ ਵਾਧਾ ਹੋ ਗਿਆ ਤੇ ਹੋ ਰਿਹਾ ਹੈ, ਜਿਸ ਨੂੰ ਤਿੱਬੜੀ ਰੋਡ ਤੇ ਹੁਣ ਵੀ ਵੇਖਿਆ ਜਾ ਸਕਦਾ ਹੈ। ਸਤਿਗੁਰੂ ਜੀ ਦਾ ਬਚਨ ਵੀ ਹੈ :

**ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥**
**ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥**
**ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥੨॥**

*(ਸਿਰੀ ਰਾਗੁ ਮ: ੫, ਪੰਨਾ ੭੦)*

ਤਥਾ

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥**

*(ਸਲੋਕ ਫਰੀਦ ਜੀ, ਪੰਨਾ ੧੩੮੨)*

ਗੁਰੂ ਨੂੰ ਰੀਝਾਂਣ ਦਾ ਤਰੀਕਾ ਕੇਵਲ ਇਹ ਹੀ ਹੈ

**ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥**

*(ਸਿਰੀ ਰਾਗੁ ਮ: ੫, ਪੰਨਾ ੫੨)*

**ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥੧॥ ਰਹਾਉ॥**

*(ਸੂਹੀ ਮ: ੫, ਪੰਨਾ ੭੪੭)*

**ਜਿਸੁ ਜਨ ਅਪਨਾ ਹੁਕਮੁ ਮਨਾਇਆ॥**
**ਸਰਬ ਥੋਕ ਨਾਨਕ ਤਿਨਿ ਪਾਇਆ॥੧॥**

*(ਗਉੜੀ ਸੁਖਮਨੀ ਮ: ੫, ਪੰਨਾ ੨੬੮)*

# ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ੪੮ ਘੰਟੇ ਅੰਦਰ ਪੂਰਾ ਕਰਨ ਦੀ ਕੋਈ ਵਿਸ਼ੇਸ਼ ਮਰਯਾਦਾ ਨਹੀਂ ਹੈ

ਇਹਨਾਂ ਹੀ ਦਿਨਾਂ ਵਿਚ ਜੋ ਅੱਸੂ ਦਾ ਸਾਲਾਨਾ ਸ੍ਰੀ ਅਖੰਡ ਪਾਠ ਸਾਹਿਬ ਹੁੰਦਾ ਸੀ, ਉਸ ਦੀ ਤਿਆਰੀ ਚਲ ਰਹੀ ਸੀ। ਗਿਆਨੀ ਦਿਆਲ ਸਿੰਘ ਜੀ ਪਟਿਆਲੇ ਤੋਂ ਇਸ ਸਮਾਗਮ ਵਿਚ ਸ਼ਾਮਲ ਹੋਣ ਲਈ ਕੁਟੀਆ ਰਾਮਪੁਰ ਖੇੜਾ ਪੁੱਜੇ। ਬਚਨ-ਬਿਲਾਸ ਕਰਦਿਆਂ ਗਿਆਨੀ ਜੀ ਨੇ ਬਾਬਾ ਜੀ ਨੂੰ ਪੁੱਛਿਆ ਕਿ ਸ੍ਰੀ ਅਖੰਡ ਪਾਠ ਸਾਹਿਬ ਕਿੰਨੇ ਵਜੇ ਅਰੰਭ ਕਰਨਾ ਹੈ? ਅਤੇ ਸਮਾਪਤੀ ਕਿਸ ਟਾਈਮ ਕਰਨੀ ਹੈ? ਬਾਬਾ ਜੀ ਨੇ ਜਿਵੇਂ ਪ੍ਰੋਗਰਾਮ ਸੀ, ਬੇਨਤੀ ਕਰ ਦਿੱਤੀ ਕਿ ਸਵੇਰੇ ਅੱਠ ਵਜੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਨ ਦਾ ਵਿਚਾਰ ਹੈ, ਅਤੇ ਭੋਗ ਦਸ ਵਜੇ ਆਰੰਭ ਕਰ ਦੇਵਾਂਗੇ।

ਗਿਆਨੀ ਜੀ, ਜੋ ਬੜੇ ਗੁਰਮੁਖ ਅਤੇ ਸਿਮਰਨ-ਭਜਨ ਵਾਲੇ ਸਨ, ਕਹਿਣ ਲੱਗੇ ਕਿ "ਇਸ ਤਰ੍ਹਾਂ ਕਰਨ ਨਾਲ ਸ੍ਰੀ ਅਖੰਡ ਪਾਠ ਸਾਹਿਬ ਦੀ ਮਰਯਾਦਾ ਵਿਚ ਫ਼ਰਕ ਪਵੇਗਾ" ਕਿਉਂਕਿ ਜਿੰਨੇ ਵਜੇ ਅਖੰਡ ਪਾਠ ਆਰੰਭ ਕੀਤਾ ਜਾਵੇ ਓਨੇ ਵਜੇ ਹੀ ਸਮਾਪਤੀ ਹੋਣੀ ਚਾਹੀਦੀ ਹੈ। ਬਾਬਾ ਜੀ ਨੇ ਉੱਤਰ ਦਿੱਤਾ ਕਿ ਸਾਡੇ ਤਾਂ ਸਮਾਂ ਵਧੀਕ ਲੱਗ ਜਾਂਦਾ ਹੈ। ਗਿਆਨੀ ਜੀ ਨੇ ਪਹਿਲੇ ਵਾਲੀ ਗੱਲ ਦੁਬਾਰਾ ਦੁਹਰਾਈ, ਤੇ ਕਿਹਾ ਕਿ ਇਸ ਤਰ੍ਹਾਂ ਤਾਂ ਠੀਕ ਨਹੀਂ ਹੈ।

ਆਪ ਜੀ ਨੇ ਉਹਨਾਂ ਨੂੰ ਬੇਨਤੀ ਕੀਤੀ ਕਿ ਕੱਲ੍ਹ ਸਵੇਰੇ ਆਪਾਂ ਇਸ ਗੱਲ ਦਾ ਨਿਰਣਾ ਸਤਿਗੁਰੂ ਜੀ ਪਾਸੋਂ ਕਰਵਾ ਲਵਾਂਗੇ ਕਿ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਕਿੰਨੇ ਸਮੇਂ ਅੰਦਰ ਪਾਉਣਾ ਚਾਹੀਦਾ ਹੈ। ਗਿਆਨੀ ਜੀ ਸਹਿਮਤ ਹੋ ਗਏ ਅਤੇ ਖ਼ੁਸ਼ੀ ਪ੍ਰਗਟ ਕੀਤੀ ਕਿ ਇਸ ਨਾਲੋਂ ਹੋਰ ਚੰਗੀ ਗੱਲ ਕਿਹੜੀ ਹੋ ਸਕਦੀ ਹੈ?

ਅਗਲੇ ਦਿਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਉਪਰੰਤ ਹੁਕਮਨਾਮਾ ਲੈ ਕੇ ਸਤਿਗੁਰਾਂ ਦੀ ਹਜ਼ੂਰੀ ਕੁਝ ਸਮਾਂ ਸਿਮਰਨ ਕੀਤਾ ਅਤੇ ਗੁਰੂ ਸ਼ਹਿਨਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ "ਗ਼ਰੀਬ ਨਿਵਾਜ ਜੀ! ਆਪ ਜੀ ਦੇ ਸਰੂਪ ਦਾ ਜੋ ਅਖੰਡ ਪਾਠ ਆਰੰਭ ਕਰੀਦਾ ਹੈ ਕੀ ਉਸ ਦੀ ਸਮਾਪਤੀ ਅਠਤਾਲੀ ਘੰਟੇ ਵਿਚ ਹੀ ਹੋਣੀ ਚਾਹੀਦੀ ਹੈ? ਜੇ ਵਧ-

ਘੱਟ ਸਮਾਂ ਲੱਗ ਜਾਵੇ ਤਾਂ ਗੁਰ-ਮਰਯਾਦਾ ਵਿਚ ਕੋਈ ਫ਼ਰਕ ਤਾਂ ਨਹੀਂ ਪੈਂਦਾ? ਆਪ ਜੀ ਕ੍ਰਿਪਾ ਕਰਕੇ ਅਗਵਾਈ ਬਖ਼ਸ਼ਿਸ਼ ਕਰੋ ਜੀ।"

ਅਰਦਾਸ ਕਰਨ ਉਪ੍ਰੰਤ ਸਤਿਗੁਰੂ ਜੀ ਦੇ ਹਜ਼ੂਰ ਹੀ ਬਾਬਾ ਜੀ ਅਤੇ ਜਿਹੜੇ ਕੁਝ ਪ੍ਰੇਮੀ ਸਿੰਘ ਸਨ, ਬੈਠ ਗਏ। ਸਾਰਿਆਂ ਦੇ ਮਨ ਵਿਚ ਭੈਅ ਅਤੇ ਅਦਬ ਸੀ ਤੇ ਮਨ ਵਿਚ ਖਿੱਚ ਵੀ ਸੀ ਕਿ ਸ਼ਾਇਦ ਸਾਨੂੰ ਵੀ ਜੁੜੀਆਂ ਆਤਮਾਵਾਂ ਦੇ ਸਦਕਾ ਗੁਰੂ ਦਰਸ਼ਨ ਦੀ ਖ਼ੈਰ ਪ੍ਰਾਪਤ ਹੋ ਜਾਵੇ। ਪਰ ਜਿਨ੍ਹਾਂ ਦੇ ਅੰਤਿਸ਼ਕਰਣ ਦਾ ਸ਼ੀਸ਼ਾ ਸਾਫ਼ ਸੀ, ਸਤਿਗੁਰੂ ਜੀ ਦੀ ਹੋਂਦ ਦਾ ਝਲਕਾਰਾ ਉਨ੍ਹਾਂ ਨੂੰ ਹੀ ਪ੍ਰਾਪਤ ਹੋਇਆ। ਬਾਬਾ ਜੀ, ਗਿਆਨੀ ਜੀ ਅਤੇ ਇਕ ਹੋਰ ਪ੍ਰੇਮੀ ਸਿੰਘ ਹੀ ਸਤਿਗੁਰਾਂ ਦੇ ਦਰਸ਼ਨ-ਅਨੰਦ ਨੂੰ ਪ੍ਰਾਪਤ ਕਰ ਸਕੇ।

ਬਾਬਾ ਜੀ ਨੇ ਸੰਗਤ ਨੂੰ ਦੱਸਿਆ ਕਿ ਸਤਿਗੁਰੂ ਜੀ ਨੇ ਬਚਨ ਕੀਤਾ ਹੈ ਕਿ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਮਰਯਾਦਾ ਸਾਡੇ ਵੱਲੋਂ ਨੀਯਤ ਕੀਤੀ ਹੋਈ ਨਹੀਂ ਹੈ। ਇਹ ਤਾਂ ਗੁਰਸਿੱਖਾਂ ਨੇ ਆਪ ਬਨਾਉਣਾ ਕੀਤੀ ਹੈ। ਪਾਠ ਪ੍ਰੇਮ ਨਾਲ ਹੋਣਾ ਚਾਹੀਦਾ ਹੈ। ਗੁਰਬਾਣੀ ਦਾ ਪਾਠ ਕਰਨ ਵਾਲਾ ਪ੍ਰੇਮੀ, ਪ੍ਰੇਮ ਨਾਲ ਪਾਠ ਕਰੇ, ਅਤੇ ਸੰਗਤ ਪ੍ਰੇਮ ਨਾਲ ਸੁਣੇ ਤਦ ਹੀ ਅਖੰਡ ਪਾਠ ਸਾਹਿਬ ਦਾ ਪੂਰਾ ਲਾਭ ਹੈ। ਅਠਤਾਲੀ ਘੰਟੇ ਦੀ ਥਾਂ ਭਾਵੇਂ ਵੱਧ ਜਿੰਨਾਂ ਮਰਜ਼ੀ ਸਮਾਂ ਲੱਗ ਜਾਵੇ ਕੋਈ ਬੰਦਸ਼ ਵਾਲੀ ਮਰਯਾਦਾ ਨਹੀਂ ਹੈ।

ਸਤਿਗੁਰੂ ਜੀ ਦਾ ਇਹ ਬਚਨ ਸਾਰੀ ਹਾਜ਼ਰ ਸੰਗਤ ਨੂੰ ਦੱਸਿਆ ਗਿਆ। ਬੜੀ ਪ੍ਰਸੰਨਤਾ ਹੋਈ ਕਿ ਜੋ ਮਨ ਵਿਚ ਸ਼ੰਕਾ-ਭੁਲੇਖਾ ਬਣਿਆ ਹੋਇਆ ਸੀ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਆਪ ਹੀ ਦੂਰ ਕਰ ਦਿੱਤਾ ਹੈ।

ਇਸ ਤੋਂ ਪਿਛੋਂ ਬਾਬਾ ਜੀ ਨੇ ਕਈ ਸ੍ਰੀ ਅਖੰਡ ਪਾਠ ਸਾਹਿਬ 72-72 ਘੰਟੇ ਵਿਚ ਸੰਪੂਰਨ ਕਰਵਾਏ। ਪਾਠੀ ਸਿੰਘਾਂ ਨੇ ਬੜੇ ਪ੍ਰੇਮ ਨਾਲ ਉੱਚੀ ਬੋਲ ਕੇ ਪਾਠ ਕਰਨਾ ਅਤੇ ਸੰਗਤ ਨੇ ਪ੍ਰੇਮ ਨਾਲ ਸ੍ਰਵਣ ਕਰਨਾ। ਕਈ ਵਾਰੀ ਤਾਂ ਬਾਬਾ ਜੀ ਨੇ ਸਾਰੀ ਪ੍ਰੇਮੀ ਸੰਗਤ ਨੂੰ ਉਚੇਚਾ ਪ੍ਰੇਰਨਾ ਦੇਣੀ ਕਿ ਘੱਟੋ-ਘੱਟ ਦੋ ਘੰਟੇ ਸਤਿਗੁਰਾਂ ਦੀ ਹਜ਼ੂਰੀ ਵਿਚ ਬੈਠ ਕੇ ਨਾਲੇ ਹਿਰਦੇ ਵਿਚ ਵਾਹਿਗੁਰੂ ਗੁਰਮੰਤ੍ਰ ਦਾ ਸਿਮਰਨ ਕਰੋ ਅਤੇ ਨਾਲ-ਨਾਲ ਗੁਰੂ ਕੀ ਬਾਣੀ ਨੂੰ ਸਰਵਣ ਕਰੀ ਚਲੋ। ਬਾਬਾ ਜੀ ਖ਼ੁਦ ਆਪ ਸੰਗਤ ਨਾਲ ਬੈਠ ਕੇ ਇਸ ਪ੍ਰੋਗਰਾਮ ਵਿਚ ਹਾਜ਼ਰੀ ਭਰਦੇ ਹੁੰਦੇ ਸਨ।

# ਸਲੋਕ ॥

# ਗੁਰਦੇਵ ਮਾਤਾ ਗੁਰਦੇਵ ਪਿਤਾ...ਦਾ ਮਹਾਤਮ

ਬਾਬਾ ਜੀ ਜਿਸ ਵੇਲੇ ਸਹਿਜ ਪਾਠ ਕਰਦੇ ਜਾਂ ਪੰਜ ਗ੍ਰੰਥੀ ਦੀ ਸੰਥਯਾ ਸਿਖਿਆਰਥੀਆਂ ਨੂੰ ਦਿੰਦੇ, ਜਿਸ ਵੇਲੇ ਪੰਜਵੇਂ ਪਾਤਸ਼ਾਹ ਜੀ ਦੀ ਗਉੜੀ ਰਾਗ ਵਿਚ ਉਚਾਰਨ ਕੀਤੀ ਹੋਈ "ਬਾਵਨ ਅਖਰੀ" ਦੇ ਅਖ਼ੀਰ ਪੰਨਾ ੨੬੨ ਤੇ ਪੁਜ ਕੇ :

ਸਲੋਕ ॥

**ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ** ॥....

ਸੰਪੂਰਨ ਕਰਦੇ ਅਤੇ ਸਲੋਕ ਦੀ ਸਮਾਪਤੀ ਦੇ ਅਖ਼ੀਰ ਸਤਿਗੁਰੂ ਜੀ ਨੇ ਗੁਰਬਾਣੀ ਪ੍ਰੇਮੀਆਂ ਲਈ ਇਕ ਹਦਾਇਤ ਲਿਖੀ ਹੋਈ ਹੈ, ਨੂੰ ਪੜ੍ਹਦੇ :

**ਏਹੁ ਸਲੋਕੁ ਆਦਿ ਅੰਤਿ ਪੜਣਾ** ॥

ਤਦ ਆਪ ਜੀ ਸੋਚੀਂ ਪੈ ਜਾਂਦੇ ਕਿ ਇਸ ਦਾ ਕੀ ਭਾਵ ਹੋਵੇਗਾ? ਕਿਸ ਮੰਤਵ ਨੂੰ ਮੁੱਖ ਰੱਖ ਕੇ ਸਤਿਗੁਰਾਂ ਨੇ ਇਹ ਵਿਸ਼ੇਸ਼ ਅੱਖਰ ਲਿਖੇ ਹਨ।

ਸਮੇਂ ਸਮੇਂ ਕਈ ਇਕ ਵਿਦਵਾਨਾਂ ਨੂੰ ਆਪ ਜੀ ਨੇ ਪੁੱਛਣਾ ਕੀਤਾ ਕਿ ਬਾਵਨ ਅੱਖਰੀ ਦੇ ਅਖ਼ੀਰ ਜੋ ਇਹ ਪੰਗਤੀ ਲਿਖੀ ਹੋਈ ਹੈ—ਇਸ ਦਾ ਕੀ ਭਾਵ ਹੈ? ਕਈ ਪ੍ਰੇਮੀਆਂ ਨੇ ਕਹਿਣਾ ਕਿ ਇਹ ਸਲੋਕ ਬਾਵਨ ਅਖਰੀ ਦੇ ਆਦਿ ਅਤੇ ਅੰਤ ਵਿਚ ਪੜ੍ਹਨ ਦੀ ਹਦਾਇਤ ਹੈ। ਪਰ ਆਪ ਨੇ ਉੱਤਰ ਦੇਣਾ, ਕਿ ਆਦਿ ਅਤੇ ਅੰਤ ਵਿਚ ਤਾਂ ਸਲੋਕ ਲਿਖਿਆ ਹੀ ਹੋਇਆ ਹੈ। ਉਹ ਤਾਂ ਹਰ ਹਾਲਤ ਵਿਚ ਪੜ੍ਹਨਾ ਹੀ ਹੈ। ਕਈ ਇਕ ਨੇ ਕਹਿਣਾ ਕਿ ਇਹ ਬਾਣੀ ਨਹੀਂ, ਉਂਝ ਹੀ ਲਿਖਿਆ ਹੋਇਆ ਹੈ। ਆਪ ਜੀ ਨੇ ਉੱਤਰ ਦੇਣਾ ਕਿ ਬਿਅੰਤ ਸਲੋਕ ਐਸੇ ਹਨ ਜੋ ਗੁਰਬਾਣੀ ਵਿਚ ਦੋ-ਦੋ ਵਾਰੀ ਆਉਂਦੇ ਹਨ। ਹੋਰ ਕਿਸੇ ਦੇ ਪਿੱਛੇ ਇਸ ਤਰ੍ਹਾਂ ਦੀ ਪੰਗਤੀ ਨਹੀਂ ਲਿਖੀ ਹੋਈ। ਅਖ਼ੀਰ ਜਦੋਂ ਮਨ ਦੀ ਤਸੱਲੀ ਨਾ ਹੋਈ, ਤਾਂ ਸਤਿਗੁਰੂ ਜੀ ਅੱਗੇ ਅਰਦਾਸ ਕੀਤੀ ਕਿ ਸਤਿਗੁਰੂ ਜੀ, ਇਹ ਜੋ ਆਪ ਜੀ ਨੇ ਉਚੇਚਾ ਸੰਕੇਤ ਦਿੱਤਾ ਹੈ ਕਿ, "ਏਹੁ ਸਲੋਕੁ ਆਦਿ ਅੰਤਿ ਪੜ੍ਹਣਾ" ਇਸ ਦਾ ਕੀ ਭਾਵ ਹੈ? ਦਸਵੇਂ ਪਾਤਸ਼ਾਹ ਜੀ ਨੇ ਪ੍ਰਤੱਖ ਦਰਸ਼ਨ ਦੇ ਕੇ ਬਚਨ ਕੀਤਾ, "ਭਾਈ ਹਰਨਾਮ ਸਿੰਘ! ਜਦੋਂ ਗੁਰਸਿੱਖ ਨਿਤਨੇਮ, ਚਾਹੇ ਸਵੇਰ ਦਾ ਜਾਂ

ਸ਼ਾਮ ਦਾ ਆਰੰਭ ਕਰੇ; ਆਰੰਭ ਕਰਨ ਤੋਂ ਪਹਿਲੇ ਵੀ ਅਤੇ ਸਮਾਪਤੀ ਸਮੇਂ ਵੀ ਇਸ ਸਲੋਕ ਨੂੰ ਪੜ੍ਹਨਾ ਹੈ। ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਨਾ ਹੋਵੇ ਜਾਂ ਸਹਿਜ ਪਾਠ, ਅਰਦਾਸ ਤੋਂ ਪਿਛੋਂ, ਬਾਣੀ ਦਾ ਆਰੰਭ ਕਰਨ ਤੋਂ ਪਹਿਲੇ ਅਤੇ ਸਾਰੇ ਪਾਠ ਦੀ ਸਮਾਪਤੀ ਦੇ ਪਿਛੋਂ, ਇਸ ਸਲੋਕ ਨੂੰ ਪੜ੍ਹਨਾ ਹੈ। ਇਹ ਪੰਗਤੀ ਇਸ ਕਰਕੇ ਲਿਖਣਾ ਕੀਤੀ ਹੈ। ਜੋ ਪ੍ਰਾਣੀ ਇਸ ਸਲੋਕ ਨੂੰ ਬਾਣੀ ਦੇ ਆਰੰਭ ਅਤੇ ਸਮਾਪਤੀ ਪਿਛੋਂ ਪੜ੍ਹੇਗਾ ਉਸ ਨੂੰ ਅਧਿਕ ਫਲ ਪ੍ਰਾਪਤ ਹੋਵੇਗਾ।"

ਗੁਰੂ ਪਾਤਸ਼ਾਹ ਜੀ ਦਾ ਬਚਨ ਸੁਣ ਕੇ ਮਨ ਨੂੰ ਸੰਤੁਸ਼ਟਤਾ ਅਤੇ ਪ੍ਰਸੰਨਤਾ ਪ੍ਰਾਪਤ ਹੋਈ ਅਤੇ ਉਸ ਦਿਨ ਤੋਂ ਹੁਣ ਤਕ ਜਿੰਨੇ ਵੀ ਪ੍ਰੇਮੀ ਆਪ ਜੀ ਦੇ ਸੰਪਰਕ ਵਿਚ ਆਏ, ਆਪ ਜੀ ਉਹਨਾਂ ਨੂੰ ਇਸ ਸਲੋਕ ਦਾ ਮਹਾਤਮ ਦਸਦੇ ਅਤੇ ਪੜ੍ਹਨ ਲਈ ਪ੍ਰੇਰਨਾ ਕਰਦੇ। ਆਪ ਜੀ ਦੇ ਸਾਰੇ ਸੰਗਤੀ ਇਸ ਸਲੋਕ ਨੂੰ ਮਹਾਰਾਜ ਜੀ ਦੇ ਦੱਸੇ ਹੁਕਮ ਅਨੁਸਾਰ ਪੜ੍ਹਦੇ ਹਨ।

**ਸਲੋਕੁ**

**ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥**
**ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥**
**ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ॥**
**ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ॥**
**ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ॥**
**ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ॥**
**ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ॥**
**ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ॥**
**ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ॥੧॥**
**ਏਹੁ ਸਲੋਕੁ ਆਦਿ ਅੰਤਿ ਪੜਣਾ॥**

*(ਗਉੜੀ ਬਾ: ਅਖਰੀ ਮ: ੫, ਪੰਨਾ ੨੬੨)*

# ਗੁਰਬਾਣੀ ਦਾ ਸਤਿਕਾਰ

ਗੁਰਬਾਣੀ ਦਾ ਸਤਿਕਾਰ ਬਾਬਾ ਜੀ ਦੇ ਧੁਰ ਹਿਰਦੇ ਵਿਚ ਘਰ ਕਰ ਚੁੱਕਾ ਸੀ। ਅਸਲੀ ਰੂਪ ਵਿਚ ਸਤਿਕਾਰ ਵੀ ਉਸ ਵਸਤੂ ਦਾ ਹੀ ਹੋ ਸਕਦਾ ਹੈ ਜੋ ਜੀਵਨ ਵਿਚ ਸਭ ਤੋਂ ਮਹਾਨ ਪ੍ਰਤੀਤ ਹੋਵੇ ਅਤੇ ਜੋ ਜੀਵਨ ਆਸਰਾ ਹੋਵੇ। ਬਾਬਾ ਜੀ ਦਾ ਜੀਵਨ :

**ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥**

*(ਰਾਗ ਸੂਹੀ ਮ: ੪, ਪੰਨਾ ੭੫੯)*

ਵਾਲਾ ਸੀ। ਜਿਸ ਸਦਕਾ ਬਾਬਾ ਜੀ ਆਪਣੀ ਜੀਵਨ-ਆਧਾਰ ਵਸਤੂ ਦਾ ਅਤਿ-ਸਤਿਕਾਰ ਕਰਦੇ ਸਨ।

ਜਦੋਂ ਕਿਸੇ ਪ੍ਰੇਮੀ ਨੂੰ ਗੁਰਬਾਣੀ ਦੀ ਸੰਥਯਾ ਦੇਣੀ ਹੋਵੇ, ਉਸ ਨੂੰ ਆਪਣੇ ਬੈਠਣ ਵਾਲੀ ਜਗ੍ਹਾ ਤੋਂ ਉੱਚੀ ਜਗ੍ਹਾ ਸੁੰਦਰ ਵਿਛਾਈ ਕਰ ਕੇ ਬਿਠਾਉਣਾ। ਬਾਬਾ ਜੀ ਸਵੇਰ ਤੇ ਸ਼ਾਮ ਦਾ ਨਿਤਨੇਮ ਸੰਗਤੀ ਰੂਪ ਵਿਚ ਕਰਿਆ ਕਰਦੇ ਸਨ। ਸੰਗਤ ਵਿਚੋਂ ਜਿੰਨੇ ਸਰੀਰ ਗੁਰਬਾਣੀ ਪੜ੍ਹ ਸਕਦੇ ਹੋਣ ਉਹਨਾਂ ਨੂੰ ਬਾਕੀ ਸੰਗਤ ਤੋਂ ਅੱਗੇ ਬੈਠਣ ਲਈ ਬੇਨਤੀ ਕਰਨੀ। ਜੇ ਮੰਜਿਆਂ ਉੱਪਰ ਬੈਠ ਕੇ ਨਿਤਨੇਮ ਕਰਨਾ ਹੁੰਦਾ ਤਾਂ ਸਾਰੇ ਮੰਜਿਆਂ ਨੂੰ ਬਰਾਬਰ ਕਰਨ ਲਈ ਨੀਵੀਂ ਚਾਰਪਾਈ ਦੇ ਪਾਵਿਆਂ ਹੇਠ ਇੱਟਾਂ ਦੇ ਕੇ ਬਾਕੀ ਮੰਜਿਆਂ ਦੇ ਬਰਾਬਰ ਕਰਦੇ ਅਤੇ ਪਾਠ ਕਰਨ ਵਾਲੇ ਸਾਰੇ ਮੰਜਿਆਂ ਉੱਪਰ ਯਥਾ ਯੋਗ ਵਿਛਾਈ ਕਰਾਉਂਦੇ। ਨਿਤਨੇਮੀ ਸਿੰਘਾਂ ਵਿਚੋਂ ਵੀ, ਜਿਸ ਪ੍ਰੇਮੀ ਨੇ ਗੁਟਕੇ ਤੋਂ ਪਾਠ ਕਰਨਾ ਹੁੰਦਾ, ਉਸ ਨੂੰ ਗੁਟਕਾ ਲੈ ਕੇ ਸਿਰਹਾਣੇ ਵੱਲ ਬੈਠਣ ਲਈ ਕਹਿੰਦੇ। ਇੱਥੇ ਹੀ ਬਸ ਨਹੀਂ, ਜਦੋਂ ਸ਼ਾਮ ਨੂੰ ਬਾਹਰ ਸੈਰ ਕਰਨ ਲਈ ਜਾਂਦੇ ਤਦ ਗੁਰਦੁਆਰਾ ਸਾਹਿਬ ਤੋਂ ਤੁਰਨ ਲੱਗੇ ਹੀ ਆਪ ਜੀ, ਆਪ ਜਾਂ ਕਿਸੇ ਪ੍ਰੇਮੀ ਨੂੰ ਬੇਨਤੀ ਚੌਪਈ ਜਾਂ ਸੱਤੇ-ਬਲਵੰਡ ਦੀ ਵਾਰ ਦਾ ਪਾਠ ਕਰਨ ਵਾਸਤੇ ਕਹਿ ਦਿੰਦੇ। ਜੋ ਪ੍ਰੇਮੀ ਪਾਠ ਕਰਦਾ, ਉਸ ਨੂੰ ਸਾਰੀ ਸੰਗਤ ਤੋਂ ਅੱਗੇ ਤੋਰਦੇ, ਬਾਕੀ ਸੰਗਤ ਪਿੱਛੇ ਪਾਠ ਸੁਣਦੀ। ਜੇਕਰ ਆਪ ਪਾਠ ਕਰਦੇ ਤਦ ਆਪ ਸਾਰੀ ਸੰਗਤ ਤੋਂ ਅੱਗੇ ਹੋ ਕੇ ਟੁਰਦੇ। ਆਮ ਤੌਰ ਤੇ ਗੁਰਦੁਆਰਾ ਸਾਹਿਬ ਤੋਂ ਦੱਖਣ ਵਾਲੇ ਪਾਸੇ ਜੋ ਚੋਅ ਹੈ ਉਸ ਦੇ ਕੰਢੇ ਥੋੜ੍ਹਾ ਸਮਾਂ ਬੈਠ ਕੇ ਗੁਰਬਾਣੀ ਦਾ ਪਾਠ ਜ਼ਰੂਰ ਸੁਣਦੇ ਸਨ। ਜਿਸ ਪ੍ਰੇਮੀ ਨੇ ਪਾਠ ਸੁਣਾਉਣਾ

ਹੁੰਦਾ ਉਸ ਦੇ ਹੇਠਾਂ ਆਪਣੇ ਗਲ ਵਿਚੋਂ ਹਜ਼ੂਰੀਆ[1] ਲਾਹ, ਦੂਹਰਾ ਕਰਕੇ ਵਿਛਾ ਦਿੰਦੇ। ਕਈ ਪ੍ਰੇਮੀ, ਜੇ ਉਸ ਕੱਪੜੇ ਉੱਪਰ ਬੈਠਣ ਤੋਂ ਨਾਂਹ-ਨੁੱਕਰ ਕਰਦੇ ਤਦ ਬਾਬਾ ਜੀ ਕਹਿੰਦੇ ਕਿ ਭਾਈ! ਇਹ ਤੇਰਾ ਸਤਿਕਾਰ ਨਹੀਂ, ਇਹ ਤਾਂ ਜੋ ਤੂੰ ਗੁਰਬਾਣੀ ਪੜ੍ਹਨੀ ਹੈ ਉਸ ਦਾ ਅਦਬ-ਸਤਿਕਾਰ ਹੈ। ਜਿੰਨਾ ਅਸੀਂ ਗੁਰਬਾਣੀ ਦਾ ਸਤਿਕਾਰ ਕਰਾਂਗੇ, ਉਸ ਵਿਚ ਆਪ ਨੂੰ ਹੀ ਲਾਹਾ ਹੈ ਕਿਉਂਕਿ ਇਹ ਗੁਰਬਾਣੀ ਪਰਮੇਸ਼ਰ ਜੀ ਦਾ ਸਰੂਪ ਹੈ। ਜੋ ਗੁਰਬਾਣੀ ਦਾ ਸਤਿਕਾਰ ਨਹੀਂ ਕਰਦੇ ਇੰਜ ਜਾਣ ਲਵੋ ਕਿ ਉਹ ਪਰਮੇਸ਼ਰ ਜੀ ਜਾਂ ਗੁਰੂ ਸਾਹਿਬ ਜੀ ਦੀ ਖ਼ੁਸ਼ੀ ਪ੍ਰਾਪਤ ਨਹੀਂ ਕਰ ਸਕਦੇ। ਗੁਰਬਾਣੀ ਦਾ ਅਦਬ-ਸਤਿਕਾਰ ਅਸੀਂ ਆਪਣੇ ਭਲੇ ਅਤੇ ਗੁਰੂ ਕੀ ਖ਼ੁਸ਼ੀ ਪ੍ਰਾਪਤ ਕਰਨ ਵਾਸਤੇ ਕਰਨਾ ਹੈ, ਦਿਖਾਵੇ-ਮਾਤਰ ਨਹੀਂ, ਧੁਰ ਅੰਦਰੋਂ ਕਰਨਾ ਹੈ। ਜੇ ਕਿਤੇ ਅਖ਼ਬਾਰ ਜਾਂ ਕਿਸੇ ਕਾਗ਼ਜ਼ ਉੱਪਰ ਗੁਰਬਾਣੀ ਦੀਆਂ ਤੁਕਾਂ ਲਿਖੀਆਂ ਹੋਈਆਂ ਹੇਠਾਂ ਜ਼ਮੀਨ ਉੱਪਰ ਵੇਖ ਲੈਣ ਤਾਂ ਉਨ੍ਹਾਂ ਨੂੰ ਚੁੱਕ ਕੇ ਨਮਸਕਾਰ ਕਰਨੀ ਤੇ ਅੱਗ ਵਿਚ ਉਨ੍ਹਾਂ ਦਾ ਸਸਕਾਰ ਕਰ ਦੇਣਾ। ਛੋਟੇ ਗੁਟਕੇ ਤੋਂ ਲੈ ਕੇ ਸਮੁੱਚੀ ਬਾਣੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਕ) ਨੂੰ ਗੁਰੂ ਰੂਪ ਜਾਣ ਕੇ ਆਪ ਜੀ ਸਤਿਕਾਰ ਕਰਿਆ ਕਰਦੇ ਸਨ ਤੇ ਕਿਹਾ ਕਰਦੇ ਸਨ ਕਿ ਕਲਯੁਗੀ ਜੀਵਾਂ ਦਾ ਗੁਰੂ, ਗੁਰਬਾਣੀ ਹੈ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥**

*(ਨਟ ਮ: ੪, ਪੰਨਾ ੯੮੨)*

ਅਤੇ ਸਤਿਗੁਰੂ ਜੀ ਦੀ ਜੋ ਬਾਣੀ ਹੈ, ਇਹ ਸਤਿ-ਸਰੂਪ ਪਰਮੇਸ਼ਰ ਦਾ ਰੂਪ ਹੈ :

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥**

*(ਵਾਰ ਗਉੜੀ ਮ: ੪, ਪੰਨਾ ੩੦੪)*

ਜਿੰਨੇ ਵੀ ਬਚਨ ਗੁਰਬਾਣੀ ਵਿਚ ਹਨ—ਇਹ ਸਤਿਗੁਰੂ ਜੀ ਦਾ ਅਸਲੀ ਰੂਪ ਹਨ। ਇਹ ਬਚਨ ਜੀਵ ਨੂੰ ਜੀਵਨ-ਮੁਕਤੀ ਦਾ ਪੰਧ ਦੱਸਣ ਵਾਲੇ ਹਨ :

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥੫॥**

*(ਕਾਨੜਾ ਮ: ੪, ਪੰਨਾ ੧੩੦੯)*

ਸਤਿਗੁਰੂ ਜੀ ਨੇ ਆਪ ਪੰਜ-ਭੂਤਕ ਸਰੀਰ ਵਿਚ ਵਿਚਰਦਿਆਂ ਹੋਇਆਂ ਗੁਰਬਾਣੀ ਦਾ ਸਤਿਕਾਰ ਕਰਨ ਦੇ ਪੂਰਨੇ ਪਾਏ ਅਤੇ ਸਾਨੂੰ ਹੁਕਮ ਕੀਤਾ ਕਿ :

**ਮੇਰੇ ਸਰੂਪ ਤੇ ਯਾ ਤੇ ਹੈ ਦੀਰਘ**
**ਸਾਹਿਬ ਜਾਨ ਅਦਾਇਬ ਕੈ ਹੋ॥**

---

੧. ਗਲ ਵਿਚ ਪਾਉਣ ਵਾਲਾ ਸਾਫ਼ਾ (ਕੱਪੜਾ)।

ਬਾਬਾ ਜੀ ਤਾਂ ਇੱਥੋਂ ਤਕ ਕਿਹਾ ਕਰਦੇ ਸਨ ਕਿ ਇੰਜ ਜਾਣ ਲਵੋ, ਜੋ ਗੁਰਬਾਣੀ ਦਾ ਸਤਿਕਾਰ ਕਰਦਾ ਹੈ, ਉਹ ਆਪਣੇ ਗੁਰੂ ਦਾ ਸਤਿਕਾਰ ਕਰਦਾ ਹੈ ਅਤੇ ਜੋ ਗੁਰਬਾਣੀ ਦਾ ਸਤਿਕਾਰ ਨਹੀਂ ਕਰਦਾ, ਉਹ ਗੁਰੂ ਦੀ ਬੇਅਦਬੀ ਕਰਦਾ ਹੈ। ਜੇ ਆਪਾਂ ਗੁਰੂ ਦਾ ਅਦਬ-ਸਤਿਕਾਰ ਨਾ ਕੀਤਾ ਤਾਂ ਅਸੀਂ ਕਿਹੜੇ ਮੂੰਹ ਨਾਲ ਗੁਰਦੇਵ ਜੀ ਪਾਸੋਂ ਮੁਕਤ-ਭੁਗਤ ਦੀਆਂ ਦਾਤਾਂ ਮੰਗਾਂਗੇ।

ਦੂਸਰਾ ਸਤਿਗੁਰੂ ਜੀ ਦੇ ਗੁਰਬਾਣੀ ਰਾਹੀਂ ਕੀਤੇ ਹੁਕਮ ਨੂੰ ਮੰਨਣਾ ਜਿੱਥੇ ਅਤਿ ਜ਼ਰੂਰੀ ਹੈ, ਉੱਥੇ ਉਨ੍ਹਾਂ ਨੂੰ ਗੁਰੂ ਰੂਪ ਜਾਣ ਕੇ ਸਤਿਕਾਰ ਕਰਨਾ ਵੀ ਓਨਾ ਹੀ ਲਾਜ਼ਮੀ ਹੈ ਕਿਉਂਕਿ ਕਿਸੇ ਦਾ ਵੀ ਅਸਲੀ ਰੂਪ ਵਿਚ ਹੁਕਮ ਮੰਨਣ ਤੋਂ ਪਹਿਲਾਂ ਉਸ ਪ੍ਰਤੀ ਸਤਿਕਾਰ-ਸ਼ਰਧਾ-ਭਾਵਨੀ ਬਣਾਉਣੀ ਅਤਿ ਜ਼ਰੂਰੀ ਹੈ—ਨਹੀਂ ਤੇ ਪੂਰਨ ਰੂਪ ਵਿਚ ਮਨੁੱਖ ਹੁਕਮ ਨਹੀਂ ਮੰਨ ਸਕਦਾ ਤੇ ਨਾ ਹੀ ਪੂਰਨ ਲਾਹਾ ਪ੍ਰਾਪਤ ਕਰ ਸਕਦਾ ਹੈ।

# ਗੁਰਬਾਣੀ ਨੂੰ ਸੁਣ ਕੇ ਪੜ੍ਹਨ ਨਾਲ ਬਹੁਤਾ ਲਾਭ ਪ੍ਰਾਪਤ ਹੁੰਦਾ ਹੈ

ਸ. ਵਧਾਵਾ ਸਿੰਘ ਜੀ ਜਿਹਨਾਂ ਦਾ ਜ਼ਿਕਰ ਪਿਛੇ ਆ ਚੁੱਕਾ ਹੈ ਬਾਬਾ ਜੀ ਦੇ ਪਹਿਲੇ ਸਤਿਸੰਗੀਆਂ ਵਿਚੋਂ ਸਨ, ਨੇ ਐਮ.ਏ. ਕਰਨ ਉਪ੍ਰੰਤ ਭਾਸ਼ਾ ਵਿਭਾਗ ਵਿਚ ਨੌਕਰੀ ਪ੍ਰਾਪਤ ਕਰਕੇ ਕਿਰਤ ਅਰੰਭ ਕਰ ਦਿੱਤੀ। ਜਦੋਂ ਕਦੀ ਇਕ-ਦੋ ਦਿਨ ਦੀ ਛੁੱਟੀ ਹੁੰਦੀ ਤਾਂ ਆਪ (ਸ. ਵਧਾਵਾ ਸਿੰਘ ਹੁਰੀਂ) ਸਮਾਂ ਕੱਢ ਕੇ ਬਾਬਾ ਜੀ ਪਾਸ ਸੰਗਤ ਕਰਨ ਲਈ ਆ ਜਾਂਦੇ। ਆਪ ਗੁਰਮੁਖ-ਜੀਵਨ ਦੇ ਧਾਰਨੀ ਬਣ ਚੁੱਕੇ ਸਨ। ਪੰਜਾਂ-ਪਿਆਰਿਆਂ ਦੁਆਰਾ ਬਖ਼ਸ਼ੇ ਨਿਤਨੇਮ ਤੋਂ ਇਲਾਵਾ ਸ੍ਰੀ ਸੁਖਮਨੀ ਸਾਹਿਬ, ਆਸਾ ਜੀ ਦੀ ਵਾਰ ਅਤੇ 27 ਪਾਠ ਬੇਨਤੀ ਚੌਪਈ ਦੇ ਹਰ ਰੋਜ਼ ਕਰਿਆ ਕਰਦੇ ਸਨ।

ਇਕ ਸਮੇਂ ਆਪ ਜੀ ਨੇ ਬਾਬਾ ਜੀ ਪਾਸ ਬੇਨਤੀ ਕੀਤੀ ਕਿ ਮੈਂ ਨਿਤਨੇਮ ਤੋਂ ਇਲਾਵਾ ਉਪ੍ਰੋਕਤ ਪਾਠ ਨੇਮ ਨਾਲ ਰੋਜ਼ਾਨਾ ਕਰਦਾ ਹਾਂ ਪਰ ਅਜੇ ਤਕ ਜੋ ਆਤਮਕ ਪ੍ਰਾਪਤੀ ਚਾਹੁੰਦਾ ਹਾਂ ਉਹ ਨਹੀਂ ਹੋਈ। ਇਸ ਦਾ ਕੀ ਕਾਰਨ ਹੈ? ਬਾਬਾ ਜੀ ਫੋਕੇ ਗਿਆਨੀਆਂ ਵਾਂਗ ਕਿਸੇ ਦੀ ਤਸੱਲੀ ਨਹੀਂ ਕਰਾਇਆ ਕਰਦੇ ਸਨ। ਆਪ ਜੀ ਉਹ ਗੱਲ ਹੀ ਕਿਸੇ ਨੂੰ ਕਹਿੰਦੇ ਜਿਸ ਨੂੰ ਆਪ ਕਮਾਇਆ ਹੁੰਦਾ ਜਾਂ ਜਿਸ ਦੀ ਸਤਿਗੁਰੂ ਜੀ ਅਗਵਾਈ ਦੇਣ। ਸੋ ਸ. ਵਧਾਵਾ ਸਿੰਘ ਹੋਰਾਂ ਦਾ ਪ੍ਰਸ਼ਨ ਸੁਣ ਕੇ ਬਾਬਾ ਜੀ ਕੁਝ ਦੇਰ ਚੁੱਪ ਰਹਿਣ ਉਪ੍ਰੰਤ ਬੋਲੇ, ਚਲੋ ਸਤਿਗੁਰੂ ਜੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੇ ਚਰਨਾਂ ਵਿਚ ਬੇਨਤੀ ਕਰਦੇ ਹਾਂ। ਜੋ ਸਤਿਗੁਰੂ ਜੀ ਹੁਕਮ ਕਰਨਗੇ, ਉਸ ਨੂੰ ਤੁਸੀਂ ਮੰਨ ਲੈਣਾ। ਬਾਬਾ ਜੀ ਦੱਸਦੇ ਸਨ ਕਿ ਅਸੀਂ ਦੋਵੇਂ (ਬਾਬਾ ਜੀ ਤੇ ਸ. ਵਧਾਵਾ ਸਿੰਘ) ਸਤਿਗੁਰੂ ਜੀ ਦੇ ਚਰਨਾਂ ਵਿਚ ਪੁੱਜੇ। ਨਮਸਕਾਰ ਕਰਨ ਉਪ੍ਰੰਤ ਸ. ਵਧਾਵਾ ਸਿੰਘ ਜੀ ਸਤਿਗੁਰੂ ਜੀ ਨੂੰ ਚੌਰ ਸਾਹਿਬ ਕਰਨ ਲੱਗ ਪਏ ਤੇ ਅਸੀਂ ਅਰਦਾਸ ਕਰਨ ਲੱਗ ਪਏ। ਅਰਦਾਸ ਉਪ੍ਰੰਤ ਗੁਰੂ ਚਰਨਾਂ ਵਿਚ ਬੈਠ ਕੇ ਸਿਮਰਨ ਨਾਲ ਸੁਰਤੀ ਨੂੰ ਇਕਾਗਰ ਕੀਤਾ। ਇਸ ਧਿਆਨ-ਮਗਨਤਾ ਵਿਚ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਬਾਬਾ ਜੀ ਨੂੰ ਹੋਏ। ਮਹਾਰਾਜ ਜੀ ਨੇ ਹੁਕਮ ਕੀਤਾ "ਭਾਈ ਹਰਨਾਮ ਸਿੰਘ ਜੀ!

ਵਧਾਵਾ ਸਿੰਘ ਨੂੰ ਕਹਿ ਦੇਵੋ ਕਿ ਜਿੰਨਾ ਪਾਠ ਉਹ ਕਰੇ—ਉਹ ਸਾਨੂੰ ਸੁਣਾ ਕੇ ਕਰਿਆ ਕਰੇ। ਬਹੁਤੀ ਗਿਣਤੀ ਕਰਨ ਦੀ ਲੋੜ ਨਹੀਂ, ਬੇਨਤੀ ਚੌਪਈ ਦੇ 27 ਪਾਠਾਂ ਦੀ ਥਾਂ ਕੇਵਲ ਇਕ ਪਾਠ ਹੀ ਜੇ ਉਹ ਸਾਨੂੰ ਸੁਣਾ ਕੇ ਕਰੇ ਤਾਂ ਉਸ ਦਾ ਜ਼ਿਆਦਾ ਲਾਭ ਹੋਵੇਗਾ। ਨਾਲ ਹੀ ਬਚਨ ਕੀਤਾ ਕਿ ਉਸ ਦਾ ਨਿਤਨੇਮ ਤਾਂ ਸਾਡੇ ਪਾਸ ਪੁੱਜ ਜਾਂਦਾ ਹੈ ਪਰ ਅਰਦਾਸ ਕਦੀ ਨਹੀਂ ਪੁੱਜੀ।"

## ਨਿਤਨੇਮ ਤੇ ਸਿਮਰਨ ਕਰਨ ਪਿੱਛੋਂ ਅਰਦਾਸ ਜ਼ਰੂਰੀ ਹੈ

ਬਾਬਾ ਜੀ ਨੇ ਸਤਿਗੁਰਾਂ ਵੱਲੋਂ ਪ੍ਰਾਪਤ ਦੋਵੇਂ ਬਚਨ ਸ. ਵਧਾਵਾ ਸਿੰਘ ਜੀ ਨੂੰ ਦੱਸ ਦਿੱਤੇ। ਬਚਨ ਸੁਣ ਕੇ ਉਨ੍ਹਾਂ ਬਾਬਾ ਜੀ ਨੂੰ ਕਿਹਾ ਕਿ ਸਤਿਗੁਰੂ ਜੀ ਦੇ ਦਰਸ਼ਨ ਤਾਂ ਮੈਨੂੰ ਹੁੰਦੇ ਨਹੀਂ, ਮੈਂ ਬਾਣੀ ਉਨ੍ਹਾਂ ਨੂੰ ਕਿਵੇਂ ਸੁਣਾਵਾਂ? ਇਹ ਸੁਣ ਕੇ ਬਾਬਾ ਜੀ ਨੇ ਫਿਰ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਇਹ ਪ੍ਰੇਮੀ ਇਸ ਪ੍ਰਕਾਰ ਕਹਿੰਦਾ ਹੈ। ਸਤਿਗੁਰੂ ਜੀ ਨੇ ਫਿਰ ਬਚਨ ਕੀਤਾ ਕਿ ਜੋ ਬਾਣੀ ਉਹ ਪੜ੍ਹਦਾ ਹੈ, ਜੇਕਰ ਉਸ ਪੜ੍ਹੀ ਹੋਈ ਬਾਣੀ ਨੂੰ ਆਪ ਮਨ ਤਥਾ ਆਤਮਾ ਕਰ ਕੇ ਸੁਣਦਾ ਹੈ ਤਾਂ ਸਮਝੋ ਕਿ ਉਹ ਪੜ੍ਹੀ ਹੋਈ ਬਾਣੀ ਅਸੀਂ ਸੁਣ ਲਈ ਹੈ। ਜੋ ਜਗਿਆਸੂ ਕੇਵਲ ਗੁਰਬਾਣੀ ਦਾ ਰਟਨ ਹੀ ਕਰਦਾ ਹੈ, ਪ੍ਰੰਤੂ ਆਪ ਮਨ ਜਾਂ ਆਤਮਾ ਕਰਕੇ ਨਹੀਂ ਸੁਣਦਾ ਤਦ ਉਹ ਸਾਡੇ ਤਕ ਵੀ ਨਹੀਂ ਪੁੱਜਦੀ। ਜੇ ਸਾਨੂੰ ਸੁਨਾਉਣਾ ਹੈ ਤਾਂ ਆਪ ਪੜ੍ਹੋ ਅਤੇ ਉਸ ਪੜ੍ਹੀ ਹੋਈ ਬਾਣੀ ਨੂੰ ਆਪ ਸੁਣੋ। ਗੁਰਮੰਤ੍ਰ ਜਾਂ ਮੂਲਮੰਤ੍ਰ ਦਾ ਜਾਪ ਵੀ ਇਸੇ ਤਰ੍ਹਾਂ ਕਰਨਾ ਹੈ। ਅਰਦਾਸ ਪ੍ਰਥਾਏ ਭਾਈ ਸਾਹਿਬ ਜੀ ਨੇ ਬਾਬਾ ਜੀ ਪਾਸ ਮੰਨਿਆ ਕਿ ਮੈਂ ਨਿਤਨੇਮ ਤਾਂ ਜ਼ਰੂਰ ਕਰਦਾ ਹਾਂ ਪਰ ਨਿਤਨੇਮ ਪਿਛੋਂ ਅਰਦਾਸ ਕਦੀ ਨਹੀਂ ਕੀਤੀ ਕਿਉਂਕਿ ਮਨ ਵਿਚ ਇਹ ਧਾਰਨਾ ਸੀ ਕਿ ਸਤਿਗੁਰੂ ਜੀ ਜਾਣੀ-ਜਾਣ ਹੀ ਹਨ। ਇਨ੍ਹਾਂ ਬਚਨਾਂ ਤੋਂ ਸਪਸ਼ਟ ਹੈ ਕਿ ਇਕ ਤਾਂ ਨਿਤਨੇਮ ਕਰਨ, ਬਾਣੀ ਪੜ੍ਹਨ ਤਥਾ ਸਿਮਰਨ ਕਰਨ ਤੋਂ ਪਿਛੋਂ ਗੁਰੂ ਚਰਨਾਂ ਵਿਚ ਅਰਦਾਸ ਜ਼ਰੂਰ ਕਰਨੀ ਚਾਹੀਦੀ ਹੈ ਕਿ "ਹੇ ਸਤਿਗੁਰੂ ਜੀ! ਆਪ ਜੀ ਦੀ ਬਖ਼ਸ਼ਿਸ਼ ਦਾ ਸਦਕਾ ਨਿਤਨੇਮ ਜਾਂ ਸਿਮਰਨ ਹੋਇਆ ਹੈ, ਇਸ ਨੂੰ ਆਪਣੇ ਖ਼ਜ਼ਾਨੇ ਵਿਚ ਪ੍ਰਵਾਨ ਕਰੋ, ਅਤੇ ਦਾਸਾਂ ਨੂੰ ਇਹ-ਇਹ ਦਾਤਾਂ (ਜੋ ਵੀ ਆਤਮਿਕ ਪ੍ਰਾਪਤੀਆਂ ਅਸੀਂ ਚਾਹੁੰਦੇ ਹਾਂ) ਪ੍ਰਦਾਨ ਕਰੋ ਅਤੇ ਭੁੱਲਾਂ ਚੁੱਕਾਂ ਦੀ ਖਿਮਾਂ ਬਖ਼ਸ਼ੋ ਜੀ।" ਇਤਆਦਿਕ।

ਅਰਦਾਸ ਕਰਨ ਨਾਲ ਉਹ ਅਵੱਸਥਾਵਾਂ ਅਤੇ ਗੁਹਜ ਵਸਤੂਆਂ ਦੀ ਸਤਿਗੁਰੂ ਜੀ ਬਖ਼ਸ਼ਿਸ਼ ਕਰ ਦਿੰਦੇ ਹਨ ਜੋ ਆਪਾਂ ਪਾਠ ਭਜਨ ਜਾਂ ਸਿਮਰਨ ਕਰਕੇ ਵੀ ਕਈ ਵਾਰੀ ਨਹੀਂ ਪ੍ਰਾਪਤ ਕਰ ਸਕਦੇ। ਇਸ ਦਰ ਤਾਂ :

ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥
ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਿਰਾਵੈ॥

*(ਸਵੈਯੇ ਮ: ੫ ਕੇ, ਪੰਨਾ ੧੩੮੯-੧੩੮੭)*

ਅਤੇ

ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ॥
ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ॥੮॥

*(ਸੂਹੀ ਮ: ੧, ਪੰਨਾ ੭੫੨)*

ਅਤੇ

ਦੁਇ ਕਰ ਜੋੜਿ ਕਰਉ ਅਰਦਾਸਿ॥
ਤੁਧੁ ਭਾਵੈ ਤਾ ਆਣਹਿ ਰਾਸਿ॥
... ... ... ...
ਕਰਿ ਕਿਰਪਾ ਅਪਨੀ ਭਗਤੀ ਲਾਇ॥
ਜਨ ਨਾਨਕ ਪ੍ਰਭੁ ਸਦਾ ਧਿਆਇ॥੪॥

*(ਸੂਹੀ ਮ: ੫, ਪੰਨਾ ੭੩੭)*

ਅਤੇ ਇਸੇ ਪ੍ਰਕਾਰ ਜੋ ਵੀ ਗੁਰਬਾਣੀ ਅਸੀਂ ਪੜ੍ਹਦੇ ਹਾਂ ਜਾਂ ਨਾਮ-ਸਿਮਰਨ ਦਾ ਅਭਿਆਸ ਕਰਦੇ ਹਾਂ,ਉਸ ਨੂੰ ਵੱਧ ਤੋਂ ਵੱਧ ਆਪ ਸੁਣਨ ਦਾ ਯਤਨ ਕਰਨਾ ਚਾਹੀਦਾ ਹੈ। ਸੁਣਨ ਦਾ ਮਹਾਤਮ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਗੁਰਬਾਣੀ ਵਿਚ ਦਸਦੇ ਹਨ ਕਿ :

ਸੁਣਿਐ ਸਿਧ ਪੀਰ ਸੁਰਿ ਨਾਥ॥
ਸੁਣਿਐ ਧਰਤਿ ਧਵਲ ਆਕਾਸ॥
ਸੁਣਿਐ ਦੀਪ ਲੋਅ ਪਾਤਾਲ॥
ਸੁਣਿਐ ਪੋਹਿ ਨ ਸਕੈ ਕਾਲੁ॥
ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥੮॥
ਸੁਣਿਐ ਈਸਰੁ ਬਰਮਾ ਇੰਦੁ॥
ਸੁਣਿਐ ਮੁਖਿ ਸਾਲਾਹਣ ਮੰਦੁ॥
ਸੁਣਿਐ ਜੋਗ ਜੁਗਤਿ ਤਨਿ ਭੇਦ॥
ਸੁਣਿਐ ਸਾਸਤ ਸਿਮ੍ਰਿਤ ਵੇਦ॥
ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥੯॥
ਸੁਣਿਐ ਸਤੁ ਸੰਤੋਖੁ ਗਿਆਨੁ॥
ਸੁਣਿਐ ਅਠਸਠਿ ਕਾ ਇਸਨਾਨੁ॥
ਸੁਣਿਐ ਪੜਿ ਪੜਿ ਪਾਵਹਿ ਮਾਨੁ॥
ਸੁਣਿਐ ਲਾਗੈ ਸਹਜਿ ਧਿਆਨੁ॥

**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੧੦॥**
**ਸੁਣਿਐ ਸਰਾ ਗੁਣਾ ਕੇ ਗਾਹ ॥**
**ਸੁਣਿਐ ਸੇਖ ਪੀਰ ਪਾਤਿਸਾਹ ॥**
**ਸੁਣਿਐ ਅੰਧੇ ਪਾਵਹਿ ਰਾਹੁ ॥**
**ਸੁਣਿਐ ਹਾਥ ਹੋਵੈ ਅਸਗਾਹੁ ॥**
**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੧੧॥**

ਅਤੇ

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥** *(ਜਪੁਜੀ ਸਾਹਿਬ)*

ਅਨੰਦ ਸਾਹਿਬ ਵਿਚ ਤੀਸਰੇ ਗੁਰਦੇਵ ਜੀ ਹੁਕਮ ਕਰਦੇ ਹਨ ਕਿ :

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥**
**ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥**
**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥**
**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥**
**ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥**
**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪॥**

*(ਅਨੰਦ ਸਾਹਿਬ)*

ਇਸ ਤੋਂ ਇਲਾਵਾ ਇਤਿਹਾਸ ਵੀ ਗਵਾਹ ਹੈ ਕਿ ਸੁਲਤਾਨਪੁਰ ਸਾਹਿਬ ਜਦੋਂ ਸਤਿਗੁਰੂ ਜੀ ਨੇ ਬੇਂਈਂ ਨਦੀ ਵਿਚ ਪ੍ਰਵੇਸ਼ ਕੀਤਾ ਤਾਂ ਨਿਰੰਕਾਰ ਜੀ ਪਾਸੋਂ ਮੂਲਮੰਤ੍ਰ ਤੇ ਗੁਰਮੰਤ੍ਰ ਦੀ ਦਾਤ ਲੁਕਾਈ ਨੂੰ ਸ਼ਾਂਤੀ ਪ੍ਰਦਾਨ ਕਰਨ ਵਾਸਤੇ ਲੈ ਕੇ ਆਏ। ਤਿੰਨ ਦਿਨ ਬੇਂਈਂ ਵਿਚ ਅਲੋਪ ਰਹਿਣ ਪਿਛੋਂ ਸੰਸਾਰ ਦੇ ਸਥੂਲ ਕੰਨਾਂ ਵਿਚ ਗੁਰੂ ਨਾਨਕ ਪਾਤਸ਼ਾਹ ਦੇ ਮੁਖ਼ਾਰਬਿੰਦ ’ਚੋਂ ਨਿਕਲੀ ਆਵਾਜ਼ “ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ,” ਪਈ ਤਾਂ ਸਾਰੇ ਲੋਕ ਇਕੱਠੇ ਹੋ ਗਏ। ਕਾਜ਼ੀ ਨੇ ਗੁੱਸਾ ਖਾਧਾ ਤੇ ਕਿਹਾ ਕਿ ਜੇਕਰ ਤੁਹਾਡੀ ਦ੍ਰਿਸ਼ਟੀ ਵਿਚ ਸਾਰੇ ਹੀ ਬਰਾਬਰ ਹਨ ਭਾਵ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ਤਾਂ ਸਾਡੇ ਨਾਲ ਨਮਾਜ਼ ਪੜ੍ਹਨ ਚਲੋ। ਸਤਿਗੁਰੂ ਜੀ ਝੱਟ ਤਿਆਰ ਹੋ ਗਏ। ਮਸੀਤੇ ਗਏ, ਪਰ ਨਮਾਜ਼ ਪੜ੍ਹੀ ਕੋਈ ਨਾ, ਸਗੋਂ ਮੁਸਕਰਾਉਂਦੇ ਰਹੇ। ਨਵਾਬ ਅਤੇ ਕਾਜ਼ੀ ਦੇ ਗੁੱਸਾ ਕਰਨ ਤੇ ਕਿ ਤੁਸੀਂ ਆਏ ਤਾਂ ਨਮਾਜ਼ ਪੜ੍ਹਨ ਸੀ, ਪਰ ਨਮਾਜ਼ ਪੜ੍ਹਨੀ ਤਾਂ ਇਕ ਪਾਸੇ ਰਹੀ ਸਗੋਂ ਦੂਸਰਿਆਂ ਨੂੰ ਵੀ ਮਖ਼ੌਲ ਕਰਦੇ ਰਹੇ ਹੋ। ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਸੀਂ ਸਾਨੂੰ ਖ਼ੁਦਾ ਦੀ ਨਿਮਾਜ਼ ਪੜ੍ਹਨ ਵਾਸਤੇ ਲਿਆਂਦਾ ਸੀ ਨਾ ਕਿ ਘੋੜੇ ਵਛੇਰਿਆਂ ਦੀ। ਭਾਵ ਕਿ ਤੁਸੀਂ ਨਿਰਾ ਮੂੰਹ ਵਿਚੋਂ ਹੀ ਕਲਮਾ ਪੜ੍ਹਦੇ

ਰਹੇ ਹੋ ਪਰ ਤੁਹਾਡਾ ਧਿਆਨ ਘਰਾਂ ਅਤੇ ਵਿਦੇਸ਼ਾਂ ਵਿਚ ਘੋੜਿਆਂ ਦੀ ਖ਼ਰੀਦੋ-ਫ਼ਰੋਖ਼ਤ ਜਾਂ ਸਾਰ-ਸੰਭਾਲ ਵਿਚ ਹੀ ਰਿਹਾ ਹੈ। ਇਸ ਤਰ੍ਹਾਂ ਗ਼ੈਰ-ਹਜ਼ੂਰੀ ਵਿਚ ਪੜ੍ਹੀ ਹੋਈ ਨਮਾਜ਼ ਖ਼ੁਦਾ ਨੂੰ ਪ੍ਰਵਾਨ ਨਹੀਂ ਅਤੇ ਨਾ ਹੀ ਨਮਾਜ਼ ਦੇ ਸ਼ਬਦ ਖ਼ੁਦਾ ਤਕ ਪੁੱਜਦੇ ਹਨ।

ਜੇਕਰ ਗੁਰਦੇਵ ਜੀ ਦੂਸਰੇ ਮੱਤ ਵਾਲਿਆਂ ਨੂੰ ਇਹ ਸਿਖਿਆ ਦੇ ਰਹੇ ਹਨ ਕਿ ਜੋ ਸ਼ਬਦ ਤੁਸੀਂ ਮੂੰਹ ਵਿਚੋਂ ਖ਼ੁਦਾ ਦੀ ਸਿਫ਼ਤ ਵਜੋਂ ਕਹਿੰਦੇ ਹੋ ਉਹਨਾਂ ਨੂੰ ਸੁਣੋ। ਸੁਣਾਂਗੇ ਅਸੀਂ ਤਾਂ ਜੇਕਰ ਸਾਡਾ ਧਿਆਨ ਉਹਨਾਂ ਸ਼ਬਦਾਂ ਵਿਚ ਹੋਵੇਗਾ। ਜੇ ਸਤਿਗੁਰੂ ਜੀ ਦੂਸਰਿਆਂ ਨੂੰ ਇਹ ਹੁਕਮ ਕਰਦੇ ਹਨ ਤਾਂ ਆਪਣੇ ਸਿੱਖਾਂ ਪਾਸੋਂ ਕਿੰਨੀ ਵਧੇਰੇ ਆਸ ਰੱਖਦੇ ਹੋਣਗੇ?

ਸਤਿਗੁਰੂ ਜੀ ਦੇ ਇਹ ਦੋਵੇਂ ਬਚਨ ਸ. ਵਧਾਵਾ ਸਿੰਘ ਜੀ ਨੇ ਆਪਣੇ ਜੀਵਨ ਵਿਚ ਘਟਾਉਣੇ ਸ਼ੁਰੂ ਕਰ ਦਿੱਤੇ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਆਤਮਿਕ ਤਰੱਕੀ ਵੀ ਆਰੰਭ ਹੋ ਗਈ।

# ਗੁਰਬਾਣੀ—ਪ੍ਰਤੱਖ ਔਸ਼ਧੀ

ਬਾਬਾ ਜੀ ਦੀ ਗੁਰਬਾਣੀ ਉਪਰ ਅਥਾਹ ਸ਼ਰਧਾ ਸੀ। ਨਿਰੀ ਸ਼ਰਧਾ ਹੀ ਨਹੀਂ ਬਲਕਿ ਆਪ ਜੀ ਨੇ ਗੁਰਬਾਣੀ ਨੂੰ ਆਪਣੇ ਜੀਵਨ ਵਿਚ ਘਟਾ ਕੇ ਉਸ ਦੀ ਕਮਾਈ ਕੀਤੀ ਅਤੇ ਉਸੇ ਆਧਾਰ ਤੇ ਜਗਿਆਸੂਆਂ ਨੂੰ ਪ੍ਰੇਰਨਾ ਦਿੱਤੀ। ਆਪ ਜੀ ਦਾ ਕਥਨ ਸੀ ਕਿ ਗੁਰਬਾਣੀ ਗੁਰੂ ਰੂਪ ਵੀ ਹੈ ਅਤੇ ਉਪਦੇਸ਼ ਵੀ। ਜਿਸ ਉਪਦੇਸ਼ ਦਾ ਧਾਰਨੀ ਬਣ ਕੇ ਜੀਵ ਉਸ ਬ੍ਰਹਮ ਦਾ ਸਰੂਪ ਬਣ ਜਾਂਦਾ ਹੈ ਅਤੇ ਆਵਾਗਉਣ ਦੇ ਚੱਕਰ ਤੋਂ ਛੁਟਕਾਰਾ ਪਾ ਕੇ ਬੇਗਮਪੁਰੇ ਦਾ ਵਾਸੀ ਬਣ ਜਾਂਦਾ ਹੈ। ਉਸ ਸੁਭਾਗੇ ਜੀਵ ਨੂੰ ਜਿੰਨਾ ਚਿਰ ਪਰਮੇਸ਼ਰ ਵੱਲੋਂ ਇਸ ਸੰਸਾਰ ਵਿਚ ਵਿਚਰਨ ਦਾ ਸਮਾਂ ਮਿਲਿਆ ਹੈ—ਅਨੰਦਮਈ ਜੀਵਨ ਬਤੀਤ ਕਰਦਾ ਹੈ ਅਤੇ ਅਖ਼ੀਰ :

**ਨਾਨਕ ਲੀਨ ਭਇਓ ਗੋਬਿੰਦ ਸਿਉ**
**ਜਿਉ ਪਾਨੀ ਸੰਗਿ ਪਾਨੀ॥੩॥** *(ਸੋਰਠਿ ਮ: ੯, ਪੰਨਾ ੬੩੩)*

ਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰਬਾਣੀ ਨਿਰਾ ਉਪਦੇਸ਼ ਹੀ ਨਹੀਂ ਸਗੋਂ ਇਸ ਵਿਚ ਗੁਰੂ ਜਿੰਨੀ ਹੀ ਸੱਤਿਆ (ਤਾਕਤ) ਹੈ। ਜੇ ਇਹ ਸਾਨੂੰ ਪ੍ਰਤੀਤ ਨਹੀਂ ਹੁੰਦੀ ਤਾਂ ਇਸ ਵਿਚ ਗੁਰਬਾਣੀ ਦਾ ਕੋਈ ਦੋਸ਼ ਨਹੀਂ—ਕੇਵਲ ਸਾਡੀ ਸ਼ਰਧਾ-ਭਾਵਨੀ ਵਿਚ ਹੀ ਫ਼ਰਕ ਹੈ। ਗੁਰਬਾਣੀ ਸਿੱਧੀ ਰੂਪ ਵੀ ਹੈ, ਔਸ਼ਧੀ ਵੀ ਹੈ, ਅੰਮ੍ਰਿਤ ਰੂਪ ਵੀ ਹੈ, ਰਸ-ਰੂਪ-ਰਸਾਇਣ ਹੈ, ਨਾਮੁ ਦੀ ਜਣਨੀ ਅਤੇ ਨਿਰੰਕਾਰ ਦਾ ਸਤਿ ਸਰੂਪ ਹੈ। ਗੁਰਬਾਣੀ ਗੁਰੂ ਹੈ ਜੋ ਸਿੱਖ ਦਾ ਲੋਕ-ਪ੍ਰਲੋਕ ਸਵਾਰਦੀ ਹੈ।

ਤਕਰੀਬਨ 1960 ਈ. ਦੀ ਘਟਨਾ ਹੈ ਕਿ ਦਾਸ ਨੂੰ ਬੁਖ਼ਾਰ ਹੋ ਗਿਆ। ਬਾਬਾ ਜੀ ਕਿਸੇ ਕਾਰਨ ਬਾਹਰ ਗਏ ਹੋਏ ਸਨ। ਡਾਕਟਰ ਪਾਸੋਂ ਦਵਾਈ ਲਈ, ਉਸ ਨੇ ਦੱਸਿਆ ਕਿ ਮਿਆਦੀ ਬੁਖ਼ਾਰ (ਟਾਈਫ਼ਾਈਡ) ਹੈ। ਤਿੰਨ-ਚਾਰ ਦਿਨ ਦਵਾਈ ਖਾਣ ਨਾਲ ਕੋਈ ਫਰਕ ਨਾ ਪਿਆ। ਇਕ ਡਾਕਟਰ ਨੂੰ ਛੱਡ, ਉਸ ਤੋਂ ਹੋਰ ਸਿਆਣੇ ਡਾਕਟਰ ਪਾਸੋਂ ਦਵਾਈ ਲਈ। ਉਸ ਨੇ ਵੀ ਮਿਆਦੀ ਬੁਖ਼ਾਰ ਹੀ ਦੱਸਿਆ ਅਤੇ ਕੈਪਸੂਲ ਆਦਿ ਦੇ ਕੇ ਭਰੋਸਾ ਦਿੱਤਾ ਕਿ ਹੁਣ ਤਿੰਨਾਂ ਦਿਨਾਂ ਦੇ ਅੰਦਰ-ਅੰਦਰ ਬੁਖ਼ਾਰ ਬਿਲਕੁਲ ਠੀਕ ਹੋ ਜਾਵੇਗਾ। ਪੂਰੇ ਪ੍ਰਹੇਜ਼ ਨਾਲ ਦਵਾਈ ਦੀ ਵਰਤੋਂ ਕੀਤੀ, ਪਰ ਆਰਾਮ ਆਉਣ ਦੀ ਥਾਂ ਬੁਖ਼ਾਰ ਵੱਧਦਾ ਗਿਆ। ਪ੍ਰਸ਼ਾਦਾ ਆਦਿਕ ਬੰਦ ਕਰਨ ਕਰਕੇ ਕਮਜ਼ੋਰੀ ਵੀ ਕਾਫ਼ੀ ਹੋ ਗਈ ਸੀ।

ਅੱਠਵੇਂ ਦਿਨ ਬਾਬਾ ਜੀ ਵਾਪਸ ਗੁਰਦੁਆਰੇ ਪਰਤ ਆਏ। ਦਾਸ ਨੂੰ ਸਾਰਾ ਹਾਲ ਪੁੱਛਿਆ। ਮੰਜੇ ਉਪਰ ਪਏ ਨੇ ਹੀ ਆਪਣੀ ਸਾਰੀ ਵਿਥਿਆ ਦੱਸੀ ਕਿ ਮਿਆਦੀ ਬੁਖ਼ਾਰ ਹੋ ਗਿਆ ਹੈ। ਦੋ ਡਾਕਟਰਾਂ ਦੀ ਵਾਰੀ-ਵਾਰੀ ਦਵਾਈ ਖਾਧੀ ਹੈ ਪਰ ਆਰਾਮ ਨਹੀਂ ਆਇਆ। ਬਾਬਾ ਜੀ ਨੇ ਮੇਰੀ ਬਾਂਹ ਆਪਣੇ ਹੱਥ ਵਿਚ ਫੜ ਕੇ ਵੇਖੀ ਤੇ ਕਹਿਣ ਲੱਗੇ ਕਿ ਅਜੇ ਵੀ ਕਾਫ਼ੀ ਬੁਖ਼ਾਰ ਹੈ ਅਤੇ ਨਾਲ ਹੀ ਹਦਾਇਤ ਕੀਤੀ ਕਿ ਹੋਣ ਹੋਰ ਦਵਾਈ ਨਹੀਂ ਖਾਣੀ ਅਤੇ ਜਿਹੜੀ ਕੋਲ ਹੈ, ਉਹਨੂੰ ਵੀ ਰਹਿਣ ਦੇ। ਦਵਾਈ ਖਾ-ਖਾ ਕੇ ਤਾਂ ਅੱਗੇ ਹੀ ਮਨ ਅੱਕਿਆ ਸੀ। ਸੋ ਬਾਬਾ ਜੀ ਦੇ ਕਹਿਣ ਤੇ ਦਵਾਈ ਸੁੱਟ ਦਿੱਤੀ। ਬਾਬਾ ਜੀ ਦੇ ਆਉਣ ਨਾਲ ਹੌਂਸਲਾ ਵੀ ਹੋ ਗਿਆ ਸੀ ਕਿ ਹੁਣ ਮੈਂ ਠੀਕ ਹੋ ਜਾਣਾ ਹੈ। ਆਪ ਜੀ ਨੇ ਲੰਗਰ ਵੀ ਨਹੀਂ ਛਕਿਆ, ਇਕ ਪ੍ਰੇਮੀ ਨੂੰ ਕਿਹਾ ਕਿ ਸਰਬ ਲੋਹ ਦਾ ਬਾਟਾ ਮਾਂਜ ਕੇ ਲਿਆਵੇ। ਆਪ ਸਟੀਲ ਦੇ ਗਲਾਸ ਵਿਚ ਜਲ ਲੈਣ ਚਲੇ ਗਏ। ਪਰੇਮੀ ਨੇ ਬਾਟਾ ਲੈ ਆਂਦਾ, ਆਪ ਜੀ ਨੇ ਉਸ ਬਾਟੇ ਵਿਚ ਜਲ ਪਾ ਕੇ, ਜ਼ਮੀਨ ਤੇ ਸਾਫ਼ ਕਪੜਾ ਵਿਛਾ ਕੇ ਉਪਰ ਬੈਠ ਗਏ, ਦਾਸ ਨੂੰ ਵੀ ਕੋਲ ਬਿਠਾ ਲਿਆ ਅਤੇ ਕਿਹਾ ਕਿ ਜੇਕਰ ਥਕੇਵਾਂ ਮਹਿਸੂਸ ਹੋਵੇ ਤਾਂ ਲੰਮੇ ਪੈ ਜਾਣਾ। ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰੀ ਚਲ। ਆਪ ਜੀ ਨੇ ਗਾਤਰੇ ਵਾਲੀ ਸਿਰੀ ਸਾਹਿਬ ਮਿਆਨ ਵਿਚੋਂ ਕੱਢੀ ਅਤੇ ਇਸ਼ਨਾਨ ਕਰਵਾ ਕੇ ਉਸ ਜਲ (ਜੋ ਬਾਟੇ ਵਿਚ ਸੀ) ਵਿਚ ਫੇਰਨ ਲਗ ਪਏ ਜਿਵੇਂ ਅੰਮ੍ਰਿਤ ਤਿਆਰ ਕਰਨ ਵੇਲੇ ਖੰਡਾ ਫੇਰੀਦਾ ਹੈ ਅਤੇ ਨਾਲੋ ਨਾਲ ਪੰਜਾਂ ਬਾਣੀਆਂ ਦਾ ਪਾਠ ਕਰਦੇ ਰਹੇ। ਸਾਰਾ ਪਾਠ ਪੂਰਾ ਹੋਣ ਤੇ ਬੈਠਿਆਂ ਹੀ ਅਰਦਾਸ ਕੀਤੀ ਅਤੇ ਉਹ ਤਿਆਰ ਕੀਤਾ ਅੰਮ੍ਰਿਤ, ਜਲ ਦਾਸ ਨੂੰ ਛਕਾ ਦਿੱਤਾ ਅਤੇ ਹੁਕਮ ਕੀਤਾ ਕਿ ਜਿਸ ਵੀ ਚੀਜ਼ ਨੂੰ ਤੇਰਾ ਜੀ ਕਰਦਾ ਹੈ, ਦੱਸ। ਮੈਂ ਪ੍ਰਸ਼ਾਦਾ ਛਕਣ ਦੀ ਇੱਛਾ ਪ੍ਰਗਟਾਈ ਅਤੇ ਮਸਰਾਂ ਦੀ ਦਾਲ ਨਾਲ ਦੋ ਪ੍ਰਸ਼ਾਦੇ ਵੀ ਛਕ ਲਏ। ਬੱਸ ਰਾਤੋ ਰਾਤ ਹੀ ਗੁਰਬਾਣੀ ਦਾ ਫ਼ੁਰਮਾਨ :

**ਸਰਬ ਰੋਗ ਦਾ ਅਉਖਦੁ ਨਾਮੁ॥** *(ਸੁਖਮਨੀ ਸਾਹਿਬ, ਪੰਨਾ ੨੭੪)*

ਅਤੇ

**ਨਾਮ ਅਉਖਧੁ ਜਿਹ ਰਿਦੈ ਹਿਤਾਵੈ॥**
**ਤਾਹਿ ਰੋਗੁ ਸੁਪਨੈ ਨਹੀ ਆਵੈ॥**

ਵਾਲੀ ਗੱਲ ਵਰਤੀ। ਬੁਖ਼ਾਰ ਦਾ ਪਤਾ ਨਹੀਂ ਕਿਸ ਵੇਲੇ ਉਤਰ ਗਿਆ। ਦਿਨ ਚੜ੍ਹਦੇ ਨਾਲ ਇਸ਼ਨਾਨ ਵੀ ਕੀਤਾ, ਤੁਰਨਾ ਫਿਰਨਾ ਜੋ ਬੰਦ ਕੀਤਾ ਹੋਇਆ ਸੀ, ਸ਼ਾਮ ਨੂੰ ਬਾਬਾ ਜੀ ਸੈਰ ਕਰਨ ਵੀ ਨਾਲ ਲੈ ਗਏ। ਇਸ ਤਰ੍ਹਾਂ ਬਿਨਾਂ ਕਿਸੇ ਹੋਰ ਦਵਾਈ ਵਰਤਣ ਦੇ ਗੁਰਬਾਣੀ ਦੀ ਦਵਾਈ ਇਕੋ ਵਾਰ ਛਕਣ ਨਾਲ ਸਰੀਰ ਅਰੋਗ ਹੋ ਗਿਆ। ਇਹ ਗੱਲਾਂ ਕਿਸੇ ਪਾਸੋਂ ਸੁਣੀਆਂ-ਸੁਣਾਈਆਂ ਨਹੀਂ,

ਜੋ ਹੱਡੀਂ ਵਾਪਰੀਆਂ ਜਾਂ ਅੱਖਾਂ ਨਾਲ ਵੇਖੀਆਂ ਹਨ—ਉਹ ਹੀ ਲਿਖੀਆਂ ਗਈਆਂ ਹਨ।

ਇਸੇ ਤਰ੍ਹਾਂ ਦੀ ਇਕ ਹੋਰ ਘਟਨਾ ਲਿਖਣੀ ਜ਼ਰੂਰੀ ਸਮਝਦਾ ਹਾਂ ਤਾਂ ਜੋ ਸਤਿਗੁਰੂ ਜੀ ਮਿਹਰ ਕਰਕੇ ਸਾਨੂੰ ਵੀ ਗੁਰਬਾਣੀ ਉੱਪਰ ਪੂਰਨ ਭਰੋਸਾ ਬਖ਼ਸ਼ਿਸ਼ ਕਰਨ।

# ਗੁਰਬਾਣੀ—ਔਸ਼ਧੀ ਦੀ ਇੱਕ ਹੋਰ ਘਟਨਾ

ਇਹ ਘਟਨਾ ਵੀ ਦਾਸ ਦੇ ਬਾਬਾ ਜੀ ਪਾਸ ਹੁੰਦਿਆਂ ਹੀ ਬੀਤੀ।

ਪਿੰਡ ਮਾਛੀਆਂ ਤੋਂ ਇਕ ਪ੍ਰੇਮੀ ਸ. ਬਲਦੇਵ ਸਿੰਘ ਜੋ ਕਿ ਕਾਫ਼ੀ ਸ਼ਰਾਬ ਪੀਂਦਾ ਸੀ। ਦਿਨ ਰਾਤ ਨਸ਼ੇ ਵਿਚ ਹੀ ਰਹਿਣ ਲੱਗ ਪਿਆ। ਅਕਸਰ ਸ਼ਰਾਬ ਦਾ ਅਸਰ ਸਰੀਰ ਦੇ ਅੰਗਾਂ ਉਪਰ ਹੋਣਾ ਲਾਜ਼ਮੀ ਸੀ। ਸੋ ਜਿਗਰ ਖ਼ਰਾਬ ਹੋ ਗਿਆ। ਮੇਅਦਾ ਕੰਮ ਕਰਨ ਤੋਂ ਜਵਾਬ ਦੇ ਗਿਆ। ਮਾਇਕ ਤੌਰ ਤੇ ਘਰੋਂ ਚੰਗੇ ਸਨ। ਸੋ ਕਾਫ਼ੀ ਸਿਆਣੇ-ਸਿਆਣੇ ਡਾਕਟਰਾਂ ਪਾਸੋਂ ਇਲਾਜ ਕਰਵਾਇਆ, ਆਖ਼ਿਰ ਡਾਕਟਰਾਂ ਨੇ ਜਵਾਬ ਦੇ ਦਿੱਤਾ ਤੇ ਲੁਧਿਆਣੇ ਸੀ.ਐਮ.ਸੀ. ਹਸਪਤਾਲ ਵਿਚ ਲਿਜਾਣ ਦੀ ਸਲਾਹ ਦਿੱਤੀ। ਟਰੱਕ ਵਿਚ ਮੰਜਾ ਰੱਖ ਕੇ ਸੀ.ਐਮ.ਸੀ. ਲੁਧਿਆਣੇ ਲਿਜਾ ਕੇ ਉਸ ਨੂੰ ਦਾਖ਼ਲ ਕਰਵਾ ਦਿੱਤਾ ਗਿਆ। ਡਾਕਟਰਾਂ ਨੇ ਸਾਰੀ ਹਾਲਤ ਦੇਖ ਕੇ ਦੱਸਿਆ ਕਿ ਇਸ ਦਾ ਜਿਗਰ ਤਾਂ ਬਿਲਕੁਲ ਖ਼ਰਾਬ ਹੋ ਚੁੱਕਾ ਹੈ, ਗੁਰਦੇ ਖ਼ਰਾਬ ਹੋਣੇ ਸ਼ੁਰੂ ਹੋ ਚੁਕੇ ਹਨ। ਦਵਾਈਆਂ ਨਾਲ ਵਕਤੀ ਆਰਾਮ ਹੋ ਸਕਦਾ ਹੈ ਬਾਕੀ ਸੇਵਾ ਜਿੰਨੀ ਤੁਸੀਂ ਕਰ ਸਕੋ, ਕਰੀ ਚਲੋ। ਜਦੋਂ ਸੀ.ਐਮ.ਸੀ. ਦੇ ਡਾਕਟਰਾਂ ਨੇ ਵੀ ਜਵਾਬ ਦੇ ਦਿੱਤਾ ਫਿਰ ਤਾਂ ਮੱਕਿਓਂ ਪਰ੍ਹੇ ਉਜਾੜ ਵਾਲੀ ਗੱਲ ਸੀ। ਸਾਰੇ ਦੁਨਿਆਵੀ ਆਸਰੇ ਢਹਿੰਦੇ ਦਿੱਸੇ। ਜ਼ਿੰਦਗੀ ਦੀ ਕੋਈ ਆਸ ਬਾਕੀ ਨਹੀਂ ਸੀ ਦਿਸਦੀ। ਹਾਂ, ਇਸ ਪ੍ਰੇਮੀ ਦੇ ਘਰੋਂ ਬੀਬੀ ਗੁਰਬਾਣੀ ਦੀ ਨਿਤਨੇਮਣ ਸੀ ਅਤੇ ਸੰਗਤੀ ਰੂਪ ਵਿਚ ਬਾਬਾ ਜੀ ਪਾਸ ਵੀ ਆਇਆ ਕਰਦੀ ਸੀ। ਉਹ ਪਿੰਡ ਦੇ ਇਕ ਗੁਰਮੁਖ ਪਿਆਰੇ ਭਾਈ ਮਹਿੰਦਰ ਸਿੰਘ ਜੋ ਕਿ ਬਾਬਾ ਜੀ ਦੀ ਜੀਪ ਦੇ ਡਰਾਈਵਰ ਸਨ ਨੂੰ ਨਾਲ ਲੈ ਕੇ ਗੁਰਦੁਆਰਾ ਸਾਹਿਬ ਬਾਬਾ ਜੀ ਪਾਸ ਆਈ, ਅਤੇ ਬੇਨਤੀ ਕੀਤੀ ਕਿ ਆਪ ਜੀ ਨੂੰ ਪਤਾ ਹੀ ਹੈ ਕਿ ਸਰਦਾਰ ਜੀ ਹੁਰੀਂ ਬਹੁਤ ਬੀਮਾਰ ਹਨ। ਡਾਕਟਰਾਂ ਨੇ ਬਿਲਕੁਲ ਜਵਾਬ ਦੇ ਦਿੱਤਾ ਹੈ ਕਿਉਂਕਿ ਜਿਗਰ ਬਿਲਕੁਲ ਖ਼ਰਾਬ ਹੋ ਚੁੱਕਾ ਹੈ ਅਤੇ ਗੁਰਦੇ ਜਵਾਬ ਦੇਣ ਵਾਲੇ ਹਨ। ਐਵੇਂ ਥੋੜ੍ਹਾ ਜਿਹਾ ਸਮਾਂ ਪੂਰਾ ਕਰਨ ਵਾਲੀ ਗੱਲ ਹੀ ਹੈ। ਆਪ ਜੀ ਬੱਚਿਆਂ ਦੀ ਖ਼ਾਤਰ ਹੀ ਕ੍ਰਿਪਾ ਕਰੋ। ਬਾਬਾ ਜੀ ਬੀਬੀ ਦੀ ਗੱਲ ਸੁਣ ਕੇ ਕਹਿਣ ਲੱਗੇ ਕਿ ਦੋ ਢਾਈ ਸਾਲ ਹੋ ਗਏ ਹਨ ਉਸ ਨੇ ਕਈ ਵਾਰ ਬਚਨ ਕਰ ਕੇ ਤੋੜਿਆ ਹੈ, ਮੁੜ ਸ਼ਰਾਬ ਪੀ ਲੈਂਦਾ ਹੈ। ਅਸੀਂ ਵੀ ਕੀ ਕਰ ਸਕਦੇ ਹਾਂ। ਉਸ ਬੀਬੀ ਦੇ ਨਾਲ ਜੋ ਭਾਈ ਮਹਿੰਦਰ ਸਿੰਘ

ਹੁਰੀਂ ਆਏ ਸਨ ਉਨ੍ਹਾਂ ਨੇ ਵੀ ਬੇਨਤੀ ਕੀਤੀ ਕਿ ਬਲਦੇਵ ਸਿੰਘ ਦੀ ਜਾਨ ਬਚਾਉਣ ਲਈ ਕੋਈ ਉਪਾਅ ਦੱਸੋ। ਬਾਬਾ ਜੀ ਬੜੇ ਜੋਸ਼ ਵਿਚ ਕਹਿਣ ਲੱਗੇ ਕਿ ਜੇ ਸਿਫ਼ਾਰਸ਼ ਕਰਨੀ ਹੈ, ਤਾਂ ਜ਼ਿੰਮੇਵਾਰੀ ਵੀ ਚੁੱਕਣੀ ਪਵੇਗੀ। ਜਾਹ, ਉਸ ਨੂੰ ਪੁੱਛ ਆ ਕਿ ਉਹ ਸ਼ਰਾਬ ਛੱਡਣ ਨੂੰ ਤਿਆਰ ਹੈ? ਹਾਂ ਜੇ ਉਹ ਸ਼ਰਾਬ ਛੱਡ ਦੇਵੇ, ਨਿਤਨੇਮ ਕਰਨ ਲੱਗ ਜਾਵੇ, ਫਿਰ ਅੰਮ੍ਰਿਤ ਛੱਕ ਕੇ ਸਤਿਗੁਰੂ ਜੀ ਦੀ ਭੈ-ਭਾਵਨੀ ਵਿਚ ਜੀਵਨ ਬਤੀਤ ਕਰੇ ਤਾਂ ਬਿਨਾਂ ਹੋਰ ਦਵਾਈ ਖਾਧੇ ਤੋਂ ਹੀ ਠੀਕ ਹੋ ਸਕਦਾ ਹੈ—ਜੇਕਰ ਉਹ ਇਹ ਸ਼ਰਤਾਂ ਮੰਨਦਾ ਹੈ ਤਾਂ ਜਾ ਕੇ ਲੈ ਆਵੋ।

ਜਦੋਂ ਬੀਬੀ ਅਤੇ ਮਹਿੰਦਰ ਸਿੰਘ ਤੁਰਨ ਲੱਗੇ ਤਾਂ ਬਾਬਾ ਜੀ ਨੇ ਫਿਰ ਦੁਹਰਾਇਆ ਕਿ ਬਚਨ ਕਰ ਕੇ ਖਿਸਕੇ ਨਾ। ਦੂਜੇ, ਜੇ ਅੰਮ੍ਰਿਤ ਛੱਕ ਕੇ ਫਿਰ ਸ਼ਰਾਬ ਆਦਿ ਦੀ ਵਰਤੋਂ ਕਰਕੇ ਅੰਮ੍ਰਿਤ ਭੰਗ ਕੀਤਾ ਤਾਂ ਬਹੁਤਾ ਚਿਰ ਨਹੀਂ ਜੀਵੇਗਾ। ਦੋਵੇਂ ਜਣੇ ਬਾਬਾ ਜੀ ਪਾਸੋਂ ਵਿਦਾ ਲੈ ਕੇ ਸਿੱਧੇ ਲੁਧਿਆਣੇ ਹਸਪਤਾਲ ਪੁੱਜ ਗਏ ਅਤੇ ਸ. ਬਲਦੇਵ ਸਿੰਘ ਨੂੰ ਬਾਬਾ ਜੀ ਦਾ ਸਾਰਾ ਬਚਨ ਦੱਸ ਦਿੱਤਾ। ਹੁਣ ਜਦੋਂ ਅਗਾਂਹ ਮੌਤ ਹੀ ਦਿਸਦੀ ਸੀ ਤਾਂ ਉਹ ਹਰ ਸ਼ਰਤ ਮੰਨਣ ਨੂੰ ਤਿਆਰ ਸੀ। ਹਸਪਤਾਲ ਤੋਂ ਛੁੱਟੀ ਲੈ ਕੇ ਗੱਡੀ ਵਿਚ ਮੰਜਾ ਰੱਖਿਆ ਤੇ ਸ਼ਾਮ ਨੂੰ ਪਿੰਡ ਮਾਛੀਆਂ ਪੁੱਜ ਗਏ। ਬਾਬਾ ਜੀ ਨੇ ਸ. ਮਹਿੰਦਰ ਸਿੰਘ ਦੇ ਹੱਥ ਅਖੰਡ ਪਾਠ ਸਾਹਿਬ ਜੀ ਦਾ ਅੰਮ੍ਰਿਤ ਜਲ ਵੀ ਭੇਜ ਦਿੱਤਾ ਕਿ ਇਹ ਜਲ ਹਰ ਰੋਜ਼ ਦੋ ਤਿੰਨ ਵਾਰੀ ਉਸ ਨੂੰ ਛਕਾਇਆ ਕਰੋ ਅਤੇ ਨਾਲ ਹੀ ਬਚਨ ਕੀਤਾ ਕਿ ਜਿੰਨਾ ਚਿਰ ਉਹ ਆਪ ਨਿਤਨੇਮ ਨਹੀਂ ਕਰ ਸਕਦਾ ਕੋਈ ਘਰ ਦਾ ਮੈਂਬਰ ਜਾਂ ਤੁਸੀਂ ਉਸ ਨੂੰ ਸੱਤਾਂ ਬਾਣੀਆਂ ਦਾ ਨਿਤਨੇਮ ਸੁਣਾਇਆ ਕਰੋ। ਜਿਸ ਵੇਲੇ ਤੁਰਨ ਫਿਰਨ ਜੋਗਾ ਹੋ ਜਾਏ ਤਾਂ ਢਿੱਲ ਨਹੀਂ ਕਰਨੀ, ਅੰਮ੍ਰਿਤ ਛਕਾ ਦੇਣਾ। ਹਰ ਰੋਜ਼ ਨਿਤਨੇਮ ਸੁਨਾਉਣ ਅਤੇ ਅੰਮ੍ਰਿਤ ਜਲ ਦੇਣ ਨਾਲ ਗੁਰਦੇ ਵੀ ਠੀਕ ਹੋ ਗਏ ਅਤੇ ਸਰੀਰ ਵੀ ਤੁਰਨ ਫਿਰਨ ਵਾਲਾ ਹੋ ਗਿਆ। ਬਾਅਦ ਵਿਚ ਉਹ ਪਰਵਾਰ ਸਹਿਤ ਅੰਮ੍ਰਿਤਧਾਰੀ ਸਿੰਘ ਸਜ ਗਿਆ। ਨਿਤਨੇਮ ਵੀ ਪੂਰਾ ਕਰਦਾ ਰਿਹਾ। ਹੌਲੀ ਹੌਲੀ ਸਰੀਰ ਬਿਲਕੁਲ ਅਰੋਗ ਹੋ ਗਿਆ। ਘਰ ਦਾ ਅਤੇ ਗੱਡੀਆਂ ਦਾ ਕੰਮ-ਕਾਜ ਆਪ ਸੰਭਾਲ ਲਿਆ।

ਤਕਰੀਬਨ ਡੇਢ ਦੋ ਸਾਲ ਪਿਛੋਂ ਇਕ ਦਿਨ ਆਪਣੀ ਘਰਵਾਲੀ ਨੂੰ ਉਹ ਪ੍ਰੇਮੀ ਕਹਿਣ ਲੱਗਾ ਕਿ ਇਕ ਡਾਕਟਰ ਨੇ ਮੈਨੂੰ ਸਲਾਹ ਦਿੱਤੀ ਹੈ ਕਿ ਜੇਕਰ ਤੂੰ ਇਕ ਆਂਡਾ ਰੋਜ਼ ਖਾਵੇਂ ਤਾਂ ਤੇਰੀ ਸਿਹਤ ਬਹੁਤ ਛੇਤੀ ਤਕੜੀ ਹੋ ਜਾਵੇਗੀ। ਉਸ ਪ੍ਰੇਮੀ ਨੇ ਮਜਬੂਰ ਕਰ ਕੇ ਆਪਣੀ ਘਰ ਵਾਲੀ ਨੂੰ ਬਾਬਾ ਜੀ ਪਾਸ ਭੇਜਿਆ। ਉਸ ਬੀਬੀ ਨੇ ਉਸੇ ਤਰ੍ਹਾਂ ਬਾਬਾ ਜੀ ਨੂੰ ਆ ਬੇਨਤੀ ਕੀਤੀ। ਬਾਬਾ ਜੀ ਬਹੁਤ ਨਾਰਾਜ਼ ਹੋਏ ਅਤੇ ਕਿਹਾ ਉਦੋਂ ਉਹ ਡਾਕਟਰ ਕਿਥੇ ਗਿਆ ਹੋਇਆ ਸੀ ਜਦੋਂ ਸਾਰੇ ਡਾਕਟਰਾਂ ਨੇ ਜਵਾਬ ਦਿੱਤਾ ਸੀ? ਉਸ ਨੂੰ ਕਹੋ ਕਿ ਐਵੇਂ

ਬਹਾਨੇ-ਬਾਜ਼ੀ ਨਹੀਂ ਕਰੀਦੀ। ਜਿੰਨਾ ਚਿਰ ਆਪਣੇ ਕੀਤੇ ਪ੍ਰਣ ਤੇ ਕਾਇਮ ਰਹੇਗਾ ਓਨਾ ਚਿਰ ਹੀ ਠੀਕ ਰਹੇਗਾ—ਜਦ ਕੀਤਾ ਹੋਇਆ ਬਚਨ ਤੋੜਿਆ, ਮੁੜ ਬੀਮਾਰ ਹੋ ਜਾਵੇਗਾ। ਫਿਰ ਸਾਡੇ ਪਾਸ ਬਿਲਕੁਲ ਨਹੀਂ ਆਉਣਾ। ਬੀਬੀ ਜੀ ਨੇ ਬਾਬਾ ਜੀ ਦਾ ਬਚਨ ਆਪਣੇ ਪਤੀ ਨੂੰ ਦੱਸਿਆ ਪਰ ਉਸ ਦਾ ਮਨ ਥਿੜਕ ਚੁਕਾ ਸੀ। ਥੋੜੇ ਹੀ ਦਿਨਾਂ ਬਾਅਦ ਉਸ ਨੇ ਸ਼ਰਾਬ ਵੀ ਪੀ ਲਈ ਅਤੇ ਆਂਡਾ ਵੀ ਖਾ ਲਿਆ। ਬੱਸ ਫਿਰ ਕੀ ਸੀ ਉਸ ਦਿਨ ਤੋਂ ਐਸਾ ਢਿੱਲਾ ਹੋਇਆ ਕਿ ਮੁੜ ਰਾਜ਼ੀ ਹੀ ਨਾ ਹੋ ਸਕਿਆ ਅਤੇ ਸਰੀਰ ਤਿਆਗ ਗਿਆ।

ਲਿਖਣ ਤੋਂ ਭਾਵ ਇਹ ਕਿ ਜਿਥੇ ਸਭ ਦਵਾਈਆਂ ਫੇਲ੍ਹ ਹੋ ਜਾਂਦੀਆਂ ਹਨ—ਉਥੇ ਗੁਰਬਾਣੀ—ਨਾਮੁ ਦੀ ਔਸ਼ਧੀ ਰੋਗ ਕੱਟਦੀ ਹੈ। ਦੂਸਰੇ ਅੰਮ੍ਰਿਤ ਦੀ ਸ਼ਕਤੀ ਸਭ ਸ਼ਕਤੀਆਂ ਤੋਂ ਸ਼੍ਰੋਮਣੀ ਹੈ। ਤੀਸਰਾ ਜਿੰਨਾ ਚਿਰ ਮਨੁੱਖ ਆਪਣੇ ਕੀਤੇ ਬਚਨ ਤੇ ਕਾਇਮ ਰਹਿੰਦਾ ਹੈ ਪਰਮੇਸ਼ਰ ਉਸ ਦੀ ਸਹਾਇਤਾ ਕਰਦਾ ਹੈ ਜੋ ਬਚਨ ਕਰਕੇ ਫਿਰ ਉਸ ਤੋਂ ਮੁੱਕਰ ਜਾਂਦਾ ਹੈ, ਉਸ ਪ੍ਰਤੀ ਤਾਂ ਸਤਿਗੁਰੂ ਜੀ ਨੇ ਫ਼ੈਸਲਾ ਦਿੱਤਾ ਹੈ :

**ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥**
**ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥** *(ਪੰਨਾ ੧੦੯੯)*

ਕੱਚੇ ਮਨੁੱਖ ਦੀ ਗੁਰੂ ਚਰਨਾਂ ਵਿਚ ਕੋਈ ਥਾਂ ਨਹੀਂ ਹੈ। ਉਸ ਦਰ ਤਾਂ ਹੁਕਮ ਅਨੁਸਾਰ ਚਲਣ ਵਾਲਿਆਂ ਉਤੇ ਹੀ ਮਿਹਰ ਹੁੰਦੀ ਹੈ। ਜਦੋਂ ਮਨ-ਮਤ ਦੀ ਖੋਟ ਰਲ ਕੇ ਹੁਕਮ ਮੰਨਣ ਵਿਚ ਢਿੱਲ ਆ ਜਾਂਦੀ ਹੈ, ਤਦ ਗੁਰੂ ਕ੍ਰਿਪਾ ਤੋਂ ਮਨੁੱਖ ਖ਼ਾਲੀ ਰਹਿ ਜਾਂਦਾ ਹੈ :

**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥**
**ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥** *(ਆਸਾ ਮ: ੧, ਪੰਨਾ ੪੨੧)*

ਆਪ ਜੀ ਬੜੀ ਦ੍ਰਿੜ੍ਹਤਾ ਨਾਲ ਬਚਨ ਕਰਿਆ ਕਰਦੇ ਸਨ ਕਿ ਸਰੀਰ ਦੇ ਜੋ ਰੋਗ ਹਨ—ਨਾਮ ਅਤੇ ਗੁਰਬਾਣੀ ਨਾਲ ਬਹੁਤ ਸ਼ੀਘਰ ਦੂਰ ਹੋ ਜਾਂਦੇ ਹਨ। ਆਤਮਾ ਨੂੰ ਅਰੋਗ ਹੁੰਦੇ ਸਮਾਂ ਲਗਦਾ ਹੈ। ਪਰ ਗੁਰਸਿੱਖ ਨੂੰ ਦ੍ਰਿੜ੍ਹਤਾ ਭਰੋਸੇ ਸਹਿਤ ਨਾਮ ਅਤੇ ਗੁਰਬਾਣੀ ਉਤੇ ਯਕੀਨ ਰੱਖ ਕੇ ਲੱਗੇ ਰਹਿਣਾ ਚਾਹੀਦਾ ਹੈ।

# ਅੰਮ੍ਰਿਤ ਦੀ ਮਹਾਨਤਾ ਅਤੇ ਗੁਰੂ ਵਾਲੇ ਬਣਨ ਵਾਸਤੇ ਅੰਮ੍ਰਿਤ ਛਕਣਾ ਜ਼ਰੂਰੀ ਹੈ

ਬਾਬਾ ਜੀ ਦੇ ਸਮੁੱਚੇ ਜੀਵਨ ਦਾ ਵਿਸ਼ੇਸ਼ ਮੰਤਵ ਅਤੇ ਨਿਸ਼ਾਨਾ ਕੇਵਲ ਤੇ ਕੇਵਲ, ਇਕੋ-ਇਕ, ਸੰਸਾਰ ਦੇ ਜੀਵਾਂ ਨੂੰ ਗੁਰੂ ਵਾਲੇ ਬਣਾ ਕੇ ਪਰਮੇਸ਼ਰ ਜੀ ਦੇ ਚਰਨਾਂ ਨਾਲ ਜੋੜਨਾ ਹੀ ਸੀ। ਪਰਮੇਸ਼ਰ ਜੀ ਦੇ ਨਾਲ ਗੁਰੂ ਰਾਹੀਂ ਹੀ ਮਿਲਿਆ ਜਾ ਸਕਦਾ ਹੈ। ਜਦ ਤੋਂ ਸੰਸਾਰ ਬਣਿਆ ਹੈ—ਉਸ ਸਮੇਂ ਤੋਂ ਹੀ ਜਿਨ੍ਹਾਂ ਨੂੰ ਜਿੰਨੀ-ਜਿੰਨੀ ਵੀ ਪ੍ਰਾਪਤੀ ਹੋਈ, ਗੁਰੂ ਦੁਆਰਾ ਹੀ ਹੋਈ ਹੈ। ਗੁਰਬਾਣੀ ਦਾ ਵੀ ਅਟੱਲ ਫ਼ੈਸਲਾ ਹੈ :

**ਬਿਨੁ ਸਤਿਗੁਰ ਕਿਨੈ ਨ ਪਾਇਓ**
**ਬਿਨੁ ਸਤਿਗੁਰ ਕਿਨੈ ਨ ਪਾਇਆ ॥**
**ਸਤਿਗੁਰ ਵਿਚਿ ਆਪੁ ਰਖਿਓਨੁ**
**ਕਰਿ ਪਰਗਟੁ ਆਖਿ ਸੁਣਾਇਆ ॥**

*(ਪਉੜੀ, ਆਸਾ ਦੀ ਵਾਰ, ਪੰਨਾ ੪੬੬)*

ਅਤੇ ਚੌਥੇ ਗੁਰਦੇਵ ਧੰਨ ਗੁਰੂ ਰਾਮਦਾਸ ਸਾਹਿਬ ਜੀ ਦਾ ਫ਼ੁਰਮਾਨ ਹੈ ਕਿ :

**ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥**
**ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥੧॥ ਰਹਾਉ ॥**

*(ਸੂਹੀ ਮ: ੪, ਪੰਨਾ ੭੩੨)*

ਤੀਸਰੇ ਗੁਰਦੇਵ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ :

**ਮਨਮੁਖ[੧] ਭਗਤਿ ਕਰਹਿ ਬਿਨੁ ਸਤਿਗੁਰ**
**ਵਿਣੁ ਸਤਿਗੁਰ ਭਗਤਿ ਨ ਹੋਈ ਰਾਮੁ ॥**

*(ਰਾਗ ਸੂਹੀ ਮ: ੩, ਪੰਨਾ ੭੬੮)*

ਹੇ ਪ੍ਰਾਣੀ ਜੇ ਮਨ ਨੂੰ ਨਿਰਮਲ ਕਰਨਾ ਹੈ, ਮਨ ਉੱਪਰ ਜੋ ਮਾਇਆ ਦੀ ਮੈਲ ਲੱਗੀ ਹੋਈ ਹੈ, ਜੇ ਉਸ ਨੂੰ ਧੋਣਾ ਅਤੇ ਪਵਿੱਤ੍ਰ (ਉੱਜਲ) ਕਰਨਾ ਹੈ ਤਾਂ ਗੁਰੂ ਦੀ ਸ਼ਰਨ ਅਵੱਸ਼ ਗ੍ਰਹਿਣ ਕਰਨੀ ਪਵੇਗੀ :

---

੧. ਗੁਰੂ ਵਾਲਾ ਬਣੇ ਤੋਂ ਬਿਨਾਂ।

**ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥**
**ਮਨਮੁਖ ਹਰਿ ਹਰਿ ਕਰ ਥਕੇ ਮੈਲੁ ਨ ਸਕੀ ਧੋਇ॥੧॥ ਰਹਾਉ॥**

*(ਸਿਰੀ ਰਾਗੁ ਮ: ੩, ਪੰਨਾ ੩੯)*

ਗੁਰਬਾਣੀ ਵਿਚ ਤਾਂ ਇਥੋਂ ਤਕ ਲਿਖਿਆ ਹੈ ਕਿ ਜੋ ਪ੍ਰਾਣੀ ਗੁਰੂ ਵਾਲਾ ਨਹੀਂ ਬਣਦਾ, ਉਸ ਦਾ ਨਾਉਂ ਲੈਣਾ ਵੀ ਮਾੜਾ ਹੈ :

**ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥੧੩॥**

*(ਆਸਾ ਮ: ੩, ਪੰਨਾ ੪੩੫)*

ਪੰਜਵੇਂ ਸਤਿਗੁਰੂ ਜੀ ਇਸ ਤੋਂ ਵੱਧ ਹੋਰ ਕੀ ਕਹਿ ਸਕਦੇ ਹਨ ਕਿ :

**ਗੁਰਮੰਤ੍ਰ ਹੀਣਸੵ[੧] ਜੋ ਪ੍ਰਾਣੀ ਧ੍ਰਿਗੰਤ[੨] ਜਨਮ ਭ੍ਰਸਟਣਹ[੩]॥**
**ਕੂਕਰਹ[੪] ਸੂਕਰਹ[੫] ਗਰਧਭਹ[੬] ਕਾਕਹ[੭] ਸਰਪਨਹ[੮] ਤੁਲਿ ਖਲਹ[੯]॥੩੩॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੬)*

ਉਹ ਮਨੁੱਖ, ਜਿਸ ਨੇ ਮਨੁੱਖਾ ਜਨਮ ਨੂੰ ਪ੍ਰਾਪਤ ਕਰਕੇ ਗੁਰੂ ਦੀ ਸ਼ਰਨ ਵਿਚ ਆ ਕੇ ਗੁਰਮੰਤ੍ਰ ਦੀ ਦਾਤ ਪ੍ਰਾਪਤ ਨਹੀਂ ਕੀਤੀ, ਉਸ ਦੇ ਜਨਮ ਨੂੰ ਸੈਂਕੜੇ ਵਾਰ ਲਾਹਨਤ ਹੈ ਅਤੇ ਉਸ ਦਾ ਜਨਮ ਭ੍ਰਿਸ਼ਟ ਹੈ। ਉਸ ਦਾ ਮਨੁੱਖਾ ਜਨਮ ਕਾਂ, ਕੁੱਤੇ, ਸੂਰ, ਖੋਤੇ ਅਤੇ ਸੱਪ ਦੇ ਸਮਾਨ ਹੈ। ਗੁਰਦੇਵ ਜੀ ਤਾਂ ਬੁਲੰਦ ਆਵਾਜ਼ ਨਾਲ ਸਾਰੇ ਸੰਸਾਰ ਦੀ ਲੁਕਾਈ ਨੂੰ ਸੁਚੇਤ ਕਰਦੇ ਹਨ ਕਿ ਮਤਾਂ ਕੋਈ ਐਵੇਂ ਭਰਮ ਭੁਲੇਖੇ ਵਿਚ ਰਹੇ ਕਿ ਮੇਰਾ, ਗੁਰੂ ਵਾਲਾ ਬਣੇ ਤੋਂ ਬਿਨਾਂ ਛੁਟਕਾਰਾ ਹੋ ਜਾਵੇਗਾ। ਪਰ ਗੁਰੂ ਤੋਂ ਬਿਨਾਂ ਕੋਈ ਵੀ ਨਾ ਪਿੱਛੇ ਪਾਰ ਲੰਘਿਆ ਹੈ ਤੇ ਨਾ ਹੁਣ ਹੀ ਪਾਰ ਲੰਘ ਸਕੇਗਾ :

**ਮਤ ਕੋ ਭਰਮਿ ਭੁਲੈ ਸੰਸਾਰਿ॥**
**ਗੁਰ ਬਿਨੁ ਕੋਇ ਨ ਉਤਰਸਿ ਪਾਰਿ॥੧॥ ਰਹਾਉ॥**

*(ਗੋਂਡ ਮ: ੫, ਪੰਨਾ ੮੬੪)*

ਮਨ ਉੱਪਰ ਜੋ ਜਨਮਾਂ ਜਨਮਾਂ ਦੀ ਮੈਲ ਲੱਗੀ ਹੋਈ ਹੈ, ਉਸ ਨੂੰ "ਗੁਰ ਪ੍ਰਸਾਦਿ" (ਗੁਰੂ ਦੀ ਕ੍ਰਿਪਾ) ਨਾਲ ਹੀ ਧੋਤਾ ਜਾ ਸਕਦਾ ਹੈ। ਹੋਰ ਕੋਈ ਵੀ ਢੰਗ-ਤਰੀਕਾ ਨਹੀਂ ਹੈ। ਗੁਰੂ ਜੀ ਦੀ ਕ੍ਰਿਪਾ ਦਾ ਪਾਤਰ ਬਣਨ ਨਾਲ ਮਨ ਨਿਰਮਲ ਹੋ ਜਾਂਦਾ ਹੈ ਤੇ ਆਵਾਗਵਣ ਦਾ ਚੱਕਰ ਮੁੱਕ ਜਾਂਦਾ ਹੈ। ਮੁੜ ਜੂਨਾਂ ਵਿਚ ਭਟਕਣਾ ਨਹੀਂ ਪੈਂਦਾ :

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥**
**ਖੰਨਲੀ ਧੋਤੀ ਉਜਲੀ ਨ ਹੋਵੀ ਜੇ ਸਉ ਧੋਵਣਿ ਪਾਹੁ॥**

---

੧. ਗੁਰਮੰਤ੍ਰ ਤੋਂ ਵਾਂਝਾ ੨. ਲਾਹਨਤ ੩. ਅਪਵਿੱਤ੍ਰ
੪. ਕੁੱਤਾ ੫. ਸੂਰ ੬. ਖੋਤਾ ੭. ਕਾਂ
੮. ਸੱਪ ੯. ਮਹਾਂ-ਮੂਰਖ।

**ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ॥**
**ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ॥੧॥**

*(ਵਾਰ ਸੋਰਠਿ ਮ: ੪, ਪੰਨਾ ੬੫੧)*

ਸਤਿਗੁਰੂ ਜੀ ਦੀ ਕਿਰਪਾ ਗੁਰੂ ਵਾਲੇ ਬਣ ਕੇ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ, ਗੁਰੂ ਵਾਲੇ ਬਣਨ ਦਾ ਢੰਗ-ਤਰੀਕਾ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਦੀ ਵਿਸਾਖੀ ਨੂੰ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ਦੇ ਅਸਥਾਨ ਤੇ ਭਰੇ ਦੀਵਾਨ ਵਿਚ ਦੱਸਿਆ ਸੀ। ਗੁਰੂ ਦੀਖਿਆ ਦਾ ਅਧਿਕਾਰ ਜੋ ਸਤਿਗੁਰਾਂ ਪਾਸ ਸੀ, ਉਸਨੂੰ ਸਾਰੀ ਲੋਕਾਈ ਸਾਹਮਣੇ ਪੰਜਾਂ[੧] ਨੂੰ ਸਉਂਪ ਦਿੱਤਾ। ਪਹਿਲੇ ਆਪ ਅੰਮ੍ਰਿਤ ਤਿਆਰ ਕਰਕੇ, ਛਕਾ ਕੇ ਉਹਨਾਂ ਨੂੰ ਗੁਰੂ ਵਾਲੇ ਬਣਾਇਆ ਅਤੇ ਦੀਖ਼ਸ਼ਤ ਕੀਤਾ (ਕਿਉਂਕਿ ਅਜੇ ਤਕ ਇਹ ਦੀਖਿਆ ਦੇਣ ਦਾ ਅਧਿਕਾਰ ਗੁਰੂ ਪਾਸ ਸੀ) ਹੁਣ :

**ਪੰਚਨ ਮੇਂ ਨਿਤ ਵਰਤਨ ਮੈਂ ਹੌਂ,**
**ਪੰਜ ਮਿਲੇ ਸੇ ਪੀਰਨ ਪੀਰ**

ਅਤੇ

**ਪੰਚਨ ਮੇਂ ਮੇਰੋ ਨਿਜ ਵਾਸਾ**

ਨੂੰ ਅਮਲੀ ਜਾਮਾ ਪਹਿਨਾਉਣ ਵਾਸਤੇ ਪੰਜਾਂ ਪਾਸੋਂ ਅੰਮ੍ਰਿਤ ਤਿਆਰ ਕਰਵਾ ਕੇ ਆਪ ਛਕਿਆ ਤਾਂ ਜੋ ਆਉਣ ਵਾਲੇ ਸਮੇਂ ਵਿਚ ਕੋਈ ਵੀ ਆਪਣੇ ਆਪ ਵਿਚ ਵੱਡੇ ਤੋਂ ਵੱਡਾ ਕਹਾਉਣ ਵਾਲਾ ਵਿਅਕਤੀ ਇਹ ਨਾ ਕਹੇ ਕਿ ਮੈਨੂੰ ਗੁਰੂ-ਦੀਖਿਆ ਦੀ ਲੋੜ ਨਹੀਂ ਹੈ। ਜ਼ਰਾ ਸੋਚੀਏ ਕਿ ਜੇ ਸਤਿਗੁਰੂ ਜੀ ਨੇ ਆਪਣੇ-ਆਪ ਨੂੰ ਇਸ ਅੰਮ੍ਰਿਤ ਛਕਣ ਦੀ ਮਰਯਾਦਾ ਤੋਂ ਵਾਂਝੇ ਨਹੀਂ ਰੱਖਿਆ ਤਾਂ ਆਪਾਂ ਕਿਵੇਂ ਇਸ ਅੰਮ੍ਰਿਤ ਪਾਨ ਕਰਨ ਦੀ ਮਰਯਾਦਾ ਤੋਂ ਵਾਂਝੇ ਰਹਿ ਕੇ ਇਹ ਆਸ ਕਰ ਸਕਦੇ ਹਾਂ ਕਿ ਸ਼ਾਇਦ ਸਾਡੇ ਉੱਪਰ ਵੀ ਗੁਰੂ ਕੀ ਖ਼ੁਸ਼ੀ ਹੋ ਜਾਵੇਗੀ, ਕਦਾਚਿਤ ਵੀ ਨਹੀਂ।

## ਭਾਈ ਡਲੇ ਤੋਂ ਭਾ. ਡਲ ਸਿੰਘ

ਬਾਬਾ ਜੀ ਅੰਮ੍ਰਿਤ ਦੀ ਮਹਾਨਤਾ ਪ੍ਰਥਾਇ ਵੀ ਇਤਿਹਾਸ ਵਿਚੋਂ ਦੋ-ਤਿੰਨ ਸਾਖੀਆਂ ਆਮ ਸੁਣਾਉਂਦੇ ਹੁੰਦੇ ਸਨ, ਕਿ ਦੇਖੋ ਭਾਈ ਡੱਲਾ ਜੀ, ਜੋ ਸਤਿਗੁਰੂ ਜੀ ਦੇ ਅਤਿ ਪ੍ਰੇਮੀ ਸਨ ਅਤੇ ਸਤਿਗੁਰਾਂ ਉੱਪਰ ਅਥਾਹ ਸ਼ਰਧਾ ਭਾਵਨੀ ਰੱਖਦੇ ਸਨ; ਜਦ ਮੁਕਤਸਰ ਦਾ ਯੁੱਧ ਜਿੱਤਣ ਉਪ੍ਰੰਤ ਸਤਿਗੁਰੂ ਜੀ ਨੇ ਦੱਖਣ ਨੂੰ ਜਾਣ

---

੧. ਜਿਨ੍ਹਾਂ ਨੇ ਗੁਰੂ-ਹੁਕਮ ਨੂੰ ਸਿਰ ਮੱਥੇ ਮੰਨ ਕੇ, ਗੁਰੂ ਨੂੰ ਆਪਾ ਨਿਛਾਵਰ ਕੀਤਾ ਸੀ; ਭਾਵ ਪੰਜ ਪਿਆਰੇ।

ਦਾ ਤਿਆਰਾ ਕੀਤਾ ਤਾਂ ਰਸਤੇ ਵਿਚ ਭਾਈ ਡੱਲੇ ਪਾਸ ਪੜਾਉ ਕੀਤਾ। ਭਾਈ ਡੱਲੇ ਨੇ ਤਨ-ਮਨ-ਧਨ ਨਾਲ ਸਤਿਗੁਰਾਂ ਦੀ ਬੇਅੰਤ ਸੇਵਾ ਕੀਤੀ। ਸਤਿਗੁਰੂ ਜੀ ਡੱਲੇ ਦੀ ਪ੍ਰੇਮ ਨਾਲ ਕੀਤੀ ਸੇਵਾ ਉੱਪਰ ਅਤਿਅੰਤ ਪ੍ਰਸੰਨ ਹੋਏ। ਇਕ ਦਿਨ ਆਪਣੀ ਮੌਜ ਵਿਚ ਡੱਲੇ ਨੂੰ ਕੋਲ ਸੱਦ ਕੇ ਬਚਨ ਕੀਤਾ ਕਿ "ਤੈਂ ਸਾਡੀ ਬਹੁਤ ਸੇਵਾ ਕੀਤੀ ਹੈ, ਅਸੀਂ ਤੇਰੇ 'ਤੇ ਬਹੁਤ ਪ੍ਰਸੰਨ ਹਾਂ, ਕੁੱਝ ਮੰਗ ਲੈ।" ਭਾਈ ਡੱਲੇ ਨੇ ਦੋਵੇਂ ਹੱਥ ਜੋੜ, ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ! ਆਪ ਜੀ ਦਾ ਬਖ਼ਸ਼ਿਆ ਹੋਇਆ ਬਹੁਤ ਕੁਝ ਹੈ—ਕਿਸੇ ਵੀ ਵਸਤੂ ਦੀ ਲੋੜ ਨਹੀਂ। ਸਤਿਗੁਰੂ ਜੀ ਨੇ ਫਿਰ ਦੁਬਾਰਾ ਬਚਨ ਕੀਤਾ ਕਿ 'ਡੱਲਿਆ! ਕੁੱਝ ਤਾਂ ਮੰਗ।' ਡੱਲੇ ਨੇ ਫੇਰ ਸਤਿਗੁਰੂ ਜੀ ਦਾ ਧੰਨਵਾਦ ਹੀ ਕੀਤਾ। ਸਤਿਗੁਰੂ ਜੀ ਨੇ ਪਿਆਰ ਵਿਚ ਫਿਰ ਤੀਸਰਾ ਬਚਨ ਕੀਤਾ—ਤਦ ਡੱਲੇ ਨੇ ਹੱਥ ਜੋੜ ਬੇਨਤੀ ਕੀਤੀ ਕਿ ਜੇਕਰ ਬਹੁਤ ਹੀ ਤੁੱਠੇ ਹੋ ਤਦ ਪ੍ਰਲੋਕ 'ਚ ਆਪਣੇ ਚਰਨਾਂ ਵਿਚ ਪੀੜ੍ਹੀ ਜਿੰਨੀ ਜਗ੍ਹਾ ਬਖ਼ਸ਼ ਦਿਉ, ਹੋਰ ਕਿਸੇ ਕਿਸਮ ਦੀ ਇੱਛਾ ਨਹੀਂ। ਸਤਿਗੁਰਾਂ ਬਚਨ ਕੀਤਾ ਕਿ ਫਿਰ ਅੰਮ੍ਰਿਤ ਛਕੋ, ਡੱਲਾ ਸਿੰਘ ਕਹਾਵੋ ਤੇ ਸਿਦਕ ਦੀ ਕਮਾਈ ਕਰੋ। ਡੱਲੇ ਨੇ ਕਿਹਾ ਕਿ ਮੈਂ ਤਾਂ ਬਹੁਤ ਅੰਮ੍ਰਿਤ ਛਕਿਆ ਹੈ। ਸਤਿਗੁਰੂ ਜੀ ਨੇ ਪੁੱਛਿਆ ਕਿ ਤੈਂ ਕਿੱਥੇ ਅੰਮ੍ਰਿਤ ਛਕਿਆ? ਅਸਾਂ ਤਾਂ ਤੈਨੂੰ ਛਕਦਿਆਂ ਨਾ ਡਿੱਠਾ, ਨਾ ਸੁਣਿਆ। ਡੱਲੇ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਆਪ ਜੀ ਦੇ ਥਾਲ ਵਿਚੋਂ ਆਪ ਜੀ ਦਾ ਅੰਮ੍ਰਿਤ ਪ੍ਰਸ਼ਾਦ ਲੈ ਕੇ ਮੈਂ ਰੋਜ਼ ਛਕਦਾ ਰਿਹਾ ਹਾਂ। ਸਤਿਗੁਰਾਂ ਫੇਰ ਹੁਕਮ ਕੀਤਾ ਕਿ ਉਹ ਅੰਮ੍ਰਿਤ ਛਕ ਜੋ ਸ਼ਸਤਰ ਨਾਲ ਤਿਆਰ ਹੁੰਦਾ ਹੈ। ਡੱਲੇ ਫਿਰ ਕਿਹਾ ਕਿ ਪਾਤਸ਼ਾਹ ਜੀ! ਅਸੀਂ ਜੋ ਕੜਾਹ ਪ੍ਰਸ਼ਾਦ ਰੋਜ਼ ਛਕਦੇ ਹਾਂ, ਕ੍ਰਿਪਾਨ ਭੇਟ ਹੋ ਕੇ ਸ੍ਰੀ ਜੀ ਦੇ ਮੁਖ਼ਾਰਬਿੰਦ ਲਗਦਾ ਹੈ। ਸੋ ਆਪ ਜੀ ਦਾ ਬਖ਼ਸ਼ਿਆ ਸ਼ਸਤਰ ਸਜਿਆ ਅੰਮ੍ਰਿਤ ਜਾਣ ਕੇ ਦਾਸ ਇਹ ਛਕਦਾ ਰਿਹਾ ਹੈ। ਸਤਿਗੁਰੂ ਜੀ ਇਹ ਵਾਕ ਸੁਣ ਕੇ ਮੁਸਕਰਾਏ ਤੇ ਬਚਨ ਕੀਤਾ ਕਿ ਡੱਲਿਆ! ਖੰਡੇ-ਬਾਟੇ ਦਾ ਅੰਮ੍ਰਿਤ ਛੱਕ :

**ਜੋ ਅੰਮ੍ਰਿਤ ਖੰਡੇ ਕੋ ਲੈ ਹੈ॥**
**ਗੁਰ ਕੇ ਸੋ ਜਹਾਜ਼ ਚਢਿ ਜੈ ਹੈ॥**

ਡੱਲੇ ਨੇ ਨੈਣ ਭਰ ਕੇ ਸੀਸ ਨਿਵਾਇਆ ਤੇ ਵਿਗਸ ਕੇ ਆਖਿਆ ਕਿ ਸਤਿ ਬਚਨ, ਪਾਤਸ਼ਾਹ ਜੀਉ!

ਅਗਲੇ ਹੀ ਦਿਨ ਹੋਰ ਬੇਅੰਤ ਪ੍ਰੇਮੀਆਂ ਸਮੇਤ ਡੱਲੇ ਨੇ ਅੰਮ੍ਰਿਤ ਪਾਨ ਕੀਤਾ ਤੇ ਡੱਲਾ ਸਿੰਘ ਸਜ ਗਿਆ। ਜਦੋਂ ਅੰਮ੍ਰਿਤ ਪਾਨ ਕਰਕੇ ਡੱਲਾ ਸਤਿਗੁਰੂ ਜੀ ਦੀ ਹਜ਼ੂਰੀ ਹਾਜ਼ਰ ਹੋਇਆ ਤਾਂ ਸਤਿਗੁਰਾਂ ਸਿਰੋਪਾਉ ਬਖ਼ਸ਼ਿਸ਼ ਕੀਤਾ, ਜਿਸ ਵਿਚ ਇਕ ਵੱਡੀ ਖੜਗ, ਇਕ ਢਾਲ, ਇਕ ਜੋੜੀ ਹੀਰਿਆਂ ਨਾਲ ਜੜਾਊ

ਕੜਿਆਂ ਦੀ ਅਤੇ ਆਪਣੇ ਬਸਤ੍ਰ (ਦੋ ਦਸਤਾਰੇ, ਦੋ ਚੋਲੇ ਤੇ ਦੋ ਘੁਟਨੇ[1]) ਅਤੇ ਹੋਰ ਬੇਅੰਤ ਵਰ ਦਿੱਤੇ ਅਤੇ ਆਪਣੇ ਚਰਨਾਂ ਵਿਚ ਸਦੀਵੀ ਨਿਵਾਸ ਬਖ਼ਸ਼ਿਆ।

ਜੇ ਡੱਲੇ ਨੂੰ (ਜਿਸਨੇ ਸਤਿਗੁਰੂ ਜੀ ਨੂੰ ਤਨ-ਮਨ-ਧਨ ਨਾਲ ਬੇਅੰਤ ਸੇਵਾ ਕਰਕੇ ਖ਼ੁਸ਼ ਕੀਤਾ ਤੇ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਕੁਝ ਮੰਗਣ ਲਈ ਹੁਕਮ ਕੀਤਾ ਸੀ) ਇਕ ਪੀੜ੍ਹੀ ਜਿੰਨੀ ਜਗ੍ਹਾ ਗੁਰੂ ਚਰਨਾਂ ਵਿਚ, ਅੰਮ੍ਰਿਤ ਛਕਣ ਤੋਂ ਬਿਨਾਂ ਨਹੀਂ ਪ੍ਰਾਪਤ ਹੋ ਸਕੀ ਤਾਂ ਅਸੀਂ ਕਿਸ ਬਲ-ਬੋਤੇ ਇਹ ਆਸ ਰੱਖ ਸਕਦੇ ਹਾਂ ਕਿ ਸਤਿਗੁਰੂ ਜੀ ਸਾਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ ਦੇਣਗੇ? ਕਦਾਚਿੱਤ ਵੀ ਨਹੀਂ। ਗੁਰੂ ਚਰਨਾਂ ਵਿਚ ਸਮਾਈ ਲੈਣ ਲਈ ਤਾਂ ਗੁਰ-ਮਰਯਾਦਾ ਨੂੰ ਧਾਰਨ ਕਰਨਾ ਹੀ ਪਵੇਗਾ :

**ਪ੍ਰਥਮ ਰਹਿਤ ਯਹ ਜਾਨ ਖੰਡੇ ਕੀ ਪਹੁਲ ਛਕੇ॥**
**ਸੋਈ ਸਿੰਘ ਪ੍ਰਧਾਨ ਅਵਰ ਨ ਪਹੁਲ ਜੋ ਲਵੈ॥**

*(ਰਹਿਤਨਾਮਾ ਭਾ. ਦੇਸਾ ਸਿੰਘ)*

ਇਸ ਤੋਂ ਇਲਾਵਾ ਬਾਬਾ ਜੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਵੰਸ਼ ਵਿਚੋਂ ਅੱਠਵੀਂ ਜਗ੍ਹਾ ਬਾਬਾ ਕਲਾਧਾਰੀ ਜੀ ਦੀ ਸਾਖੀ ਵੀ ਸੁਣਾਇਆ ਕਰਦੇ ਸਨ ਕਿ ਦੇਖੋ ਬੇਦੀ ਕੁਲ ਕਿੰਨੀ ਸ੍ਰੇਸ਼ਟ ਤੇ ਉੱਤਮ ਸੀ—ਜਿਸ ਵਿਚ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥**

*(ਪੰਨਾ ੧੩੯੫)*

## ਸਾਖੀ ਬਾਬਾ ਕਲਾਧਾਰੀ ਜੀ ਦੀ

ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਵਤਾਰ ਧਾਰਨ ਕੀਤਾ। ਇਕ ਸਮਾਂ ਅਜਿਹਾ ਆਇਆ ਕਿ ਬਾਬਾ ਕਲਾਧਾਰੀ ਜੀ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਚੱਲ ਕੇ ਗਏ। ਸਤਿਗੁਰੂ ਜੀ ਨੇ ਗੁਰੂ-ਕੁੱਲ ਜਾਣ ਕੇ ਬਾਬਾ ਜੀ ਦਾ ਬੇਅੰਤ ਅਦਬ-ਸਤਿਕਾਰ ਕੀਤਾ ਤੇ ਦਰਸ਼ਨ ਦੇਣ ਦਾ ਕਾਰਨ ਪੁੱਛਿਆ। ਬਾਬਾ ਕਲਾਧਾਰੀ ਜੀ ਨੇ ਬੜੀ ਨਿਮ੍ਰਤਾ ਸਹਿਤ ਬੇਨਤੀ ਕੀਤੀ ਕਿ ਸਤਿਗੁਰੂ ਜੀ! ਆਪ ਜੀ ਪਾਸ ਜਾਚਕ ਬਣ ਕੇ ਆਏ ਹਾਂ। ਕਲਗੀਧਰ ਜੀ ਨੇ ਬਾਬਾ ਜੀ (ਬਾਬਾ ਕਲਾਧਾਰੀ ਜੀ) ਨੂੰ ਬੜੇ ਪਿਆਰ ਨਾਲ ਕਿਹਾ ਕਿ ਆਪ ਜੀ ਤਾਂ ਵੱਡਿਆਂ ਦੀ ਕੁਲ ਵਿਚੋਂ ਹੋ, ਹੁਕਮ ਕਰੋ। ਤਦ ਬਾਬਾ ਕਲਾਧਾਰੀ ਜੀ ਨੇ ਬੇਨਤੀ ਕੀਤੀ ਕਿ ਗੁਰੂ ਨਾਨਕ ਪਾਤਸ਼ਾਹ ਜੀ ਦੀ ਵੰਸ਼ ਦਾ ਅਗਾਂਹ ਵਾਧਾ ਰੁੱਕ ਗਿਆ ਹੈ। ਆਪ ਕ੍ਰਿਪਾ ਕਰੋ; ਪੋਤਰੇ ਦੀ ਦਾਤ ਬਖ਼ਸ਼ੋ।

ਇਹ ਬਚਨ ਸੁਣ ਕੇ ਸਤਿਗੁਰੂ ਜੀ ਗੰਭੀਰਤਾ ਵਿੱਚ ਆ ਕੇ ਕੁੱਝ ਦੇਰ ਲਈ ਚੁੱਪ ਹੋ ਗਏ ਤੇ ਥੋੜ੍ਹੇ ਸਮੇਂ ਬਾਅਦ ਬਚਨ ਕੀਤਾ ਕਿ "ਬਾਬਾ ਜੀ! ਆਪ

੧. ਚੂੜੀਦਾਰ ਪਜਾਮਾ

ਜੀ ਨੇ ਅੰਮ੍ਰਿਤ ਛਕਿਆ ਹੈ?" ਬਾਬਾ ਕਲਾਧਾਰੀ ਜੀ ਨੇ ਉੱਤਰ ਦਿੱਤਾ ਕਿ ਗ਼ਰੀਬ ਨਿਵਾਜ! ਮੈਂ ਤਾਂ ਅੰਮ੍ਰਿਤ ਨਹੀਂ ਛਕਿਆ, ਮੇਰਾ ਸਰੀਰ ਵੀ ਵਡੇਰਾ ਹੋ ਗਿਆ ਹੈ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਆਪਣੇ ਪੁੱਤਰ ਨੂੰ ਅੰਮ੍ਰਿਤ ਛਕਾਉ, ਕੁਲ ਦਾ ਵਾਧਾ ਹੋ ਜਾਵੇਗਾ। ਬਾਬਾਕਲਾਧਾਰੀ ਜੀ ਨੇ ਸਤਿ-ਬਚਨ ਕਿਹਾ। ਸਤਿਗੁਰੂ ਜੀ ਨੇ ਆਪਣੇ ਪਾਸੋਂ ਗਾਤਰੇ ਪਹਿਨਣ ਵਾਲੀ ਸ੍ਰੀ ਸਾਹਿਬ[੧] ਦੀ ਬਖ਼ਸ਼ਿਸ਼ ਕੀਤੀ। ਬਾਬਾ ਕਲਾਧਾਰੀ ਜੀ ਨੇ ਆਪਣੇ ਪੁੱਤਰ ਬਾਬਾ ਅਜੀਤ ਸਿੰਘ ਜੀ ਨੂੰ ਅੰਮ੍ਰਿਤ ਛਕਾਇਆ। ਸਤਿਗੁਰੂ ਜੀ ਦੇ ਸਨਮੁੱਖ ਬਾਬਾ ਅਜੀਤ ਸਿੰਘ ਜੀ ਅੰਮ੍ਰਿਤ ਛਕ ਕੇ ਹਾਜ਼ਰ ਹੋਏ ਤਦ ਸਤਿਗੁਰੂ ਜੀ ਨੇ ਬੇਅੰਤ ਬਖ਼ਸ਼ਿਸ਼ਾਂ ਕੀਤੀਆਂ। ਬਚਨ ਕੀਤਾ ਕਿ ਆਪ ਦੇ ਘਰ ਬਹੁਤ ਮਹਾਂਬਲੀ ਯੋਧਾ ਪੁੱਤਰ ਪੈਦਾ ਹੋਵੇਗਾ—ਜੋ ਰਾਜ ਤਿਲਕ ਦੇਵੇਗਾ। ਰਾਜੇ-ਮਹਾਰਾਜੇ ਵੀ ਉਸ ਨੂੰ ਸਿਰ ਝੁਕਾਉਣਗੇ। ਕਾਠ ਦੀਆਂ ਤੋਪਾਂ ਚਲਾਵੇਗਾ ਤੇ ਬਹੁਤ ਸੱਤਿਆਵਾਨ ਹੋਵੇਗਾ, ਗੁਰਸਿੱਖੀ ਦਾ ਬੇਅੰਤ ਪ੍ਰਚਾਰ ਕਰੇਗਾ। ਸੋ ਥੋੜ੍ਹੇ ਹੀ ਸਮੇਂ ਬਾਅਦ ਬਾਬਾ ਅਜੀਤ ਸਿੰਘ ਜੀ ਦੇ ਗ੍ਰਹਿ ਵਿਖੇ ਬਾਬਾ ਸਾਹਿਬ ਸਿੰਘ ਜੀ ਨੇ ਜਨਮ ਲਿਆ, ਜਿਨ੍ਹਾਂ ਨੇ ਸਤਿਗੁਰੂ ਜੀ ਵੱਲੋਂ ਬਖ਼ਸ਼ੇ ਵਰਾਂ ਨੂੰ ਸਾਕਾਰ ਕੀਤਾ।

ਜ਼ਰਾ ਸੋਚੋ! ਕਿ ਜੇਕਰ ਪਰਮੇਸ਼ਰ ਸਰੂਪ ਗੁਰੂ ਨਾਨਕ ਪਾਤਸ਼ਾਹ ਜੀ ਦੀ ਕੁੱਲ ਖੜੋ ਸਕਦੀ ਹੈ, ਅੰਮ੍ਰਿਤ ਛਕਣ ਤਕ ਉਸ ਕੁੱਲ ਵਿਚ ਵਾਧਾ ਨਹੀਂ ਹੋਇਆ ਤਾਂ ਅਸੀਂ ਕਿਹੜੇ ਬਾਗ਼ ਦੀ ਮੂਲੀ ਹਾਂ, ਜੋ ਬਿਨਾਂ ਅੰਮ੍ਰਿਤ ਛਕੇ ਤੋਂ ਹੀ ਸਤਿਗੁਰੂ ਜੀ ਦੀਆਂ ਬਖ਼ਸ਼ਿਸ਼ਾਂ ਦੀ ਆਸ ਰੱਖੀਏ? ਸੋ ਮਨ ਵਿਚੋਂ ਭੁਲੇਖਾ ਕੱਢ ਦੇਣਾ ਚਾਹੀਦਾ ਹੈ। ਅੰਮ੍ਰਿਤ ਛਕਣ ਨਾਲ ਲੋਕ-ਪ੍ਰਲੋਕ ਦੇ ਪਦਾਰਥ ਪ੍ਰਾਪਤ ਹੁੰਦੇ ਹਨ।

### ਭਾ. ਵੀਰ ਸਿੰਘ ਜੀ ਦਾ ਕਥਨ :

ਬਾਬਾ ਜੀ ਅਕਸਰ ਭਾਈ ਵੀਰ ਸਿੰਘ ਹੋਰਾਂ ਦਾ ਇਕ ਬਚਨ ਸੁਣਾਇਆ ਕਰਦੇ ਸਨ, ਕਿ ਭਾਈ ਸਾਹਿਬ ਹੋਰੀਂ ਕਿਹਾ ਕਰਦੇ ਸਨ ਕਿ ਸੰਸਾਰ ਵਿਚ ਉਹ ਮਨੁੱਖ ਜਿਸ ਦੇ ਭਾਗਾਂ ਵਿਚ ਇਕ ਵਕਤ ਦਾ ਪ੍ਰਸ਼ਾਦਾ ਲਿਖਿਆ ਹੋਵੇ ਅਤੇ ਦੂਸਰੇ ਡੰਗ ਭੁੱਖਾ ਰਹਿਣਾ ਹੋਵੇ, ਜੇ ਉਹ ਪ੍ਰਾਣੀ ਸਤਿਗੁਰੂ ਜੀ ਦੇ ਖੰਡੇ-ਬਾਟੇ ਦਾ ਅੰਮ੍ਰਿਤ ਪਾਨ ਕਰ ਲਵੇ, ਪੂਰਨ ਰਹਿਤ ਤੇ ਰਹਿਣੀ ਦਾ ਧਾਰਨੀ ਬਣ ਜਾਵੇ ਤਾਂ ਉਸ ਨੂੰ ਦੋਵੇਂ ਵਕਤ ਪ੍ਰਸ਼ਾਦਾ ਮਿਲਣ ਲੱਗ ਜਾਵੇਗਾ। ਉਸ ਦਾ ਦੁਨਿਆਵੀ

---

੧. ਉਹ ਸ੍ਰੀ ਸਾਹਿਬ (ਕ੍ਰਿਪਾਨ) ਜੋ ਸਤਿਗੁਰੂ ਜੀ ਨੇ ਬਾਬਾ ਅਜੀਤ ਸਿੰਘ ਜੀ ਨੂੰ ਗਾਤਰੇ ਪਹਿਨਣ ਵਾਸਤੇ ਬਖ਼ਸ਼ੀ ਸੀ, ਅੱਜ ਵੀ ਉਹਨਾਂ ਦੀ ਅੰਸ-ਬੰਸ ਵਿਚ ਵੇਖੀ ਜਾ ਸਕਦੀ ਹੈ। ਦਾਸ ਨੇ ਵੀ ਬਾਬਾ ਸਰਬਜੋਤ ਸਿੰਘ ਸੀ, ਜੋ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਦੀ ਗੱਦੀ ਤੇ ਊਨਾ ਸਾਹਿਬ ਬਿਰਾਜਮਾਨ ਹਨ, ਉਨ੍ਹਾਂ ਦੇ ਗਾਤਰੇ ਪਹਿਨੀ ਹੋਈ ਉਹ ਸ੍ਰੀ ਸਾਹਿਬ ਦੇ ਦਰਸ਼ਨ ਕੀਤੇ ਹਨ।

ਕੋਈ ਵੀ ਕੰਮ ਨਹੀਂ ਅੜੇਗਾ। ਇੰਨਾ ਫ਼ਰਕ ਤਾਂ ਇਸ ਸੰਸਾਰ ਵਿਚ ਹੀ ਪੈ ਜਾਂਦਾ ਹੈ, ਬਾਕੀ ਪ੍ਰਲੋਕ ਦੀਆਂ ਬਖ਼ਸ਼ਿਸ਼ਾਂ ਜੋ ਸਤਿਗੁਰੂ ਜੀ ਬਖ਼ਸ਼ਦੇ ਹਨ, ਉਹਨਾਂ ਦੀ ਤਾਂ ਗਿਣਤੀ ਹੀ ਨਹੀਂ ਹੋ ਸਕਦੀ।

ਬਾਬਾ ਜੀ ਆਪਣਾ ਅਨੁਭਵ ਦੱਸਿਆ ਕਰਦੇ ਸਨ ਕਿ ਜੋ ਪ੍ਰਾਣੀ ਖੰਡੇ-ਬਾਟੇ ਦਾ ਅੰਮ੍ਰਿਤ ਪਾਨ ਕਰ ਲਵੇ, ਸੱਤਾਂ ਬਾਣੀਆਂ ਦਾ ਪ੍ਰੇਮ ਨਾਲ ਨਿਤਨੇਮ ਕਰੇ, ਚਹੁੰ ਕੁਰਹਿਤਾਂ ਤੋਂ ਪੂਰਨ ਤੌਰ ਤੇ ਬਚ ਕੇ ਰਹੇ ਅਤੇ ਪੰਜਾਂ ਰਹਿਤਾਂ ਦਾ ਧਾਰਨੀ ਹੋਵੇ ਤਦ ਸਰੀਰ ਤਿਆਗਣ ਉਪਰੰਤ ਉਸ ਨੂੰ ਕਦੀ ਵੀ ਜਮਦੂਤ ਨਹੀਂ ਲਿਜਾਂਦੇ। ਉਸ ਦੀ ਆਤਮਾ ਸਿੱਧੀ ਗੁਰੂ-ਚਰਨਾਂ ਵਿਚ ਪੁੱਜ ਜਾਵੇਗੀ। ਜੇ ਨਾਮ ਸਿਮਰਨ ਦੁਆਰਾ ਉਸ ਦੀ ਅਵਸਥਾ :

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥**

*(ਸੋਰਠਿ ਮ: ੯, ਪੰਨਾ ੬੩੩)*

ਵਾਲੀ ਹੋਵੇ ਤਾਂ ਸਤਿਗੁਰੂ ਜੀ ਉਸ ਨੂੰ ਆਪਣੇ ਸਰੂਪ ਵਿਚ ਅਭੇਦ ਕਰ ਲੈਂਦੇ ਹਨ ਅਤੇ ਜੇਕਰ ਥੋੜ੍ਹੀ ਕਸਰ ਰਹਿੰਦੀ ਹੋਵੇ ਤਦ ਦੁਬਾਰਾ ਕਿਸੇ ਚੰਗੇ ਗੁਰ-ਸਿੱਖ ਪ੍ਰੇਮੀ ਦੇ ਘਰ ਵਿਚ ਜਨਮ ਦੇ ਕੇ ਉਸ ਆਤਮਾ ਨੂੰ ਰਹਿੰਦੀ ਨਾਮ ਦੀ ਕਮਾਈ ਕਰਨ ਵਾਸਤੇ ਸਮਾਂ ਬਖ਼ਸ਼ ਦਿੰਦੇ ਹਨ। ਬੱਸ ਇੰਜ ਜਾਣ ਲਵੋ ਕਿ ਜੋ ਗੁਰੂ ਦੀ ਸ਼ਰਨ ਵਿਚ ਆ ਗਿਆ, ਧਰਮਰਾਜੇ ਦਾ ਉਸ ਨਾਲ ਕੋਈ ਵਾਸਤਾ ਨਹੀਂ ਰਹਿੰਦਾ :

**ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥**

*(ਜੈਤਸਰੀ ਮ: ੪, ਪੰਨਾ ੬੯੮)*

ਗੁਰਸਿੱਖ ਨੂੰ ਰਤਾ ਵੀ ਸਹਿਸਾ ਰੱਖਣ ਦੀ ਲੋੜ ਨਹੀਂ। ਤਿਆਰ-ਬਰ-ਤਿਆਰ ਅੰਮ੍ਰਿਤਧਾਰੀ ਸਿੰਘ ਉੱਪਰ ਸੰਸਾਰ ਦਾ ਕੋਈ ਵੀ ਦੇਵੀ-ਦੇਵਤਾ ਜਾਂ ਕੋਈ ਭੈੜੀ ਰੂਹ, ਭੂਤ-ਪ੍ਰੇਤ-ਜਿੰਨ ਆਦਿਕ ਅਤੇ ਸੰਸਾਰ ਦੇ ਜੰਤਰ-ਮੰਤਰ, ਟੂਣੇ-ਟਿਪਾਣੇ ਆਦਿਕ ਕਦਾਚਿਤ ਵੀ ਅਸਰ ਨਹੀਂ ਪਾ ਸਕਦੇ।

ਬਾਬਾ ਜੀ ਨੂੰ ਵੀ ਪਰਮਾਰਥ ਦੀਆਂ ਜੋ ਵੀ ਪ੍ਰਾਪਤੀਆਂ ਹੋਈਆਂ, ਉਹ ਸਭ "ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਾਗਦੀ-ਜੋਤ ਗੁਰੂ ਮੰਨ ਕੇ, ਗੁਰਮਤਿ ਅਨੁਸਾਰ ਨਾਮ-ਸਿਮਰਨ ਦੀ ਕਮਾਈ ਕਰਨ ਨਾਲ ਹੀ ਪ੍ਰਾਪਤ ਹੋਈਆਂ।

ਸੋ ਆਪਾਂ ਵੀ ਜੇ ਗੁਰੂ ਦੀ ਸ਼ਰਨ ਨੂੰ ਗ੍ਰਹਿਣ ਕਰ ਲਿਆ ਹੈ, ਰਹਿਤ ਅਤੇ ਰਹਿਣੀ ਦੇ ਧਾਰਨੀ ਹਾਂ ਤਾਂ ਧੰਨਤਾ ਦੇ ਯੋਗ ਹਾਂ। ਪਰ ਜੇ ਅਜੇ ਨਿਗੁਰੇ ਪੁਣੇ ਦੀ ਜੂਠ ਤੋਂ ਛੁਟਕਾਰਾ ਨਹੀਂ ਪਾ ਸਕੇ ਤਾਂ ਆਪਣੇ ਹੀ ਭਲੇ ਲਈ ਹੋਰ ਸਮਾਂ ਅਜਾਈਂ ਗੁਆਉਣ ਤੋਂ ਸੰਕੋਚ ਕਰਨਾ ਚਾਹੀਦਾ ਹੈ। ਪੰਜਵੇਂ ਪਾਤਸ਼ਾਹ ਜੀ ਦਾ ਫ਼ੁਰਮਾਨ ਹੈ, ਕਿ ਉਸ ਕਰਮ ਨੂੰ ਕਰਨ ਲਈ ਦੇਰ ਨਹੀਂ ਕਰਨੀ ਚਾਹੀਦੀ ਜਿਸ

ਵਿਚ ਆਪਣਾ ਹੀ ਭਲਾ ਹੋਵੇ ਤੇ ਧਰਮ ਦਾ ਕਾਰਜ ਹੋਵੇ। ਪਾਪ ਕਰਮ ਕਰਨਾ ਹੋਵੇ ਤਾਂ ਜ਼ਰੂਰ ਦੇਰ ਕਰਨੀ ਚਾਹੀਦੀ ਹੈ।

**ਨਹ ਬਿਲੰਬ ਧਰਮੰ ਬਿਲੰਬ ਪਾਪੰ॥**

*(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੪)*

1. **ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ।**
2. **ਅਰਦਾਸ ਕਰਨ ਵਾਸਤੇ ਪੂਰਨ ਪ੍ਰਾਪਤੀ ਵਾਲੇ ਸਿੰਘਾਂ ਦੀ ਲੋੜ ਜਾਂ ਰਹਿਤਵਾਨ ਸਿੰਘਾਂ ਦੀ ਵੀ ਸਤਿਗੁਰੂ ਜੀ ਸੁਣਦੇ ਹਨ।**
3. **ਗਲ ਵਿਚ ਹਜ਼ੂਰੀਆ ਰੱਖਣਾ ਜ਼ਰੂਰੀ ਹੈ।**

ਕਈ ਵਾਰੀ ਉਹ ਗੁਰਸਿੱਖ ਜੋ ਮਾਇਆ ਕਰਕੇ ਧਨਾਢ ਹੁੰਦੇ ਹਨ, ਮਾਇਆ ਦੇ ਜੰਜਾਲ ਵਿਚ ਫਸਣ ਕਰਕੇ ਉਨ੍ਹਾਂ ਪਾਸ ਗੁਰਦੁਆਰਾ ਸਾਹਿਬ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਸਮਾਂ ਨਹੀਂ ਹੁੰਦਾ ਪਰ ਮਨ ਕਰਕੇ ਉਹ ਸਤਿਗੁਰੂ ਜੀ ਨੂੰ ਛੱਡ ਵੀ ਨਹੀਂ ਸਕਦੇ। ਇਹਦੇ ਹੱਲ ਵਾਸਤੇ ਉਹ ਪ੍ਰੇਮੀ ਆਪਣੇ ਘਰ ਵਿਚ ਹੀ ਸਤਿਗੁਰੂ ਜੀ ਦਾ ਪ੍ਰਕਾਸ਼ ਕਰ ਲੈਂਦੇ ਹਨ ਅਤੇ ਸਵੇਰੇ ਸ਼ਾਮ ਗੁਰੂ ਕੇ ਚਰਨਾਂ ਨੂੰ ਪਰਸਨ ਦਾ ਆਹਰ ਬਣਾ ਲੈਂਦੇ ਹਨ। ਪਰ ਕਈ ਵਾਰੀ ਵੇਖਣ ਵਿਚ ਆਇਆ ਹੈ ਕਿ ਗੁਰਮੁਖ ਪਿਆਰਿਆਂ ਦੀ ਕੋਠੀ ਤਾਂ ਕਈ ਕਨਾਲਾਂ ਵਿਚ ਹੁੰਦੀ ਹੈ, ਉਸ ਵਿਚ ਬੜੇ ਬੜੇ ਸੁੰਦਰ ਕਮਰੇ, ਮਹਿਮਾਨਾਂ ਦੇ ਬੈਠਣ ਅਤੇ ਲੰਗਰ ਛਕਣ ਲਈ ਰਾਖਵੇਂ ਰੱਖੇ ਹੋਏ ਹੁੰਦੇ ਹਨ ਪਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉਸ ਕਮਰੇ ਵਿਚ ਕਰਨਗੇ ਜਿਹੜਾ ਘਰ ਵਿਚ ਸਭ ਤੋਂ ਛੋਟਾ ਜਾਂ ਜੋ ਕਿਸੇ ਸਮੇਂ ਘਰ ਦਾ ਫਾਲਤੂ ਸਾਮਾਨ ਰੱਖਣ ਲਈ ਬਣਾਇਆ ਗਿਆ ਹੋਵੇ, ਜਿਸ ਵਿਚ ਨਾ ਤਾਂ ਚੰਗੀ ਤਰ੍ਹਾਂ ਹਵਾ ਅਤੇ ਨਾ ਹੀ ਰੋਸ਼ਨੀ ਆਉਂਦੀ ਹੁੰਦੀ ਹੈ। ਕਈ ਵਾਰ ਤਾਂ ਮਕਾਨ ਦੇ ਉੱਪਰ ਚੜ੍ਹਾਈ ਗਈ ਪਉੜੀ ਦੇ ਹੇਠਾਂ ਖ਼ਾਲੀ ਜਗ੍ਹਾ ਦੇ ਨਾਲ ਹੋਰ ਥਾਂ ਰਲਾ ਕੇ ਉਸ ਦਾ ਕਮਰਾ ਬਣਾ ਕੇ ਸਤਿਗੁਰੂ ਜੀ ਦਾ ਪ੍ਰਕਾਸ਼ ਕਰ ਦਿੱਤਾ ਜਾਂਦਾ ਹੈ।

## ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਨ ਦੀ ਪ੍ਰੇਰਨਾ

ਬਾਬਾ ਜੀ ਜਦੋਂ ਇਸ ਤਰ੍ਹਾਂ ਕਿਸੇ ਘਰ ਸਤਿਗੁਰੂ ਜੀ ਦਾ ਪ੍ਰਕਾਸ਼ ਵੇਖ ਲੈਣ ਤਾਂ ਉਸ ਨੂੰ ਤਾੜਨਾ ਕਰਦੇ ਕਿ ਭਲਿਆ ਲੋਕਾ! ਜਿਸ ਸਤਿਗੁਰੂ ਜੀ ਨੇ ਐਡਾ ਵੱਡਾ ਮਕਾਨ ਦਿੱਤਾ, ਜਿਸ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਤੂੰ ਕਾਰਾਂ ਤੇ

ਚੜ੍ਹਿਆ ਫਿਰਦਾ ਹੈਂ ਅਤੇ ਜਿਸ ਸਤਿਗੁਰੂ ਨੇ ਤੈਨੂੰ ਐਨੀ ਮਾਇਆ ਬਖ਼ਸ਼ੀ ਹੈ। ਇਥੇ ਹੀ ਬੱਸ ਨਹੀਂ, ਹਰ ਰੋਜ਼ ਸਵੇਰੇ-ਸ਼ਾਮੀਂ ਜਿਸ ਦਾਤੇ ਦੇ ਅੱਗੇ ਹੱਥ ਅੱਡ ਕੇ ਆਰਥਿਕ, ਪ੍ਰਮਾਰਥਿਕ ਵਸਤੂਆਂ ਮੰਗਦਾ ਹੈਂ, ਕੀ ਉਸ ਨੂੰ ਬਿਠਾਉਣ ਲਈ (ਬਿਰਾਜਮਾਨ ਕਰਨ ਵਾਸਤੇ) ਸਾਰੇ ਘਰ ਵਿਚੋਂ ਤੈਨੂੰ ਇਹੋ ਕੋਠੜੀ ਹੀ ਲੱਭੀ ਹੈ? ਜੇ ਕੋਈ ਛੋਟਾ ਮੋਟਾ ਮਹਿਮਾਨ ਆ ਜਾਵੇ ਤਾਂ ਉਸ ਨੂੰ ਬੜੇ ਵੱਡੇ-ਵੱਡੇ ਖੁਲ੍ਹੇ ਰੋਸ਼ਨੀ ਵਾਲੇ ਕਮਰਿਆਂ ਵਿਚ ਬਿਠਾ ਕੇ ਆਉ-ਭਗਤ ਕਰਦਾ ਹੈਂ, ਪਰ ਜੋ ਦੀਨ ਦੁਨੀਆ ਦੇ ਸ਼ਹਿਨਸ਼ਾਹ, ਮੁਕਤ-ਭੁਗਤ ਦੇ ਦਾਤੇ, ਦਸਾਂ ਪਾਤਸ਼ਾਹੀਆਂ ਦੀ ਜਾਗਦੀ ਜੋਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ—ਉਨ੍ਹਾਂ ਦਾ ਸਤਿਕਾਰ ਇਕ ਦੁਨਿਆਵੀ ਮਨੁੱਖ ਜਿੰਨਾ ਵੀ ਤੁਸੀਂ ਲੋਕ ਨਹੀਂ ਕਰਦੇ। ਇਸ ਵਿਚ ਸਤਿਗੁਰੂ ਜੀ ਨੂੰ ਤਾਂ ਕਿਸੇ ਕਿਸਮ ਦਾ ਕੋਈ ਫ਼ਰਕ ਨਹੀਂ, ਇਸ ਵਿਚ ਸਾਡਾ ਆਪਣਾ ਹੀ ਨੁਕਸਾਨ ਹੈ।

ਜੇਕਰ ਕਿਤੇ ਸਤਿਗੁਰੂ ਜੀ ਦਾ ਸੁੱਖ-ਆਸਨ ਅਲਮਾਰੀ ਜਾਂ ਮੰਜੀ ਸਾਹਿਬ (ਜਿਸ ਉੱਪਰ ਸਤਿਗੁਰੂ ਜੀ ਦਾ ਪ੍ਰਕਾਸ਼ ਕਰੀਦਾ ਹੈ) ਉੱਪਰ ਕੀਤਾ ਜਾਂਦਾ ਹੋਵੇ ਤਦ ਬਾਬਾ ਜੀ ਇਸ ਕੁਰੀਤੀ ਨੂੰ ਦੂਰ ਕਰਨ ਲਈ ਬੜੇ ਜ਼ੋਰਦਾਰ ਸ਼ਬਦਾਂ ਵਿਚ ਪ੍ਰੇਰਨਾ ਕਰਦੇ ਅਤੇ ਜਿੰਨੀ ਮਾਇਆ ਕੋਲ ਹੁੰਦੀ, ਉਸ ਪ੍ਰੇਮੀ ਨੂੰ ਦੇਣ ਲਈ ਜ਼ੋਰ ਲਾਉਂਦੇ ਕਿ ਜਲਦੀ ਤੋਂ ਜਲਦੀ ਗੁਰੂ ਪਾਤਸ਼ਾਹ ਜੀ ਦੇ ਸੁੱਖ-ਆਸਨ ਲਈ ਪਲੰਘ ਤਿਆਰ ਕਰਵਾਵੇ। ਜਿਸ ਗੁਰਦੁਆਰੇ ਵਿਚ ਵੀ ਇਹ ਘਾਟ ਹੁੰਦੀ, ਉਥੋਂ ਦੇ ਪ੍ਰਬੰਧਕਾਂ ਨੂੰ ਮਿਲ ਕੇ ਗੁਰਦੇਵ ਜੀ ਨੂੰ ਰਾਤ ਸਮੇਂ ਪਲੰਘ ਉੱਪਰ ਬਿਰਾਜਮਾਨ ਕਰਨ ਲਈ ਪ੍ਰੇਰਨਾ ਦਿੰਦੇ। ਯਥਾਸ਼ਕਤ ਮਾਇਆ ਦੇ ਕੇ ਇਸ ਸੇਵਾ ਨੂੰ ਆਰੰਭ ਕਰਵਾ ਦਿੰਦੇ।

ਪਟਿਆਲੇ ਸ਼ਹਿਰ ਵਿਚ ਬਾਬਾ ਜੀ ਇਕ ਗੁਰਮੁਖ ਪ੍ਰੇਮੀ ਦੇ ਘਰ ਗਏ। ਉਸ ਘਰ ਵਿਚ ਵੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ, ਪਰ ਇਥੇ ਪਿਛੇ ਲਿਖੀ ਸਰਦਾਰਾਂ ਵਾਲੀ ਗੱਲ ਨਹੀਂ ਸੀ। ਸਤਿਗੁਰੂ ਜੀ ਨੂੰ ਆਪਣਾ ਸਾਖਯਾਤ ਇਸ਼ਟ ਜਾਣ ਕੇ ਸਾਰਾ ਪਰਿਵਾਰ ਸੇਵਾ ਕਰਦਾ ਸੀ। ਸਤਿਗੁਰੂ ਜੀ ਕੋਠੀ ਦੇ ਉੱਪਰ ਸੁੰਦਰ ਕਮਰੇ ਵਿਚ ਪ੍ਰਕਾਸ਼ ਸਨ, ਵਿਚਕਾਰ ਪਰਦਾ ਕਰਕੇ ਦੂਸਰੇ ਪਾਸੇ ਸਤਿਗੁਰੂ ਜੀ ਨੂੰ ਬਿਰਾਜਮਾਨ ਕਰਨ ਲਈ ਪਲੰਘ ਸੀ। ਬਾਬਾ ਜੀ ਮਹਾਰਾਜ ਜੀ ਦਾ ਅਦਬ-ਸਤਿਕਾਰ ਵੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਸਾਰੇ ਪਰਿਵਾਰ ਨੂੰ ਇਕੱਠਿਆਂ ਕਰ ਕੇ ਸ਼ਾਬਾਸ਼ ਅਤੇ ਗੁਰੂ-ਮਿਹਰ ਭਰੀਆਂ ਅਸੀਸਾਂ ਦਿੱਤੀਆਂ।

ਬਾਬਾ ਜੀ ਨੇ ਇਸ ਘਰ ਵਿਚ ਦੋ ਦਿਨ ਹੋਰ ਠਹਿਰਨਾ ਸੀ। ਜਿਵੇਂ-ਜਿਵੇਂ ਸਤਿਸੰਗੀਆਂ ਸਨੇਹੀਆਂ ਨੂੰ ਪਤਾ ਲੱਗਾ, ਉਹ ਆਪ ਜੀ ਦੀ ਸੰਗਤ ਕਰਨ ਆਉਣ ਲੱਗੇ। ਇਧਰ ਬਠਿੰਡੇ ਤੋਂ ਕੁਝ ਪ੍ਰੇਮੀ ਬਾਬਾ ਜੀ ਨੂੰ ਮਿਲਣ ਆਏ। ਜਦੋਂ

ਗੁਰਦੁਆਰਾ ਸਾਹਿਬ ਪੁੱਜੇ ਤਾਂ ਉਨ੍ਹਾਂ ਨੂੰ ਸੇਵਾਦਾਰਾਂ ਨੇ ਦੱਸਿਆ ਕਿ ਬਾਬਾ ਜੀ ਤਾਂ ਪਟਿਆਲੇ ਕਿਸੇ ਪ੍ਰੇਮੀ ਦੇ ਘਰ ਗਏ ਹੋਏ ਹਨ। ਉਹ ਬਠਿੰਡੇ ਵਾਲੇ ਪ੍ਰੇਮੀ ਕਾਰ ਵਿਚ ਆਏ ਸਨ ਅਤੇ ਜਲ ਪਾਣੀ ਛਕ ਕੇ ਸ਼ਾਮ ਨੂੰ ਹੀ ਪਟਿਆਲੇ ਪੁਛਦੇ ਪੁਛਾਂਦੇ ਬਾਬਾ ਜੀ ਪਾਸ ਪੁੱਜ ਗਏ। ਰਾਤ ਬਾਬਾ ਜੀ ਪਾਸ ਉਸੇ ਘਰ ਹੀ ਠਹਿਰੇ। ਉਨ੍ਹਾਂ ਦੱਸਿਆ ਕਿ ਸਾਡੀ ਲੜਕੀ ਕਾਫ਼ੀ ਚਿਰ ਤੋਂ ਬੀਮਾਰ ਹੈ। ਡਾਕਟਰਾਂ ਨੇ ਵੀ ਜਵਾਬ ਦੇ ਦਿੱਤਾ ਹੈ ਆਪ ਜੀ ਕਿਰਪਾ ਕਰੋ, ਉਹ ਰਾਜ਼ੀ ਹੋ ਜਾਵੇ। ਬਾਬਾ ਜੀ ਉਹਨਾਂ ਨੂੰ ਕਾਫ਼ੀ ਗੁੱਸੇ ਹੋਏ ਤੇ ਕਿਹਾ ਕਿ ਮੈਂ ਲੋਕਾਂ ਦੇ ਮੁੰਡੇ-ਕੁੜੀਆਂ ਰਾਜ਼ੀ ਨਹੀਂ ਕਰਦਾ ਫਿਰਦਾ, ਕੋਈ ਪਰਮੇਸ਼ਰ ਦੇ ਘਰ ਦੀ ਗੱਲ ਪੁੱਛਣੀ ਹੈ ਤਾਂ ਦੱਸੋ, ਨਾ ਹੀ ਮੈਂ ਕਿਸੇ ਨੂੰ ਵਰ-ਸਰਾਪ ਦਿੰਦਾ ਹਾਂ।

ਉਹ ਵੀ ਬੜੇ ਪੜ੍ਹੇ-ਲਿਖੇ, ਹੰਢੇ ਹੋਏ ਅਫ਼ਸਰ ਸਨ। ਜਿਸ ਘਰ ਵਿਚ ਉਹ ਜੀ ਠਹਿਰੇ ਹੋਏ ਸਨ—ਉਨ੍ਹਾਂ ਨੂੰ ਆਪਣੀ ਵਿਥਿਆ ਦੱਸ ਕੇ ਵਾਕਫ਼ੀ ਬਣਾ ਲਈ ਅਤੇ ਬਾਬਾ ਜੀ ਨੂੰ ਬੇਨਤੀ ਕਰਨ ਲਈ ਮਨਾ ਲਿਆ। ਦਿਨ ਦੇ ਚੜ੍ਹਾਅ ਨਾਲ ਪੰਜ-ਦਸ ਹੋਰ ਪ੍ਰੇਮੀ ਸੰਗਤ ਦਾ ਲਾਹਾ ਲੈ ਰਹੇ ਸਨ ਤਦ ਘਰ ਵਾਲੇ ਪ੍ਰੇਮੀਆਂ ਨੇ ਬਾਬਾ ਜੀ ਨੂੰ ਬੇਨਤੀ ਕਰਕੇ ਬਠਿੰਡੇ ਵਾਲਿਆਂ ਦੀ ਲੜਕੀ ਦੀ ਦੇਹ-ਅਰੋਗਤਾ ਲਈ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਨ ਲਈ ਮਨਾ ਲਿਆ। ਬਾਬਾ ਜੀ ਨੇ ਕਿਹਾ ਕਿ ਸਤਿਗੁਰੂ ਜੀ ਦਾ ਹੁਕਮ ਲਵਾਂਗੇ, ਜੇ ਮਹਾਰਾਜ ਜੀ ਨੇ ਆਗਿਆ ਦੇ ਦਿੱਤੀ ਤਾਂ ਪੰਜਾਂ ਸਿੰਘਾਂ ਪਾਸੋਂ ਅਰਦਾਸ ਕਰਾ ਦਿਆਂਗੇ। ਇਹ ਫ਼ੈਸਲਾ ਕਰਕੇ ਸਾਰੀ ਸੰਗਤ ਸਮੇਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਪੁੱਜ ਗਏ। ਦਰਸ਼ਨਾਂ ਦਾ ਹੁਕਮਨਾਮਾ ਲੈ ਕੇ ਦੂਸਰਾ ਹੁਕਮਨਾਮਾ ਉਸ ਲੜਕੀ ਦੇ ਸਿਹਤਯਾਬੀ ਦੀ ਅਰਦਾਸ ਕਰਨ ਵਾਸਤੇ ਲਿਆ। ਗੁਰੂ ਪਾਤਸ਼ਾਹ ਜੀ ਨੇ ਆਗਿਆ ਦੇ ਦਿੱਤੀ।

ਹੁਣ ਸੰਗਤ ਵਿਚ ਵਿਚਾਰ ਚੱਲੀ ਕਿ ਅਰਦਾਸ ਕਰਨ ਵਾਸਤੇ ਪੂਰਨ ਗੁਰਸਿੱਖਾਂ ਦੀ ਲੋੜ ਹੈ, ਉਨ੍ਹਾਂ ਦੀ ਕੀਤੀ ਬੇਨਤੀ ਹੀ ਸਤਿਗੁਰੂ ਜੀ ਮਨਜ਼ੂਰ ਕਰਨਗੇ। ਕਾਫ਼ੀ ਸਮਾਂ ਇਹੀ ਵਿਚਾਰ ਚਲਦੀ ਰਹੀ। ਅਖ਼ੀਰ ਬਾਬਾ ਜੀ ਨੇ ਫ਼ੈਸਲਾ ਕੀਤਾ ਕਿ ਸਾਰੀ ਸੰਗਤ ਦਸ-ਪੰਦਰਾਂ ਮਿੰਟ ਵਾਸਤੇ ਸਿਮਰਨ ਕਰੋ, ਉਪਰੰਤ ਸਤਿਗੁਰੂ ਜੀ ਪਾਸੋਂ ਹੀ ਨਿਰਣਾ ਕਰਵਾ ਲੈਂਦੇ ਹਾਂ, ਕਿ ਅਰਦਾਸ ਕਰਨ ਵਾਸਤੇ ਪੂਰਨ ਪੁੱਜੇ ਹੋਏ ਗੁਰਸਿੱਖਾਂ ਦੀ ਹੀ ਲੋੜ ਹੈ ਜਾਂ ਕਿ ਹਰ ਗੁਰਸਿੱਖ ਦੀ ਬੇਨਤੀ ਆਪ ਜੀ ਪ੍ਰਵਾਨ ਕਰ ਲੈਂਦੇ ਹੋ। ਬਾਬਾ ਜੀ ਨੇ ਸਿਮਰਨ ਤੋਂ ਬਾਅਦ ਸਰਬ ਸੰਗਤ ਸਮੇਤ ਖਲੋ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਅਤੇ ਉੱਪਰ ਲਿਖੇ ਲਫ਼ਜ਼ ਸਤਿਗੁਰੂ ਦੇ ਸਨਮੁਖ ਦੁਹਰਾਏ ਕਿ ਹੇ ਸਤਿਗੁਰੂ ਜੀ, ਆਪ ਜੀ ਸਾਡੀ ਸ਼ੰਕਾ ਦੂਰ ਕਰੋ। ਅਰਦਾਸ ਕਰਨ ਉਪਰੰਤ ਮੱਥਾ ਟੇਕ ਕੇ ਫ਼ਤਹਿ ਬੁਲਾਈ ਅਤੇ ਸਾਰੀ ਸੰਗਤ ਸਮੇਤ ਆਪ ਜੀ ਸਤਿਗੁਰੂ ਜੀ ਦੇ ਚਰਨਾਂ ਵਿਚ

ਬੈਠ ਗਏ। ਸਾਰੀ ਸੰਗਤ ਬਹੁਤ ਖਿੱਚ ਵਿਚ ਸ਼ਾਂਤ-ਚਿੱਤ ਬੈਠੀ ਸੀ ਕਿ ਸ਼ਾਇਦ ਸਾਨੂੰ ਵੀ ਸਤਿਗੁਰਾਂ ਦੇ ਦਰਸ਼ਨ ਜਾਂ ਬਚਨ ਪ੍ਰਾਪਤ ਹੋ ਜਾਣ।

## ਰਹਿਤਵਾਨ ਸਿੰਘਾਂ ਦੀ ਅਰਦਾਸ ਸਤਿਗੁਰੂ ਜੀ ਸੁਣਦੇ ਹਨ

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਜਿੱਥੇ ਸਿੰਘ ਸਤਿਗੁਰਾਂ ਨੂੰ ਚੌਰ ਸਾਹਿਬ ਕਰਦਾ ਸੀ, ਉਸ ਥਾਂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ, ਬਾਬਾ ਜੀ ਨੂੰ ਹੋਏ। ਸਾਰਾ ਕਮਰਾ ਪ੍ਰਕਾਸ਼ ਨਾਲ ਨੂਰੋ-ਨੂਰ ਸੀ। ਤਿੰਨੀਂ ਪਾਸੀਂ ਕੰਧਾਂ ਦੇ ਨਾਲ ਨਾਲ ਕਈ ਵਡੇਰੀ ਉਮਰ ਦੇ ਸਿੰਘ ਅਤੇ ਕਈ ਛੋਟੀ ਉਮਰ ਦੇ ਸਿੰਘ ਸਨ। ਕਈਆਂ ਦੇ ਚਿਹਰਿਆਂ ਤੇ ਕਾਫ਼ੀ ਜਲਾਲ ਸੀ, ਪਰ ਹਰ ਗੁਰਸਿੱਖ ਦੇ ਨਾਲ ਇਕ-ਇਕ ਸਰੂਪ ਕਲਗੀਧਰ ਜੀ ਦਾ ਸੀ। ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਰੂਪ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਦਰਸ਼ਨ ਦੇ ਰਿਹਾ ਸੀ, ਆਪ ਜੀ ਨੇ ਬਚਨ ਕੀਤਾ, "ਹੇ ਭਾਈ ਹਰਨਾਮ ਸਿੰਘ! ਆਹ ਜਿੰਨੇ ਵੀ ਗੁਰਸਿੱਖ ਹਨ, ਇਹ ਪਰਮਪਦ ਨੂੰ ਪ੍ਰਾਪਤ ਹੋ ਚੁੱਕੇ ਹਨ?" ਬਾਬਾ ਜੀ ਨੇ ਉੱਤਰ ਦਿੱਤਾ ਕਿ ਇਹ ਤਾਂ ਆਪ ਜੀ ਹੀ ਜਾਣਦੇ ਹੋ। ਗੁਰੂ ਪਾਤਸ਼ਾਹ ਜੀ ਨੇ ਕਿਹਾ ਕਿ ਇਹਨਾਂ ਸਾਰਿਆਂ ਨੂੰ ਪਰਮਪਦ ਦੀ ਪ੍ਰਾਪਤੀ ਨਹੀਂ, ਪਰ ਇਹ ਸਾਰੇ ਰਹਿਤਵਾਨ ਸਿੰਘ ਹਨ ਅਤੇ ਗੁਰਸਿੱਖੀ ਦੇ ਅਸੂਲਾਂ ਦੇ ਪੂਰਨ ਧਾਰਨੀ ਹਨ। ਜੋ ਵੀ ਗੁਰਸਿੱਖ ਰਹਿਤ ਰੱਖਦਾ ਹੈ, ਚਹੁੰ ਕੁਰਹਿਤਾਂ ਤੋਂ ਬਚਿਆ ਹੈ, ਸੱਤਾਂ ਬਾਣੀਆਂ ਦਾ ਨਿੱਤਨੇਮੀ ਹੈ, ਜਿਵੇਂ ਤੁਸੀਂ ਹੁਣੇ ਵੇਖ ਰਹੇ ਹੋ, ਮੈਂ ਹਰ ਸਮੇਂ ਉਨ੍ਹਾਂ ਦੇ ਨਾਲ ਹਾਂ। ਅਰਦਾਸ ਵੀ ਹਰ ਇਕ ਦੀ ਸੁਣਦਾ ਹਾਂ, ਪਰ ਉਹ ਹੀ ਵਸਤੂ ਉਹਨਾਂ ਨੂੰ ਦਿੰਦਾ ਹਾਂ, ਜਿਸ ਵਿਚ ਉਨ੍ਹਾਂ ਦਾ ਭਲਾ ਹੋਵੇ। ਬਾਕੀ ਸਾਡੇ ਵਾਸਤੇ ਪੂਰਨ ਪਦ ਵਾਲੇ ਗੁਰਸਿੱਖਾਂ ਵਿਚ ਅਤੇ ਰਹਿਤਵਾਨ ਗੁਰਸਿੱਖਾਂ ਵਿਚ ਕੋਈ ਭੇਦ ਨਹੀਂ। ਦੂਸਰੇ ਜੋ ਪ੍ਰੇਮੀ ਲੜਕੀ ਦੀ ਦੇਹ-ਅਰੋਗਤਾ ਲਈ ਅਰਦਾਸ ਕਰਵਾਉਣ ਆਏ ਹਨ—ਉਨ੍ਹਾਂ ਨੂੰ ਸਾਡੀ ਵਲੋਂ ਕਹਿ ਦੇਵੋ, ਕਿ ਕਿਸੇ ਰਹਿਤਵਾਨ ਨਿੱਤਨੇਮੀ ਸਿੰਘ ਪਾਸੋਂ ਸਾਡੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਵਾਉਣ। ਪਾਠੀ ਸਿੰਘ ਪਾਠ ਉੱਚੀ ਬੋਲ ਕੇ ਕਰੇ ਅਤੇ ਜਿੰਨਾ ਚਿਰ ਪਾਠ ਕਰਨਾ ਹੋਵੇ, ਲੜਕੀ ਬੈਠ ਕੇ ਜਾਂ ਲੇਟ ਕੇ ਪਾਠ ਸੁਣੇ। ਪਾਠੀ ਸਿੰਘ ਦੀ ਭੇਟਾ ਪੰਜ ਸੌ ਰੁਪਿਆ ਰਖਣ। ਉਨ੍ਹਾਂ ਨੂੰ ਇਕ ਹੋਰ ਖ਼ਾਸ ਹਦਾਇਤ ਕਰਨੀ ਹੈ, ਕਿ ਉਂਞ ਤਾਂ ਸਦਾ ਲਈ ਮਾਸ ਸ਼ਰਾਬ ਦਾ ਤਿਆਗ ਕਰ ਦੇਣ, ਪਰ ਜੇਕਰ ਅਜਿਹਾ ਨਹੀਂ ਕਰ ਸਕਦੇ ਤਾਂ ਜਿੰਨਾ ਚਿਰ ਸਾਡਾ ਸਰੂਪ ਉਨ੍ਹਾਂ ਦੇ ਘਰ ਵਿਚ ਰਹੇ ਓਨੇ ਦਿਨ ਨਾ ਤਾਂ ਕੋਈ ਮਾਸ ਸ਼ਰਾਬ ਵਰਤੇ ਅਤੇ ਨਾ ਹੀ ਬਾਹਰੋਂ ਵਰਤ ਕੇ ਘਰ ਆਵੇ। ਸਾਡੇ ਸਰੂਪ ਦਾ ਸੁਖ-ਆਸਨ ਰਾਤ ਨੂੰ ਪਲੰਘ ਤੇ ਕਰਵਾਇਆ ਜਾਵੇ। ਜੇ ਇਸ ਵਿਧੀ ਤੇ ਸ਼ਰਧਾ ਭਾਵਨਾ ਨਾਲ ਉਹ

ਪਾਠ ਕਰਾਉਣਗੇ ਤਾਂ ਲੜਕੀ ਰਾਜ਼ੀ ਹੋ ਜਾਵੇਗੀ; ਜੇ ਕਿਸੇ ਕਿਸਮ ਦੀ ਅਣਗਹਿਲੀ ਵਰਤੀ ਤਾਂ ਉਸ ਦੇ ਜ਼ਿੰਮੇਂਵਾਰ ਉਹ ਆਪ ਹੋਣਗੇ।

## ਹਜ਼ੂਰੀਏ ਦੀ ਮਹੱਤਤਾ

ਨਾਲ ਹੀ ਸਤਿਗੁਰੂ ਜੀ ਨੇ ਬਖ਼ਸ਼ਿਸ਼ ਕੀਤੀ, ਬਾਬਾ ਜੀ ਨੂੰ ਹੁਕਮ ਕੀਤਾ ਕਿ ਸਾਰੀ ਸੰਗਤ ਨੂੰ ਸਾਡੀ ਵੱਲੋਂ ਦੱਸ ਦੇਵੋ ਕਿ ਜਦੋਂ ਵੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ (ਸਾਡੇ ਸਰੂਪ) ਦੇ ਦਰਸ਼ਨ ਕਰਨ ਆਉਣਾ ਹੋਵੇ ਤਦ ਗਲ ਵਿਚ ਹਜ਼ੂਰੀਆ ਪਾ ਕੇ ਆਉਣਾ ਚਾਹੀਦਾ ਹੈ। ਪੁਰਾਤਨ ਗੁਰਸਿੱਖ ਹਰ ਵੇਲੇ ਗਲ ਵਿਚ ਹਜ਼ੂਰੀਆ ਰੱਖਦੇ ਸਨ। ਹਜ਼ੂਰੀਆ ਪਾ ਕੇ ਜੋ ਅਰਦਾਸ ਕਰਦਾ ਹੈ ਅਸੀਂ ਬੜੇ ਧਿਆਨ ਨਾਲ ਉਸ ਦੀ ਕੀਤੀ ਬੇਨਤੀ ਸ੍ਰਵਣ ਕਰਦੇ ਹਾਂ। ਹਜ਼ੂਰੀਆ ਨਿਮ੍ਰਤਾ ਤੇ ਆਜਜ਼ੀ ਦੀ ਨਿਸ਼ਾਨੀ ਹੈ। ਹਰ ਗੁਰਸਿੱਖ ਜੇ ਸਾਰਾ ਦਿਨ ਗਲ ਵਿਚ ਹਜ਼ੂਰੀਆ ਨਹੀਂ ਰੱਖ ਸਕਦਾ ਤਾਂ ਘੱਟੋ-ਘੱਟ ਜਦੋਂ ਸਾਡੇ ਸਰੂਪ ਦੀ ਹਜ਼ੂਰੀ ਵਿਚ ਹਾਜ਼ਰ ਹੋਣਾ ਹੋਵੇ ਉਸ ਵੇਲੇ ਗਲ ਵਿਚ ਹਜ਼ੂਰੀਆ ਪਾ ਕੇ ਸਾਡੇ ਸਨਮੁੱਖ ਆਵੇ ਤਦ ਸਾਡੀ ਅਧਿਕ ਖ਼ੁਸ਼ੀ ਹੁੰਦੀ ਹੈ।

ਬਾਬਾ ਜੀ ਨੇ ਬਠਿੰਡੇ ਵਾਲੇ ਪ੍ਰੇਮੀਆਂ (ਜਿਨ੍ਹਾਂ ਦੀ ਲੜਕੀ ਬੀਮਾਰ ਸੀ) ਨੂੰ ਸਤਿਗੁਰੂ ਜੀ ਦਾ ਹੁਕਮ ਦੱਸ ਦਿੱਤਾ ਅਤੇ ਬਾਕੀ ਸਾਰੀ ਸੰਗਤ ਪ੍ਰਤੀ ਹਜ਼ੂਰੀਆ ਧਾਰਨ ਕਰਨ ਦਾ ਜੋ ਆਦੇਸ਼ ਸੀ, ਉਹ ਵੀ ਸੰਗਤ ਨੂੰ ਸਾਰੇ ਮਹਾਤਮ ਸਹਿਤ ਦੱਸ ਦਿੱਤਾ। ਅਰਦਾਸ ਕਰਨ ਲਈ ਜੋ ਪੂਰਨ ਪੁੱਜੇ ਹੋਏ ਗੁਰਸਿੱਖਾਂ ਅਤੇ ਰਹਿਤਵਾਨ ਗੁਰਸਿੱਖ ਪ੍ਰੇਮੀਆਂ ਪ੍ਰਤੀ ਸ਼ੰਕਾ ਸੀ ਉਹ ਵੀ ਦੂਰ ਹੋ ਗਿਆ।

# ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ਨ ਕਰਨ ਸਬੰਧੀ ਹਦਾਇਤਾਂ

ਬਾਬਾ ਜੀ,ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਸ਼ਾਹੀਆਂ ਦਾ ਪ੍ਰਤੱਖ ਸਰੂਪ ਜਾਣ ਕੇ ਸੇਵਾ ਕਰਦੇ ਅਤੇ ਹਜ਼ੂਰੀ ਵਿਚ ਵਿਚਰਦੇ ਸਨ। ਸਰਬ ਸੰਗਤ ਜੋ ਵੀ ਉਹਨਾਂ ਦੇ ਸੰਪਰਕ ਵਿਚ ਆਉਂਦੀ ਸੀ, ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ-ਸਤਿਕਾਰ ਦਸਾਂ ਪਾਤਿਸ਼ਾਹੀਆਂ ਦਾ ਸਰੂਪ ਜਾਣ ਕੇ ਕਰਨ ਲਈ ਪ੍ਰੇਰਨਾ ਕਰਦੇ।

ਜਿੱਥੇ ਸਤਿਗੁਰੂ ਜੀ ਦਾ ਪ੍ਰਕਾਸ਼ ਕਰਨਾ ਹੁੰਦਾ, ਓਥੇ ਸੁੰਦਰ ਵਿਛਾਈ ਕਰਕੇ, ਉੱਪਰ ਚੰਦੋਆ ਲਗਾਉਣਾ, ਚੰਦੋਏ ਹੇਠ ਗੁਰਦੇਵ ਜੀ ਲਈ ਤਖ਼ਤ ਬਣਾਣ ਵਾਸਤੇ ਪਿੰਡ ਵਿਚੋਂ ਜਾਂ ਗੁਰਦੁਆਰਾ ਸਾਹਿਬ ਤੋਂ ਤਖ਼ਤਪੋਸ਼ ਮੰਗਵਾਉਂਦੇ। ਤਖ਼ਤਪੋਸ਼ ਚੰਗੀ ਤਰ੍ਹਾਂ ਧੋ ਕੇ, ਸੁੱਕਾ ਕਰਵਾ ਕੇ ਉਸ ਉੱਪਰ ਸੁੰਦਰ ਆਸਨ ਵਿਛਵਾਉਂਦੇ। ਉਸ ਤਖ਼ਤ ਉੱਪਰ ਮੰਜੀ ਸਾਹਿਬ ਰਖਵਾ ਕੇ, ਮੰਜੀ ਸਾਹਿਬ ਉੱਪਰ ਛੋਟੀ ਤਲਾਈ ਸ਼ਸ਼ੋਭਤ ਕਰਦੇ। ਉੱਪਰ ਰੁਮਾਲਾ ਵਿਛਾ, ਗਦੇਲੇ ਲਗਾ ਕੇ ਉਪਰ ਸੁੰਦਰ ਪੁਸ਼ਾਕਾ ਸਜਾ ਕੇ ਪ੍ਰਕਾਸ਼ ਕਰਵਾਉਂਦੇ ਜਾਂ ਕਰਦੇ। ਪ੍ਰਕਾਸ਼ ਕਰਨ ਸਮੇਂ ਸਤਿਗੁਰੂ ਜੀ ਦੇ ਸਰੂਪ ਦੀ ਜਿਲਦ ਦਾ ਵਧਿਆ ਗੱਤਾ ਜੋ ਸੁਖ-ਆਸਨ ਕਰਨ ਵੇਲੇ ਗੁਰੂ ਮਹਾਰਾਜ ਜੀ ਦੇ ਸਰੂਪ ਉੱਪਰ ਦੀ ਲੰਘਾਈਦਾ ਹੈ, (ਉਸ ਨੂੰ ਕਈ ਪ੍ਰੇਮੀ ਪ੍ਰਕਾਸ਼ ਕਰਨ ਸਮੇਂ ਮੋੜਕੇ ਸਤਿਗੁਰਾਂ ਦੇ ਸਰੂਪ ਹੇਠ ਦੇ ਦਿੰਦੇ ਹਨ), ਉਸ ਗੱਤੇ ਨੂੰ ਹਮੇਸ਼ਾ ਬਾਹਰ ਰੱਖਣਾ ਚਾਹੀਦਾ ਹੈ, ਕਦੀ ਵੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੇਠਾਂ ਨਹੀਂ ਦੇਣਾ। ਸਤਿਗੁਰਾਂ ਦਾ ਪ੍ਰਕਾਸ਼ ਕਰਾ ਕੇ ਦੋਹਰੀਆਂ ਪਲਕਾਂ ਲਗਾਉਂਦੇ ਤੇ ਫਿਰ ਉੱਪਰ ਸੁੰਦਰ ਰੁਮਾਲਾ ਸਜਾਉਂਦੇ।

ਇਕ ਦਿਨ ਇਕ ਪ੍ਰੇਮੀ ਨੇ ਪੁੱਛਿਆ ਕਿ ਸਤਿਗੁਰੂ ਜੀ ਦਾ ਪ੍ਰਕਾਸ਼ ਕਰਨ ਲਈ ਤਖ਼ਤ ਪੋਸ਼ ਕਿਉਂ ਜ਼ਰੂਰੀ ਹੈ? ਬਾਬਾ ਜੀ ਨੇ ਉੱਤਰ ਦਿੱਤਾ ਕਿ ਆਪਾਂ ਸਾਰੇ ਸਤਿਗੁਰੂ ਜੀ ਦੇ ਹਜ਼ੂਰ ਜਦ ਅਰਦਾਸ ਕਰਦੇ ਹਾਂ ਤਦ ਆਪ ਹੀ ਕਹਿੰਦੇ ਹਾਂ ਕਿ "ਤਖ਼ਤ ਚੌਰ ਦੇ ਮਾਲਕ ਸਤਿਗੁਰੂ ਜੀਓ!" ਚੌਰ ਤਾਂ ਅਸੀਂ ਕਰ ਰਹੇ ਹੁੰਦੇ ਹਾਂ, ਪਰ ਕਈ ਵਾਰੀ ਤਖ਼ਤ ਬਣਾਏ ਤੋਂ ਬਗ਼ੈਰ ਹੀ ਮੰਜੀ ਸਾਹਿਬ ਤੇ ਪ੍ਰਕਾਸ਼ ਕਰ ਦੇਂਦੇ ਹਾਂ। ਭਾਵੇਂ ਅਸੀਂ ਸਤਿਗੁਰੂ ਜੀ ਦੇ ਲਾਇਕ ਦਾ ਤਖ਼ਤ ਨਹੀਂ ਬਣਾ ਸਕਦੇ ਪਰ ਫਿਰ ਵੀ ਜਿੰਨੀ ਕੁ ਸਾਡੇ ਵਿਚ ਸਮਰੱਥਾ ਹੈ, ਉਸ ਅਨੁਸਾਰ

ਉੱਚਾ ਸਿੰਘਾਸਨ ਬਣਾ ਕੇ ਉਸ ਉਪਰ ਸਤਿਗੁਰਾਂ ਨੂੰ ਪ੍ਰਕਾਸ਼ ਕਰਨਾ ਚਾਹੀਦਾ ਹੈ।

## ਸੇਵਾ ਕਰਨ ਵਿਚ ਅਣਗਹਿਲੀ

ਗੁਰਦੁਆਰਾ ਸਾਹਿਬ ਜਦੋਂ ਅਜੇ ਵੱਡੀ ਛੰਨ ਵਿਚ ਹੀ ਸਤਿਗੁਰੂ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਤਦ ਇਕ ਦਿਨ ਬਾਬਾ ਜੀ ਨੂੰ ਕਿਸੇ ਜ਼ਰੂਰੀ ਕਾਰਜ ਲਈ ਬਾਹਰ ਜਾਣਾ ਪਿਆ। ਆਪ ਜੀ ਜਾਣ ਲੱਗੇ ਇਕ ਪ੍ਰੇਮੀ ਦੀ ਡਿਊਟੀ ਲਗਾ ਗਏ ਕਿ ਭਾਈ ਤੁਸੀਂ ਸ਼ਾਮ ਨੂੰ ਸੋਦਰੁ ਰਹਿਰਾਸ ਦਾ ਪਾਠ ਕਰਕੇ ਮਹਾਰਾਜ ਜੀ ਦਾ ਸੁਖ-ਆਸਨ ਕਰ ਦੇਣਾ। ਪ੍ਰੇਮੀ ਨੂੰ ਇਹ ਸੇਵਾ ਸੌਂਪਣਾ ਕਰਕੇ ਆਪ ਜੀ ਚਲੇ ਗਏ। ਦੂਸਰੇ ਦਿਨ ਜਦ ਬਾਬਾ ਜੀ ਵਾਪਸ ਆਏ ਤਾਂ ਪੰਜ-ਇਸ਼ਨਾਨਾ ਕਰਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਲਈ ਗਏ। ਨਮਸਕਾਰ ਕਰਨ ਉਪਰੰਤ ਸਤਿਗੁਰ ਜੀ ਦਾ ਮੁੱਖਵਾਕ ਲਿਆ। ਸਤਿਗੁਰੂ ਜੀ ਉੱਪਰ ਰੁਮਾਲਾ ਦੇ ਕੇ ਹਰ ਰੋਜ਼ ਦੀ ਤਰ੍ਹਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਸਿਮਰਨ ਕਰਨ ਲੱਗ ਪਏ। ਬਾਬਾ ਜੀ ਦੱਸਦੇ ਸਨ ਕਿ ਸਿਮਰਨ ਕਰਦਿਆਂ-ਕਰਦਿਆਂ ਪੰਜਵੇਂ ਗੁਰਦੇਵ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਦਰਸ਼ਨ ਹੋਏ ਤੇ ਸਾਨੂੰ ਇੰਜ ਮਹਿਸੂਸ ਹੋਇਆ ਕਿ ਗੁਰਦੇਵ ਜੀ ਦੇ ਨੇਤਰ ਇਸ ਪ੍ਰਕਾਰ ਲਾਲ ਹਨ ਜਿਵੇਂ ਅੱਖਾਂ ਵਿਚ ਕੁੱਝ ਚੁੱਭਿਆ ਹੋਇਆ ਹੋਵੇ। ਮਨ ਵਿਚ ਬੜੀ ਹੈਰਾਨੀ ਹੋਈ। ਸਤਿਗੁਰੂ ਜੀ ਦੇ ਚਰਨਾਂ ਵਿਚ ਇਸ ਪ੍ਰਥਾਇ ਬੇਨਤੀ ਕੀਤੀ ਕਿ ਕੀ ਕਾਰਨ ਹੈ ਜੀ ਜੋ ਆਪ ਜੀ ਦੇ ਨੇਤਰ ਇਸ ਪ੍ਰਕਾਰ ਲਾਲ ਹਨ? ਸਤਿਗੁਰੂ ਜੀ ਨੇ ਬਚਨ ਕੀਤਾ, "ਭਾਈ ਹਰਨਾਮ ਸਿੰਘ! ਸਾਡੇ ਸਰੂਪ ਦੀ ਸੇਵਾ ਤੁਸੀਂ ਆਪ ਕਰਿਆ ਕਰੋ। ਕੱਲ੍ਹ ਤੁਸੀਂ ਜਿਸ ਪ੍ਰੇਮੀ ਨੂੰ ਸਾਡੇ ਸਰੂਪ ਦੀ ਸੇਵਾ ਕਰਨ ਲਈ ਕਹਿ ਗਏ ਸੀ, ਉਸ ਨੇ ਕਾਹਲੀ-ਕਾਹਲੀ ਰੁਮਾਲੇ ਲਪੇਟਣ ਦੀ ਹੀ ਕੀਤੀ, ਪ੍ਰੇਮ ਨਾਲ ਸੇਵਾ ਨਹੀਂ ਕੀਤੀ। ਉਹ ਜੋ ਰੁਮਾਲਿਆਂ ਵਿਚ ਵੱਟ (ਸਲੀਆਂ) ਪਏ ਰਹਿ ਗਏ ਸਨ, ਸਾਡੇ ਨੇਤਰਾਂ ਵਿਚ ਸਾਰੀ ਰਾਤ ਚੁੱਭਦੇ ਰਹੇ। ਜਿਸ ਕਾਰਨ ਸਾਡੇ ਨੇਤਰ ਇਸ ਪ੍ਰਕਾਰ ਹਨ। ਅੱਗੇ ਤੋਂ ਜੇ ਕਿਸੇ ਪ੍ਰੇਮੀ ਨੂੰ ਸੇਵਾ ਲਈ ਕਹਿਣਾ ਹੋਵੇ ਤਾਂ ਉਸ ਨੂੰ ਪ੍ਰੇਮ ਨਾਲ ਸੇਵਾ ਕਰਨ ਦੀ ਹਦਾਇਤ ਕਰਨੀ। ਉਸ ਦਿਨ ਤੋਂ ਬਾਬਾ ਜੀ ਆਪਣੇ ਹੱਥੀਂ ਦੋਨੋਂ ਟਾਈਮ ਸਤਿਗੁਰੂ ਜੀ ਦੀ ਸੇਵਾ ਕਰਦੇ ਅਤੇ ਬਿਰਧ ਅਵਸਥਾ 'ਚ ਕੋਲ ਖਲੋ ਕੇ ਰੁਮਾਲਿਆਂ ਵਿਚੋਂ ਵੱਟ, ਸਲੀਆਂ ਆਦਿ ਆਪ ਕੱਢਦੇ ਤੇ ਪ੍ਰੇਮ ਨਾਲ ਸੇਵਾ ਕਰਨ ਲਈ ਪ੍ਰੇਰਨਾ ਦਿੰਦੇ। ਰਾਤ ਨੂੰ ਸਤਿਗੁਰੂ ਜੀ ਨੂੰ ਸੁਖ-ਆਸਨ ਕਰਕੇ ਪਲੰਘ ਤੇ ਬਿਰਾਜਮਾਨ ਕਰਵਾਉਂਦੇ ਤੇ ਗਰਮੀ-ਸਰਦੀ ਅਨੁਸਾਰ ਠੰਢੇ ਤੇ ਗਰਮ ਰੁਮਾਲੇ ਸਜਾਉਂਦੇ। ਜਦੋਂ ਭਰ ਸਰਦੀ ਹੁੰਦੀ ਤਦ ਸਤਿਗੁਰਾਂ ਦੇ ਸਰੂਪ ਤੇ ਰਾਤ ਨੂੰ ਰਜਾਈ ਦਿੰਦੇ। ਗਰਮੀਆਂ ਨੂੰ ਦਿਨ-

ਰਾਤ ਕੂਲਰ ਜਾਂ ਪੱਖਾ ਆਦਿਕ ਚਲਦਾ ਰੱਖਦੇ। ਸਤਿਗੁਰੂ ਜੀ ਦੇ ਆਸ-ਪਾਸ ਦਾ ਵਾਤਾਵਰਣ ਸੁਗੰਧਤ ਰੱਖਦੇ। ਜਦੋਂ ਵੀ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਜਾਣਾ ਹੋਵੇ, ਪੈਰ ਧੋ ਕੇ, ਪੰਜ-ਇਸ਼ਨਾਨਾ ਕਰਕੇ ਗਲ 'ਚ ਹਜ਼ੂਰੀਆ ਪਾ ਕੇ ਦੋਹਰੀ ਦਸਤਾਰ ਸਜਾ ਕੇ ਜਾਂਦੇ। ਸੰਗਤ ਨੂੰ ਸਤਿਗੁਰਾਂ ਦੀ ਹਜ਼ੂਰੀ ਵਿਚ ਇਸ ਮਰਯਾਦਾ ਅਨੁਸਾਰ ਵਿਚਰਨ ਲਈ ਪ੍ਰੇਰਨਾ ਦਿੰਦੇ।

ਅੱਜ ਕੱਲ੍ਹ ਗ੍ਰੰਥੀ ਸਿੰਘ ਤੇ ਪਾਠੀ ਸਿੰਘਾਂ ਵਿਚ ਗੁਰੂ ਸੇਵਾ ਤੇ ਭੈ-ਭਾਵਨੀ ਵੱਲੋਂ ਕਾਫ਼ੀ ਢਿੱਲ ਆ ਗਈ ਹੈ। ਇਸ ਢਿੱਲ ਨੂੰ ਦੂਰ ਕਰਨ ਲਈ ਸਾਰੀ ਕੌਮ ਨੂੰ ਸੁਚੇਤ ਹੋਣ ਦੀ ਲੋੜ ਹੈ। ਪਾਠ ਕਰਦੇ ਸਮੇਂ ਸਾਰੀ ਸਰੀਰਕ ਕਿਰਿਆ ਹਜ਼ੂਰੀਏ ਨਾਲ ਕਰਨੀ ਚਾਹੀਏ। ਦੂਸਰੇ ਕਈ ਪ੍ਰੇਮੀਆਂ ਦਾ ਸੁਭਾਅ ਬਣ ਗਿਆ ਹੁੰਦਾ ਹੈ ਕਿ ਜਦੋਂ ਉਹ ਪਾਠ ਕਰਦੇ ਹਨ ਤਾਂ ਬਾਂਹਾਂ ਦੀਆਂ ਕੂਹਣੀਆਂ ਨੂੰ ਮੰਜੀ ਸਾਹਿਬ ਦੇ ਉਪਰ ਆਸਰੇ ਲਈ ਰੱਖ ਲੈਂਦੇ ਹਨ। ਇਸ ਬਿਅਦਬੀ ਭਰੇ ਸੁਭਾਅ ਨੂੰ ਬਦਲਣ ਦੀ ਲੋੜ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਪੱਤਰੇ (ਅੰਗ) ਵੀ ਬੜੇ ਅਦਬ ਤੇ ਧੀਰਜ ਨਾਲ ਪਰਤਣੇ ਚਾਹੀਦੇ ਹਨ।

ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਸਾਨੂੰ ਸਾਰੇ ਸੇਵਾਦਾਰਾਂ ਨੂੰ ਪ੍ਰੇਮ ਸਹਿਤ ਭੈ-ਭਾਵਨੀ ਨਾਲ ਸੇਵਾ ਸਤਿਕਾਰ ਕਰਨ ਦਾ ਸਤਿਗੁਰੂ ਜੀ ਬਲ-ਬੁੱਧੀ ਪ੍ਰਦਾਨ ਕਰਨ, ਤਾਂ ਜੋ ਅਸੀਂ ਲਾਹੇਵੰਦੀ ਸੇਵਾ ਕਰਕੇ ਗੁਰੂ ਖ਼ੁਸ਼ੀ ਨੂੰ ਪ੍ਰਾਪਤ ਕਰ ਸਕੀਏ।

# ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਕਿਵੇਂ ਲੈਣਾ ਹੈ ?

ਬਹੁਤੀ ਵਾਰ ਵੇਖਣ ਵਿਚ ਆਇਆ ਹੈ ਕਿ ਗ੍ਰੰਥੀ ਸਿੰਘ ਘਰ ਵਾਲਿਆਂ ਨੂੰ ਖ਼ੁਸ਼ ਕਰਨ ਵਾਸਤੇ ਜਿਹੋ-ਜਿਹੇ ਕਾਰਜ ਵਾਸਤੇ ਉਹਨਾਂ ਸਤਿਗੁਰੂ ਜੀ ਦਾ ਓਟ-ਆਸਰਾ ਲਿਆ ਹੋਵੇ ਉਹੋ ਜਿਹੇ ਭਾਵ ਦਾ ਹੁਕਮਨਾਮਾ ਪਹਿਲੇ ਹੀ ਕੱਢ ਕੇ ਉਸ ਅੰਕ ਉੱਪਰ ਰੁਮਾਲਾ ਦੇ ਦਿੰਦੇ ਹਨ ਅਤੇ ਅਰਦਾਸ ਤੋਂ ਪਿਛੋਂ ਉਹੋ ਹੁਕਮਨਾਮਾ ਸੁਣਾ ਦਿੱਤਾ ਜਾਂਦਾ ਹੈ। ਕਈ ਇਕ ਪ੍ਰੇਮੀ ਮਹਾਰਾਜ ਜੀ ਦੇ ਖੱਬੇ-ਸੱਜੇ ਪਾਸੇ ਤੋਂ ਥੋੜ੍ਹੇ-ਥੋੜ੍ਹੇ ਪੱਤਰੇ (ਅੰਕ) ਹੱਥਾਂ ਵਿਚ ਲੈ ਕੇ ਉੱਪਰ ਖੜ੍ਹੇ ਕਰਕੇ ਫਿਰ ਹੁਕਮਨਾਮਾ ਲੈਂਦੇ ਹਨ। ਕਈ ਪ੍ਰੇਮੀ ਬਾਰਾਂ ਵਜੇ ਤੋਂ ਪਹਿਲੇ ਖੱਬੇ ਪਾਸੇ ਤੋਂ ਅਤੇ ਬਾਰਾਂ ਵਜੇ ਤੋਂ ਬਾਅਦ ਸੱਜੇ ਪਾਸੇ ਵੱਲੋਂ ਹੁਕਮਨਾਮਾ ਲੈਂਦੇ ਹਨ ਭਾਵ ਆਪੋ-ਆਪਣੇ ਹਿਸਾਬ ਨਾਲ ਕਈ ਤਰ੍ਹਾਂ ਦੇ ਢੰਗ ਤਰੀਕੇ ਬਣਾਏ ਹੋਏ ਹਨ।

## ਬਾਬਾ ਬੁੱਢਾ ਜੀ ਦੇ ਦਰਸ਼ਨ

ਇਕ ਸਮੇਂ ਇਹੋ ਵਿਚਾਰ ਬਾਬਾ ਜੀ ਪਾਸ ਵੀ ਸੰਗਤ ਨੇ ਚਲਾਈ। ਬਾਬਾ ਜੀ ਨੇ ਜਿਵੇਂ ਗੁਰ-ਮਰਯਾਦਾ ਅਨੁਸਾਰ ਪਹਿਲੇ ਹੁਕਮਨਾਮਾ ਲੈਂਦੇ ਸਨ, ਉਹ ਸੰਗਤ ਨੂੰ ਦੱਸਿਆ। ਨਾਲ ਹੀ ਕਿਹਾ ਕਿ ਇਸ ਦੀ ਪੁਸ਼ਟੀ ਸਤਿਗੁਰੂ ਜੀ ਪਾਸੋਂ ਕਰਵਾ ਲੈਂਦੇ ਹਾਂ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕੀਤੀ ਕਿ "ਹੇ ਗ਼ਰੀਬ ਨਿਵਾਜ ਜੀ, ਕ੍ਰਿਪਾ ਕਰਕੇ ਹੁਕਮਨਾਮਾ ਲੈਣ ਦੀ ਵਿਧੀ ਦੱਸੋ ਜੀ।" ਅਰਦਾਸ ਕਰਨ ਤੋਂ ਪਿੱਛੋਂ ਬਾਬਾ ਜੀ ਸਮੇਤ ਸਾਰੀ ਸੰਗਤ ਦੇ, ਗੁਰੂ ਕੀ ਹਜ਼ੂਰੀ ਵਿਚ ਬੈਠ ਗਏ। ਸਾਰੇ ਸ਼ਾਂਤ-ਚਿੱਤ ਇਕਾਗਰ ਬਿਰਤੀ ਵਿਚ ਬੈਠੇ ਸਿਮਰਨ ਕਰ ਰਹੇ ਸਨ ਕਿ ਆਪ ਜੀ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬਾਬਾ ਬੁੱਢਾ ਸਾਹਿਬ ਜੀ ਦੇ ਦਰਸ਼ਨ ਹੋਏ। ਉਨ੍ਹਾਂ ਬਚਨ ਕੀਤਾ ਕਿ ਜਿਸ ਦਿਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਪੰਜਵੇਂ ਗੁਰਦੇਵ ਜੀ ਨੇ ਸਾਡੇ ਪਾਸੋਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਕਰਵਾਇਆ ਸੀ ਤੇ ਮੁਖਵਾਕ ਲੈਣ ਲਈ ਵੀ ਸਾਨੂੰ ਆਪ ਅਗਵਾਈ ਦਿੱਤੀ ਸੀ ਕਿ ਇਸ ਪ੍ਰਕਾਰ ਹੁਕਮਨਾਮਾ ਲੈਣਾ ਹੈ—ਉਹ ਹੀ ਹੁਕਮਨਾਮਾ ਲੈਣ ਦਾ ਤਰੀਕਾ ਹੈ। ਬਾਬਾ ਬੁੱਢਾ ਜੀ ਨੇ ਹੋਰ

ਵਿਸਥਾਰ ਸਹਿਤ ਦੱਸਿਆ ਕਿ ਜਿਵੇਂ ਆਮ ਪ੍ਰੇਮੀ ਹੁਕਮਨਾਮਾ, ਜਿੱਥੋਂ ਚਿੱਤ ਆਵੇ ਪੜ੍ਹ ਲੈਂਦੇ ਹਨ ਜਾਂ ਸਵੇਰ ਸ਼ਾਮ ਦਾ ਭਰਮ ਕਰਦੇ ਹਨ ਜਾਂ ਪੱਤਰੇ ਖੜ੍ਹੇ ਕਰਕੇ ਹੁਕਮ ਲੈਂਦੇ ਹਨ, ਇਹ ਸਤਿਗੁਰੂ ਜੀ ਦੀ ਦੱਸੀ ਮਰਯਾਦਾ ਦੇ ਉਲਟ ਹੈ। ਇਸ ਵਿਚ ਸਤਿਗੁਰੂ ਜੀ ਦੀ ਖ਼ੁਸ਼ੀ ਨਹੀਂ। ਅਰਦਾਸ ਕਰਨ ਤੋਂ ਪਿਛੋਂ ਹੁਕਮਨਾਮਾ ਲੈਣ ਤੋਂ ਪਹਿਲੇ ਮੂਲ-ਮੰਤਰ ਦਾ ਪੰਜ ਵਾਰੀ ਪਾਠ ਕਰਨਾ ਚਾਹੀਦਾ ਹੈ ਜਾਂ ਚਾਰੇ ਮੰਗਲਾਚਰਣ[੧] ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ, ਉਹ ਚਾਰੇ ਜੇਕਰ ਪੜ੍ਹੇ ਜਾਣ ਤਾਂ ਅਧਿਕ ਲਾਭ ਹੁੰਦਾ ਹੈ। ਫਿਰ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸਲੋਕ ਪੜ੍ਹ ਕੇ ਰੁਮਾਲਾ ਉਤਾਰਨਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਤਿਗੁਰੂ ਜੀ ਦਾ ਹਿਰਦਾ ਹੈ, ਸਮੇਂ ਦਾ ਭਰਮ ਨਹੀਂ ਕਰਨਾ। ਪ੍ਰੇਮ ਦੇ ਸ਼ਬਦ ਪੜ੍ਹਦੇ ਸੱਜੇ ਜਾਂ ਖੱਬੇ ਪਾਸੇ ਤੋਂ ਸਹਿਜ ਵਿਚ ਮਹਾਰਾਜ ਜੀ ਦੇ ਜਿੰਨੇ ਵੀ ਪੱਤਰੇ ਹੱਥ ਵਿਚ ਆ ਜਾਣ ਦੋਵਾਂ ਹੱਥਾਂ ਨਾਲ ਚੁੱਕ ਕੇ ਦੂਸਰੇ ਪਾਸੇ ਪਰਤ ਦੇਵੋ। ਖੱਬੇ ਪੱਤਰੇ ਤੋਂ ਜਿਹੜਾ ਸ਼ਬਦ (ਸਲੋਕ) ਚਲਦਾ ਹੈ ਉਹ ਸਤਿਗੁਰੂ ਜੀ ਦਾ ਅਸਲੀ ਹੁਕਮਨਾਮਾ ਹੈ। ਜੇ ਸਲੋਕ ਖੱਬੇ ਪੰਨੇ ਦੇ ਉਪਰੋਂ ਅਰੰਭ ਹੋਵੇ ਤਦ ਉਥੋਂ ਪੜ੍ਹਨਾ ਅਰੰਭ ਕਰਨਾ ਚਾਹੀਦਾ ਹੈ ਜੇਕਰ ਉਹ ਪਿਛਲੇ ਪੰਨੇ ਤੋਂ ਚਲਦਾ ਹੈ (ਅਰੰਭ ਹੁੰਦਾ ਹੈ) ਤਦ ਖੱਬੇ ਪਾਸੇ ਦਾ ਪੱਤਰਾ ਪਰਤ ਕੇ ਅਰੰਭ ਤੋਂ ਇਹ ਸਲੋਕ ਪੜ੍ਹੋ। ਜੇ ਅਗਾਂਹ ਪਉੜੀ ਹੋਵੇ ਉਸਨੂੰ ਵੀ ਨਾਲ ਹੀ ਪੜ੍ਹਨਾ ਹੈ। ਇਸ ਵਿਚ ਹੀ ਸਤਿਗੁਰੂ ਜੀ ਦੀ ਖ਼ੁਸ਼ੀ ਹੈ।

ਬਾਬਾ ਜੀ ਪਹਿਲਾਂ ਵੀ ਇਸੇ ਤਰ੍ਹਾਂ ਹੀ ਹੁਕਮਨਾਮਾ ਲਿਆ ਕਰਦੇ ਸਨ, ਪਰ ਹੁਣ ਤਾਂ ਪਹਿਲੇ ਅਕੀਦੇ ਦੀ ਹੋਰ ਵੀ ਪ੍ਰੋੜ੍ਹਤਾ ਹੋ ਗਈ। ਉਸ ਵੇਲੇ ਸਾਰੀ ਸੰਗਤ ਨੂੰ ਹੁਕਮਨਾਮਾ ਲੈਣ ਦੀ ਵਿਧੀ ਦੱਸੀ ਅਤੇ ਸਾਰੀ ਆਯੂ ਮੁੱਖਵਾਕ ਲੈਣ ਦੀ ਇਸੇ ਮਰਯਾਦਾ ਨੂੰ ਆਮ ਸੰਗਤਾਂ ਵਿਚ ਦੱਸਦੇ ਰਹੇ ਤਾਂ ਜੋ ਅਸੀਂ ਸਮੇਂ ਸਮੇਂ ਸਤਿਗੁਰੂ ਜੀ ਦਾ ਹੁਕਮਨਾਮਾ ਪ੍ਰਾਪਤ ਕਰਕੇ ਉਸ ਵਿਚੋਂ ਆਪਣੇ ਜੀਵਨ ਨੂੰ ਸੇਧ ਦੇ ਸਕੀਏ।

ਕਈ ਵਾਰ ਕਈ ਪ੍ਰੇਮੀ ਮਹਾਰਾਜ ਜੀ ਦਾ ਸਹਿਜ ਪਾਠ ਜਾਂ ਸ੍ਰੀ ਅਖੰਡ ਪਾਠ ਸਾਹਿਬ ਕਰਦੇ ਆਪਣੀਆਂ ਕੂਹਣੀਆਂ ਮੰਜੀ ਸਾਹਿਬ ਉੱਪਰ ਰੱਖ ਕੇ ਉਸਦਾ ਆਸਰਾ ਲੈ ਲੈਂਦੇ ਹਨ ਪਰ ਇਸ ਤਰ੍ਹਾਂ ਕਰਨਾ ਗੁਰੂ ਸਾਹਿਬ ਜੀ ਦੀ ਬੇ-ਅਦਬੀ ਹੈ। ਅਜਿਹਾ ਕਰਨ ਤੋਂ ਹਮੇਸ਼ਾ ਸੰਕੋਚ ਕਰਨਾ ਚਾਹੀਦਾ ਹੈ। ਨੱਕ,

---

੧. ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥
੨. ੧ਓ ਸਤਿਗੁਰ ਪ੍ਰਸਾਦਿ॥
੩. ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥
੪. ੧ਓ ਸਤਿਨਾਮੁ ਗੁਰਪ੍ਰਸਾਦਿ॥

ਮੂੰਹ, ਅੱਖਾਂ ਜਾਂ ਪੈਰਾਂ ਨੂੰ ਹੱਥ ਲਾ ਕੇ ਜਾਂ ਸਰੀਰ ਤੇ ਖੁਜਲੀ ਆਦਿ ਕਰਕੇ ਗੁਰੂ ਮਹਾਰਾਜ ਜੀ ਦੇ ਪੰਨਿਆਂ ਨੂੰ ਹੱਥ ਨਹੀਂ ਲਗਾਉਣਾ ਚਾਹੀਦਾ—ਜੇ ਕਿਸੇ ਪ੍ਰਕਾਰ ਦੀ ਸਰੀਰਕ ਕਿਰਿਆ (ਖ਼ਾਰਸ਼ ਆਦਿਕ) ਕਰਨੀ ਹੋਵੇ ਤਦ ਗਲ ਵਾਲੇ ਹਜ਼ੂਰੀਏ ਦੀ ਵਰਤੋਂ ਕਰਨੀ ਚਾਹੀਦੀ ਹੈ, ਕਿਉਂਕਿ ਸਤਿਗੁਰੂ ਪੰਜਵੇਂ ਗੁਰਦੇਵ ਜੀ ਨੇ ਜੋ ਬਚਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਕਰਨ ਲਈ ਸੰਗਤਾਂ ਪ੍ਰਤੀ ਕਹੇ ਸਨ, ਭਾ. ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਵਿਚ ਇਸ ਪ੍ਰਕਾਰ ਲਿਖੇ ਹਨ :

**ਮੇਰੇ ਸਰੂਪ ਤੇ ਯਾਤੇ ਹੈ ਦੀਰਘ ਸਾਹਿਬ ਜਾਨ ਅਦਾਇਬ ਕੈ ਹੌਂ॥**

ਸੋ ਅਸੀਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਿਸ਼ਾਹੀਆਂ ਦਾ ਪ੍ਰਤੱਖ ਸਰੂਪ ਜਾਣ ਕੇ ਜਿੰਨਾ ਵਧੀਕ ਅਦਬ-ਸਤਿਕਾਰ ਕਰਾਂਗੇ, ਓਨਾ ਹੀ ਜ਼ਿਆਦਾ ਲਾਭ ਪ੍ਰਾਪਤ ਹੋਵੇਗਾ। ਜੇ ਨਾ ਕਰਾਂਗੇ ਗੁਰੂ ਸਾਹਿਬ ਤਾਂ ਮਾਨ-ਅਪਮਾਨ ਤੋਂ ਉੱਪਰ ਹਨ, ਸਤਿਕਾਰ ਕਰਨ ਵਿਚ ਆਪਾਂ ਨੂੰ ਹੀ ਲਾਹਾ ਹੈ। ਗੁਰੂ ਪਾਤਸ਼ਾਹ ਜੀ ਨੂੰ ਕੋਈ ਵਾਧਾ ਘਾਟਾ ਨਹੀਂ। ਸਤਿਕਾਰ-ਅਦਬ ਅਸੀਂ ਆਪਣੇ ਭਲੇ ਹਿਤ ਕਰਨਾ ਹੈ ਨਾ ਕਿ ਗੁਰੂ ਸਾਹਿਬ ਤੇ ਕੋਈ ਅਹਿਸਾਨ ਵਜੋਂ।

# ਏਕੁ ਪਿਤਾ ਏਕਸੁ ਕੇ ਹਮ ਬਾਰਿਕ

ਬਾਬਾ ਜੀ ਨੇ ਨਿਰਾ ਦੂਸਰਿਆਂ ਨੂੰ ਕਿਹਾ ਹੀ ਨਹੀਂ ਬਲਕਿ ਆਪਣੇ ਜੀਵਨ ਵਿਚ ਘਟਾ ਕੇ ਵੀਦੱਸਿਆ। ਇੱਕ ਵਾਰੀ ਬਾਬਾ ਜੀ, ਦਾਸ ਅਤੇ ਬਾਬਾ ਜੀ ਦੀ ਜੀਪ ਦਾ ਡਰਾਈਵਰ ਭਾ. ਮਹਿੰਦਰ ਸਿੰਘ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਜਾ ਰਹੇ ਸਾਂ। ਬਾਬਾ ਜੀ ਦੇ ਸਿਰ-ਦਰਦ ਹੋਣ ਲੱਗ ਪਈ। ਰਈਏ ਜਾ ਕੇ ਜੀਪ ਖੜੀ ਕਰਾਈ। ਭਾ. ਮਹਿੰਦਰ ਸਿੰਘ ਨੂੰ ਕਹਿਣ ਲੱਗੇ ਕਿ ਸਾਹਮਣੇ ਦੁਕਾਨ ਤੋਂ ਤਿੰਨ ਕੱਪ ਚਾਹ ਦੇ ਬਰਤਨ ਚੰਗੀ ਤਰ੍ਹਾਂ ਸਾਫ਼ ਕਰਵਾ ਕੇ ਬਣਵਾ ਲਿਆ। ਕੱਪਾਂ ਨੂੰ ਗਰਮ ਪਾਣੀ ਨਾਲ ਆਪ ਧੋ ਲੈਣਾ। ਭਾ. ਮਹਿੰਦਰ ਸਿੰਘ ਜੀ ਗਏ ਤੇ ਤਿੰਨ ਕੱਪ ਚਾਹ ਦੇ ਬਣਵਾ ਕੇ ਲੈ ਆਏ। ਬਾਬਾ ਜੀ ਅਤੇ ਦਾਸ ਨੇ ਚਾਹ ਛਕ ਲਈ। ਭਾ. ਮਹਿੰਦਰ ਸਿੰਘ ਨੇ ਅਜੇ ਥੋੜ੍ਹੀ ਜਿਹੀ ਹੀ ਚਾਹ ਪੀਤੀ ਸੀ ਕਿ ਕੱਪ ਰੱਖ ਕੇ ਜੀਪ ਦੇ ਟਾਇਰ ਵੇਖਣ ਲੱਗ ਪਏ। ਜਦੋਂ ਟਾਇਰ ਵੇਖ ਕੇ ਭਾ. ਮਹਿੰਦਰ ਸਿੰਘ ਬਾਕੀ ਚਾਹ ਪੀਣ ਲੱਗਾ ਤਾਂ ਬਾਬਾ ਜੀ ਕਹਿਣ ਲੱਗੇ ਕਿ "ਜੁਆਨ ਠਹਿਰੀਂ, ਮੈਂ ਸਿਰ ਦਰਦ ਦੀ ਗੋਲੀ ਖਾਣੀ ਸੀ, ਉਸ ਦਾ ਤਾਂ ਚੇਤਾ ਹੀ ਭੁੱਲ ਗਿਆ। ਮੈਨੂੰ ਇੱਕ ਘੁੱਟ ਚਾਹ ਦਾ ਆਪਣੇ ਕੱਪ 'ਚੋਂ ਦੇ ਦੇਹ।" ਮਹਿੰਦਰ ਸਿੰਘ ਜੀ ਕਹਿਣ ਲੱਗੇ ਕਿ ਬਾਬਾ ਜੀ, ਚਾਹ ਇਕ ਕੱਪ ਹੋਰ ਬਣਵਾ ਲੈਂਦੇ ਹਾਂ। ਇਹ ਚਾਹ ਮੇਰੀ ਜੂਠੀ ਹੈ। ਬਾਬਾ ਜੀ ਕਹਿਣ ਲੱਗੇ, "ਇਕ ਘੁੱਟ ਚਾਹ ਵਾਸਤੇ ਹੁਣ ਹੋਰ ਅੱਠ ਆਨੇ ਖ਼ਰਚਾਂਗੇ ਤੈਨੂੰ ਕਿਹੜਾ ਘਾਟਾ ਪੈ ਚਲਿਆ ਹੈ। ਮੈਂ ਕੇਵਲ ਇਕ ਘੁੱਟ ਹੀ ਭਰਨਾ ਹੈ।" ਮਹਿੰਦਰ ਸਿੰਘ ਜੀ ਦਾ ਕੱਪ ਬਾਬਾ ਜੀ ਨੇ ਫੜ ਲਿਆ ਪਰ ਉਹ ਦੇਵੇ ਨਾ ਕਿ ਬਾਬਾ ਜੀ ਚਾਹ ਮੇਰੀ ਜੂਠੀ ਹੈ, ਇਹੋ ਹੀ ਕਹੀ ਜਾਵੇ। ਬਾਬਾ ਜੀ ਨੇ ਜ਼ੋਰ ਨਾਲ ਹੀ ਚਾਹ ਦਾ ਘੁੱਟ ਭਰ ਲਿਆ ਤੇ ਗੋਲੀ ਖਾ ਲਈ। ਫਿਰ ਕਹਿਣ ਲੱਗੇ ਕਿ ਜੇ ਅੰਮ੍ਰਿਤ ਛਕ ਕੇ ਜੂਠ ਦਾ ਭਰਮ ਤੇ ਉੱਚੇ-ਨੀਵੇਂ ਦਾ ਪਾੜਾ ਬਣਿਆ ਰਿਹਾ ਤਾਂ ਅੰਮ੍ਰਿਤਧਾਰੀ ਤੇ ਦੂਸਰੇ ਲੋਕਾਂ ਵਿਚ ਕੀ ਫ਼ਰਕ? ਅੰਮ੍ਰਿਤਧਾਰੀ ਸਿੰਘ ਸਭ ਬਰਾਬਰ ਹਨ। ਅੰਮ੍ਰਿਤ ਛਕਣ ਨਾਲ ਇਹ ਸਾਰੇ ਭਰਮ-ਭੁਲੇਖੇ ਮਿਟ ਜਾਣੇ ਚਾਹੀਦੇ ਹਨ ਅਤੇ

**ਏਕੁ ਪਿਤਾ ਏਕਸ ਕੇ ਹਮ ਬਾਰਿਕ**

ਵਾਲੀ ਰਹਿਣੀ ਦੇ ਧਾਰਨੀ ਬਣ ਜਾਣਾ ਚਾਹੀਦਾ ਹੈ।

# ਲੋੜਵੰਦ ਵਿਦਿਆਰਥੀਆਂ ਅਤੇ ਵਿੱਦਿਅਕ ਅਦਾਰਿਆਂ ਦੀ ਸਹਾਇਤਾ

ਭਾਵੇਂ ਬਾਬਾ ਜੀ ਆਪ ਦੁਨਿਆਵੀ ਵਿੱਦਿਆ ਬਹੁਤੀ ਨਹੀਂ ਪ੍ਰਾਪਤ ਕਰ ਸਕੇ ਪਰ ਵਿੱਦਿਆ ਪ੍ਰਤੀ ਆਪ ਜੀ ਦੇ ਮਨ ਵਿਚ ਬਹੁਤ ਹੀ ਕਦਰ ਸੀ। ਹਰ ਭਾਸ਼ਾ ਵਿਚ ਪ੍ਰਬੀਨ ਹੋਣ ਅਤੇ ਹੋਰ ਸੰਸਾਰਿਕ ਵਿੱਦਿਆ ਵੱਧ ਤੋਂ ਵੱਧ ਪ੍ਰਾਪਤ ਕਰਨ ਲਈ ਵਿਦਿਆਰਥੀਆਂ ਨੂੰ ਪ੍ਰੇਰਨਾ ਦਿੰਦੇ। ਆਪ ਜੀ ਦਾ ਕਥਨ ਸੀ ਕਿ ਮਨੁੱਖੀ ਜੀਵਨ ਦੇ ਦੋ ਪੱਖ ਹਨ : ਇਕ ਸੰਸਾਰਕ ਖੇਤਰ ਹੈ, ਦੂਸਰਾ ਪਰਮਾਰਥਿਕ। ਹਰ ਗੁਰਸਿੱਖ ਨੂੰ ਆਪਣੇ ਦੋਨੋਂ ਪੱਖ ਮਜ਼ਬੂਤ ਕਰਨੇ ਚਾਹੀਦੇ ਹਨ ਕਿਉਂਕਿ ਸਾਡੇ ਸਤਿਗੁਰਾਂ ਦਾ ਮਿਸ਼ਨ ਹੈ ਕਿ ਸੰਸਾਰ ਵਿਚ ਵਿਚਰਦੇ ਹੋਏ ਪਰਮਾਰਥ ਨੂੰ ਸਿੱਧ ਕਰਨਾ। ਜੇ ਅਸੀਂ ਦੁਨਿਆਵੀ ਵਿੱਦਿਆ ਵੱਲੋਂ ਅਵੇਸਲੇ ਹੋ ਜਾਵਾਂਗੇ ਤਾਂ ਸੰਸਾਰਿਕ ਕੰਮਾਂ-ਕਾਰਾਂ ਵਿਚ ਅਸੀਂ ਹੋਰ ਦੁਨਿਆਵੀ ਬੰਦਿਆਂ ਨਾਲੋਂ ਪਿੱਛੇ ਰਹਿ ਜਾਵਾਂਗੇ। ਗੁਰੂ ਕੇ ਸਿੱਖ ਨੇ ਸੰਸਾਰ ਵਿਚ ਬੜੇ ਸੁਚੱਜੇ ਢੰਗ ਨਾਲ ਹਰ ਤਰ੍ਹਾਂ ਚੜ੍ਹਦੀ ਕਲਾ ਵਿਚ ਜੀਵਨ ਬਤੀਤ ਕਰਨਾ ਹੈ। ਕਿਸੇ ਦੇ ਹੱਥਾਂ ਵੱਲ ਨਹੀਂ ਝਾਕਣਾ। ਚੰਗੀਆਂ-ਚੰਗੀਆਂ ਨੌਕਰੀਆਂ, ਚੰਗੇ ਵਿਉਪਾਰ ਅਤੇ ਚੰਗੀ ਖੇਤੀ ਕਰ ਕੇ ਸਰੀਰਕ ਨਿਰਬਾਹ ਲਈ ਮਾਇਆ ਕਮਾਉਣੀ ਹੈ। ਜੇ ਗੁਰਸਿੱਖ ਪਾਸ ਮਾਇਆ ਹੋਵੇਗੀ ਤਦ ਹੀ ਕਿਸੇ ਹੋਰ ਲੋੜਵੰਦ ਦੀ ਜ਼ਰੂਰਤ ਪੂਰੀ ਕਰਕੇ, ਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਕਰ ਸਕੇਗਾ।

ਸਾਡੇ ਸਤਿਗੁਰਾਂ ਨੇ ਆਪ ਵਿੱਦਿਆ ਦੀ ਕਦਰ ਕਰਨ ਅਤੇ ਗੁਰਸਿੱਖਾਂ ਨੂੰ ਵਧ ਤੋਂ ਵਧ ਸੰਸਾਰਿਕ ਵਿੱਦਿਆ ਪ੍ਰਾਪਤ ਕਰਨ ਹਿੱਤ ਪੂਰਨੇ ਪਾਏ ਹਨ। ਦਸਵੇਂ ਗੁਰਦੇਵ ਜੀ ਨੇ ਆਪ ਬਵੰਜਾ ਵਿਦਵਾਨ ਕਵੀ ਰੱਖ ਕੇ ਉਹਨਾਂ ਪਾਸੋਂ ਅਨੇਕ ਪ੍ਰਕਾਰ ਦੇ ਸਾਹਿਤ ਜੋ ਦੂਸਰੀ ਭਾਸ਼ਾ ਵਿਚ ਸੀ, ਸਰਲ ਭਾਸ਼ਾ ਵਿਚ ਉਲਥੇ ਕਰਵਾਏ ਤੇ ਬੇਅੰਤ ਮਾਇਆ, ਹਾਥੀ, ਘੋੜੇ ਇਤਿਆਦਿ ਇਵਜ਼ਾਨੇ ਵਜੋਂ ਦਿੱਤੇ। ਆਪ ਜੀ ਨੇ ਆਪ ਬੇਅੰਤ ਸਾਹਿਤ ਅਤੇ ਗੁਰਬਾਣੀ ਦੀ ਰਚਨਾ ਕੀਤੀ। ਇੱਥੇ ਹੀ ਬੱਸ ਨਹੀਂ, ਪੰਜਾਂ ਸਿੰਘਾਂ ਨੂੰ ਭੇਸ ਬਦਲਾ ਕੇ (ਨਿਰਮਲਿਆਂ ਦਾ ਰੂਪ ਬਣਾ ਕੇ) ਕਾਂਸ਼ੀ-ਬਨਾਰਸ ਸੰਸਕ੍ਰਿਤ ਵਿੱਦਿਆ ਪ੍ਰਾਪਤ ਕਰਨ ਲਈ ਭੇਜਿਆ ਅਤੇ ਉਹਨਾਂ ਅਗਾਂਹ ਇਹ ਭਾਸ਼ਾ ਗੁਰਸਿੱਖਾਂ ਨੂੰ ਪੜ੍ਹਾਉਣ ਦੇ ਉੱਦਮ ਕੀਤੇ।

## ਲੋੜਵੰਦ ਵਿਦਿਆਰਥੀਆਂ ਦੀ ਸਹਾਇਤਾ

ਇਸੇ ਆਸ਼ੇ ਨੂੰ ਮੁੱਖ ਰੱਖ ਕੇ ਬਾਬਾ ਜੀ ਹਰ ਸਮਾਗਮ ਨੂੰ ਸੰਗਤ ਵਿਚ ਐਲਾਨ ਕਰਦੇ, ਕਿ ਕਿਸੇ ਵੀ ਧਰਮ ਜਾਂ ਜਾਤੀ ਨਾਲ ਸਬੰਧਤ ਕੋਈ ਵੀ ਬੱਚਾ ਜੋ ਦੁਨਿਆਵੀ ਤੰਗੀ ਕਾਰਨ ਵਿੱਦਿਆ ਨਾ ਪ੍ਰਾਪਤ ਕਰ ਸਕਦਾ ਹੋਵੇ ਪਰ ਵਿੱਦਿਆ ਪ੍ਰਾਪਤੀ ਦਾ ਚਾਹਵਾਨ ਹੋਵੇ, ਉਸ ਦਾ ਸਾਰਾ ਖ਼ਰਚਾ ਅਸੀਂ ਸੰਗਤ ਵੱਲੋਂ ਕਰਾਂਗੇ। ਆਪ ਜੀ ਗ਼ਰੀਬ ਬੱਚਿਆਂ ਨੂੰ ਗੁਰਦੁਆਰਾ ਸਾਹਿਬ ਆਪਣੇ ਪਾਸ ਰੱਖ ਕੇ ਉਨ੍ਹਾਂ ਦਾ ਸਾਰਾ ਖ਼ਰਚਾ (ਲੀੜੇ-ਕਪੜੇ, ਕਿਤਾਬਾਂ, ਸਕੂਲ ਦੀਆਂ ਫ਼ੀਸਾਂ ਇਤਿਆਦਿ) ਬੜੇ ਉਤਸ਼ਾਹ ਨਾਲ ਦਿੰਦੇ ਅਤੇ ਅਗਾਂਹ ਤੋਂ ਅਗਾਂਹ ਹੋਰ ਪੜ੍ਹਾਈ ਕਰਨ ਲਈ ਉਤਸ਼ਾਹਿਤ ਕਰਦੇ। ਆਪ ਜੀ ਦੀ ਪ੍ਰੇਰਨਾ ਤੇ ਮਦਦ ਨਾਲ ਬਹੁਤ ਸਾਰੇ ਵਿਦਿਆਰਥੀ ਉਚੇਰੀ ਵਿਦਿਆ ਪ੍ਰਾਪਤ ਕਰਕੇ ਚੰਗੀਆਂ-ਚੰਗੀਆਂ ਨੌਂਕਰੀਆਂ ਤੇ ਲੱਗੇ ਹੋਏ ਆਪਣੇ ਸੰਸਾਰਿਕ ਜੀਵਨ ਨੂੰ ਬੜੇ ਸੁੰਦਰ ਢੰਗ ਨਾਲ ਬਤੀਤ ਕਰ ਰਹੇ ਹਨ। ਕਈ ਇਕ ਵਿਦੇਸ਼ਾਂ ਵਿਚ ਚੰਗੇ ਕਾਰੋਬਾਰਾਂ ਨੂੰ ਕਰਦੇ ਹੋਏ ਗੁਰਸਿੱਖੀ ਵਿਚ ਪ੍ਰਪੱਕ ਜੀਵਨ ਬਿਤਾਉਂਦੇ ਹੋਏ ਨਾਲੋਂ ਨਾਲ ਗੁਰਮਤ ਦੀ ਛੋਹ ਵੀ ਵੰਡ ਰਹੇ ਹਨ।

ਮਹਾਂਪੁਰਖਾਂ ਦੇ ਅਸਥਾਨ ਤੇ ਹੁਣ ਵੀ ਉਸੇ ਤਰ੍ਹਾਂ ਇਹ ਸਿਲਸਲਾ ਜਾਰੀ ਹੈ। ਹਰ ਸਮਾਗਮ ਤੇ ਕਿਹਾ ਜਾਂਦਾ ਹੈ ਕਿ ਜੋ ਬੱਚਾ ਵਿੱਦਿਆ ਪ੍ਰਾਪਤ ਕਰਨੀ ਚਾਹੁੰਦਾ ਹੈ—ਪਰ ਘਰੋਗੀ ਹਾਲਾਤ ਇਜਾਜ਼ਤ ਨਹੀਂ ਦਿੰਦੇ, ਉਸ ਦੀ ਹਰ ਤਰ੍ਹਾਂ ਪੂਰੀ ਮਦਦ ਕੀਤੀ ਜਾਵੇਗੀ। ਕਾਫ਼ੀ ਸਾਰੇ ਬੱਚੇ ਗੁਰਦੁਆਰਾ ਸਾਹਿਬ ਅਤੇ ਸਰਬ ਸੰਗਤ ਦੇ ਸਹਿਯੋਗ ਨਾਲ ਵਿੱਦਿਆ ਪ੍ਰਾਪਤ ਕਰ ਰਹੇ ਹਨ।

ਜੋ ਵਿਦਿਆਰਥੀ ਬਾਬਾ ਜੀ ਦੀ ਸਹਾਇਤਾ ਨਾਲ ਦੁਨਿਆਵੀ ਵਿੱਦਿਆ ਪ੍ਰਾਪਤ ਕਰਦੇ, ਆਪ ਜੀ ਉਨ੍ਹਾਂ ਦਾ ਪਰਮਾਰਥੀ ਖੇਤਰ ਪੂਰਾ ਕਰਨ ਵਾਸਤੇ ਵਿਹਲੇ ਸਮੇਂ ਗੁਰਬਾਣੀ ਦੀ ਸਿੱਖਿਆ ਅਤੇ ਗੁਰਬਾਣੀ ਦੀ ਸੰਥਯਾ ਉਹਨਾਂ ਨੂੰ ਆਪ ਦਿੰਦੇ। ਇਸ ਤਰ੍ਹਾਂ ਬਾਬਾ ਜੀ ਉਹਨਾਂ ਬੱਚਿਆਂ ਦੇ ਲੋਕ ਸੁਖੀ-ਪ੍ਰਲੋਕ ਸੁਹੇਲੇ ਕਰਕੇ ਆਪਣਾ ਫਰਜ਼ ਪੂਰਾ ਕਰਦੇ।

## ਸਕੂਲਾਂ ਵਿਚ ਧਰਮ ਪ੍ਰਚਾਰ ਦਾ ਉਪਰਾਲਾ

ਸਕੂਲਾਂ ਵਿਚ ਬੱਚਿਆਂ ਨੂੰ ਵਿਦਿਅਕ ਅਤੇ ਧਾਰਮਿਕ ਪੱਖੋਂ ਉਤਸ਼ਾਹਿਤ ਕਰਨ ਵਾਸਤੇ ਬਾਬਾ ਜੀ ਗੁਰਦੁਆਰਾ ਸਾਹਿਬ ਵੱਲੋਂ ਧਰਮ ਪੋਥੀਆਂ ਮੰਗਵਾ ਕੇ ਸਕੂਲਾਂ ਵਿਚ ਵੰਡਦੇ ਅਤੇ ਯੋਗ ਵਜ਼ੀਫ਼ੇ ਵੀ ਦਿੰਦੇ। ਧਾਰਮਿਕ ਸਮਾਗਮ ਰਚਨ ਤੋਂ ਬਾਅਦ ਜੋ ਮਾਇਆ ਬਚ ਜਾਂਦੀ ਉਹ ਸਕੂਲਾਂ ਦੀ ਇਮਾਰਤ ਉਸਾਰਨ ਵਿਚ ਖ਼ਰਚ ਦਿੰਦੇ। ਇਲਾਕੇ ਵਿਚ ਜੋ ਲੋਕਲ ਸਕੂਲ ਅਤੇ ਕਾਲਜ ਹਨ—

ਤਕਰੀਬਨ ਹਰ ਸਕੂਲ ਅਤੇ ਕਾਲਜ ਵਿਚ ਉਹਨਾਂ ਮਾਇਕ ਹਿੱਸਾ ਪਾ ਕੇ ਇਹਨਾਂ ਦੁਨਿਆਵੀ ਵਿਦਿਅਕ ਅਦਾਰਿਆਂ ਨੂੰ ਉਤਸ਼ਾਹ ਪ੍ਰਦਾਨ ਕੀਤਾ—ਜਿਵੇਂ ਕਿ ਖ਼ਾਲਸਾ ਕਾਲਜ ਗੜ੍ਹਦੀਵਾਲਾ, ਖ਼ਾਲਸਾ ਸੀਨੀਅਰ ਸੈਕੰਡਰੀ ਸਕੂਲ ਗੜ੍ਹਦੀਵਾਲਾ, ਸਾ. ਹਿ. ਗੁਰੂ ਨਾਨਕ ਗਰਲਜ਼ ਹਾਈ ਸਕੂਲ ਗੜ੍ਹਦੀਵਾਲਾ ਅਤੇ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਫ਼ਾਰ ਵਿਮੈਨ ਦਸੂਹਾ ਇਤਿਆਦਿ। ਮਹਾਂਪੁਰਖਾਂ ਦੇ ਅਸਥਾਨ ਵੱਲੋਂ ਅਜੇ ਵੀ ਬੱਚਿਆਂ ਦੀ ਮੁਫ਼ਤ ਪੜ੍ਹਾਈ ਦੇ ਨਾਲ-ਨਾਲ ਵਿਦਿਅਕ ਅਦਾਰਿਆਂ ਦੀ ਸਮੇਂ-ਸਮੇਂ ਮਦਦ ਜਾਰੀ ਹੈ। ਸਤਿਗੁਰੂ ਜੀ ਇਸੇ ਤਰ੍ਹਾਂ ਬਾਬਾ ਜੀ ਦੇ ਪਾਏ ਪੂਰਨਿਆਂ ਤੇ ਚੱਲਣ ਲਈ ਆਪ ਪ੍ਰੇਰਨਾ ਦਿੰਦੇ ਰਹਿਣ ਤਾਂ ਜੋ ਉਹਨਾਂ ਵੱਲੋਂ ਅਰੰਭੇ ਉੱਦਮ ਨੂੰ ਜਾਰੀ ਰੱਖਿਆ ਜਾ ਸਕੇ।

ਪਰਮੇਸ਼ਰ-ਪ੍ਰਾਪਤੀ ਲਈ ਸੰਗਤਾਂ ਨੂੰ ਉਤਸ਼ਾਹਿਤ ਕਰਨ ਲਈ, ਭਗਤਾਂ ਅਤੇ ਗੁਰਸਿੱਖਾਂ ਦਾ ਜੀਵਨ 340 ਪੰਨਿਆਂ ਦਾ "ਗੁਰਮਤਿ ਦੇ ਪਾਂਧੀ" ਨਾਂ ਦੇ ਗ੍ਰੰਥ ਹੇਠ ਸੰਪਾਦਨਾ ਕਰ ਕੇ ਸੰਗਤਾਂ ਨੂੰ ਭੇਟਾ ਰਹਿਤ ਵੰਡਿਆ। "ਰਾਗ ਮਾਲਾ ਮੰਡਨ ਪ੍ਰਬੋਧ" ਜੋ ਕਿ ਬਹੁਤ ਪੁਰਾਤਨ ਗ੍ਰੰਥ ਸੀ, ਦੀ ਛਪਾਈ ਕਰਾ ਕੇ ਸੰਗਤਾਂ ਵਿਚ ਸੇਵਾ ਹਿੱਤ ਵੰਡਿਆ। ਇਸੇ ਪ੍ਰਕਾਰ ਹੋਰ ਵੀ ਗੁਰਮਤਿ ਦੇ ਗ੍ਰੰਥ ਮੁੱਲ ਲਿਆ ਕੇ ਸੰਗਤਾਂ ਨੂੰ ਧਰਮ ਪ੍ਰਚਾਰ ਹਿਤ ਭੇਟਾ ਰਹਿਤ ਵੰਡਦੇ ਰਹਿੰਦੇ। ਕੇਵਲ ਵਿਦਿਅਕ ਪੱਖੋਂ ਹੀ ਬਾਬਾ ਜੀ ਬੱਚਿਆਂ ਦੀ ਸਹਾਇਤਾ ਨਹੀਂ ਕਰਦੇ ਸਨ ਸਗੋਂ ਜੇਕਰ ਕੋਈ ਗ਼ਰੀਬ ਪਰਿਵਾਰ ਉਨ੍ਹਾਂ ਦੀ ਨਿਗ੍ਹਾ ਵਿਚ ਹੁੰਦਾ ਤਾਂ ਉਸ ਪਰਿਵਾਰ ਦੀਆਂ ਖਾਣ, ਪੀਣ, ਪਹਿਨਣ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਦਾ ਯਤਨ ਕਰਦੇ। ਜੇ ਕਿਸੇ ਗ਼ਰੀਬ ਪ੍ਰੇਮੀ ਦੀ ਵਰ-ਪ੍ਰਾਪਤ ਬੱਚੀ ਹੁੰਦੀ ਤਾਂ ਉਸ ਨੂੰ ਯਥਾ-ਯੋਗ ਸਹਾਇਤਾ ਦੇ ਕੇ ਸਾਰਾ ਕਾਰਜ ਸਿਰੇ ਚੜ੍ਹਾਉਂਦੇ। ਜੇ ਕਿਸੇ ਗ਼ਰੀਬ ਪ੍ਰੇਮੀ ਨੂੰ ਦੁਕਾਨ ਵਿਚ ਸਾਮਾਨ ਪਾਉਣ ਲਈ ਮਾਇਆ ਦੀ ਲੋੜ ਹੁੰਦੀ ਤਾਂ ਗੁਰੂ ਹੁਕਮ ਵਿਚ ਉਸਦੀ ਮਦਦ ਕਰਦੇ। ਕਈ ਇਕ ਬੇ-ਰੁਜ਼ਗਾਰ ਲੋੜਵੰਦਾਂ ਨੂੰ ਆਪ ਜੀ ਨੇ ਦੁਕਾਨਾਂ ਅਤੇ ਹੋਰ ਕੰਮ ਖੋਲ੍ਹ ਕੇ ਦਿੱਤੇ। ਜੋ ਹੁਣ ਚੰਗੀ ਸਰਵੀਂ ਹਾਲਤ ਵਿਚ ਕਮਾਈ ਕਰਕੇ ਆਪਣਾ ਨਿਰਬਾਹ ਕਰ ਰਹੇ ਹਨ।

## ਲੋੜਵੰਦਾਂ ਦੀ ਸਹਾਇਤਾ

ਇਕ ਵਾਰੀ ਦਾਸ ਦੇ ਦੇਖਣ ਦੀ ਗੱਲ ਹੈ ਕਿ ਲਾਗਲੇ ਨਗਰ ਦਾ ਇਕ ਗੁਰਸਿੱਖ, ਜਿਸ ਦੀ ਮਾਲੀ ਹਾਲਤ ਬਹੁਤ ਚੰਗੀ ਨਹੀਂ ਸੀ, ਬਾਬਾ ਜੀ ਪਾਸ ਆਇਆ। ਬਾਬਾ ਜੀ ਪਾਸ ਹੋਰ ਸੰਗਤ ਬੈਠੀ ਹੋਈ ਸੀ। ਗੁਰਮਤਿ ਦੇ ਬਚਨ-ਬਿਲਾਸ ਚਲ ਰਹੇ ਸਨ। ਉਸ ਪ੍ਰੇਮੀ ਦੇ ਤਿੰਨ ਬੱਚੇ, ਜਿਨ੍ਹਾਂ ਦੇ ਬਸਤਰ ਫਟੇ ਹੋਏ ਸਨ—ਵੀ ਉੱਥੇ ਆ ਗਏ। ਉਹ ਛੋਟੇ ਬੱਚੇ ਪਿਤਾ ਜੀ, ਪਿਤਾ ਜੀ, ਕਰਕੇ ਉਸ ਪ੍ਰੇਮੀ ਦੇ ਕੋਲ ਆ ਬੈਠੇ ਪਰ ਉਹ ਗੁਰਮੁਖ ਆਪਣੇ ਆਪ ਵਿਚ ਸ਼ਰਮ ਮਹਿਸੂਸ

ਕਰੇ ਕਿ ਇਹਨਾਂ ਦੇ ਕੱਪੜੇ ਪਾਟੇ ਹੋਏ ਅਤੇ ਮੈਲੇ-ਕੁਚੈਲੇ ਹਨ। ਉਸ ਨੇ ਉਨ੍ਹਾਂ ਵੱਲ ਧਿਆਨ ਨਾ ਦਿੱਤਾ। ਸੰਗਤ ਵਿਚ ਬਚਨ ਕਰਦੇ-ਕਰਦੇ ਬਾਬਾ ਜੀ ਨੇ ਮਹਿਸੂਸ ਕਰ ਲਿਆ ਕਿ ਇਹ ਪ੍ਰੇਮੀ ਬੱਚਿਆਂ ਦੇ ਬਸਤਰ ਚੰਗੇ ਨਾ ਹੋਣ ਕਾਰਨ ਉਹਨਾਂ ਨੂੰ ਪਿੱਛੇ ਕਰ ਰਿਹਾ ਹੈ। ਸਾਰੀ ਸੰਗਤ ਵਿਚੋਂ ਬਾਬਾ ਜੀ ਉਠੇ ਅਤੇ ਉਪਰ ਛੰਨ ਵਿਚ ਚਲੇ ਗਏ। ਉਸ ਪ੍ਰੇਮੀ ਨੂੰ ਵੀ ਆਪਣੇ ਪਿੱਛੇ ਆਉਣ ਲਈ ਕਿਹਾ। ਬਾਬਾ ਜੀ ਪਾਸ ਉਸ ਵੇਲੇ ਜਿੰਨੇ ਪੈਸੇ ਸਨ ਉਸਨੂੰ ਅੰਦਰ ਸੱਦ ਕੇ ਦੇ ਦਿੱਤੇ ਤੇ ਕਿਹਾ ਕਿ ਇਸ ਮਾਇਆ ਨਾਲ ਤੁਸੀਂ ਬੱਚਿਆਂ ਨੂੰ ਬਸਤਰ ਬਣਾ ਦੇਣੇ। ਗ਼ਰੀਬੀ-ਅਮੀਰੀ ਸਭ ਸਤਿਗੁਰੂ ਜੀ ਦੇ ਹੱਥ ਹੈ। ਇਹਨਾਂ ਬੱਚਿਆਂ ਨੂੰ ਗੁਰੂ ਕੇ ਬੱਚੇ ਜਾਣ ਕੇ ਆਪਣੀ ਸਮਰੱਥਾ ਅਨੁਸਾਰ ਸੇਵਾ ਕਰੀ ਜਾਣੀ। ਨਾਲ ਹੀ ਹੁਕਮ ਕੀਤਾ ਕਿ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਨੀ ਕਿ ਗ਼ਰੀਬ-ਨਿਵਾਜ ਜੀ! ਇਹ ਜੋ ਮਾਇਆ ਦਾ ਦਲਿੱਦ੍ਰ ਪਾਇਆ ਹੋਇਆ ਹੈ, ਇਸ ਸੰਕਟ ਨੂੰ ਆਪ ਜੀ ਹੀ ਕਿਰਪਾ ਕਰਕੇ ਦੂਰ ਕਰੋ। ਉਹ ਪ੍ਰੇਮੀ ਬੜੇ ਵੈਰਾਗ ਵਿਚ ਆ ਗਿਆ। ਬਾਬਾ ਜੀ ਨੇ ਬੜੇ ਪਿਆਰ ਸਹਿਤ ਗਲ ਨਾਲ ਲਾ ਕੇ ਦਿਲਾਸਾ ਦਿੱਤਾ ਤੇ ਕਿਹਾ ਕਿ ਇਸ ਮਾਇਆ ਨੂੰ ਐਵੇਂ ਭਾਰ ਵੀ ਨਾ ਸਮਝਣਾ—ਸਤਿਗੁਰੂ ਜੀ ਨੇ ਲੋੜਵੰਦਾਂ ਦੀ ਸਹਾਇਤਾ ਕਰਨ ਲਈ ਹੁਕਮ ਦੇ ਰੱਖਿਆ ਹੋਇਆ ਹੈ, ਸੋ ਉਸ ਹੁਕਮ ਅਧੀਨ ਹੀ ਤੁਹਾਡੀ ਸਹਾਇਤਾ ਕੀਤੀ ਹੈ। ਜਦੋਂ ਸਤਿਗੁਰੂ ਜੀ ਤੁਹਾਨੂੰ ਸਮਰੱਥਾ ਦੇਣਗੇ ਤੁਸੀਂ ਹੋਰ ਲੋੜਵੰਦਾਂ ਦੀ ਜਿੰਨੀ ਮਰਜ਼ੀ ਸਹਾਇਤਾ ਕਰੀ ਜਾਇਓ। ਸੋ ਬਾਬਾ ਜੀ ਦੇ ਅਸ਼ੀਰਵਾਦ ਤੇ ਸਤਿਗੁਰੂ ਜੀ ਦੀ ਮਿਹਰ ਸਦਕਾ ਹੁਣ ਉਸ ਪ੍ਰੇਮੀ ਦੀਆਂ ਬੱਸਾਂ ਚੱਲ ਰਹੀਆਂ ਹਨ। ਜੇ ਇਹੋ ਜਿਹੀਆਂ ਹੋਰ ਘਟਨਾਵਾਂ ਲਿਖਣ ਲੱਗ ਜਾਈਏ ਤਾਂ ਗ੍ਰੰਥ ਬਹੁਤ ਵੱਡਾ ਬਣ ਜਾਵੇਗਾ। ਬਾਬਾ ਜੀ ਆਪਣੇ ਪਾਸ ਕਾਫ਼ੀ ਸਾਰੇ ਸਵੈਟਰ, ਗਰਮ ਕੋਟੀਆਂ ਅਤੇ ਹੋਰ ਲੀੜੇ-ਕੱਪੜੇ ਲਿਆ ਕੇ ਰੱਖ ਛੱਡਦੇ ਜੋ ਵੀ ਬੱਚਾ ਜਾਂ ਵਡੇਰਾ ਲੋੜਵੰਦ ਵੇਖਦੇ ਬਿਨਾਂ ਉਸ ਦੀ ਮੰਗ ਦੇ ਗਰਮ ਕੋਟੀ, ਸਵੈਟਰ ਜਾਂ ਹੋਰ ਬਸਤਰ ਉਸ ਨੂੰ ਦੇ ਦਿੰਦੇ। ਅਗਾਂਹ ਲਈ ਵੀ ਕਹਿੰਦੇ ਕਿ ਜਦੋਂ ਹੋਰ ਲੋੜ ਹੋਵੇ ਬਿਨਾਂ ਝਿਜਕ, ਆ ਕੇ ਲੈ ਜਾਵੀਂ। ਇਸੇ ਪ੍ਰਕਾਰ ਜੋ ਅੰਮ੍ਰਿਤਧਾਰੀ ਸਿੰਘ ਮਾਇਆ ਖ਼ਰਚਣ ਤੋਂ ਅਸਮਰੱਥ ਹੁੰਦੇ ਉਹਨਾਂ ਨੂੰ ਖੁਲ੍ਹ ਦੇ ਰੱਖੀ ਸੀ, ਕਿ ਆਯੂ-ਪ੍ਰਯੰਤ ਕਿਸੇ ਵੀ ਕਕਾਰ ਦੀ ਲੋੜ ਹੋਵੇ, ਬਿਨਾਂ ਝਿਜਕ ਆ ਕੇ ਲੈ ਜਾਣੇ।

# ਦੁਖੀਆਂ ਦੇ ਦਰਦੀ

ਦੁਖੀਆਂ ਦੀ ਸਹਾਇਤਾ ਕਰਨ ਵਾਸਤੇ ਆਪ ਜੀ ਸਦਾ ਹੀ ਤੱਤਪਰ ਰਹਿੰਦੇ। ਇਸੇ ਨੂੰ ਹੀ ਮੁੱਖ ਰੱਖ ਕੇ ਆਪ ਜੀ ਸਾਲ ਵਿਚ ਦੋ ਵਾਰੀ ਅੱਖਾਂ ਦੇ ਫ਼੍ਰੀ ਅਪਰੇਸ਼ਨ ਕੈਂਪ ਚੰਗੇ-ਚੰਗੇ ਡਾਕਟਰ ਸੱਦ ਕੇ ਲਗਵਾਉਂਦੇ। ਸਾਰੇ ਮਰੀਜ਼ਾਂ ਨੂੰ ਮੁਫ਼ਤ ਦਵਾਈਆਂ ਦਿੱਤੀਆਂ ਜਾਂਦੀਆਂ। ਹਰ ਕੈਂਪ ਵਿਚ ਤਕਰੀਬਨ ਦੋ ਸੌ ਜਾਂ ਇਸ ਤੋਂ ਵੱਧ ਮਰੀਜ਼ਾਂ ਦੀਆਂ ਅੱਖਾਂ ਦੇ ਅਪਰੇਸ਼ਨ ਕੀਤੇ ਜਾਂਦੇ—ਜਿਸ ਵਿਚ ਸਾਰੇ ਧਰਮਾਂ ਤੇ ਜਾਤੀਆਂ ਦੇ ਲੋੜਵੰਦ ਮਨੁੱਖ ਲਾਭ ਪ੍ਰਾਪਤ ਕਰਦੇ। ਬਿਨਾਂ ਕਿਸੇ ਵਿਤਕਰੇ ਦੇ ਹਰ ਇਕ ਮਰੀਜ਼ ਦੀ ਲੋੜ ਤੋਂ ਵੱਧ ਸੇਵਾ ਕਰਦੇ ਤੇ ਕਰਵਾਉਂਦੇ। ਕਈ ਮਰੀਜ਼ ਤਾਂ ਇਸ ਅਸਥਾਨ ਦੀ ਸੇਵਾ ਤੇ ਪਿਆਰ ਤੋਂ ਪ੍ਰਭਾਵਿਤ ਹੋ ਕੇ ਛੁੱਟੀ ਮਿਲਣ ਤੋਂ ਪਿੱਛੋਂ ਵੀ ਕਈ-ਕਈ ਦਿਨ ਗੁਰਦੁਆਰੇ ਟਿਕਾਣਾ ਰੱਖਦੇ ਤੇ ਘਰ ਜਾਣ ਦਾ ਨਾਂ ਵੀ ਨਾ ਲੈਂਦੇ। ਬਹੁਤੇ ਮਰੀਜ਼ ਇਸ ਸੇਵਾ ਤੇ ਪਿਆਰ ਦਾ ਪ੍ਰਭਾਵ ਲੈ ਕੇ ਗੁਰੂ ਕੀ ਸ਼ਰਨ ਨੂੰ ਗ੍ਰਹਿਣ ਕਰ ਲੈਂਦੇ ਭਾਵ ਅੰਮ੍ਰਿਤ ਪਾਨ ਕਰਕੇ ਗੁਰਸਿੱਖ ਸਜ ਜਾਂਦੇ। ਲੋੜਵੰਦਾਂ ਨੂੰ ਚੰਗੀਆਂ ਸੋਹਣੀਆਂ ਐਨਕਾਂ ਵੀ ਬਣਵਾ ਕੇ ਦਿੱਤੀਆਂ ਜਾਂਦੀਆਂ। ਲਿਖਣ ਤੋਂ ਭਾਵ ਕਿ ਬਾਬਾ ਜੀ ਹਰ ਜੀਵ ਵਿਚ ਪਰਮੇਸ਼ਰ ਦੀ ਜੋਤ ਜਾਣ ਕੇ ਉਸ ਦੀ ਸੇਵਾ ਕਰਦੇ ਅਤੇ ਸੰਗਤ ਨੂੰ ਵੀ ਪ੍ਰੇਰਣਾ ਦਿੰਦੇ ਕਿ ਲੋੜਵੰਦ, ਦੁਖੀ ਰੋਗੀ ਦੀ ਸਹਾਇਤਾ ਜਾਂ ਉਸ ਨਾਲ ਹਮਦਰਦੀ ਕਰਕੇ ਜੋ ਉਸ ਦੀ ਅਸੀਸ ਪ੍ਰਾਪਤ ਕਰਨੀ ਹੈ, ਇੰਜ ਜਾਣ ਲਵੋ ਕਿ ਗੁਰੂ ਦੀ ਅਸੀਸ ਪ੍ਰਾਪਤ ਕਰਨ ਦੇ ਬਰਾਬਰ ਹੈ, ਕਿਉਂਕਿ :

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ॥**

*(ਵਾਰ ਆਸਾ, ਪੰਨਾ ੪੬੯)*

ਤਥਾ

**ਸਭ ਮਹਿ ਜੋਤਿ ਜੋਤਿ ਹੈ ਸੋਇ॥** *(ਧਨਾਸਰੀ ਮ: ੧, ਪੰਨਾ ੬੬੩)*

ਅਤੇ

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥੭੫॥**

*(ਸਲੋਕ ਬਾਬਾ ਫਰੀਦ ਜੀ, ਪੰਨਾ ੧੩੮੧)*

ਬਾਬਾ ਕਬੀਰ ਜੀ ਦਾ ਬਚਨ ਹੈ :

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥**
**ਲੋਗਾ ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ ਖਲਕ ਮਹਿ ਖਾਲਿਕੁ**
**ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥**
**ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥**
**ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥**
**ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥**
**ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥**
**ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥**
**ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥੩॥**

*(ਪ੍ਰਭਾਤੀ, ਪੰਨਾ ੧੩੪੯)*

ਜੇ ਕਿਸੇ ਨੇ ਪਰਮਾਤਮਾ ਦੀ ਖ਼ੁਸ਼ੀ ਲੈਣੀ ਹੈ, ਤਾਂ ਉਸ ਨੂੰ ਪਰਮੇਸ਼ਰ, ਸ੍ਰਿਸ਼ਟੀ ਵਿਚ ਰਮਿਆ ਜਾਣ ਕੇ ਵਿਚਰਨਾ ਹੋਵੇਗਾ। ਉਨ੍ਹਾਂ ਗੁਰਮੁਖਾਂ ਨੂੰ ਭਲੀ ਭਾਂਤ ਪਤਾ ਹੈ ਜਿਨ੍ਹਾਂ ਨੂੰ ਬਾਬਾ ਜੀ ਦੀ ਸੰਗਤ ਪ੍ਰਾਪਤ ਸੀ, ਕਿ ਆਪ ਜੀ ਦੀ ਦ੍ਰਿਸ਼ਟੀ ਸਮਤਾ ਵਾਲੀ ਸੀ, ਜਿਵੇਂ ਕਿ ਦਸਵੇਂ ਗੁਰਦੇਵ ਜੀ ਨੇ ਅਕਾਲ ਉਸਤਤ ਵਿਚ ਅੰਕਤ ਕੀਤਾ ਹੈ :

**ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ**
**ਕੋਈ ਬ੍ਰਹਮਚਾਰੀ, ਕੋਊ ਜਤੀਅਨੁ ਮਾਨਬੋ ॥**
**ਹਿੰਦੂ ਤੁਰਕ ਕੋਊ ਰਾਫ਼ਜੀ ਇਮਾਮ ਸ਼ਾਫੀ,**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥**
**ਕਰਤਾ ਕਰੀਮ ਸੋਈ, ਰਾਜ਼ਕ ਰਹੀਮ ਓਈ,**
**ਦੂਸਰੋ ਨ ਭੇਦ ਕੋਈ ਭੂਲ ਭਰਮ ਮਾਨਬੋ ॥**
**ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,**
**ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥੮੫॥**

*(ਅਕਾਲ ਉਸਤਤ ਪਾ: ੧੦)*

ਅਤੇ

**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥**

*(ਰਾਗੁ ਸੋਰਠਿ, ਪੰਨਾ ੬੧੭)*

ਬਾਬਾ ਜੀ ਸਾਰਿਆਂ ਵਿਚ ਉਸ ਪਰਮਾਤਮਾ ਦੀ ਜੋਤ ਜਾਣ ਕੇ ਸਭ ਨਾਲ ਬਰਾਬਰਤਾ ਵਾਲਾ ਵਰਤਾਉ ਕਰਦੇ ਸਨ। ਚਾਹੇ ਕੋਈ ਅਮੀਰ ਹੋਵੇ, ਚਾਹੇ ਕੋਈ ਗ਼ਰੀਬ; ਚਾਹੇ ਕੋਈ ਉੱਚੀ ਜਾਤ ਵਾਲਾ ਹੋਵੇ ਜਾਂ ਨੀਵੀਂ ਜਾਤ ਨਾਲ ਸਬੰਧਤ ਹੋਵੇ; ਚਾਹੇ ਗੁਰਸਿੱਖ ਹੋਵੇ ਜਾਂ ਕਿਸੇ ਹੋਰ ਮਤ ਨਾਲ ਸਬੰਧ ਰੱਖਣ ਵਾਲਾ ਹੋਵੇ,

ਸਭ ਨਾਲ ਇਕੋ ਜਿਹਾ ਪਿਆਰ ਤੇ ਵਰਤਾਉ ਕਰਿਆ ਕਰਦੇ ਸਨ। ਬਾਬਾ ਜੀ ਦੇ ਪਿਆਰ ਦਾ ਦਾਇਰਾ ਇਤਨਾ ਵਿਸ਼ਾਲ ਸੀ ਕਿ ਜੋ ਪ੍ਰਾਣੀ ਇਕ ਵਾਰ ਵੀ ਬਾਬਾ ਜੀ ਦੇ ਸੰਪਰਕ ਵਿਚ ਆ ਗਿਆ, ਇੰਜ ਮਹਿਸੂਸ ਕਰਦਾ ਸੀ ਕਿ ਬਾਬਾ ਜੀ, ਜਿੰਨਾ ਪਿਆਰ ਮੇਰੇ ਨਾਲ ਕਰਦੇ ਹਨ—ਸ਼ਾਇਦ ਹੀ ਕਿਸੇ ਹੋਰ ਨਾਲ ਕਰਦੇ ਹੋਵਨ। ਉਨ੍ਹਾਂ ਦੇ ਕਿਸੇ ਵੀ ਸੰਗਤੀ ਪ੍ਰੇਮੀ ਨੂੰ ਇਸ ਪ੍ਰਥਾਇ ਪੁੱਛ ਲਵੋ, ਉਹ ਇਹੋ ਹੀ ਜਵਾਬ ਦੇਵੇਗਾ ਕਿ "ਮਹਾਂਪੁਰਖਾਂ ਦਾ ਸਭ ਤੋਂ ਵੱਧ ਪ੍ਰੇਮ-ਪਿਆਰ ਮੇਰੇ ਨਾਲ ਹੀ ਸੀ।" ਗੁਰਸਿੱਖਾਂ ਨੇ ਤਾਂ ਉਨ੍ਹਾਂ ਨਾਲ ਪਿਆਰ ਕਰਨਾ ਹੀ ਸੀ ਸਗੋਂ ਦੂਸਰੇ ਮੱਤਾਂ ਨਾਲ ਸਬੰਧਤ ਪ੍ਰੇਮੀ ਵੀ ਉਨ੍ਹਾਂ ਨਾਲ ਬਹੁਤ ਜ਼ਿਆਦਾ ਪਿਆਰ ਕਰਦੇ ਸਨ। ਦੂਈ-ਦਵੈਤ ਜਾਂ ਨਫ਼ਰਤ ਤਾਂ ਬਾਬਾ ਜੀ ਦੇ ਨੇੜੇ ਤਕ ਨਹੀਂ ਢੁੱਕਦੀ ਸੀ। ਜਿਥੇ ਆਪ ਜੀ ਗੁਰਸਿੱਖਾਂ ਦੇ ਘਰਾਂ ਵਿਚ ਵਿਚਰਦੇ, ਉਹਨਾਂ ਦੀ ਭਾਵਨੀ ਅਨੁਸਾਰ ਲੰਗਰ-ਪਾਣੀ ਛਕਦੇ, ਉੱਥੇ ਜੇ ਕੋਈ ਦੂਸਰੇ ਮੱਤ ਦਾ ਧਾਰਨੀ ਵੀ ਪ੍ਰੇਮ ਨਾਲ ਬਾਬਾ ਜੀ ਨੂੰ ਯਾਦ ਕਰਦਾ ਤਾਂ ਆਪ ਜੀ ਉਸ ਦੇ ਘਰ ਜਾ ਕੇ ਉਸ ਦੀ ਸ਼ਰਧਾ ਵੀ ਜ਼ਰੂਰ ਪੂਰੀ ਕਰਦੇ।

ਬਾਬਾ ਜੀ ਆਮ ਕਿਹਾ ਕਰਦੇ ਸਨ ਕਿ ਨਫ਼ਰਤ ਇਕ ਐਸਾ ਜ਼ਹਿਰ ਹੈ, ਜੋ ਹਿਰਦੇ ਵਿਚ ਪਰਮੇਸ਼ਰ-ਪਿਆਰ ਦੇ ਬੂਟੇ ਨੂੰ ਜੜ੍ਹਾਂ ਤੋਂ ਗਾਲ ਸੁੱਟਦਾ ਹੈ। ਜਿਸ ਹਿਰਦੇ ਵਿਚ ਪਿਆਰ ਨਹੀਂ ਉਹ ਹਿਰਦਾ ਸੁੰਞਾ ਹੈ, ਖ਼ਾਲੀ ਹੈ, ਡਰਾਉਣਾ ਹੈ। ਜਿੱਥੇ ਪਿਆਰ ਹੈ, ਉੱਥੇ ਪਰਮੇਸ਼ਰ ਜੀ ਦਾ ਵਾਸਾ ਹੈ। ਜਿੱਥੇ ਨਫ਼ਰਤ ਹੈ ਉਸ ਹਿਰਦੇ ਵਿਚ ਸ਼ੈਤਾਨ ਵਸਦਾ ਹੈ। ਹਰ ਪ੍ਰਾਣੀ ਦੇ ਦੁੱਖ ਨੂੰ ਆਪਣਾ ਦੁੱਖ ਜਾਣ ਕੇ ਤਨ-ਮਨ-ਧਨ ਕਰਕੇ ਉਸ ਦੀ ਸਹਾਇਤਾ ਕਰਦੇ ਅਤੇ ਪੂਰਨ ਹਮਦਰਦ ਬਣਦੇ।

❖❖❖

# ਸੇਵਾ ਹੀ ਭਗਤੀ ਬਨਾਉਣਾ

ਤਕਰੀਬਨ 1968 ਈ. ਨੂੰ ਪਿੰਡ ਗੋਂਦਪੁਰ ਵਿਚ ਮੁਰੱਬੇ-ਬੰਦੀ ਹੋ ਗਈ। ਜੋ ਗੁਰਦੁਆਰਾ ਸਾਹਿਬ ਦੇ ਕੋਲ ਦੀ ਸੜਕ ਅਗਾਂਹ ਤਲਵੰਡੀ-ਬਾਹਲੇ ਪਿੰਡ ਨੂੰ ਜਾਂਦੀ ਹੈ, ਇਹ ਰਸਤਾ ਉਸ ਵੇਲੇ ਬਹੁਤ ਉੱਚਾ-ਨੀਵਾਂ ਸੀ ਅਤੇ ਰਸਤੇ ਵਿਚ ਮਲ੍ਹਿਆਂ ਦੇ ਝਾੜ ਅਤੇ ਸਲਵਾੜ੍ਹ ਦੇ ਬਿਅੰਤ ਬੂਝੇ[੧] ਸਨ। ਦੁਪਹਿਰ ਤੋਂ ਪਿੱਛੋਂ ਜਿਸ ਵੇਲੇ ਬਾਬਾ ਜੀ ਨੇ ਆਪਣਾ ਨਾਮ-ਬਾਣੀ ਦਾ ਨਿਯਮ ਪੂਰਾ ਕਰ ਲੈਣਾ, ਤਦ ਥੋੜ੍ਹਾ ਜਲ-ਪਾਣੀ ਛਕ ਕੇ ਮੋਢੇ ਉੱਪਰ ਕਹੀ ਰੱਖ ਲੈਣੀ, ਇਕ ਦਾਤਰੀ ਹੱਥ ਵਿਚ ਲੈ ਲੈਣੀ ਅਤੇ ਇਸ ਸੜਕ ਵਾਲੇ ਕੱਚੇ ਰਸਤੇ ਵਿਚੋਂ ਸਲਵਾੜ੍ਹ ਦੇ ਬੂਝੇ ਪੁੱਟਣ ਤੇ ਉੱਚਾ ਨੀਵਾਂ ਥਾਂ ਪੱਧਰਾ ਕਰਨ ਵਾਸਤੇ ਤੁਰ ਪੈਣਾ। ਕਈ ਵਾਰੀ ਇਕ-ਦੋ ਸਰੀਰ ਹੋਰ ਵੀ ਸੰਗਤ ਵਿਚੋਂ ਨਾਲ ਰਲ ਜਾਣੇ। ਦੋ-ਤਿੰਨ ਘੰਟੇ ਸੇਵਾ ਕਰਕੇ ਵਾਪਿਸ ਮੁੜ ਆਉਣਾ। ਕਈ ਵਾਰ ਕਈਆਂ ਪ੍ਰੇਮੀਆਂ ਨੇ ਰੋਕਣਾ ਕਿ ਆਪ ਜੀ ਰਹਿਣ ਦੇਵੋ, ਅਸੀਂ ਇਹ ਸੇਵਾ ਕਰ ਆਉਂਦੇ ਹਾਂ, ਤਾਂ ਆਪ ਜੀ ਦਾ ਉੱਤਰ ਹੁੰਦਾ ਸੀ ਕਿ ਜਿਹੜੀ ਸੇਵਾ ਤੁਸੀਂ ਕਰੋਗੇ ਉਸਦਾ ਫਲ ਤੁਹਾਨੂੰ ਮਿਲਣਾ ਹੈ। ਜੋ ਸੇਵਾ ਮੈਂ ਆਪ ਆਪਣੇ ਸਰੀਰ ਨਾਲ ਕਰਾਂਗਾ ਉਸ ਦਾ ਹੀ ਫਲ ਮੈਨੂੰ ਮਿਲਣਾ ਹੈ। ਸੇਵਾ ਕਰਨ ਨਾਲ ਸਰੀਰ ਸਫਲਾ ਹੁੰਦਾ ਹੈ। ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ :

**ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ**

*(ਵਾਰ ੨੭, ਪਉੜੀ ੧੦)*

ਅਤੇ

**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥** *(ਸਿਰੀ ਰਾਗੁ ਮ: ੧, ਪੰਨਾ ੨੬)*

ਰਸਤੇ ਵਿਚੋਂ ਦੀ ਲੰਘਣ ਵਾਲੇ ਪ੍ਰੇਮੀਆਂ ਨੂੰ ਸਹੂਲਤ ਮਿਲੇਗੀ ਤੇ ਸੁਤੇ-ਸਿੱਧ ਹੀ ਉਹਨਾਂ ਦੇ ਅੰਦਰੋਂ ਅਸੀਸ ਨਿਕਲੇਗੀ। ਉਹ ਨਿਕਲੀ ਹੋਈ ਅਸੀਸ ਆਤਮਾ ਦੀ ਉੱਨਤੀ ਵਿਚ ਸਹਾਇਕ ਹੁੰਦੀ ਹੈ।

---

੧. ਸਲਵਾੜ੍ਹ ਦੇ ਬੂਟੇ

ਥੋੜ੍ਹੇ ਸਮੇਂ ਵਿਚ ਰਸਤਾ ਪੱਧਰਾ ਹੋ ਗਿਆ ਪਰ ਰਸਤੇ ਵਿਚ ਇਕ ਬਰਸਾਤੀ ਨਾਲਾ ਪੈਂਦਾ ਸੀ ਜੋ ਕਿ ਕਾਫ਼ੀ ਡੂੰਘਾ ਸੀ। ਉਸ ਵਿਚੋਂ ਲੰਘਣਾ ਕਾਫ਼ੀ ਕਠਿਨ ਸੀ। ਖ਼ਾਸ ਕਰਕੇ ਜ਼ਿਮੀਂਦਾਰ ਲੋਕ ਜਦੋਂ ਗੱਡੇ ਉੱਪਰ ਭਾਰ ਰੱਖ ਕੇ ਲਿਜਾਂਦੇ ਤਾਂ ਮਾੜੇ ਪਸ਼ੂਆਂ ਨੂੰ ਬਹੁਤ ਤਕਲੀਫ਼ ਹੁੰਦੀ। ਜਦੋਂ ਉਹ ਚੜ੍ਹਾਈ ਨਾ ਚੜ੍ਹ ਸਕਦੇ ਤਾਂ ਜ਼ਿਮੀਂਦਾਰ ਡੰਗਰਾਂ ਨੂੰ ਮਾਰਦੇ, ਕੁੱਟਦੇ। ਬਾਬਾ ਜੀ ਨੇ ਮਨ ਬਣਾ ਲਿਆ ਕਿ ਲੋਕਾਈ ਅਤੇ ਬੇਜ਼ਬਾਨਾਂ ਦੀ ਇਸ ਖੇਚਲ ਨੂੰ ਦੂਰ ਕਰਨ ਲਈ ਇਸ ਨਾਲੇ ਉਪਰ ਇਕ ਪੁਲ ਬਣਾ ਦੇਈਏ। ਨਾਮੀ ਆਤਮਾ ਅੰਦਰ ਤਾਂ ਫੁਰਨਾ ਆਉਣ ਦੀ ਹੀ ਦੇਰ ਹੁੰਦੀ ਹੈ, ਮਾਇਆ ਆ ਗਈ ਅਤੇ ਉਸ ਨਾਲੇ ਉਪਰ ਛੇ ਮਹੀਨੇ ਅੰਦਰ ਹੀ ਪੁਲੀ ਬਣ ਗਈ। ਉਪਰੰਤ 1970 ਈ. ਵਿਚ ਬਾਬਾ ਜੀ ਦੇ ਉੱਦਮ ਸਦਕਾ ਸਾਰੀ ਸੜਕ ਪੱਕੀ ਬਣ ਗਈ ਜਿਸ ਸਦਕਾ ਗੁਰਦੁਆਰੇ ਤਕ ਸਾਰਾ ਰਸਤਾ ਪੱਧਰਾ ਤੇ ਸਾਫ਼ ਹੋ ਗਿਆ।

## ਹੱਥ ਕਾਰ ਵਲ ਚਿੱਤ ਕਰਤਾਰ ਵਲ

ਮੁਰੱਬੇ-ਬੰਦੀ ਦੇ ਸਮੇਂ ਕੁਝ ਇਕ ਪ੍ਰੇਮੀਆਂ ਨੇ ਦੋ ਕੁ ਕਿੱਲੇ ਦੇ ਕਰੀਬਨ ਜ਼ਮੀਨ ਗੁਰਦੁਆਰੇ ਸਾਹਿਬ ਨੂੰ ਦਾਨ ਕਰ ਦਿੱਤੀ। ਉਸ ਸਾਰੀ ਜ਼ਮੀਨ ਦੀ ਚਾਰ-ਦੀਵਾਰੀ ਪਹਿਲੇ ਡੰਡਾ ਥੋਰ੍ਹਾਂ ਨਾਲ, ਫਿਰ ਇੱਟਾਂ ਦੀ ਕੰਧ ਕੱਢ ਕੇ ਕਰ ਲਈ। ਇਹ ਜ਼ਮੀਨ ਹੁਣ ਗੁਰਦੁਆਰਾ ਸਾਹਿਬ ਦਾ ਇਕ ਛੋਟਾ ਜਿਹਾ ਫਾਰਮ ਬਣ ਗਿਆ। ਜਿਸ ਵੇਲੇ ਬਾਬਾ ਜੀ ਭਜਨ-ਸਿਮਰਨ ਤੋਂ ਵੇਹਲੇ ਹੁੰਦੇ ਤਾਂ ਇਸ ਫ਼ਾਰਮ ਵਿਚ ਜੋ ਅੰਬਾਂ, ਬਦਾਮਾਂ ਅਤੇ ਹੋਰ ਫਲਾਂ ਦੇ ਬੂਟੇ ਲਾਏ ਸਨ ਉਹਨਾਂ ਨੂੰ ਗੋਡਦੇ। ਜੋ ਸਬਜ਼ੀ ਲਾਈ ਹੁੰਦੀ ਸੀ, ਉਸ ਦੀ ਦੇਖ-ਭਾਲ ਕਰਦੇ।

ਆਪ ਜੀ ਨੇ ਸਾਰੇ ਗੁਰਦੁਆਰੇ ਦੇ ਚਾਰੋਂ ਪਾਸੇ ਦਿਨ ਵਿਚ ਇਕ ਵਾਰ ਜ਼ਰੂਰ ਫੇਰਾ ਮਾਰਨਾ। ਕੋਈ ਛੋਟਾ-ਵੱਡਾ ਬਰਤਨ ਜੇਕਰ ਬਾਹਰ ਪਿਆ ਹੋਵੇ ਤਾਂ ਉਸ ਨੂੰ ਚੁੱਕ ਲਿਆਉਣਾ—ਜੇਕਰ ਕੋਈ ਚੀਜ਼ ਬਾਹਰ ਖ਼ਰਾਬ ਹੁੰਦੀ ਜਾਪੇ ਤਾਂ ਉਸ ਦੀ ਸਾਰ-ਸੰਭਾਲ ਕਰਨੀ। ਕਈ ਵਾਰੀ ਕਈ ਪ੍ਰੇਮੀਆਂ ਨੇ ਸ਼ੰਕਾ ਕਰਨਾ ਕਿ ਤੁਸੀਂ ਖੇਤੀ-ਬਾੜੀ ਜਾਂ ਛੋਟੀਆਂ-ਮੋਟੀਆਂ ਚੀਜ਼ਾਂ ਦੀ ਸਾਰ-ਸੰਭਾਲ ਵਿਚ ਬਹੁਤ ਧਿਆਨ ਦਿੰਦੇ ਹੋ। ਤਦ ਆਪ ਜੀ ਨੇ ਜਵਾਬ ਦੇਣਾ ਕਿ ਗੁਰਦੁਆਰਾ ਸਾਹਿਬ ਦੀ ਜੋ ਵੀ ਵਸਤੂ ਹੈ, ਅਸੀਂ ਉਸ ਨੂੰ ਸਤਿਗੁਰੂ ਜੀ ਦੀ ਜਾਣ ਕੇ ਸਾਰ-ਸੰਭਾਲ ਕਰਦੇ ਹਾਂ। ਜੋ ਖੇਤਾਂ ਵਿਚ ਬੂਟਿਆਂ ਦੀ ਗੋਡੀ ਅਤੇ ਸੰਭਾਲ ਕਰੀਦੀ ਹੈ, ਮਨ ਵਿਚ ਇਹ ਚਾਉ ਹੁੰਦਾ ਹੈ ਕਿ ਇਹ ਸਾਰੇ ਬੂਟੇ ਸਾਡੇ ਮਾਲਿਕ ਸਤਿਗੁਰੂ ਜੀ ਦੇ ਹਨ। ਸੋ ਮਾਲਕ ਦੇ ਇਨ੍ਹਾਂ ਬੂਟਿਆਂ ਦੀ ਸੇਵਾ ਸੰਭਾਲ ਕਰੀਦੀ ਹੈ। ਜਿਵੇਂ

ਕਿਸੇ ਨੌਕਰ ਨੇ ਆਪਣੇ ਮਾਲਿਕ ਨੂੰ ਪ੍ਰਸੰਨ ਕਰਨਾ ਹੋਵੇ ਤਾਂ ਉਹ ਘਰ ਦੀ ਸਾਰ-ਸੰਭਾਲ ਆਪਣਾ ਘਰ ਜਾਣ ਕੇ ਕਰਦਾ ਹੈ, ਘਰ ਨੂੰ ਸੋਹਣਾ ਸਜਾਉਂਦਾ ਹੈ। ਬਾਹਰ ਖ਼ਰਾਬ ਹੁੰਦੀਆਂ ਚੀਜ਼ਾਂ ਨੂੰ ਬਚਾਉਂਦਾ ਹੈ ਅਤੇ ਖੇਤਾਂ ਵਿਚ ਪੂਰੀ ਤਨ-ਦੇਹੀ ਨਾਲ ਕੰਮ ਕਰਦਾ ਹੈ। ਉਸ ਨੌਕਰ ਉੱਪਰ ਮਾਲਿਕ ਦੀ ਖ਼ੁਸ਼ੀ ਹੁੰਦੀ ਹੈ ਤੇ ਜਿਹੜਾ ਲੰਗਰ-ਪਾਣੀ ਛਕ ਕੇ ਸੁੱਤਾ ਰਹੇ ਜਾਂ ਐਵੇਂ ਬਾਹਰ ਘੁੰਮ ਫਿਰ ਕੇ ਸਮੇਂ ਨੂੰ ਅਜਾਂਈਂ ਹੀ ਗਵਾ ਦੇਵੇ, ਮਾਲਿਕ ਕਦਾਚਿਤ ਵੀ ਉਸ ਉੱਪਰ ਖ਼ੁਸ਼ ਨਹੀਂ ਹੁੰਦਾ। ਸੋ ਅਸੀਂ ਤਾਂ ਸਾਰੇ ਕੰਮ ਆਪਣੇ ਮਾਲਿਕ ਸਤਿਗੁਰੂ ਜੀ ਦੀ ਖ਼ੁਸ਼ੀ ਲੈਣ ਲਈ ਹੀ ਕਰਦੇ ਹਾਂ ਕਿ ਕਿਵੇਂ ਨਾ ਕਿਵੇਂ ਸਾਡੇ ਉੱਪਰ ਮਾਲਿਕ ਦੀ ਖ਼ੁਸ਼ੀ ਬਣੀ ਰਹੇ। ਬਾਬਾ ਜੀ ਦਾ ਜੀਵਨ ਤਾਂ ਪੰਜਵੇਂ ਪਾਤਸ਼ਾਹ ਜੀ ਦੇ ਇਸ ਵਾਕ ਅਨੁਸਾਰ ਬਣ ਚੁਕਾ ਸੀ ਕਿ :

**ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥**
**ਸਰਬ ਫਲਾ ਸੋਈ ਜਨੁ ਪਾਏ॥੬॥** *(ਸੂਹੀ ਮ: ੫, ਪੰਨਾ ੭੬੦)*

ਮਨ ਦਾ ਰੌਂਅ ਹਰ ਸਮੇਂ ਉਸ ਵਾਹਿਗੁਰੂ ਜੀ ਦੇ ਚਰਨਾਂ ਵੱਲ ਬਣਿਆ ਰਹਿੰਦਾ ਤੇ ਜੇਕਰ ਕੋਈ ਸੰਗਤੀ ਪੁਰਸ਼ ਆ ਜਾਂਦੇ ਤਾਂ ਬਚਨਾਂ ਦੁਆਰਾ ਉਨ੍ਹਾਂ ਨਾਲ :

**ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ॥**
**ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ॥੧॥**
*(ਬਿਲਾਵਲ ਮ: ੪, ਪੰਨਾ ੭੯੯)*

ਅਤੇ

**ਆਵਹੁ ਸੰਤ ਮਿਲਹੁ ਮੇਰੇ ਭਾਈ**
**ਮਿਲਿ ਹਰਿ ਹਰਿ ਨਾਮੁ ਵਖਾਨ॥**
**ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ**
**ਮੋਕਉ ਕਰਹੁ ਉਪਦੇਸੁ ਹਰਿ ਦਾਨ॥੨॥** *(ਪ੍ਰਭਾਤੀ ਮ: ੪, ਪੰਨਾ ੧੩੩੫)*

ਅਨੁਸਾਰ ਆਏ ਜਗਿਆਸੂ ਪ੍ਰੇਮੀਆਂ ਨਾਲ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਮਿਲਾਪ ਸਬੰਧੀ ਹੀ ਵਿਚਾਰਾਂ ਹੁੰਦੀਆਂ—ਇੰਜ ਕਹਿ ਲਈਏ ਕਿ ਬਾਬਾ ਜੀ ਨੇ ਆਪਣਾ ਸੂਖ਼ਮ ਤੇ ਸਥੂਲ, ਸਭ ਕੁਝ ਹੀ ਵਾਹਿਗੁਰੂ ਨੂੰ ਪ੍ਰਸੰਨ ਕਰਨ ਲਈ ਪੂਰਨ ਤੌਰ ਤੇ ਉਨ੍ਹਾਂ ਨੂੰ ਅਰਪਣ ਕਰ ਰੱਖਿਆ ਸੀ। ਆਪਣਾ, ਆਪਣੇ ਪਾਸ ਕੁਝ ਵੀ ਨਹੀਂ ਸੀ, ਬਸ :

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥**
**ਈਘੈ ਨਿਗੁਨ ਊਘੈ ਸਰਗੁਨ**
**ਕੇਲ ਕਰਤ ਬਿਚਿ ਸੁਆਮੀ ਮੇਰਾ॥੧॥ਰਹਾਉ॥**
*(ਬਿਲਾਵਲੁ ਮ: ੫, ਪੰਨਾ ੮੨੭)*

ਦੀ ਅਵਸਥਾ ਵਿਚ ਆਪ ਜੀ ਵਿਚਰਦੇ ਸਨ। ਸਵੇਰ ਤੋਂ ਸ਼ਾਮ ਤਕ, ਸ਼ਾਮ ਤੋਂ ਅਗਲੀ ਸਵੇਰ ਤਕ ਸਾਰਾ ਸਮਾਂ :

**ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥**

*(ਰਾਗ ਸੂਹੀ ਮ: ੫, ਪੰਨਾ ੭੬੦)*

ਵਿਚ ਹੀ ਬਤੀਤ ਹੁੰਦਾ। ਬਾਬਾ ਜੀ ਨੇ ਹਰ ਕੰਮ ਨੂੰ ਪਰਮੇਸ਼ਰ ਦੀ ਬੰਦਗੀ ਹੀ ਬਣਾ ਲਿਆ ਹੋਇਆ ਸੀ ਤੇ :

**ਧੰਨੁ ਧੰਨੁ ਧੰਨੁ ਜਨੁ ਆਇਆ**

*(ਗਉੜੀ ਸੁਖਮਨੀ ਮ: ੫, ਪੰਨਾ ੨੯੪)*

ਵਾਲੀ ਗੱਲ ਹੀ ਸੀ। ਉਸ ਮਹਾਨ ਆਤਮਾ ਪ੍ਰਥਾਇ ਕੁਝ ਲਿਖਣਾ ਬਹੁਤ ਔਖਾ ਹੈ। ਉਹਨਾਂ ਦੀ ਕਰਣੀ ਲਈ ਤਾਂ ਬਾਬਾ ਕਬੀਰ ਜੀ ਦਾ ਫ਼ੁਰਮਾਨ ਹੀ ਢੁਕਦਾ ਹੈ।

**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥੧੨੧॥** *(ਪੰਨਾ ੧੩੭੦)*

ਜਿਹਨਾਂ ਵਡਭਾਗੀਆਂ ਨੇ ਆਪ ਜੀ ਨੂੰ ਅੰਦਰਲੀ ਅੱਖ ਨਾਲ ਵੇਖਿਆ ਹੈ ਉਹ ਹੀ ਜਾਣਦੇ ਹਨ ਕਿ ਉਹਨਾਂ ਦਾ ਜੀਵਨ ਕਿਹੋ ਜਿਹਾ ਸੀ।

# ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥

(ਪੰਨਾ ੧੩੭੦)

ਸ. ਸਰਵਣ ਸਿੰਘ ਜੀ ਜੋ ਕਿ ਸੈਂਟਰਲ ਟਾਊਨ ਜਲੰਧਰ ਵਿਖੇ ਆਪਣਾ ਕਾਰੋਬਾਰ ਕਰਦੇ ਹਨ। ਆਪ ਦਾ ਜੱਦੀ ਪਿੰਡ ਭੱਟੀਆਂ (ਜ਼ਿ. ਹੁਸ਼ਿਆਰਪੁਰ) ਹੈ। ਤਕਰੀਬਨ 1975 ਵਿਚ ਆਪ ਕਿਸੇ ਕਾਰਜ ਲਈ ਆਪਣੇ ਉਪ੍ਰੋਕਤ ਪਿੰਡ ਵਿਚ ਆਏ। ਇਹਨਾਂ ਦੇ ਘਰੋਂ ਬੀਬੀ ਗੁਰੂ ਘਰ ਦੀ ਕਾਫ਼ੀ ਸ਼ਰਧਾਲੂ ਸੀ, ਸੋ ਉਸ ਨੇ ਸ. ਸਰਵਣ ਸਿੰਘ ਹੋਰਾਂ ਨੂੰ ਕਿਹਾ ਕਿ ਸੁਣਿਆ ਹੈ ਕਿ ਪਿੰਡ ਗੋਂਦਪੁਰ ਨਜ਼ਦੀਕ ਜੋ ਸਦੀਆਂ ਤੋਂ ਵਿਰਾਨ ਥੇਹ ਪਿਆ ਸੀ, ਜਿੱਥੇ ਬੜੀਆਂ ਭੈੜੀਆਂ ਰੂਹਾਂ ਰਹਿੰਦੀਆਂ ਸਨ, ਜਿਸ ਸਦਕਾ ਕੋਈ ਵੀ ਉਥੇ ਠਹਿਰਣ ਦਾ ਹੀਆ ਨਹੀਂ ਕਰਦਾ ਸੀ, ਉਸ ਵਿਰਾਨ ਥੇਹ ਤੇ ਇਕ ਸੰਤ-ਮਹਾਂਪੁਰਸ਼ ਆ ਟਿਕੇ ਹਨ ਤੇ ਉੱਥੇ ਗੁਰਦੁਆਰਾ ਵੀ ਬਣ ਗਿਆ ਹੈ; ਸੰਗਤ ਵੀ ਕਾਫ਼ੀ ਦਰਸ਼ਨ ਕਰਨ ਜਾਣ ਲੱਗ ਪਈ ਹੈ। ਅਸੀਂ ਵੀ ਨੇੜੇ ਆਏ ਹੋਏ ਹਾਂ—ਸੋ ਕਿਉਂ ਨਾ ਉਹਨਾਂ ਮਹਾਂਪੁਰਸ਼ਾਂ ਦੇ ਦਰਸ਼ਨ ਕਰਕੇ ਹੁਸ਼ਿਆਰਪੁਰ ਵੱਲ ਦੀ ਜਲੰਧਰ ਚਲੇ ਜਾਈਏ, ਸਫ਼ਰ ਦਾ ਕੋਈ ਬਹੁਤਾ ਫ਼ਰਕ ਨਹੀਂ ਪੈਣਾ।

ਅੱਗੋਂ ਸ. ਸਰਵਣ ਸਿੰਘ ਹੋਰਾਂ ਜਵਾਬ ਦਿੱਤਾ ਕਿ ਤੈਨੂੰ ਬਹੁਤੀ ਹੀ ਸਾਧੂ-ਸੰਤਾਂ ਦੇ ਦਰਸ਼ਨਾਂ ਦੀ ਲਾਲਸਾ ਰਹਿੰਦੀ ਹੈ; ਜਾਹ, ਤੂੰ ਚਲੀ ਜਾਹ, ਮੈਂ ਇੱਥੇ ਪਿੰਡ ਹੀ ਠਹਿਰਦਾ ਹਾਂ, ਕਿਉਂਕਿ ਮੈਂ ਕਿਸੇ ਵੀ ਸਾਧ-ਸੰਤ ਅੱਗੇ ਮੱਥਾ ਨਹੀਂ ਟੇਕਣਾ। ਇਹ ਉੱਤਰ ਸੁਣ ਕੇ ਬੀਬੀ ਨੇ ਕਿਹਾ ਕਿ ਮੈਂ ਇਕੱਲੀ ਕਿਸ ਨਾਲ ਜਾਵਾਂ, ਇੰਜ ਕਰੋ ਕਿ ਤੁਸੀਂ ਚਲੇ ਚਲੋ ਤੇ ਆਪਤੁਸੀਂ ਮਹਾਰਾਜ ਦੇ ਕਮਰੇ ਵਿਚ ਹੀ ਬੈਠੇ ਰਹਿਣਾ, ਮਹਾਂਪੁਰਸ਼ਾਂ ਨੂੰ ਨਾ ਮਿਲਿਉ।

ਖ਼ੈਰ, ਬੀਬੀ ਦੇ ਬਹੁਤਾ ਜ਼ੋਰ ਪਾਉਣ ਤੇ ਸਰਦਾਰ ਹੋਰੀਂ ਮੰਨ ਗਏ ਤੇ ਆਪਣੀ ਕਾਰ ਰਾਹੀਂ ਪਿੰਡ ਭੱਟੀਆਂ ਤੋਂ ਗੁਰਦੁਆਰਾ ਸਾਹਿਬ ਲਈ ਤੁਰ ਪਏ। ਸ. ਸਰਵਣ ਸਿੰਘ ਹੋਰੀਂ ਦਸਦੇ ਹੁੰਦੇ ਹਨ ਕਿ ਜਦੋਂ ਅਸੀਂ ਅਜੇ ਗੋਂਦਪੁਰ ਤੋਂ ਗੁਰਦੁਆਰੇ ਵਾਲੇ ਪਾਸੇ ਮੁੜੇ ਹੀ ਸਾਂ ਤਾਂ ਮੇਰੇ ਮਨ ਵਿਚ ਜੋ ਬਹੁਤੀ ਕੱਟੜਦਾ ਸੀ, ਉਸ ਵਿਚ ਕਾਫ਼ੀ ਫ਼ਰਕ ਪੈ ਗਿਆ ਤੇ ਮਨ ਵਿਚ ਸੰਤਾਂ ਪ੍ਰਤੀ ਪਿਆਰ

ਜਿਹਾ ਉਪਜਣ ਲੱਗਾ। ਅੱਸੂ ਦਾ ਮਹੀਨਾ ਸੀ, ਰਸਤੇ ਵਿਚ ਇਕ ਬਰਸੀਨ ਦੇ ਖੇਤ ਵਿਚ ਸਰਸੋਂ ਉੱਗੀ ਹੋਈ ਵੇਖ ਕੇ ਮਨ ਵਿਚ ਸਾਗ ਖਾਣ ਦੀ ਵਾਸ਼ਨਾ ਬਣੀ ਅਤੇ ਨਾਲ ਹੀ ਮਨ ਵਿਚ ਇਹ ਫੁਰਨਾ ਬਣ ਗਿਆ ਕਿ ਅਸੀਂ ਸੰਤਾਂ ਦੇ ਦਰਸ਼ਨ ਕਰਨ ਜਾ ਰਹੇ ਹਾਂ, ਜੇ ਸੰਤ ਜੀ ਸਾਨੂੰ ਸਰ੍ਹੋਂ ਦੇ ਸਾਗ ਨਾਲ ਪ੍ਰਸ਼ਾਦਾ ਛਕਾਉਣ ਤਦ ਮੈਂ ਉਹਨਾਂ ਨੂੰ ਪੂਰਨ ਸੰਤ ਮੰਨਾਂਗਾ। ਅਜੇ ਇਹ ਫ਼ੁਰਨਾ ਆ ਕੇ ਹਟਿਆ ਹੀ ਸੀ ਕਿ ਗੁਰਦੁਆਰਾ ਸਾਹਿਬ ਦੇ ਨਜ਼ਦੀਕ ਜ਼ਿਮੀਂਦਾਰ ਦਾ ਖੇਤ ਮੱਕੀ ਦੀ ਫ਼ਸਲ ਨਾਲ ਲਹਿਲਹਾ ਰਿਹਾ ਸੀ। ਇਕ ਹੋਰ ਫੁਰਨਾ ਬਣ ਗਿਆ ਕਿ ਵਾਪਸੀ ਤੇ ਇਸ ਖੇਤ ਵਿਚੋਂ ਆਪੂੰ ਤੇ ਬਾਕੀ ਪਰਵਾਰ ਦੇ ਚੱਬਣ ਲਈ ਮੁੱਲ ਜਾਂ ਜਿਵੇਂ ਵੀ ਹੋਇਆ ਛੱਲੀਆਂ ਖੜਨੀਆਂ ਹਨ। ਇਹ ਫੁਰਨਾ ਮੁੱਕਦੇ ਹੀ ਦੋਵੇਂ ਜੀਅ ਗੁਰਦੁਆਰਾ ਸਾਹਿਬ ਪੁੱਜ ਗਏ। ਸ. ਸਰਵਣ ਸਿੰਘ ਜੀ ਨੇ ਇਹ ਫੁਰਨਾ ਆਪਣੇ ਘਰੋਂ ਬੀਬੀ ਨੂੰ ਨਹੀਂ ਦੱਸਿਆ।

ਦੁਪਹਿਰ ਦਾ ਵਕਤ ਸੀ। ਬਾਬਾ ਜੀ ਬਾਕੀ ਸੰਗਤ ਦੇ ਨਾਲ ਬਰਾਂਡੇ ਵਿਚ ਦਰੀ ਉੱਪਰ ਬੈਠੇ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਸ੍ਰਵਣ ਕਰ ਰਹੇ ਸਨ। ਜਦ ਇਹ ਦੋਵੇਂ ਜੀਅ (ਸ. ਸਰਵਣ ਸਿੰਘ ਤੇ ਉਹਨਾਂ ਦੇ ਘਰੋਂ ਬੀਬੀ ਜੀ) ਨੇੜੇ ਆਏ ਤਦ ਬਾਬਾ ਜੀ ਨੇ ਉੱਚੀ ਆਵਾਜ਼ ਵਿਚ ਬਚਨ ਕੀਤਾ ਕਿ ਪਹਿਲਾਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰ ਆਵੋ। ਦੋਵੇਂ ਸਰੀਰ ਸਤਿਗੁਰੂ ਮਹਾਰਾਜ ਜੀ ਨੂੰ ਨਮਸਕਾਰ ਕਰਕੇ ਬਾਬਾ ਜੀ ਪਾਸ ਸੰਗਤ ਵਿਚ ਆ ਗਏ। ਅਜੇ ਉਹ ਬਾਬਾ ਜੀ ਨੂੰ ਮੱਥਾ ਟੇਕਣ ਦੀ ਤਿਆਰੀ ਵਿਚ ਹੀ ਸਨ ਕਿ ਬਾਬਾ ਜੀ ਨੇ ਕਿਹਾ ਕਿ ਗੁਰੂ ਕੇ ਸਿੱਖ ਨੂੰ ਮੱਥਾ, ਕੇਵਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਟੇਕਣ ਦਾ ਹੁਕਮ ਹੈ, ਉਹ ਤੁਸੀਂ ਟੇਕ ਆਏ ਹੋ। ਹੋਰ ਕਿਸੇ ਵੀ ਦੇਹਧਾਰੀ ਅੱਗੇ ਮੱਥਾ ਨਹੀਂ ਰਗੜਨਾ ਚਾਹੀਦਾ ਬਲਕਿ ਸਤਿਗੁਰੂ ਜੀ ਦੀ ਬਖ਼ਸ਼ੀ ਹੋਈ ਫ਼ਤਹਿ ਬੁਲਾਉਣੀ ਚਾਹੀਦੀ ਹੈ। ਇਹ ਸਭ ਤੋਂ ਵੱਡੀ ਹੈ। ਇਕ ਤਾਂ ਚਾਰ ਵਾਰੀ ਗੁਰਮੰਤ੍ਰ ਦਾ ਜਾਪ ਹੋ ਜਾਂਦਾ ਹੈ, ਦੂਸਰੇ ਸਤਿਗੁਰੂ ਜੀ ਦਾ ਹੁਕਮ ਮੰਨਿਆ ਜਾਂਦਾ ਹੈ। ਸੋ ਸਰਦਾਰ ਜੀ ਤੇ ਬੀਬੀ ਜੀ ਫ਼ਤਹਿ ਬੁਲਾ ਕੇ ਸੰਗਤ ਵਿਚ ਬੈਠ ਗਏ।

ਸ. ਸਰਵਣ ਸਿੰਘ ਜੀ ਦੇ ਦੱਸਣ ਮੁਤਾਬਿਕ ਅੱਧੀ ਕੁ ਨਿਸ਼ਾ ਤਾਂ ਬਾਬਾ ਜੀ ਵੱਲੋਂ ਮੱਥਾ ਨਾ ਟਿਕਾਉਣ ਨਾਲ ਹੀ ਹੋ ਗਈ ਸੀ ਪਰ ਦੂਸਰੇ ਫੁਰਨੇ ਮਨ ਵਿਚ ਅਜੇ ਬਾਕੀ ਸਨ। ਜਦੋਂ ਅਸਟਪਦੀ ਪੂਰੀ ਹੋਈ ਤਦ ਬਾਬਾ ਜੀ ਨੇ ਭਾਈ ਅਮਰ ਸਿੰਘ ਜੋ ਲਾਂਗਰੀ ਦੀ ਸੇਵਾ ਕਰਦੇ ਸਨ, ਨੂੰ ਆਵਾਜ਼ ਮਾਰੀ ਤੇ ਕਿਹਾ ਕਿ ਸਰਦਾਰ ਹੋਰੀਂ ਦੂਰੋਂ ਆਏ ਹਨ, ਇਨ੍ਹਾਂ ਨੂੰ ਲੰਗਰ ਛਕਾਵੋ ਤੇ ਬੀਬੀ ਚਰਨ ਕੌਰ ਜੋ ਸਵੇਰੇ ਸਾਗ ਲੈ ਕੇ ਆਈ ਸੀ, ਉਹ ਗਰਮ ਕਰਕੇ ਇਹਨਾਂ ਨੂੰ ਪ੍ਰਸ਼ਾਦੇ ਨਾਲ ਛਕਾਉਣਾ ਹੈ। ਇਹ ਬਚਨ ਸੁਣ ਕੇ, ਸ. ਸਰਵਣ ਸਿੰਘ ਹੋਰੀਂ ਦਸਦੇ

ਹੁੰਦੇ ਹਨ ਕਿ ਮੇਰੇ ਮਨ ਵਿਚ ਬੜੀ ਸ਼ਰਮ ਆਈ ਤੇ ਮਨ ਵਿਚ ਪੂਰਨਪਤੀਜਣਾ ਹੋ ਗਈ ਕਿ ਇਹ ਮਹਾਂਪੁਰਖ ਅੰਤਰਯਾਮੀ ਹਨ ਅਤੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗਣ ਲਈ ਹੀ ਪ੍ਰੇਰਨਾ ਦਿੰਦੇ ਹਨ ਤਥਾ ਇਹਨਾਂ ਦਾ ਓਟ-ਆਸਰਾ ਗੁਰਬਾਣੀ ਹੀ ਹੈ। ਸੋ ਬਾਬਾ ਜੀ ਦੇ ਹੁਕਮ ਕਰਨ ਤੇ ਤੱਪੜ ਉੱਪਰ ਬੈਠ, ਸਾਗ ਨਾਲ ਪ੍ਰਸ਼ਾਦਾ ਛਕ ਕੇ ਮਨ ਦੀ ਪੂਰਨ ਤ੍ਰਿਪਤੀ ਹੋ ਗਈ। ਲੰਗਰ ਛਕਣ ਉਪਰੰਤ ਸੰਗਤ ਵਿਚ ਬੈਠ ਕੇ ਰਹਿੰਦਾ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਸ੍ਰਵਣ ਕੀਤਾ। ਪਾਠ ਉਪਰੰਤ ਬਾਬਾ ਜੀ ਨੇ ਕਲਗੀਧਰ ਚਮਤਕਾਰ (ਜੋ ਲਾਗੇ ਮੰਜੇ ਉੱਪਰ ਰੱਖਿਆ ਹੋਇਆ ਸੀ) ਇਕ ਪ੍ਰੇਮੀ ਨੂੰ ਮੰਜੇ ਉੱਪਰ ਬੈਠ ਕੇ ਪੜ੍ਹਨ ਲਈ ਹੁਕਮ ਕੀਤਾ। ਚਮਤਕਾਰ ਵਿਚੋਂ ਸਤਿਗੁਰੂ ਜੀ ਦੇ ਕੌਤਕਾਂ ਦੀ ਇਕ ਸਾਖੀ ਸ੍ਰਵਣ ਕੀਤੀ। ਸਾਖੀ ਸੰਪੂਰਨ ਹੋਣ ਉਪਰੰਤ ਵਾਪਸ ਜਾਣ ਲਈ ਆਗਿਆ ਮੰਗੀ। ਇਸੇ ਸਮੇਂ ਦੌਰਾਨ ਇਕ ਪ੍ਰੇਮੀ ਕਪੜੇ ਵਿਚ ਵੀਹ-ਪੰਝੀ ਮੱਕੀ ਦੀਆਂ ਛੱਲੀਆਂ ਲੈ ਕੇ ਆਇਆ ਜੋ ਉਸ ਨੇ ਗੁਰਦੁਆਰਾ ਸਾਹਿਬ ਅੰਦਰ ਮਹਾਰਾਜ ਜੀ ਦੇ ਹਜ਼ੂਰ ਆ ਭੇਟਾ ਧਰੀਆਂ। ਉਹ ਪ੍ਰੇਮੀ ਮਹਾਰਾਜ ਜੀ ਦੇ ਹਜ਼ੂਰ ਛੱਲੀਆਂ ਦੀ ਭੇਟਾ ਧਰ ਕੇ ਗੁਰਦੁਆਰਾ ਸਾਹਿਬ ਦੇ ਹਾਲ ਕਮਰੇ ਤੋਂ ਬਾਹਰ ਬਾਬਾ ਜੀ ਨੂੰ ਫ਼ਤਹਿ ਬੁਲਾਉਣ ਆ ਹੀ ਰਿਹਾ ਸੀ ਕਿ ਬਾਬਾ ਜੀ ਨੇ ਆਵਾਜ਼ ਮਾਰੀ ਕਿ ਜੋ ਛੱਲੀਆਂ ਤੁਸੀਂ ਸਤਿਗੁਰੂ ਜੀ ਅੱਗੇ ਧਰੀਆਂ ਹਨ, ਉਹ ਨਾਲ ਹੀ ਲੈ ਆਵੋ। ਉਹ ਪ੍ਰੇਮੀ ਕਪੜੇ ਸਮੇਤ ਸਾਰੀਆਂ ਛੱਲੀਆਂ ਲੈ ਆਇਆ ਅਤੇ ਬਾਬਾ ਜੀ ਨੂੰ ਆ ਫ਼ਤਹਿ ਬੁਲਾਈ। ਗੁਰਫ਼ਤਹਿ ਦਾ ਉੱਤਰ ਦੇਣ ਉਪਰੰਤ ਬਾਬਾ ਜੀ ਕਹਿਣ ਲੱਗੇ ਕਿ ਇਹ ਸਾਰੀਆਂ ਛੱਲੀਆਂ ਸਰਦਾਰ ਹੋਰਾਂ ਦੀ ਕਾਰ ਵਿਚ ਰੱਖ ਆਵੋ।

ਸ. ਸਰਵਣ ਸਿੰਘ ਦਾ ਮੋਢਾ ਫੜ ਕੇ ਬਾਬਾ ਜੀ ਕਹਿਣ ਲੱਗੇ ਕਿ "ਜਦੋਂ ਸੰਗਤ ਵਿਚ ਆਉਣਾ ਹੋਵੇ ਤਦ ਮਨ ਵਿਚ ਫ਼ਜ਼ੂਲ ਵਾਧੂ ਫੁਰਨੇ ਲੈ ਕੇ ਨਹੀਂ ਆਉਣਾ ਚਾਹੀਦਾ ਅਤੇ ਨਾ ਹੀ ਕਿਸੇ ਦੀ ਪਰਖ ਕਰਨ ਲਈ ਮਨ ਵਿਚ ਕੋਈ ਧਾਰਨਾ ਬਨਾਉਣੀ ਚਾਹੀਦੀ ਹੈ। ਸੰਗਤ ਵਿਚ ਆਉਣ ਦਾ ਪੂਰਾ ਲਾਭ ਤਦ ਹੀ ਹੈ ਜੇ ਸਾਰੇ ਸੰਸਾਰਿਕ ਸੰਕਲਪਾਂ ਦਾ ਤਿਆਗ ਕਰਕੇ ਕੇਵਲ ਗੁਰੂ-ਦਰਸ਼ਨਾਂ ਅਤੇ ਨਾਮ-ਬਾਣੀ ਦਾ ਲਾਹਾ ਪ੍ਰਾਪਤ ਕਰਨ ਦਾ ਫੁਰਨਾ ਹੀ ਮਨ ਵਿਚ ਲੈ ਕੇ ਆਈਏ। ਜੇ ਮਨ ਹੋਰਨਾਂ ਸੰਕਲਪਾਂ (ਫੁਰਨਿਆਂ) ਨਾਲ ਭਰਿਆ ਰਹੇ ਤਦ ਸੰਗਤ ਵਿਚ ਆਉਣ ਦਾ ਪੂਰਨ ਲਾਭ ਪ੍ਰਾਪਤ ਨਹੀਂ ਹੁੰਦਾ। ਸੰਗਤ ਵਿਚ ਕਿਹੋ ਜਿਹਾ ਮਨ ਬਣਾ ਕੇ ਆਉਣਾ ਚਾਹੀਦਾ ਹੈ, ਇਸ ਪ੍ਰਥਾਇ ਬਾਬਾ ਕਬੀਰ ਜੀ ਨੇ ਵੀ ਗੁਰਬਾਣੀ ਵਿਚ ਸਾਡੀ ਅਗਵਾਈ ਕੀਤੀ ਹੈ ਕਿ :

**ਕਬੀਰ ਸਾਧੂ ਕਉ ਮਿਲਨੇ ਜਾਈਐ**
**ਸਾਥਿ ਨ ਲੀਜੈ ਕੋਇ॥** *(ਪੰਨਾ ੧੩੭੦)*

ਇਹ ਬਚਨ ਸੁਣਦੇ ਸਾਰ ਹੀ ਮਨ ਦੇ ਸੰਕਲਪਾਂ ਦੇ ਸਾਰੇ ਕਿੰਗਰੇ ਢਹਿ ਗਏ। ਮਨ ਵਿਚ ਪਛਤਾਵਾ ਸੀ ਕਿ ਮੈਂ ਇਹੋ ਜਿਹੇ ਪੂਰਨ ਮਹਾਤਮਾ, ਪੂਰਨ ਗੁਰੂ-ਭਾਵਨੀ ਵਾਲੇ ਗੁਰਸਿੱਖ ਸਾਧੂ ਪ੍ਰਤੀ ਅੰਤਰਯਾਮਤਾ ਦੀ ਪਰਖ ਕਰਨ ਲਈ ਮਨ ਵਿਚ ਸੰਕਲਪ ਕਿਉਂ ਬਣਾਇਆ?

ਤੁਰਨ ਵੇਲੇ ਸ. ਸਰਵਣ ਸਿੰਘ ਜੀ ਨੇ ਬਾਬਾ ਜੀ ਨੂੰ ਪੁੱਛਿਆ ਕਿ "ਬਾਬਾ ਜੀ! ਸਾਡੇ ਲਾਇਕ ਕੋਈ ਸੇਵਾ?" ਬਾਬਾ ਜੀ ਨੇ ਕਿਹਾ ਕਿ ਜਦ ਅਗਲੀ ਵਾਰ ਆਵੋਗੇ ਫਿਰ ਦੱਸਾਂਗੇ। ਅਜੇ ਦੋ-ਚਾਰ ਦਿਨ ਹੀ ਬੀਤੇ ਕਿ ਉਹ ਸ਼ਬਦ ਮੁੜ-ਮੁੜ ਕੰਨਾਂ ਵਿਚ ਗੂੰਜਦੇ ਸਨ ਕਿ "ਅਗਲੀ ਵਾਰ ਜਦ ਆਵੋਗੇ ਫਿਰ ਸੇਵਾ ਦੱਸਾਂਗੇ।" ਥੋੜ੍ਹੇ ਦਿਨਾਂ ਵਿਚ ਹੀ ਮੁੜ ਪਰਿਵਾਰ ਸਹਿਤ ਬਾਬਾ ਜੀ ਨੂੰ ਮਿਲਣ ਗੁਰਦੁਆਰਾ ਸਾਹਿਬ ਪੁੱਜ ਗਏ।

ਬਾਬਾ ਜੀ ਨੂੰ ਮਿਲ ਕੇ, ਲੰਗਰ ਛਕਣ ਉਪਰੰਤ ਸ. ਸਰਵਣ ਸਿੰਘ ਜੀ ਨੇ ਪੁੱਛਿਆ ਕਿ ਪਿਛਲੀ ਵਾਰ ਜਦ ਅਸੀਂ ਦਰਸ਼ਨ ਕਰਨ ਆਏ ਸਾਂ ਤਦ ਆਪ ਜੀ ਨੇ ਬਚਨ ਕੀਤਾ ਸੀ ਕਿ ਤੁਹਾਡੇ ਗੋਚਰੇ ਸੇਵਾ ਅਗਲੀ ਵਾਰ ਦੱਸਾਂਗੇ; ਸੋ ਹੁਕਮ ਕਰੋ ਜੋ ਅਸੀਂ ਕਰ ਸਕਦੇ ਹੋਈਏ। ਬਾਬਾ ਜੀ ਕਹਿਣ ਲੱਗੇ ਕਿ ਸਭ ਤੋਂ ਵੱਡੀ ਸੇਵਾ ਇਹੋ ਹੈ ਕਿ ਤੁਸੀਂ ਅੰਮ੍ਰਿਤ ਛਕੋ, ਨਿੱਤਨੇਮ ਕਰੋ ਅਤੇ ਗੁਰਸਿੱਖੀ ਰਹਿਤ ਦੇ ਪੂਰਨ ਧਾਰਨੀ ਬਣੋ; ਇਸੇ ਵਿਚ ਹੀ ਸਤਿਗੁਰੂ ਜੀ ਦੀ ਖ਼ੁਸ਼ੀ ਹੈ। ਸੋ ਬਾਬਾ ਜੀ ਦੀ ਪ੍ਰੇਰਨਾ ਸਦਕਾ ਪਰਿਵਾਰ ਨੇ ਅੰਮ੍ਰਿਤ ਪਾਨ ਕੀਤਾ ਅਤੇ ਗੁਰੂ ਵਾਲੇ ਬਣ ਕੇ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ।

# ਮਾਨੁ ਅਪਮਾਨ ਵਿਚ ਸਮ-ਬਿਰਤੀ

ਸਮੁੱਚੇ ਖਾਲਸਾ ਪੰਥ ਵੱਲੋਂ 1975 ਈ. ਦੀ ਵਿਸਾਖੀ ਦਾ ਪੁਰਬ ਖਾਲਸੇ ਦੀ ਜਨਮ-ਭੂਮੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ਵਿਖੇ ਮਨਾਉਣ ਲਈ ਸਮੂਹ ਗੁਰੂ ਨਾਨਕ ਨਾਮ-ਲੇਵਾ ਨੂੰ ਅਪੀਲ ਕੀਤੀ ਗਈ। ਪੰਥਕ ਇਕੱਠ ਵਿਚ ਸ਼ਾਮਲ ਹੋਣ ਲਈ ਬਾਬਾ ਜੀ ਵੀ ਸੰਗਤ ਸਮੇਤ ਸ੍ਰੀ ਅਨੰਦਪੁਰ ਸਾਹਿਬ ਪੁੱਜ ਗਏ।

ਸ੍ਰੀ ਅਨੰਦਪੁਰ ਸਾਹਿਬ ਪੁੱਜਣ ਉਪਰੰਤ ਬਾਬਾ ਜੀ ਨੇ ਸਾਰੇ ਸਿੰਘਾਂ ਨਾਲ ਸਲਾਹ ਬਣਾਈ ਕਿ ਇੱਥੇ ਇੱਕ ਮਹਾਂਪੁਰਖਾਂ ਦਾ ਕਾਫ਼ੀ ਵੱਡਾ ਅਸਥਾਨ ਹੈ ਜੋ ਸਾਡੇ ਜਾਣੂੰ ਵੀ ਹਨ—ਸੋ ਆਪਾਂ ਸਾਰੇ ਉਹਨਾਂ ਦੇ ਡੇਰੇ ਚਲਦੇ ਹਾਂ। ਜੇ ਰਿਹਾਇਸ਼ ਲਈ ਜਗ੍ਹਾ ਹੋਈ ਤਾਂ ਉੱਥੇ ਠਹਿਰ ਲਵਾਂਗੇ, ਦੂਸਰੇ ਆਪਾਂ ਸਾਰਿਆਂ ਨੂੰ ਮਹਾਂਪੁਰਖਾਂ ਦੇ ਦਰਸ਼ਨ ਹੋ ਜਾਣਗੇ। ਇਸ ਵਿਚਾਰ ਅਧੀਨ ਸਾਰੇ ਸਿੰਘ ਬਾਬਾ ਜੀ ਦੇ ਨਾਲ ਪੈਦਲ ਹੀ ਉਸ ਅਸਥਾਨ ਵੱਲ ਤੁਰ ਪਏ। ਉਹਨਾਂ ਦਿਨਾਂ ਵਿਚ ਉਪ੍ਰੋਕਤ ਸੰਤ ਜੀ ਦੀ ਅਕਾਲੀਆਂ ਨਾਲ ਕੁੱਝ ਵਿਗੜੀ ਹੋਈ ਸੀ।

ਬਾਬਾ ਜੀ ਅਤੇ ਸਾਰੀ ਸੰਗਤ ਨੇ ਡੇਰੇ ਪੁੱਜ ਕੇ, ਜਿੱਥੇ ਸੰਤ ਜੀ ਆਪਣੇ ਪਲੰਘ ਉੱਪਰ ਬੈਠੇ ਹੋਏ ਸਨ—ਉੱਥੇ ਪਹੁੰਚ ਕੇ ਉਹਨਾਂ ਨੂੰ ਫ਼ਤਹਿ ਬੁਲਾਈ ਪਰ ਸੰਤ ਜੀ ਆਪਣੀ ਗੱਡੀ ਦੇ ਡਰਾਈਵਰ ਨਾਲ ਇੱਕ ਸਾਬਣ ਦੀ ਟਿੱਕੀ ਬਾਬਤ ਝਗੜ ਰਹੇ ਸਨ ਕਿ ਤੂੰ ਉਹ ਸਾਬਣ ਦੀ ਟਿੱਕੀ ਸਾਨੂੰ ਪੁੱਛੇ ਬਿਨਾਂ ਕਿਸੇ ਨੂੰ ਕਿਉਂ ਦਿੱਤੀ ਹੈ, ਇਸ ਤਰ੍ਹਾਂ ਬੇ-ਪ੍ਰਤੀਤੀ ਹੋ ਜਾਂਦੀ ਹੈ। ਡਰਾਈਵਰ ਵਿਚਾਰਾ ਖਿਮਾ ਮੰਗ ਰਿਹਾ ਸੀ ਪਰ ਸੰਤ ਜੀ ਉਸ ਨੂੰ ਡਾਂਟ-ਫ਼ਾਟ ਰਹੇ ਸਨ। ਝਗੜੇ ਵਿਚ ਆਪ ਇੰਨੇ ਮਗਨ ਸਨ ਕਿ ਉਹਨਾਂ ਫ਼ਤਹਿ ਦਾ ਉੱਤਰ ਵੀ ਨਹੀਂ ਦਿੱਤਾ। ਫ਼ਤਹਿ ਬੁਲਾਉਣ ਉਪਰੰਤ ਬਾਬਾ ਜੀ ਅਤੇ ਬਾਕੀ ਸੰਗਤ ਜੋ ਹੇਠਾਂ ਪਰਾਲੀ ਵਿਛੀ ਹੋਈ ਸੀ, ਉਸ ਉੱਪਰ ਬੈਠ ਗਏ। ਉਧਰ ਸੰਤ ਜੀ ਨੇ ਇੱਕ ਵਾਰ ਝਗੜੇ ਵੱਲੋਂ ਬਿਰਤੀ ਸੰਕੋਚ ਕੇ ਸੰਗਤ ਨੂੰ ਕਿਹਾ ਕਿ ਭਾਈ! ਲੰਗਰ ਵਿਚ ਜਾ ਕੇ ਜਲ-ਪਾਣੀ ਛਕ ਲਵੋ। ਬਾਬਾ ਜੀ ਤੇ ਅਸੀਂ ਸਾਰੀ ਸੰਗਤ ਬੈਠੇ ਹੀ ਰਹੇ ਤਦ ਕੁੱਝ ਸਮੇਂ ਬਾਅਦ ਉਹਨਾਂ ਬੜੇ ਗੁੱਸੇ-ਭਰੇ ਲਹਿਜੇ ਵਿਚ ਕਿਹਾ ਕਿ ਅਸੀਂ ਤੁਹਾਨੂੰ ਲੰਗਰ ਛਕਣ ਨੂੰ ਕਿਹਾ ਹੈ, ਤੁਸੀਂ ਅਜੇ ਇੱਥੇ ਹੀ ਬੈਠੇ ਹੋ? ਬਾਬਾ ਜੀ ਤੇ ਬਾਕੀ ਸਿੰਘ ਉੱਠੇ ਤੇ ਨਮਸਕਾਰ ਕਰਕੇ ਲੰਗਰ ਵੱਲ ਚੱਲ ਪਏ।

ਉਂਝ ਤਾਂ ਅਸੀਂ ਸਾਰੇ ਸਿੰਘ ਹੀ ਮਨ ਕਰਕੇ ਬਹੁਤ ਔਖੇ ਸਾਂ ਕਿ ਐਡੀ ਦੂਰੋਂ ਅਸੀਂ ਸਾਰੇ ਦਰਸ਼ਨਾਂ ਲਈ ਆਏ ਪਰ ਮਹਾਂਪੁਰਖਾਂ ਨੇ ਫ਼ਤਹਿ ਦਾ ਵੀ ਜਵਾਬ ਨਹੀਂ ਦਿੱਤਾ ਤੇ ਇੱਕ ਸਾਬਣ ਦੀ ਟਿੱਕੀ ਬਦਲੇ ਏਨਾਂ ਰੇੜਕਾ ਪਾਇਆ ਹੋਇਆ ਹੈ। ਪਰ ਸਾਡੇ ਸਾਰਿਆਂ ਵਿਚੋਂ ਭਾਈ ਬਗੀਚਾ ਸਿੰਘ ਹੋਰਾਂ ਦੇ ਮਨ ਵਿਚ ਬਹੁਤ ਜ਼ਿਆਦਾ ਰੰਜਸ਼ ਸੀ ਕਿ ਇਹ ਮਹਾਂਪੁਰਖ, ਬਾਬਾ ਜੀ ਦੇ ਚੰਗੀ ਤਰ੍ਹਾਂ ਜਾਣੂੰ ਵੀ ਸਨ, ਉਮਰ ਕਰਕੇ ਛੋਟੇ ਵੀ ਸਨ ਅਤੇ ਬਾਬਾ ਜੀ ਆਤਮਿਕ ਅਵਸਥਾ ਵੀ ਇਹਨਾਂ ਨਾਲੋਂ ਸ਼ਾਇਦ ਉੱਚੀ ਹੀ ਹੋਵੇਗੀ, ਸੋ ਚਲੋ ਸੰਗਤ ਦਾ ਸਤਿਕਾਰ ਨਾ ਵੀ ਕਰਦੇ ਪਰ ਬਾਬਾ ਜੀ ਨੂੰ ਤਾਂ ਫ਼ਤਹਿ ਦਾ ਉੱਤਰ ਦੇ ਕਰਕੇ ਯੋਗ ਆਦਰ-ਸਤਿਕਾਰ ਦੇਣਾ ਤਾਂ ਇਹਨਾਂ ਦਾ ਫ਼ਰਜ਼ ਹੀ ਬਣਦਾ ਸੀ। ਇਸ ਪ੍ਰਕਾਰ ਦੇ ਅਨੇਕਾਂ ਉਤਰਾਅ-ਚੜ੍ਹਾਅ ਭਾਈ ਬਗੀਚਾ ਸਿੰਘ ਅਤੇ ਬਾਕੀ ਸਿੰਘਾਂ ਦੇ ਮਨ ਵਿਚ ਆ ਰਹੇ ਸਨ ਕਿ ਬਾਬਾ ਜੀ ਤੁਰੇ ਜਾਂਦੇ ਅਚਾਨਕ ਖਲੋ ਗਏ ਤੇ ਭਾਈ ਬਗੀਚਾ ਸਿੰਘ ਹੋਰਾਂ ਨੂੰ ਮੁਖ਼ਾਤਿਬ[੧] ਕਰਕੇ ਕਹਿਣ ਲੱਗੇ ਕਿ ਦੇਖੋ ਸਤਿਗੁਰੂ ਜੀ ਨੇ ਕਿੰਨੀ ਕ੍ਰਿਪਾ ਕੀਤੀ ਹੈ, ਇਕ ਤਾਂ ਸੰਤਾਂ ਦੇ ਦਰਸ਼ਨ ਹੋ ਗਏ ਹਨ ਤੇ ਦੂਸਰੇ ਉਹਨਾਂ ਹੋਰ ਮਿਹਰ ਕੀਤੀ ਹੈ ਸਾਨੂੰ ਪ੍ਰਸ਼ਾਦਾ ਛਕਣ ਲਈ ਕਿਹਾ ਹੈ। ਬੜੀ ਮੌਜ ਬਣ ਗਈ ਹੈ। ਅਗਾਂਹ ਲਈ ਸਦਾ ਵਾਸਤੇ ਇਹ ਯਾਦ ਰੱਖਣਾ ਕਿ ਜਦੋਂ ਵੀ ਕਿਸੇ ਪਾਸ ਚੱਲ ਕੇ ਜਾਈਏ ਤਦ ਮਨ ਵਿਚ ਇਹ ਧਾਰਨਾ ਬਿਲਕੁਲ ਨਹੀਂ ਰੱਖਣੀ ਕਿ ਉਹ ਸਾਡਾ ਮਾਣ-ਸਤਿਕਾਰ ਕਰੇ। ਇਸ ਤਰ੍ਹਾਂ ਜੇ ਸਤਿਕਾਰ ਹੋਵੇ ਤਦ ਮਨ ਵਿਚ ਹੰਕਾਰ ਪੈਦਾ ਹੋ ਜਾਂਦਾ ਹੈ ਤੇ ਜੇ ਸਤਿਕਾਰ ਨਾ ਹੋਵੇ ਤਦ ਹਿਰਦੇ ਵਿਚ ਢਹਿੰਦੀ ਕਲਾ ਅਤੇ ਨਫ਼ਰਤ ਪੈਦਾ ਹੋ ਜਾਂਦੀ ਹੈ; ਇਹ ਦੋਵੇਂ ਹਾਲਤਾਂ ਮਨ ਨੂੰ ਮਲੀਨ ਕਰਦੀਆਂ ਹਨ। ਅਜਿਹੇ ਪ੍ਰਭਾਵਾਂ ਤੋਂ ਹਮੇਸ਼ਾ ਸਾਵਧਾਨ ਰਹਿਣਾ ਹੈ। ਸਤਿਗੁਰੂ ਜੀ ਦਾ ਹੁਕਮ ਹੈ ਕਿ "[੨]ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥" ਇਸ ਪ੍ਰਕਾਰ ਦੇ ਬਚਨ ਮਹਾਂਪੁਰਖਾਂ ਦੀ ਰਸਨਾ ਤੋਂ ਸ੍ਰਵਣ ਕਰਕੇ ਸਾਰੇ ਸਿੰਘਾਂ ਦੇ ਮਨ ਸ਼ਾਂਤ ਹੋ ਗਏ। ਭਾਈ ਬਗ਼ੀਚਾ ਸਿੰਘ ਜੀ ਜੋ ਮਨ ਕਰਕੇ ਕਾਫ਼ੀ ਦੁਖੀ ਸਨ; ਬਾਬਾ ਜੀ ਨੂੰ ਕਹਿਣ ਲੱਗੇ ਕਿ ਮੇਰੇ ਮਨ ਵਿਚ ਤਾਂ ਸੰਤ ਜੀ ਪ੍ਰਥਾਇ ਬਹੁਤ ਗਿਲਾ ਸੀ ਪਰ ਆਪ ਜੀ ਨੇ ਉਹਨਾਂ ਵੱਲੋਂ ਸਤਿਕਾਰ ਨਾ ਦਿੱਤੇ ਜਾਣ ਦਾ ਭੋਰਾ ਜਿੰਨਾ ਵੀ ਅਸਰ ਨਹੀਂ ਕਬੂਲਿਆ। ਬਾਬਾ ਜੀ ਕਹਿਣ ਲੱਗੇ ਕਿ ਸਤਿਗੁਰੂ ਜੀ ਜੋ ਕਰਦੇ ਹਨ, ਉਸ ਵਿਚ ਭਲਾ ਹੀ ਹੁੰਦਾ ਹੈ। ਜੇ ਸੰਤ ਮਹਾਰਾਜ ਜੀ ਸਾਡੀ ਆਉ-ਭਗਤ ਕਰਦੇ ਅਤੇ ਰਿਹਾਇਸ਼ ਲਈ ਕਮਰਾ ਦੇ ਦਿੰਦੇ ਤਾਂ ਅਸੀਂ ਇੱਥੇ ਹੀ ਟਿਕ ਜਾਣਾ ਸੀ ਅਤੇ ਜੋ ਕਥਾ-ਕੀਰਤਨ ਅਤੇ ਗੁਰਮਤਿ ਵਿਚਾਰਾਂ ਤਖ਼ਤ ਸਾਹਿਬ 'ਤੇ ਹੋਣੀਆਂ

---

੧. ਸੰਬੋਧਨ

੨. ਜੋ ਵਡਿਆਈ ਦੀ ਖ਼ਾਹਸ਼ ਤਥਾ ਨਿਰਾਦਰੀ ਦਾ ਡਰ ਮਨ ਵਿਚ ਰੱਖਦਾ ਹੈ, ਉਹ ਸਤਿਗੁਰੂ ਜੀ ਦਾ ਸੇਵਕ ਨਹੀਂ ਹੈ।

ਹਨ ਹੋ ਸਕਦਾ ਸੀ ਕਿ ਅਸੀਂ ਉਹਨਾਂ ਤੋਂ ਵਾਂਝੇ ਰਹਿ ਜਾਂਦੇ। ਹੁਣ ਉਥੇ ਸਰਾਂ ਵਿਚ ਕਮਰਾ ਮਿਲ ਜਾਵੇਗਾ ਜੇ ਨਾ ਵੀ ਮਿਲਿਆ ਤਦ ਗੁਰੂ ਕੇ ਚਰਨਾਂ ਵਿਚ ਹੀ ਸਮਾਂ ਬਤੀਤ ਹੋ ਜਾਵੇਗਾ ਅਤੇ ਸਾਰੇ ਪ੍ਰੋਗਰਾਮ ਦੀ ਹਾਜ਼ਰੀ ਭਰ ਹੋ ਜਾਵੇਗੀ। ਇਥੋਂ ਉਚੇਚਾ ਚੱਲ ਕੇ ਜਾਣਾ ਪੈਣਾ ਸੀ। ਇਸ ਪ੍ਰਕਾਰ ਬੜੇ ਸ਼ਾਂਤ ਚਿੱਤ ਲੰਗਰ ਵਿਚੋਂ ਪ੍ਰਸ਼ਾਦਾ ਛਕ ਕੇ ਕਿਲ੍ਹਾ ਅਨੰਦਗੜ੍ਹ ਸਾਹਿਬ ਪੁੱਜੇ। ਉਥੇ ਡਿਉਢੀ ਵਿਚ ਹੀ ਮੈਨੇਜਰ, ਜੋ ਕਿ ਬਾਬਾ ਜੀ ਦੇ ਵਾਕਿਫ਼ ਸਨ ਮਿਲ ਪਏ, ਉਹਨਾਂ ਦੋ ਕਮਰੇ ਦੇ ਦਿੱਤੇ। ਇਸ ਪ੍ਰਕਾਰ ਸਤਿਗੁਰੂ ਜੀ ਦੇ ਚਰਨਾਂ ਵਿਚ ਸਾਰੀ ਸੰਗਤ ਨੇ ਬਾਬਾ ਜੀ ਨਾਲ ਤਿੰਨ ਦਿਨ ਬੇਅੰਤ ਅਨੰਦ ਮਾਣਿਆ।

ਉਪ੍ਰੋਕਤ ਘਟਨਾ ਲਿਖਣ ਤੋਂ ਭਾਵ ਇਹ ਹੈ ਕਿ ਆਪ ਜੀ ਨੂੰ ਜੇਕਰ ਕੋਈ ਬਹੁਤਾ ਸਤਿਕਾਰ ਦੇ ਦੇਵੇ ਤਾਂ ਆਪ ਜੀ ਦੀ ਬਿਰਤੀ ਕਿਸੇ ਹੁਲਾਸ ਵਿਚ ਨਹੀਂ ਸੀ ਜਾਂਦੀ ਅਤੇ ਨਾ ਹੀ ਕਿਸੇ ਦੇ ਨਾ ਸਤਿਕਾਰ ਦੇਣ ਨਾਲ ਕਿਸੇ ਪ੍ਰਕਾਰ ਦੀ ਨਿਗੂਣਤਾ ਜਾਂ ਢਹਿੰਦੀ ਕਲਾ ਹੀ ਮਨ ਵਿਚ ਵਾਪਰਦੀ ਸੀ। ਆਪ ਸਦਾ ਹੀ ਗੁਰੂ-ਮੇਹਰ ਸਦਕਾ ਸਮ-ਬਿਰਤੀ ਵਿਚ ਹੀ ਵਿਚਰਦੇ ਸਨ। ਐਸੇ ਗੁਰੂ-ਪਿਆਰਿਆਂ ਪ੍ਰਤੀ ਹੀ ਗੁਰਦੇਵ ਜੀ ਫ਼ੁਰਮਾਨ ਕਰਦੇ ਹਨ ਕਿ :

**ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥੨॥**

*(ਸਿਰੀ ਰਾਗ ਮ: ੫, ਪੰਨਾ ੫੧)*

❖❖❖

# ਆਪਸ ਤੇ ਊਪਰਿ ਸਭ ਜਾਣਹੁ

ਸੰਗਤ ਦੀ ਰਿਹਾਇਸ਼ ਵਾਸਤੇ ਭਾਵੇਂ ਸੋਹਣੇ ਸੁੰਦਰ ਲੈਂਟਰ ਪੈ ਕੇ ਕਾਫ਼ੀ ਕਮਰੇ ਬਣ ਚੁੱਕੇ ਸਨ ਪਰ ਫਿਰ ਵੀ ਆਪ ਜੀ ਕੱਖਾਂ ਦੀ ਛੰਨ ਵਿਚ ਰਹਿਣਾ ਹੀ ਪਸੰਦ ਕਰਦੇ। ਸੰਗਤਾਂ ਦੀ ਆਵਾਜਾਈ ਜ਼ਿਆਦਾ ਹੋਣ ਕਾਰਨ ਆਪ ਜੀ ਨੇ ਲੰਗਰ ਦੇ ਕਮਰੇ ਉਪਰ ਇਕ ਵੱਡੀ ਛੰਨ ਬਣਵਾ ਲਈ ਸੀ ਜਿਸ ਵਿਚ ਆਪ ਜੀ ਦੇ ਮੰਜੇ ਤੋਂ ਇਲਾਵਾ ਹੋਰ ਦੋ ਤਿੰਨ ਮੰਜੇ ਡਿੱਠੇ ਰਹਿੰਦੇ ਸਨ। ਇਕ ਮੰਜੇ ਤੇ ਆਪ ਜੀ ਬਿਰਾਜਦੇ ਸਨ, ਦੂਸਰੇ ਮੰਜੇ ਆਏ ਗੁਰਸਿੱਖਾਂ ਦੇ ਬੈਠਣ ਵਾਸਤੇ ਰੱਖੇ ਹੋਏ ਸਨ। ਜੋ ਵੀ ਗੁਰਸਿੱਖ ਦਰਸ਼ਨ ਕਰਨ ਆਉਂਦਾ ਉਸ ਨੂੰ ਬੜੇ ਅਦਬ ਸਤਿਕਾਰ ਨਾਲ ਬਰਾਬਰ ਮੰਜੇ ਤੇ ਬਿਠਾਉਂਦੇ। ਆਪ ਜੀ ਕਦੇ ਵੀ ਬਰਾਬਰਤਾ ਵਿਚ ਫ਼ਰਕ ਨਾ ਪੈਣ ਦਿੰਦੇ। ਆਪ ਜੀ ਨੇ ਸਾਰੀ ਆਯੂ "ਏਕ ਪਿਤਾ ਏਕਸ ਕੇ ਹਮ ਬਾਰਿਕ ਤੂੰ ਮੇਰਾ ਗੁਰ ਹਾਈ" ਦੇ ਬਚਨ ਤੇ ਪਹਿਰਾ ਦਿਤਾ। ਦਾਸ ਨੇ ਆਪ ਜੀ ਦੀ 35-40 ਸਾਲ ਦੀ ਸੰਗਤ ਵਿਚ ਕਦੀ ਇਹ ਨਹੀਂ ਵੇਖਿਆ ਕਿ ਆਪ ਜੀ ਮੰਜੇ ਤੇ ਬੈਠੇ ਹੋਣ ਤੇ ਸੰਗਤ ਹੇਠਾਂ ਫ਼ਰਸ਼ ਤੇ ਬੈਠੀ ਹੋਵੇ। ਜੇ ਮੰਜੇ ਤੇ ਬੈਠਣਾ ਤਾਂ ਦੋ-ਤਿੰਨ ਮੰਜੇ ਆਪਣੇ ਮੰਜੇ ਦੇ ਨਾਲ ਸੰਗਤ ਦੇ ਬੈਠਣ ਵਾਸਤੇ ਸਜਾ ਦੇਣੇ ਜਾਂ ਫਿਰ ਜ਼ਮੀਨ ਤੇ ਹੀ ਦਰੀ ਵਿਛਾ ਕੇ ਸੰਗਤ ਵਿਚ ਬਿਰਾਜ ਕੇ ਗੁਰਮਤਿ ਦੇ ਬਚਨ ਬਿਲਾਸ ਕਰਨੇ। ਜੇ ਕਿਸੇ ਸਿੰਘ ਪਾਸੋਂ ਪਾਠ ਸੁਣਨਾ ਹੋਵੇ ਜਾਂ ਇਤਿਹਾਸ ਤਾਂ ਉਸ ਦੇ ਬੈਠਣ ਵਾਸਤੇ ਜ਼ਰੂਰ ਉਚੇਚੀ ਵਿਛਾਈ ਕਰਨੀ।

ਸਰਦੀ ਦੇ ਦਿਨ ਸਨ। ਆਪ ਜੀ ਆਪਣੀ ਛੰਨ ਵਿਚੋਂ ਸਵੇਰ ਦਾ ਨਿਯਮ ਪੂਰਾ ਕਰਨ ਉਪਰੰਤ ਪਰਮੇਸ਼ਰ ਦੀ ਬਖ਼ਸ਼ਿਸ਼ ਕੀਤੀ ਮਿੱਠੀ-ਮਿੱਠੀ ਧੁੱਪ ਵਿਚ ਬੈਠੇ ਆਪਣੀ ਅਸਲੀ ਕਾਰ ਕਰ ਰਹੇ ਸਨ।

ਦੂਸਰੇ ਪਾਸੇ ਹੁਸ਼ਿਆਰਪੁਰ ਦੇ ਅਕਾਲੀ ਜਥੇਦਾਰ ਵੈਦ ਕਰਤਾਰ ਸਿੰਘ ਜੀ ਤੇ ਸ. ਜਸਜੀਤ ਸਿੰਘ ਜੀ ਕਿਸੇ ਕਾਰਜ ਵਾਸਤੇ ਗੁਰਦੁਆਰਾ ਗਰ੍ਹਨਾ ਸਾਹਿਬ ਜਾ ਰਹੇ ਸਨ। ਵੈਦ ਜੀ ਸ. ਜਸਜੀਤ ਸਿੰਘ ਦੀ ਕਾਰ ਵਿਚ ਸਵਾਰ ਸਨ। ਰਾਜਨੀਤਕ ਗੱਲਾਂ ਕਰਦੇ-ਕਰਦੇ ਜਦੋਂ ਇਹ ਦੋਨੋਂ ਜਥੇਦਾਰ ਪਿੰਡ ਮਾਛੀਆਂ ਪਾਸ ਪੁੱਜੇ ਤਾਂ ਵੈਦ ਕਰਤਾਰ ਸਿੰਘ ਨੇ ਅਚਾਨਕ ਚਲ ਰਹੀ ਗੱਲ ਨੂੰ ਵਿਚਕਾਰੋਂ ਰੋਕ ਕੇ ਸ. ਜਸਜੀਤ ਸਿੰਘ ਨੂੰ ਕਿਹਾ ਕਿ ਸੁਣਿਆ ਕਿ ਇਸ ਇਲਾਕੇ ਵਿਚ

ਇਕ ਸਿੱਖ ਸਾਧ[੧] ਆ ਟਿਕਿਆ ਹੈ। ਸਿੱਖ ਵੀ ਉਸ ਨੇ ਬਹੁਤ ਸਜਾਏ ਹਨ। ਸਾਡੇ ਇਸ ਇਲਾਕੇ ਵਿਚ ਗਾਤਰਿਆਂ ਵਾਲੇ ਸਿੰਘ, ਬੀਬੀਆਂ ਹੁਣ ਆਮ ਦਿਖਾਈ ਦਿੰਦੇ ਹਨ। ਵੈਦ ਕਰਤਾਰ ਸਿੰਘ ਨੇ ਕਾਰ ਚਲਾ ਰਹੇ ਸ. ਜਸਜੀਤ ਸਿੰਘ ਹੁਰਾਂ ਨੂੰ ਕਿਹਾ ਕਿ ਇਹ ਦੋ ਕੁ ਮੀਲ ਦੇ ਸਫ਼ਰ ਵਿਚ ਹੀ 15-20 ਅੰਮ੍ਰਿਤਧਾਰੀ ਸਿੰਘ ਸੜਕੇ ਤੁਰੇ ਜਾਂਦੇ ਅਸੀਂ ਵੇਖੇ ਹਨ। ਪਹਿਲਾਂ ਇਥੇ ਸਿੱਖੀ ਕਿਥੇ ਸੀ? ਇਹ ਇਲਾਕਾ ਤਾਂ ਨਾਸਤਿਕਤਾ ਦਾ ਗੜ੍ਹ ਸੀ। ਇਥੋਂ ਦੇ ਐਮ.ਪੀ. ਵੀ ਕਮਿਉਨਿਸਟ, ਇਸ ਇਲਾਕੇ ਦਾ ਐਮ.ਐਲ.ਏ. ਵੀ ਕਮਿਉਨਿਸਟ, ਇਹ ਇਲਾਕਾ ਤਾਂ ਸਾਰਾ ਲੈਨਿਨ ਦਾ ਪੁਜਾਰੀ ਸੀ। ਸ. ਜਸਜੀਤ ਸਿੰਘ ਨੇ ਉੱਤਰ ਦਿੰਦਿਆਂ ਕਿਹਾ ਕਿ ਸੁਣਿਆ ਤਾਂ ਮੈਂ ਵੀ ਹੈ ਪਰ ਅਜੇ ਦਰਸ਼ਨ ਨਹੀਂ ਕੀਤੇ। ਵੈਦ ਜੀ ਨੇ ਝੱਟ ਉੱਤਰ ਦਿੱਤਾ, ਅੱਜ ਸਾਡੇ ਪਾਸ ਸਮਾਂ ਵੀ ਹੈ ਤੇ ਸਵਾਰੀ ਵੀ ਆਪਣੀ ਹੈ, ਆਪਾਂ ਸੰਤ ਹੁਰਾਂ ਨੂੰ ਅੱਜ ਹੀ ਮਿਲ ਆਉਂਦੇ ਹਾਂ, ਨਾਲੇ ਸੰਤ ਦੀ ਪਰਖ ਕਰ ਲੈਂਦੇ ਹਾਂ। ਪਤਾ ਤਾਂ ਲੱਗ ਜਾਵੇਗਾ ਕਿ ਰੋਟੀ ਦੀ ਖਾਤਰ ਤੇ ਆਪਣੀ ਮਾਨਤਾ ਕਰਾਉਣ ਲਈ ਹੀ ਬੈਠਾ ਹੈ ਜਾਂ ਸੱਚੇ ਕਰਤਾਰ ਦਾ ਉਪਾਸ਼ਕ ਅਸਲੀ ਸੰਤ ਹੈ।

ਏਨੀਆਂ ਗੱਲਾਂ ਬਾਤਾਂ ਕਰਦਿਆਂ ਗੁਰਦੁਆਰਾ ਸਾਹਿਬ ਦੀ ਸੜਕ ਦਾ ਮੋੜ ਆ ਗਿਆ। ਸ. ਜਸਜੀਤ ਸਿੰਘ ਜੀ ਨੇ ਵੈਦ ਹੁਰਾਂ ਨੂੰ ਪੁੱਛ ਕੇ ਗੱਡੀ ਗੁਰਦੁਆਰੇ ਦੀ ਸੜਕੇ ਪਾ ਲਈ ਤੇ ਨਾਲ ਹੀ ਵੈਦ ਜੀ ਨੂੰ ਪ੍ਰਸ਼ਨ ਕੀਤਾ ਕਿ ਤੁਸੀਂ ਸੱਚੇ ਤੇ ਨਕਲੀ ਸੰਤ ਦੀ ਪਰਖ ਕਿਵੇਂ ਕਰੋਗੇ? ਵੈਦ ਜੀ ਨੇ ਅੱਗੋਂ ਉੱਤਰ ਦਿੱਤਾ ਸ. ਜਸਜੀਤ ਸਿੰਘ, ਮੇਰੇ ਹੱਥ ਤਾਂ ਵੇਖੀਂ। ਸਾਰੀ ਉਮਰ ਲੰਘ ਚਲੀ ਹੈ। ਧੌਲਿਆਂ ਨੇ ਆ ਪ੍ਰਵੇਸ਼ ਕੀਤਾ ਹੈ। ਅਸੀਂ ਰਾਜਨੀਤਕ ਬੰਦੇ ਹਾਂ, ਤੁਰੇ ਜਾਂਦੇ ਦੀ ਤੋਰ ਵੇਖ ਕੇ ਪਰਖ ਲਈਦਾ ਹੈ, ਮੈਂ ਕਿਹੜਾ ਕੋਈ ਲੁੱਕ ਕੇ ਪਰਖ ਕਰਨੀ ਹੈ, ਤੇਰੇ ਸਾਹਮਣੇ ਹੀ ਡਰਾਮਾ ਰਚਾਉਣਾ ਹੈ। ਸ. ਜਸਜੀਤ ਸਿੰਘ ਹੋਰੀਂ ਦੱਸਦੇ ਸਨ ਕਿ ਅਸੀਂ ਇਸੇ ਹਾਸੇ ਮਖੌਲ ਦੀਆਂ ਗੱਲਾਂ ਕਰਦੇ ਗੁਰਦੁਆਰੇ ਪੁੱਜ ਗਏ। ਗੁਰੂ ਮਹਾਰਾਜ ਜੀ ਨੂੰ ਨਮਸਕਾਰ ਕੀਤੀ ਤੇ ਇਕ ਬਜ਼ੁਰਗ ਸੇਵਾਦਾਰ ਨੂੰ ਪੁੱਛਿਆ ਕਿ ਸੰਤ ਕਿਹੜੇ ਕਮਰੇ ਵਿਚ ਰਹਿੰਦੇ ਹਨ? ਉਸ ਨੇ ਉਪਰ ਛੰਨ ਵੱਲ ਇਸ਼ਾਰਾ ਕਰ ਦਿੱਤਾ। ਅਸੀਂ ਦੋਵੇਂ ਬਾਬਾ ਜੀ ਵਾਲੀ ਛੰਨ ਵਿਚ ਚਲੇ ਗਏ ਪਰ ਛੰਨ ਖ਼ਾਲੀ ਸੀ। ਤਿੰਨ ਮੰਜੇ ਸਨ, ਤਿੰਨਾਂ ਉਪਰ

੧. ਅਕਾਲੀ ਜਥੇਦਾਰਾਂ ਵਿਚ ਸੰਤਾਂ ਪ੍ਰਤੀ ਸ਼ਰਧਾ ਭਾਵਨੀ ਘੱਟ ਹੀ ਵੇਖਣ ਵਿਚ ਆਈ ਹੈ। ਭਾਵੇਂ ਗੁਰਸਿੱਖੀ ਦੇ ਪ੍ਰਚਾਰ ਵਿਚ ਸਾਧੂ ਸਮਾਜ ਦਾ ਬਹੁਤ ਵੱਡਾ ਯੋਗਦਾਨ ਹੈ ਉਸ ਯੋਗਦਾਨ ਦਾ ਲਾਭ ਭਾਵੇਂ ਅਕਾਲੀ ਵੀਰਾਂ ਨੂੰ ਹੀ ਹੈ ਪਰ ਸੰਤ ਸ਼ਬਦ ਤੋਂ ਇਨ੍ਹਾਂ ਨੂੰ ਨਫ਼ਰਤ ਹੈ। ਭਾਵੇਂ ਸੰਤ ਭੇਖ ਵਿਚ ਵੀ ਦੰਭ ਪਾਖੰਡ ਦਾ ਬੋਲਬਾਲਾ ਬਹੁਤ ਹੈ ਪਰ ਸਾਰਿਆਂ ਨੂੰ ਇਕੋ ਮਾਪ ਨਾਲ ਮਾਪਣਾ ਇਹ ਵੀ ਬਹੁਤ ਸਿਆਣਪ ਤੇ ਦੂਰ-ਅੰਦੇਸ਼ੀ ਨਹੀਂ।

ਦਰੀਆਂ ਵਿਛੀਆਂ ਸਨ ਇਕ ਮੰਜੇ ਤੇ ਸਿਰਹਾਣਾ ਪਿਆ ਸੀ। ਵੈਦ ਜੀ ਨੇ ਮਨ ਵਿਚ ਸਮਝਿਆ ਕਿ ਇਹ ਮੰਜਾ ਸੰਤ ਜੀ ਦਾ ਹੈ। ਉਸ ਮੰਜੇ ਦੇ ਬਿਲਕੁਲ ਸਿਰਹਾਣੇ ਵੱਲ ਵੈਦ ਦੀ ਚੁੱਪ ਕਰੀਤੇ ਬੈਠ ਗਏ। ਸ. ਜਸਜੀਤ ਸਿੰਘ ਨੇ ਵੈਦ ਜੀ ਨੂੰ ਕਿਹਾ ਕਿ ਇਹ ਮੰਜਾਂ ਸੰਤਾਂ ਦਾ ਲੱਗਦਾ ਹੈ ਭਾਵੇਂ ਇਸ ਉਤੇ ਕੋਈ ਉਚੇਚੀ ਵਿਛਾਈ ਆਦਿ ਨਹੀਂ ਤੁਸੀਂ ਇਧਰ ਮੇਰੇ ਕੋਲ ਆ ਜਾਵੋ। ਵੈਦ ਹੁਰਾਂ ਅੱਗੋਂ ਉੱਤਰ ਦਿੱਤਾ ਕਿ ਮੈਂ ਤਾਂ ਸੰਤਾਂ ਦੇ ਖ਼ਾਲੀ ਮੰਜੇ ਤੇ ਬੈਠਾ ਹਾਂ ਤੇ ਮੰਜੇ ਤੇ ਬਾਬਾ ਬੈਠਾ ਵੀ ਹੁੰਦਾ ਤਦ ਵੀ ਮੈਂ ਸਿਰਹਾਣੇ ਵੱਲ ਹੀ ਬੈਠਣਾ ਸੀ। ਇਹ ਹੀ ਤਾਂ ਵੇਖਣਾ ਹੈ ਕਿ ਜੇ ਤਾਂ ਕੋਈ ਮਾਨੀ ਤੇ ਆਪਣੀ ਪੂਜਾ ਦਾ ਭੁੱਖਾ ਸੰਤ ਹੋਇਆ ਫਿਰ ਤਾਂ ਮੈਨੂੰ ਮੰਜੇ ਉਤੇ ਬੈਠਾ ਦੇਖ ਕੇ ਉਸ ਨੂੰ ਸੱਤੀਂ ਕੱਪੜੀਂ ਅੱਗ ਲਗ ਜਾਵੇਗੀ ਤੇ ਸਾਨੂੰ ਜਲ ਪਾਣੀ ਤਾਂ ਕੀ, ਉਸ ਨੇ ਬੁਲਾਉਣਾ ਤਕ ਨਹੀਂ ਪਰ ਜੇ ਕੋਈ ਰੱਬ ਦਾ ਪਿਆਰਾ, ਅਸਲੀ ਸੰਤ ਹੋਇਆ ਫਿਰ ਤੇਰੇ ਸਾਹਮਣੇ ਸਾਰੀ ਖੇਡ ਵਰਤਣੀ ਹੈ ਕਿਉਂਕਿ :

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥**

*(ਆਸਾ ਦੀ ਵਾਰ, ਪੰਨਾ ੪੭੪)*

ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਵੈਦ ਜੀ ਅਤੇ ਸ. ਜਸਜੀਤ ਸਿੰਘ ਜੀ ਛੰਨ ਅੰਦਰ ਦੋ ਮੰਜਿਆਂ ਤੇ ਬੈਠ ਗਏ। ਉਸ ਬਜ਼ੁਰਗ ਸੇਵਾਦਾਰ ਨੇ ਬਾਬਾ ਜੀ ਨੂੰ ਖ਼ਬਰ ਕੀਤੀ ਕਿ ਕੋਈ ਦੋ ਪ੍ਰੇਮੀ ਆਪ ਜੀ ਨੂੰ ਮਿਲਣ ਵਾਸਤੇ ਆਏ ਹਨ ਤੇ ਤੁਹਾਡੇ ਕਮਰੇ ਵਲ ਗਏ ਹਨ। ਆਪ ਜੀ ਨੇ ਉਸ ਸੇਵਾਦਾਰ ਨੂੰ ਕਿਹਾ ਕਿ ਤੁਸੀਂ ਉਹਨਾਂ ਨੂੰ ਮਿੱਠਾ ਜਲ ਬਣਾ ਕੇ ਛਕਾਉ, ਮੈਂ ਵੀ ਦੋ ਤਿੰਨ ਮਿੰਟਾਂ ਵਿਚ ਉਹਨਾਂ ਦੇ ਦਰਸ਼ਨ ਕਰਦਾ ਹਾਂ। ਸੇਵਾਦਾਰ ਜਲ ਬਣਾਉਣ ਲੱਗ ਪਿਆ। ਆਪ ਜੀ ਚਲ ਰਹੀ ਸੁਖਮਨੀ ਸਾਹਿਬ ਦੀ ਅਸਟਪਦੀ ਪੂਰੀ ਕਰਕੇ ਛੰਨ ਵੱਲ ਆਏ ਹੋਏ ਗੁਰਸਿੱਖਾਂ ਨੂੰ ਮਿਲਣ ਚਲ ਪਏ। ਬਾਬਾ ਜੀ ਨੇ ਜਾਂਦਿਆਂ ਹੀ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" ਬੁਲਾਈ। ਵੇਦ ਜੀ ਤੇ ਸਰਦਾਰ ਜੀ ਵੀ ਫ਼ਤਹਿ ਦਾ ਉੱਤਰ ਦੇਣ ਲਈ ਖੜੇ ਹੋ ਗਏ ਤੇ ਵੈਦ ਜੀ ਬਾਬਾ ਜੀ ਵਾਲੇ ਮੰਜੇ ਤੋਂ ਉਠ ਕੇ ਦੂਸਰੇ ਮੰਜੇ ਵੱਲ ਹੋਣ ਲੱਗੇ। ਬਾਬਾ ਜੀ ਨੇ ਵੈਦ ਹੁਰਾਂ ਦੀ ਬਾਂਹ ਫੜ ਕੇ ਆਪਣੇ ਸਿਰਹਾਣੇ ਵੱਲ ਹੀ ਬਹਿਣ ਲਈ ਮਜਬੂਰ ਕੀਤਾ ਤੇ ਬਚਨ ਕੀਤਾ ਕਿ ਤੁਸੀਂ ਏਨੀ ਦੂਰੋਂ ਚੱਲਕੇ ਦਰਸ਼ਨ ਦਿੱਤੇ ਹਨ ਦੂਸਰੇ ਗੁਰੂ ਮਹਾਰਾਜ ਜੀ ਨੇ ਸਾਨੂੰ ਸਿੱਖਾਂ ਨੂੰ ਬਰਾਬਰਤਾ ਬਖ਼ਸ਼ਿਸ਼ ਕੀਤੀ ਹੈ। ਅਸੀਂ ਸਾਰੇ ਉਸ ਪ੍ਰਮਾਤਮਾ ਦੇ ਪੁੱਤਰ ਹਾਂ ਤੇ ਗੁਰੂ ਦੇ ਸਿੱਖ ਹੋਣ ਕਰਕੇ ਗੁਰਭਾਈ ਹਾਂ। ਸਾਡੇ ਤਾਂ ਦੋ ਰਿਸ਼ਤੇ ਬਣ ਜਾਂਦੇ ਹਨ ਸੋ ਭਰਮ ਨਾ ਕਰੋ। ਵੈਦ ਜੀ ਮਨ ਵਿਚ

ਪਛਤਾਉਣ ਤੇ ਇਕ ਦੋ ਵਾਰੀ ਉੱਠਣ ਦਾ ਯਤਨ ਵੀ ਕੀਤਾ ਤੇ ਕਿਹਾ ਕਿ ਬਾਬਾ ਜੀ ਮੈਂ ਤੁਹਾਡੇ ਸਾਮ੍ਹਣੇ ਮੰਜੇ ਤੇ ਬੈਠ ਜਾਂਦਾ ਹਾਂ ਪਰ ਆਪ ਜੀ ਨੇ ਸਿਰਹਾਣੇ ਵਾਲੇ ਪਾਸੇ ਹੀ ਬਹਿਣ ਲਈ ਮਜਬੂਰ ਕੀਤਾ। ਸਿੰਘ ਜਲ ਪਾਣੀ ਲੈ ਆਇਆ ਤੇ ਬਾਬਾ ਜੀ ਨੇ ਆਪ ਵਰਤਾਮ ਦੀ ਸੇਵਾ ਕੀਤੀ। ਥੋੜ੍ਹੀ ਦੇਰ ਗੁਰਮਤਿ ਦੇ ਬਚਨ ਬਿਲਾਸ ਕਰਦੇ ਰਹੇ ਤੇ ਅਖ਼ੀਰ ਬਾਬਾ ਜੀ ਨੇ ਪੁੱਛਿਆ ਕਿ ਆਪ ਜੀ ਕਿਥੋਂ ਆਏ ਹੋ ਤੇ ਕਿਧਰ ਜਾਣਾ ਹੈ? ਵੈਦ ਜੀ ਨੇ ਆਪਣੀ ਤੇ ਸਰਦਾਰ ਜੀ ਦੀ ਜਾਣਕਾਰੀ ਦਿੱਤੀ ਤੇ ਪ੍ਰੋਗਰਾਮ ਦੱਸਿਆ। ਬਾਬਾ ਜੀ ਨੇ ਕਿਹਾ ਕਿ ਅਸੀਂ ਆਪ ਜੀ ਨੂੰ ਇਥੇ ਜਾਂ ਬਾਹਰ ਧੁੱਪੇ ਮੰਜੇ ਵਿਛਾ ਦਿੰਦੇ ਹਾਂ ਥੋੜ੍ਹਾ ਆਰਾਮ ਕਰ ਲਵੋ। ਸਾਡਾ ਅਜੇ ਸੁਖਮਨੀ ਸਾਹਿਬ ਦਾ ਪਾਠ ਰਹਿੰਦਾ ਹੈ ਉਸ ਨੂੰ ਪੂਰਾ ਕਰਨਾ ਹੈ। ਜੇ ਤੁਹਾਡੇ ਪਾਸ ਸਮਾਂ ਹੈ ਤੇ ਮਨ ਚਾਹੁੰਦਾ ਹੈ ਤਾਂ ਪਾਠ ਸ੍ਰਵਣ ਕਰ ਲਵੋ ਪਰ ਵੈਦ ਜੀ ਨੇ ਦੁਨਿਆਵੀ ਰੁਝੇਵੇਂ ਦੱਸ ਕੇ ਆਪ ਜੀ ਪਾਸੋਂ ਵਿਦਾ ਲਈ। ਰਸਤੇ ਵਿਚ ਵੈਦ ਜੀ ਨੇ ਸ. ਜਸਜੀਤ ਸਿੰਘ ਨੂੰ ਕਈ ਵਾਰ ਦੁਹਰਾਇਆ ਕਿ ਮੈਂ ਜ਼ਿੰਦਗੀ ਵਿਚ ਇਹ ਬਹੁਤ ਵੱਡੀ ਗ਼ਲਤੀ ਕੀਤੀ ਹੈ। ਇਕ ਪੂਰਨ ਮਹਾਂਪੁਰਖ ਦੀ ਪਰਖ ਕਰਨ ਲਈ ਉਹਨਾਂ ਦੇ ਸਿਰਹਾਣੇ ਬੈਠ ਕੇ ਪਾਪ ਖੱਟਿਆ ਹੈ। ਉਹਨਾਂ ਨੂੰ ਤਾਂ ਮੇਰੇ ਸਿਰਹਾਣੇ ਵਲ ਬੈਠਣ ਕਾਰਨ ਰਤਾ ਲੇਸ ਮਾਤਰ ਵੀ ਮਨ ਵਿਚ ਮੇਰੇ ਪ੍ਰਤੀ ਬੁਰੀ ਭਾਵਨਾ ਤਾਂ ਕੀ ਖ਼ਿਆਲ ਤਕ ਨਹੀਂ ਆਇਆ ਸਗੋਂ ਜ਼ਰੂਰਤ ਤੋਂ ਵੱਧ ਹੋਰ ਪਿਆਰ ਬਖ਼ਸ਼ਿਆ ਹੈ। ਜਿੰਨਾ ਚਿਰ ਸੰਤਾਂ ਕੋਲ ਬੈਠੇ ਹਾਂ ਬਾਹਰਲੇ ਫੁਰਨੇ ਵੀ ਬੰਦ ਰਹੇ ਹਨ ਸ਼ਾਂਤੀ ਤੇ ਖੇੜਾ ਬਣਿਆ ਰਿਹਾ ਹੈ। ਸੰਤਾਂ ਪਾਸੋਂ ਤਾਂ ਸ਼ਾਂਤੀ ਮਿਲਣੀ ਹੀ ਸੀ ਇਸ ਛੰਨ ਵਿਚ ਵੜਦਿਆਂ ਹੀ ਕੁਝ ਹੋਰ ਤਰ੍ਹਾਂ ਦਾ ਅਨੰਦ ਮਹਿਸੂਸ ਹੋਇਆ ਹੈ। ਇਹ ਮੇਰੀ ਜ਼ਿੰਦਗੀ ਵਿਚ ਪਹਿਲੀ ਘਟਨਾ ਹੈ ਨਹੀਂ ਤਾਂ ਕਈ ਵਾਰੀ ਸੰਤਾਂ ਤਕ ਪੁੱਜਣ ਤੋਂ ਪਹਿਲਾਂ ਪਹਿਲਾਂ ਹੀ ਉਨ੍ਹਾਂ ਦੇ ਚੇਲੇ ਬੰਦੇ ਨੂੰ ਰੈਅਲਾ ਕਰ ਦਿੰਦੇ ਹਨ ਬਾਕੀ ਜੇਕਰ ਕੋਈ ਕਸਰ ਰਹਿ ਜਾਵੇ ਤਾਂ ਮਹਾਤਮਾ ਜਨ ਨੂੰ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ" ਬੁਲਾ ਦੇਵੋ, ਚਰਨਾਂ ਤੇ ਸਿਰ ਰੱਖ ਕੇ ਮੱਥਾ ਨਾ ਟੇਕੋ, ਰਹਿੰਦੀ ਕਸਰ ਉਹ ਕੱਢ ਦਿੰਦੇ ਹਨ। ਸ. ਜਸਜੀਤ ਸਿੰਘ! ਮੇਰੀ ਜ਼ਿੰਦਗੀ ਵਿਚ ਤੇ ਇਹ ਪਹਿਲਾ ਮੌਕਾ ਹੈ ਮੈਂ ਇਕ ਸਿੱਖ-ਸੰਤ ਦੇ ਦਰਸ਼ਨ ਕੀਤੇ ਹਨ ਜੋ ਇਕ ਸਾਧਾਰਨ ਜਗਿਆਸੂ ਨੂੰ ਵੀ ਗੁਰਸਿੱਖ ਭਰਾ ਕਹਿ ਕੇ ਸਨਮਾਨ ਦਿੰਦੇ ਹਨ। ਗੁਰੂ ਮਹਾਰਾਜ ਜੀ ਨੇ ਕਿਹਾ ਤਾਂ ਹੈ ਕਿ

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥੧੨॥**

*(ਪੰਨਾ ੧੪੧੧)*

ਇਹੋ ਜਿਹੇ ਵਿਰਲੇ, ਕਿਤੇ ਭਾਗਾਂ ਨਾਲ ਹੀ ਮਿਲਦੇ ਹਨ।

ਵੈਦ ਜੀ ਦੇ ਮਨ ਤੇ ਬਾਬਾ ਜੀ ਦੀ ਨਿਮ੍ਰਤਾ ਤੇ ਨਾਮ ਸਿਮਰਨ ਦੀ ਕਮਾਈ ਦਾ ਗਹਿਰਾ ਅਸਰ ਹੋਇਆ। ਜਦੋਂ ਵੀ ਵੈਦ ਜੀ ਨੇ ਇਸ ਸੜਕੇ ਲੰਘਣਾ ਜ਼ਰੂਰ ਹੀ ਬਾਬਾ ਜੀ ਨੂੰ ਮਿਲ ਕੇ ਜਾਣਾ ਤੇ ਉਚੇਚਾ ਸਮਾਗਮਾਂ ਤੇ ਵੀ ਕਈ ਵਾਰੀ ਹਾਜ਼ਰੀ ਭਰਕੇ ਧੰਨ ਭਾਗ ਸਮਝਣੇ।

ਬਾਬਾ ਜੀ ਦੇ ਅੰਦਰ ਏਨੀ ਨਿਮ੍ਰਤਾ ਤੇ ਮਨ ਦੀ ਗ਼ਰੀਬੀ ਸੀ ਕਿ ਛੋਟੇ ਬੱਚਿਆਂ ਨੂੰ ਵੀ 'ਜੀ' ਕਹਿ ਕੇ ਬੁਲਾਉਂਦੇ ਸਨ। ਆਪ ਜੀ ਦੀ ਜ਼ਬਾਨ ਵਿਚੋਂ 'ਓਇ' ਜਾਂ 'ਤੂੰ' ਸ਼ਬਦ ਮੈਂ ਕਦੀ ਨਹੀਂ ਸੁਣਿਆ। ਆਪ ਹਮੇਸ਼ਾ ਕਹਿੰਦੇ ਸਨ ਕਿ ਅਸੀਂ ਸਾਰੇ ਇਕ ਪ੍ਰਭੂ ਪਰਮੇਸ਼ਰ ਦਾ ਪ੍ਰਵਾਰ ਹਾਂ। ਜਿਵੇਂ ਪ੍ਰਵਾਰ ਵਿਚੋਂ ਕੋਈ ਵੱਡਾ ਕੋਈ ਛੋਟਾ ਹੁੰਦਾ ਹੈ, ਹੈਨ ਸਾਰੇ ਪ੍ਰਵਾਰ ਦੇ ਮੈਂਬਰ ਹੀ। ਉਮਰ ਕਰਕੇ ਭਾਵੇਂ ਕੋਈ ਵੱਡਾ ਹੈ ਪਰ ਕਈ ਵਾਰੀ ਛੋਟੀ ਉਮਰ ਵਾਲੇ ਸਰੀਰ ਵਿਚ ਵੀ ਬਹੁਤ ਮਹਾਨ ਆਤਮਾ ਹੁੰਦੀ ਹੈ। ਸੋ ਸਾਰਿਆਂ ਵਿਚ ਉਸ ਪ੍ਰਭੂ ਦੇ ਅੰਸ਼ ਜਾਣਕੇ ਸਭ ਦਾ ਸਤਿਕਾਰ ਕਰਨਾ ਬਣਦਾ ਹੈ।

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥** *(ਪੰਨਾ ੧੩੮੧)*

ਪ੍ਰਭੂ ਖ਼ੁਸ਼ੀ ਲੈਣ ਲਈ ਤਾਂ ਕਬੀਰ ਜੀ ਦਾ ਬਚਨ ਦ੍ਰਿੜ੍ਹ ਕਰਨਾ ਪੈਂਦਾ ਹੈ:

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥੭॥**

*(ਸਲੋਕ ਕਬੀਰ ਜੀ, ਪੰਨਾ ੧੩੬੪)*

ਇਥੇ ਤਾਂ

**ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ॥੧॥**

*(ਦੇਵਗੰਧਾਰੀ ਮ: ੫, ਪੰਨਾ ੫੩੨)*

**ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥੪॥**

*(ਮਾਰੂ ਮ: ੧, ਪੰਨਾ ੯੯੧)*

ਦੂਸਰੇ ਕਿਸੇ ਵੀ ਜਗਿਆਸੂ ਤੇ ਪਤਾ ਨਹੀਂ ਪਰਮੇਸ਼ਰ ਨੇ ਕਿਸ ਸਮੇਂ ਕਿੰਨੀ ਮੇਹਰ ਕਰ ਦੇਣੀ ਹੈ। ਸੋ ਕਿਸੇ ਨਾਲ ਵੀ ਗਿਲਾਨੀ ਨਹੀਂ ਕਰਨੀ ਚਾਹੀਦੀ, ਗੁਰੂ ਦਰ ਤਾਂ :

**ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥**

*(ਸੁਖਮਨੀ ਸਾਹਿਬ, ਪੰਨਾ ੨੬੬)*

ਜੇ ਕੁਝ ਲਾਹਾ ਖੱਟਣਾ ਹੈ ਤਾਂ ਆਪਣੇ ਤੋਂ ਸਭ ਨੂੰ ਉੱਚਾ ਜਾਣੋ।

**ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ॥੧॥**

*(ਰਾਮਕਲੀ ਮ: ੫, ਪੰਨਾ ੮੮੩)*

ਇਸ ਦੇ ਉਲਟ ਜੋ ਆਪਣੇ ਆਪ ਨੂੰ ਚੰਗਾ ਜਾਣਦਾ ਹੈ ਉਹ ਗੁਰੂ ਦੀ

ਦ੍ਰਿਸ਼ਟੀ ਵਿਚ ਪ੍ਰਵਾਨ ਨਹੀਂ ਚੜ੍ਹਦਾ।

**ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ॥**
**ਸਰਬ ਕੀ ਰੇਨ ਜਾਕਾ ਮਨੁ ਹੋਇ॥ ਕਹੁ ਨਾਨਕ ਤਾ ਕੀ ਨਿਰਮਲ ਸੋਇ॥੩॥**

*(ਸੁਖਮਨੀ ਸਾਹਿਬ, ਪੰਨਾ ੨੭੮)*

ਇਹ ਮਨ ਦੀ ਨਿਮਰਤਾ ਗਲੀਂਬਾਤੀਂ ਨਹੀਂ ਪ੍ਰਾਪਤ ਹੁੰਦੀ। ਇਹ ਤਾਂ ਨਾਮ ਸਿਮਰਨ ਤੇ ਗੁਰੂ ਉਪਦੇਸ਼ ਦੀ ਕਮਾਈ ਦੁਆਰਾ ਹੀ ਮਿਲਦੀ ਹੈ।

## ਸੰਤਨ ਕੀ ਸੁਣਿ ਸਾਚੀ ਸਾਖੀ॥
## ਸੋ ਬੋਲਹਿ ਜੋ ਪੇਖਹਿ ਆਖੀ॥

*(ਰਾਮਕਲੀ ਮ: ੫, ਪੰਨਾ ੮੯੪)*

ਗਰਮੀ ਦੇ ਦਿਨ ਸਨ। ਹਰ ਰੋਜ਼ ਦੀ ਤਰ੍ਹਾਂ ਬਾਬਾ ਜੀ ਆਪਣੇ ਨਾਮ-ਸਿਮਰਨ ਦੇ ਨਿਯਮ ਤੋਂ ਵਿਹਲੇ ਹੋ ਕੇ ਸੰਗਤ ਵਿਚ ਆ ਬਿਰਾਜੇ। ਕਾਫ਼ੀ ਸਾਰੀ ਸੰਗਤ ਦੂਰ-ਦੁਰੇਡੇ ਤੋਂ ਆਪ ਜੀ ਦੇ ਦਰਸ਼ਨਾਂ ਲਈ ਆਈ ਹੋਈ ਸੀ। ਬਚਨ-ਬਿਲਾਸ ਕਰਦਿਆਂ ਇਕ ਪ੍ਰੇਮੀ ਨੇ ਪੁੱਛਿਆ ਕਿ ਬਾਬਾ ਜੀ! ਕ੍ਰਿਪਾ ਕਰਕੇ ਇਹ ਦੱਸੋ ਕਿ ਮਨੁੱਖ ਜੋ ਮਾੜੇ-ਚੰਗੇ ਕਰਮ ਕਰਦਾ ਹੈ, ਉਸ ਦਾ ਹਿਸਾਬ ਇਥੇ ਹੀ ਮੁੱਕ ਜਾਂਦਾ ਹੈ ਜਾਂ ਅਗਾਂਹ ਦਰਗਾਹ ਵਿਚ ਵੀ ਕਿਸੇ ਕਿਸਮ ਦਾ ਲੇਖਾ-ਜੋਖਾ ਕੀਤਾ ਜਾਂਦਾ ਹੈ?

### ਬਾਬਾ ਜੀ ਦਾ ਉੱਤਰ

ਬਾਬਾ ਜੀ ਉਸ ਪ੍ਰੇਮੀ ਦਾ ਬਚਨ ਸੁਣ ਕੇ ਉਸ ਨੂੰ ਪੁੱਛਣ ਲੱਗੇ ਕਿ ਕੀ ਤੁਸੀਂ ਗੁਰਬਾਣੀ ਪੜ੍ਹਦੇ ਹੋ? ਉਸ ਪ੍ਰੇਮੀ ਨੇ ਉੱਤਰ ਦਿੱਤਾ ਕਿ ਹਾਂ ਜੀ, ਹਰ ਰੋਜ਼ ਨਿੱਤਨੇਮ ਵੀ ਕਰਦਾ ਹਾਂ ਤਥਾ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਵੀ ਕਈ ਵਾਰ ਕੀਤਾ ਹੈ। ਬਾਬਾ ਜੀ ਕਹਿਣ ਲੱਗੇ ਕਿ ਗੁਰਬਾਣੀ ਵਿਚ ਤਾਂ ਇਸ ਪ੍ਰਥਾਇ ਸਤਿਗੁਰੂ ਜੀ ਨੇ ਬਹੁਤ ਵਿਸਥਾਰ ਨਾਲ ਸਭ ਕੁਝ ਦੱਸਿਆ ਹੋਇਆ ਹੈ। ਕਿਸੇ ਕਿਸਮ ਦੇ ਭਰਮ-ਭੁਲੇਖੇ ਦੀ ਕੋਈ ਗੁੰਜ਼ਾਇਸ਼ ਹੀ ਨਹੀਂ ਰਹਿਣ ਦਿੱਤੀ। ਉਸ ਪ੍ਰੇਮੀ ਨੇ ਮੁੜ ਕਿਹਾ ਕਿ ਬਾਬਾ ਜੀ! ਪੜ੍ਹਿਆ ਤਾਂ ਸਭ ਕੁਝ ਹੈ, ਪਰੰਤੂ ਜਿਸ ਬਾਣੀ ਵਿਚ ਧਰਮਰਾਇ, ਲੇਖੇ-ਜੋਖੇ ਜਾਂ ਮਿਲਣ ਵਾਲੀਆਂ ਸਜ਼ਾਵਾਂ ਆਦਿਕ ਦਾ ਵਰਣਨ ਹੁੰਦਾ ਹੈ, ਵਿਦਵਾਨ ਲੋਕ ਉਸ ਬਾਣੀ ਨੂੰ ਭਿਆਨਕ ਬਾਣੀ ਦਸਦੇ ਹਨ ਕਿ ਕੇਵਲ ਜੀਵ ਨੂੰ ਮਾੜੇ ਕਰਮਾਂ ਤੋਂ ਹਟਾਉਣ ਹਿੱਤ ਡਰਾਉਣ ਵਾਸਤੇ ਹੀ ਸਤਿਗੁਰੂ ਜੀ ਨੇ ਰਚੀ ਹੈ।

ਪ੍ਰੇਮੀ ਦਾ ਇਹ ਬਚਨ ਸੁਣ ਕੇ ਬਾਬਾ ਜੀ ਕੁਝ ਦੇਰ ਲਈ ਚੁੱਪ ਰਹੇ ਤੇ ਫਿਰ ਬੋਲੇ ਕਿ ਇਹਨਾਂ ਦੀ ਤਾਂ :

**ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥**

*(ਸਲੋਕ ਮ: ੧, ਪੰਨਾ ੪੬੭)*

ਅਤੇ

**ਪੜਿ ਪੜਿ ਲੂਝਹਿ ਬਾਦੁ ਵਖਾਣਹਿ**

**ਮਿਲਿ ਮਾਇਆ ਸੁਰਤਿ ਗਵਾਈ॥੩॥** *(ਭੈਰਉ ਮ: ੩, ਪੰਨਾ ੧੧੩੧)*

ਵਾਲੀ ਗੱਲ ਹੈ। ਇਹਨਾਂ ਕਰਣੀ ਤੋਂ ਹੀਣੇ ਫੋਕੇ ਵਿਦਵਾਨਾਂ ਨੇ ਤਾਂ ਜੀਵਾਂ ਨੂੰ ਕੁਰਾਹੇ ਪਾ ਛੱਡਿਆ ਹੈ। ਬੱਸ "ਇਹ ਜੱਗ ਮਿੱਠਾ ਅਗਲਾ ਕਿਨ ਡਿੱਠਾ" ਆਖ ਕੇ ਲੋਕਾਈ ਨੂੰ ਮਾੜੇ ਪਾਸ ਲਾ ਕੇ ਪਰਮੇਸ਼ਰ ਤੋਂ ਦੂਰ ਕਰੀ ਜਾਂਦੇ ਹਨ। ਇਥੇ ਹੀ ਬਸ ਨਹੀਂ, ਆਏ ਦਿਨ ਪਰਮੇਸ਼ਰ ਜੀ ਦੀ ਬਾਣੀ ਉੱਪਰ ਵੀ ਤਰਕ ਕਰਨ ਤੋਂ ਗੁਰੇਜ਼ ਨਹੀਂ ਕਰਦੇ। ਪਹਿਲਾਂ ਆਪਾਂ ਨੂੰ ਇਹ ਫ਼ੈਸਲਾ ਕਰਨਾ ਪਵੇਗਾ ਕਿ ਪੜ੍ਹੇ ਹੋਏ ਦੀ ਮਤਿ ਉੱਚੀ ਹੈ ਜਾਂ ਸਤਿਗੁਰੂ ਜੀ ਦੀ ਦ੍ਰਿਸ਼ਟੀ ਦੀਰਘ ਹੈ ਅਤੇ ਅਸੀਂ ਪੜ੍ਹਿਆਂ ਹੋਇਆਂ ਇਨ੍ਹਾਂ ਵਿਦਵਾਨਾਂ ਤੋਂ ਅਗਵਾਈ ਲੈਣੀ ਹੈ ਜਾਂ ਸਤਿਗੁਰੂ ਜੀ ਨੂੰ ਸ਼੍ਰੋਮਣੀ ਮੰਨ ਕੇ ਉਨ੍ਹਾਂ ਦੀ ਮਤਿ ਉੱਪਰ ਚਲਣਾ ਹੈ।

ਜੇਕਰ ਅਸੀਂ ਸਤਿਗੁਰੂ ਜੀ ਨੂੰ ਪਰਮੇਸ਼ਰ ਦਾ ਸਰੂਪ ਮੰਨਦੇ ਹਾਂ ਤਦ ਉਹਨਾਂ ਨੇ ਗੁਰਬਾਣੀ ਵਿਚ ਸਾਨੂੰ ਪੂਰਨ ਭਰੋਸਾ ਕਰਕੇ ਗੁਰਬਾਣੀ ਆਸ਼ੇ ਅਨੁਸਾਰ ਤੁਰਨ ਦੀ ਪ੍ਰੇਰਨਾ ਦਿੱਤੀ ਹੈ ਤੇ ਹੁਕਮ ਕੀਤਾ ਹੈ ਕਿ ਹੇ ਗੁਰਸਿੱਖੋ! ਅਕਾਲਪੁਰਖ ਦੀ ਬਾਣੀ ਨੂੰ ਸੱਚ ਕਰਕੇ, ਸੱਚ ਕਰਕੇ ਮੰਨਣਾ ਕਰੋ ਕਿਉਂਕਿ ਇਹ ਕਰਤਾ-ਪੁਰਖ ਦੇ ਆਪਣੇ ਬਚਨ ਹਨ; ਪ੍ਰਭੂ ਨੇ ਤਾਂ ਸਾਡੇ ਮੂੰਹੋਂ ਇਹਨਾਂ ਬਚਨਾਂ ਨੂੰ ਸਾਕਾਰ ਹੀ ਕਰਾਇਆ ਹੈ :

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**

**ਹਰਿ ਕਰਤਾ ਆਪਿ ਮੁਹਹੁ ਕਢਾਏ॥** *(ਸਲੋਕ ਮ: ੪, ਪੰਨਾ ੩੦੮)*

ਅਤੇ ਰਾਮਕਲੀ ਰਾਗ ਵਿਚ ਪੰਜਵੇਂ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਜਗਿਆਸੂ! ਉਸ ਕਰਤੇ ਦੇ ਪਿਆਰੇ ਸਤਿਪੁਰਖਾਂ (ਸੰਤ ਜਨਾਂ) ਦੀ ਸੱਚੀ ਸਿਖਿਆ ਸੁਣ, ਕਿਉਂਕਿ ਉਹ ਆਪਣੇ ਮੁਖ਼ਾਰਬਿੰਦ 'ਚੋਂ ਉਹ ਹੀ ਬੋਲਦੇ ਹਨ ਜੋ ਉਹਨਾਂ ਆਪਣੀਆਂ ਅੱਖਾਂ ਨਾਲ ਵੇਖਿਆ ਹੁੰਦਾ ਹੈ :

**ਸੰਤਨ ਕੀ ਸੁਣਿ ਸਾਚੀ ਸਾਖੀ॥**

**ਸੋ ਬੋਲਹਿ ਜੋ ਪੇਖਹਿ ਆਖੀ॥** *(ਰਾਮਕਲੀ ਮ: ੫, ਪੰਨਾ ੮੯੪)*

ਸੋ ਇਸ ਲਈ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿੰਨੀ ਵੀ ਗੁਰਬਾਣੀ ਹੈ ਉਹ ਤ੍ਰੈ-ਕਾਲ ਅੱਖਰ-ਅੱਖਰ "ਸਤਿ" ਹੈ, ਇਸ ਵਿਚ ਰੰਚਕ-ਮਾਤਰ ਵੀ ਅਤਿ-ਕਥਨੀ ਨਹੀਂ ਹੈ। ਮਨੁੱਖ ਜਿਹੋ-ਜਿਹੇ ਵੀ ਇਸ ਸੰਸਾਰ ਵਿਚ ਕਰਮ ਕਰਦਾ ਹੈ, ਉਹਨਾਂ ਸਾਰੇ ਕੀਤੇ ਹੋਏ ਕਰਮਾਂ ਦਾ ਲੇਖਾ-ਜੋਖਾ (ਹਿਸਾਬ-ਕਿਤਾਬ) ਅਗਾਂਹ ਦਰਗਾਹ ਵਿਚ ਅਵੱਸ਼ ਹੁੰਦਾ ਹੈ। ਫਿਰ ਕੀਤੇ ਕਰਮਾਂ ਅਨੁਸਾਰ

ਹੀ ਮਨੁੱਖ ਨੂੰ ਜੂਨ ਮਿਲਦੀ ਹੈ। ਜਿਵੇਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਫ਼ੁਰਮਾਨ ਹੈ :

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥** *(ਜਪੁਜੀ ਸਾਹਿਬ)*

ਤਥਾ

**ਪੁੰਨੀ ਪਾਪੀ ਆਖਣੁ ਨਾਹਿ॥**
**ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**
**ਆਪੇ ਬੀਜਿ ਆਪੇ ਹੀ ਖਾਹੁ॥**
**ਨਾਨਕ ਹੁਕਮੀ ਆਵਹੁ ਜਾਹੁ॥੨੦॥** *(ਜਪੁਜੀ ਸਾਹਿਬ)*

ਇਸ ਤੋਂ ਇਲਾਵਾ ਹੋਰ ਹੁਕਮ ਹੈ ਕਿ :

**ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥**
**ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥**

*(ਸਿਰੀ ਰਾਗੁ ਮ: ੩, ਪੰਨਾ ੩੮)*

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਿੰਨਾ ਸਪਸ਼ਟ ਕਰ ਕੇ ਕੀਤੇ ਕਰਮਾਂ ਪ੍ਰਥਾਇ ਫ਼ੁਰਮਾਨ ਕਰਦੇ ਹਨ :

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥**
**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥**
**ਲਿਖਿ ਨਾਵੈ ਧਰਮੁ ਬਹਾਲਿਆ॥੨॥**

*(ਵਾਰ ਆਸਾ, ਪੰਨਾ ੪੬੩)*

ਤਥਾ

**ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥**
**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥**
**ਮਨਿ ਅੰਧੈ ਜਨਮੁ ਗਵਾਇਆ॥੩॥**

*(ਸਲੋਕ ਮ: ੧, ਪੰਨਾ ੪੬੪)*

ਇਸ ਅਟੱਲ ਸਚਾਈ ਨੂੰ ਸਾਹਿਬ ਪੰਚਮ ਪਾਤਸ਼ਾਹ ਜੀ ਹੇਠ ਲਿਖੇ ਅਨੁਸਾਰ ਵਰਣਨ ਕਰਦੇ ਹਨ :

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥**
**ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ॥੯॥**

*(ਸਲੋਕ ਮ: ੫, ਪੰਨਾ ੧੪੨੫)*

ਭਗਤ ਰਵਿਦਾਸ ਜੀ ਲਿਖਦੇ ਹਨ ਕਿ ਜਦੋਂ ਜੀਵ ਆਤਮਾ ਦਾ ਲੇਖਾ ਹੁੰਦਾ ਹੈ, ਤਾਂ ਜੋ ਲੁਖ-ਛਿਪ ਕੇ ਵੀ ਕਰਮ ਕੀਤੇ ਹੁੰਦੇ ਹਨ ਉਹ ਪ੍ਰਤੱਖ ਸਾਹਮਣੇ ਦਿਸਦੇ ਹਨ। ਜੀਵ-ਆਤਮਾ ਬੜੀ ਹੈਰਾਨ ਹੁੰਦੀ ਹੈ।

**ਕਹੁ ਰਵਿਦਾਸ ਭਇਓ ਜਬ ਲੇਖੋ ॥**
**ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥**

*(ਮਲਾਰ, ਰਵਿਦਾਸ ਜੀ, ਪੰਨਾ ੧੨੯੩)*

ਅਤੇ

**ਚੰਗਿਆਈ ਬੁਰਿਆਈਆ ਵਾਚੈ ਧਰਮੁ ਹਦੂਰਿ ॥**

*(ਜਪੁਜੀ, ਪੰਨਾ ੮)*

ਅਗਾਂਹ ਲੇਖਾ ਲੈਣ ਅਤੇ ਕੀਤੇ ਹੋਏ ਭੈੜੇ ਕਰਮਾਂ ਅਨੁਸਾਰ ਮਿਲਣ ਵਾਲੀਆਂ ਸਜ਼ਾਵਾਂ ਪ੍ਰਥਾਇ ਸਤਿਗੁਰੂ ਨਾਨਕ ਪਾਤਸ਼ਾਹ ਜੀ ਨੇ ਸਪਸ਼ਟ ਰੂਪ ਵਿਚ ਫ਼ੁਰਮਾਨ ਕੀਤਾ ਹੈ :

**ਨਾਨਕੁ ਆਖੈ ਰੇ ਮਨਾ ਸੁਣੀਐ ਸਿਖ[੧] ਸਹੀ ॥**
**ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ[੨] ॥**
**ਤਲਬਾ[੩] ਪਉਸਨਿ ਆਕੀਆ[੪] ਬਾਕੀ ਜਿਨਾ ਰਹੀ ॥**
**ਅਜ਼ਰਾਈਲੁ ਫਰੇਸਤਾ ਹੋਸੀ ਆਇ ਤਈ[੫] ॥**
**ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥**
**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥**

*(ਮ: ੧, ਪੰਨਾ ੯੫੩)*

ਅਤੇ ਪੰਜਵੇਂ ਗੁਰਦੇਵ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਉਪ੍ਰੋਕਤ ਵਿਚਾਰਾਂ ਦੀ ਪ੍ਰੋੜ੍ਹਤਾ ਵਿਚ ਗੁਰਬਾਣੀ ਉਚਾਰਨ ਕਰਦੇ ਹੋਏ ਜੀਵ ਨੂੰ ਸੁਚੇਤ ਕਰਦੇ ਹਨ :

**ਬਿਰਖੈ[੬] ਹੇਠਿ ਸਭਿ ਜੰਤ ਇਕਠੇ ॥**
**ਇਕਿ ਤਤੇ[੭] ਇਕਿ ਬੋਲਨਿ ਮਿਠੇ ॥**
**ਅਸਤੁ[੮] ਉਦੋਤੁ ਭਇਆ ਉਠਿ ਚਲੇ**
**ਜਿਉ ਜਿਉ ਅਉਧ[੯] ਵਿਹਾਣੀਆ ॥੧॥**
**ਪਾਪ ਕਰੇਦੜ ਸਰਪਰ[੧੦] ਮੁਠੇ[੧੧] ॥**
**ਅਜਰਾਈਲਿ[੧੨] ਫੜੇ ਫੜਿ ਕੁਠੇ[੧੩] ॥**

---

੧. ਸੱਚੀ ਸਿੱਖਿਆ ੨. ਅਮਲਾਂ ਦੀ ਕਿਤਾਬ ੩. ਸੱਦੇ ੪. ਜੋ ਪਰਮੇਸ਼ਰ ਤੋਂ ਬਾਗੀ ਹਨ ੫. ਤਿਆਰ ੬. ਰੁੱਖ ਰੂਪੀ ਸੰਸਾਰ ਵਿਚ ੭. ਗੁੱਸੇ ਵਾਲੇ (ਦੁਖਦਾਈ) ਬੋਲ ਬੋਲਣ ਵਾਲੇ ੮. ਡੁਬਿਆ ਹੋਇਆ ਸੂਰਜ ੯. ਉਮਰ ਬੀਤ ਜਾਂਦੀ ਹੈ ੧੦. ਜ਼ਰੂਰ ੧੧. ਲੁੱਟੇ ੧੨. ਮੌਤ ਦਾ ਫਰਿਸ਼ਤਾ ੧੩. ਕੁਹ ਸੁਟੇ

ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ[੧] ॥੨॥
ਸੰਗਿ ਨ ਕੋਈ ਭਈਆ[੨] ਬੇਬਾ[੩] ॥
ਮਾਲੁ ਜੋਬਨੁ ਧਨੁ ਛੋਡਿ ਵਞੇਸਾ[੪] ॥
ਕਰਣ[੫] ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥
ਖੁਸਿ ਖੁਸਿ ਲੈਦਾ ਵਸਤੁ ਪਰਾਈ ॥
ਵੇਖੈ ਸੁਣੈ ਤੇਰੈ ਨਾਲਿ ਖੁਦਾਈ[੬] ॥
ਦੁਨੀਆ ਲਬਿ ਪਇਆ ਖਾਤ[੭] ਅੰਦਰਿ
ਅਗਲੀ ਗਲ ਨ ਜਾਣੀਆ ॥੪॥
ਜੰਮਿ[੮] ਜੰਮਿ ਮਰੈ ਮਰੈ ਫਿਰਿ ਜੰਮੈ ॥
ਬਹੁਤੁ ਸਜਾਇ ਪਇਆ[੯] ਦੇਸਿ ਲੰਮੈ ॥
ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥੫॥
ਖਾਲਕ[੧੦] ਥਾਵਹੁ ਭੁਲਾ ਮੁਠਾ ॥
ਦੁਨੀਆ ਖੇਲੁ ਬੁਰਾ ਰੁਠ ਤੁਠਾ ॥
ਸਿਦਕੁ[੧੧] ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥੬॥
ਮਉਲਾ ਖੇਲ ਕਰੇ ਸਭਿ ਆਪੇ ॥
ਇਕਿ ਕਢੇ ਇਕਿ ਲਹਰਿ[੧੨] ਵਿਆਪੇ ॥
ਜਿਉ ਨਚਾਏ ਤਿਉ ਤਿਉ ਨਚਨਿ
ਸਿਰਿ ਸਿਰਿ ਕਿਰਤ[੧੩] ਵਿਹਾਣੀਆ ॥੭॥
ਮਿਹਰ ਕਰੇ ਤ ਖਸਮੁ ਧਿਆਈ ॥
ਸੰਤਾ ਸੰਗਤਿ ਨਰਕਿ ਨ ਪਾਈ ॥
ਅੰਮ੍ਰਿਤ ਨਾਮ ਦਾਨੁ ਨਾਨਕ ਕਉ
ਗੁਣ[੧੪] ਗੀਤਾ ਨਿਤ ਵਖਾਣੀਆ ॥੮॥

*(ਮਾਰੂ ਮ: ੫, ਪੰਨਾ ੧੦੧੯)*

ਸੋ ਆਪਾਂ ਸਾਰਿਆਂ ਨੂੰ ਗੁਰੂ ਕੀ ਬਾਣੀ ਉੱਪਰ ਪੂਰਨ ਭਰੋਸਾ ਕਰ ਕੇ, ਸਤਿ ਕਰ ਕੇ ਮੰਨਣਾ ਚਾਹੀਦਾ ਹੈ ਕਿਉਂਕਿ ਇਹ ਪਰਮੇਸ਼ਰ ਜੀ ਦਾ ਸਰੂਪ ਹੈ। ਦੂਸਰੇ ਗੁਰੂ ਕ੍ਰਿਪਾ ਸਦਕਾ ਮੈਂ ਆਪ ਧਰਮਰਾਜਾ ਤੇ ਉਸ ਦੀ ਪੁਰੀ ਖ਼ੁਦ ਤੱਕੀ ਹੈ। ਜਿਵੇਂ-ਜਿਵੇਂ ਧਰਮਰਾਜ ਦੇ ਹੁਕਮ ਨਾਲ ਮੰਦ-ਕਰਮੀ ਜੀਵਾਂ ਨੂੰ ਆਪਣੇ ਕੀਤੇ

---

੧. ਕਰਮਾਂ ਦਾ ਲੇਖਾ ਲਿਖਣ ਵਾਲਾ ਧਰਮ ਰਾਜ। ੨. ਭਰਾ ੩. ਭੈਣ
੪. ਤੁਰ ਪਏਗਾ ੫. ਬਖ਼ਸ਼ਿਸ਼ ਕਰਨ ਵਾਲਾ ੬. ਪਰਮੇਸ਼ਰ ੭. ਟੋਆ
੮. ਜੰਮ-ਜੰਮ ਕੇ ਮਰਦਾ ਹੈ ੯. ਜਨਮ ਮਰਨ ਦੇ ਲੰਮੇ ਪੈਂਡੇ ਵਿਚ
੧੦. ਰੱਬ ਵਾਲੇ ਪਾਸੇ ਤੋਂ ਭੁੱਲ ਕੇ ਲੁਟਿਆ ਜਾ ਰਿਹਾ ਹੈ ੧੧. ਸ਼ਾਂਤੀ-ਸਬਰ (ਸੰਤੋਖ)
੧੨. ਮੋਹ ਦੀਆਂ ਲਹਿਰਾਂ ਵਿਚ ਫਸੇ ਹੋਏ ਹਨ। ੧੩. ਪਿਛਲੇ ਜਨਮਾਂ ਦੀ ਕਮਾਈ
੧੪. ਸਿਫ਼ਤ-ਸਲਾਹ ਦੇ ਗੀਤ।

ਕਰਮਾਂ ਦੀਆਂ ਸਜ਼ਾਵਾਂ ਭੁਗਤਣੀਆਂ ਪੈਂਦੀਆਂ ਹਨ, ਉਹ ਵੀ ਸਾਰਾ ਹਾਲ ਅੱਖੀਂ ਦੇਖਿਆ ਹੈ। ਉਥੇ ਸੂਖ਼ਮ ਸਰੀਰ ਰਾਹੀਂ ਆਤਮਾ ਜੋ ਦੁੱਖ ਭੋਗਦੀ ਹੈ, ਉਹ ਦੱਸੇ ਨਹੀਂ ਜਾ ਸਕਦੇ। ਇਸ ਵਾਰਤਾਲਾਪ ਸਮੇਂ ਬਾਬਾ ਜੀ ਨੇ ਕੁਝ ਇਕ ਸਜ਼ਾਵਾਂ ਦਾ ਵੇਰਵਾ ਵੀ ਦਿੱਤਾ ਕਿ ਕਿਵੇਂ ਇਸ ਜੀਵ-ਆਤਮਾ ਨੂੰ ਤੰਗ ਤੇ ਭੀੜੇ ਰਸਤਿਆਂ ਵਿਚ ਦੀ ਲੰਘਣਾ ਪੈਂਦਾ ਹੈ ਅਤੇ ਮੰਦ-ਕਰਮੀਆਂ ਨੂੰ ਕਿਵੇਂ ਅੱਗ ਵਰਗੇ ਤੱਤੇ ਥੰਮ੍ਹਾਂ ਨਾਲ ਲਾਇਆ ਜਾਂਦਾ ਹੈ। ਕੁੰਭੀ ਨਰਕ ਬਾਬਤ ਵੀ ਬਾਬਾ ਜੀ ਨੇ ਦੱਸਣਾ ਕੀਤਾ। ਆਪ ਜੀ ਨੇ ਦੱਸਿਆ ਕਿ ਹਰੇਕ ਮਾੜੇ ਕਰਮ ਦੀਆਂ ਵੱਖ-ਵੱਖ ਸਜ਼ਾਵਾਂ ਨਿਯੁਕਤ ਹਨ ਜੋ ਕਿ ਜੀਵ-ਆਤਮਾ ਨੂੰ ਅਵੱਸ਼ ਭੋਗਣੀਆਂ ਪੈਂਦੀਆਂ ਹਨ। ਅਜਿਹਾ ਦ੍ਰਿਸ਼ ਇਕ ਵਾਰ ਨਹੀਂ ਕਈ ਵਾਰ ਤੱਕਿਆ ਹੈ।

ਅਗਾਂਹ ਬਾਬਾ ਜੀ ਨੇ ਬਚਨ ਕੀਤਾ ਕਿ ਇਸ ਦੇ ਉਲਟ ਜੋ ਜੀਵ ਗੁਰੂ ਕ੍ਰਿਪਾ ਸਦਕਾ ਗੁਰੂ ਦੀ ਸ਼ਰਨ ਨੂੰ ਗ੍ਰਹਿਣ ਕਰਕੇ ਗੁਰੂ ਵਾਲੇ ਬਣ ਜਾਂਦੇ ਹਨ ਅਤੇ ਗੁਰੂ-ਹੁਕਮ ਅਨੁਸਾਰ :

"ਗੁਰ ਕਹਿਆ ਸਾ ਕਾਰ ਕਮਾਵਹੁ" ਦੇ ਧਾਰਨੀ ਬਣ ਜਾਂਦੇ ਹਨ—ਉਹਨਾਂ ਦਾ ਵਾਸਤਾ (ਨਾਤਾ) ਧਰਮਰਾਜੇ ਨਾਲੋਂ ਟੁੱਟ ਜਾਂਦਾ ਹੈ :

**ਜਿਸਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ॥**
**ਧਰਮ ਰਾਇ ਤਿਨ ਕਾ ਮਿਤੁ ਹੈ ਜਮ ਮਗਿ ਨ ਪਾਵੈ॥**
**ਹਰਿ ਨਾਮੁ ਧਿਆਵਹਿ ਦਿਨਸੁ ਰਾਤਿ ਹਰਿਨਾਮਿ ਸਮਾਵੈ॥੧੪॥**

*(ਸਲੋਕ ਮ: ੧, ਪੰਨਾ ੧੦੯੧)*

ਅਤੇ ਉਹ ਹਰੀ ਪਰਮੇਸ਼ਰ ਜੀ ਵਿਚ ਹੀ ਨਾਮ ਜਪੁ ਦੁਆਰਾ ਅਭੇਦ ਹੋ ਜਾਂਦੇ ਹਨ। ਤਥਾ :

**ਜਿਨ ਕਉ ਕ੍ਰਿਪਾ ਕਰੀ ਜਗਜੀਵਨ ਹਰਿ ਉਰ ਧਾਰਿਓ ਮਨ ਮਾਝਾ॥**
**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥੪॥**

*(ਜੈਤਸਰੀ ਮ: ੪, ਪੰਨਾ ੬੯੮)*

ਧਰਮਰਾਜਾ ਨੇ ਆਪਣੇ ਕਰਿੰਦਿਆਂ ਭਾਵ ਜਮਦੂਤਾਂ ਨੂੰ ਇਹ ਹਦਾਇਤ ਕੀਤੀ ਹੋਈ ਹੈ ਕਿ ਜਿਥੇ ਸਾਧੂ, ਮਹਾਂਪੁਰਖ ਤਥਾ ਪਰਮੇਸ਼ਰ ਜੀ ਦੇ ਪਿਆਰੇ ਭਜਨ-ਬੰਦਗੀ ਕਰ ਰਹੇ ਹੋਣ, ਤੁਸੀਂ ਉੱਥੇ ਬਿਲਕੁਲ ਨਹੀਂ ਜਾਣਾ ਤੇ ਜੇ ਤੁਸੀਂ ਗ਼ਲਤੀ ਨਾਲ ਵੀ ਚਲੇ ਗਏ ਤਾਂ ਅਸੀਂ ਬੜੀ ਬੁਰੀ ਤਰ੍ਹਾਂ ਫਸ ਜਾਵਾਂਗੇ। ਨਾ ਤੁਸੀਂ ਛੁੱਟੋਗੇ, ਨਾ ਮੇਰੀ ਤੇ ਨਾ ਹੀ ਸਾਡੀ ਜਮਪੁਰੀ ਦੀ ਖਲਾਸੀ ਹੋ ਸਕੇਗੀ। ਗੁਰਬਾਣੀ ਵਿਚ ਫ਼ੁਰਮਾਨ ਹੈ :

**ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥੧॥**

*(ਗਉੜੀ ਮ: ੫, ਪੰਨਾ ੨੫੬)*

ਜੇ ਕਿਤੇ ਪਰਮੇਸ਼ਰ ਦੇ ਪਿਆਰੇ ਧਰਮਰਾਇ ਦੀ ਜਮਪੁਰੀ ਵਿਚ ਆਪਣੀ ਮੌਜ ਨਾਲ ਚਲੇ ਵੀ ਜਾਣ ਤਦ ਧਰਮਰਾਜਾ ਬੜੇ ਸਤਿਕਾਰ ਸਹਿਤ ਉਨ੍ਹਾਂ ਗੁਰਮੁਖ ਪਿਆਰਿਆਂ ਦਾ ਆਦਰ-ਸਤਿਕਾਰ ਕਰਦਾ ਹੋਇਆ ਐਸੇ ਬਚਨ ਬੋਲਦਾ ਹੈ :

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥੧੦॥**

*(ਸਲੋਕ ਮ: ੫, ਪੰਨਾ ੧੪੨੫)*

❖❖❖

# ਗੁਰਧਾਮ ਯਾਤਰਾ

ਜਿਵੇਂ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਫ਼ੁਰਮਾਨ ਹੈ ਕਿ :

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥**
**ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥**

*(ਆਸਾ ਮ: ੪, ਪੰਨਾ ੪੫੦)*

ਅਤੇ

**ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**

*(ਮ: ੪, ਪੰਨਾ ੩੧੦)*

ਉਹਨਾਂ ਪਾਵਨ ਪਵਿੱਤਰ ਅਸਥਾਨਾਂ ਦੇ ਦਰਸ਼ਨ ਦੀਦਾਰੇ ਕਰਨ ਅਤੇ ਉਥੋਂ ਦੀ ਚਰਨ ਧੂੜੀ ਪਰਸਨ ਲਈ ਸੰਗਤਾਂ ਨੇ ਬਾਬਾਜੀ ਨੂੰ ਬੇਨਤੀ ਕੀਤੀ ਕਿ ਭਾਵੇਂ ਆਪ ਜੀ ਅਨੇਕਾਂ ਵਾਰੀ ਇਹਨਾਂ ਪਾਵਨ ਗੁਰਧਾਮਾਂ ਦੇ ਦਰਸ਼ਨ ਕਰ ਆਏ ਹੋ ਪਰ ਆਪਣੀਆਂ ਬੱਸਾਂ ਕਿਰਾਏ ਉੱਪਰ ਲੈ ਕੇ ਪ੍ਰੇਮੀ ਸੰਗਤਾਂ ਸਮੇਤ ਗੁਰੂ-ਚਰਨਾਂ ਦੀ ਛੋਹ ਨਾਲ ਪਵਿੱਤ੍ਰ ਹੋਏ ਇਹਨਾਂ ਗੁਰਧਾਮਾਂ ਦੇ ਦਰਸ਼ਨ ਕਰਵਾਉ ਜੀ।

ਆਪ ਜੀ ਨੇ ਸੰਗਤ ਨੂੰ ਬੇਨਤੀ ਕੀਤੀ ਕਿ ਗੁਰਧਾਮਾਂ ਦੀ ਯਾਤਰਾ ਦਾ ਪੂਰਨ ਲਾਹਾ ਤਦ ਹੀ ਹੈ ਜੇਕਰ ਇਸ ਯਾਤਰਾ ਦੇ ਪੂਰੇ ਸਮੇਂ ਨੂੰ ਨਾਮ-ਬਾਣੀ-ਸਿਮਰਨ ਰਾਹੀਂ ਸਫ਼ਲ ਕਰੀਏ। ਯਾਤਰਾ ਜਾਣ ਤੋਂ ਪਹਿਲੇ ਸਾਡੇ ਮਨਾਂ ਵਿਚ ਗੁਰ-ਅਸਥਾਨਾਂ ਅਤੇ ਗੁਰੂ-ਚਰਨਾਂ ਨਾਲ ਪਿਆਰ ਬਣੇ। ਜਦ ਪਿਆਰੇ ਸਤਿਗੁਰਾਂ ਪ੍ਰਤੀ ਪਿਆਰ ਸਾਡੇ ਮਨਾਂ ਵਿਚ ਬਣ ਗਿਆ ਤਦ ਸਤਿਗੁਰੂ ਜੀ ਦੀ ਚਰਨ-ਛੋਹ ਨਾਲ ਪਵਿੱਤ੍ਰ ਹੋਏ ਗੁਰ-ਅਸਥਾਨਾਂ ਵਿਚੋਂ ਸਤਿਗੁਰੂ ਜੀ ਦਾ ਪਿਆਰ ਪ੍ਰਾਪਤ ਹੋਵੇਗਾ। ਇਹ ਪਿਆਰ ਹੀ ਸਾਡੇ ਮਨਾਂ ਵਿਚ ਬੈਠ ਕੇ ਸਾਡੇ ਹਿਰਦੇ ਦੀ ਮੈਲ ਨੂੰ ਕੱਟ ਕੇ ਗੁਰੂ ਦੇ ਨੇੜੇ ਲਿਆਵੇਗਾ। ਜੇ ਕਿਤੇ ਗੁਰੂ-ਮੇਹਰ ਸਦਕਾ ਇਹ ਗੁਰੂ-ਪਿਆਰ ਸਦੀਵੀ ਬਣ ਜਾਵੇ ਤਦ ਤਾਂ ਭਰਮ ਦੇ ਛੌੜ ਕੱਟੇ ਜਾਣਗੇ ਅਤੇ ਪਰਮੇਸ਼ਰ ਜੀ ਵਿਚ ਅਭੇਦਤਾ ਪ੍ਰਾਪਤ ਹੋ ਜਾਵੇਗੀ। ਇਸ ਪਿਆਰ ਨੂੰ ਪੈਦਾ ਕਰਨ ਲਈ ਯਾਤਰਾ ਜਾਣ ਤੋਂ ਪਹਿਲੇ ਯਤਨ ਕਰਨਾ ਪਵੇਗਾ ਅਤੇ ਇਸ ਯਤਨ ਨੂੰ ਯਾਤਰਾ ਦੌਰਾਨ ਜਾਰੀ ਰੱਖਣਾ ਹੋਵੇਗਾ। ਜੇ ਨਿਰਾ ਸੈਰ-ਸਪਾਟਾ ਕਰਨ ਅਤੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਦੀ ਜਗ੍ਹਾ "ਗੁਰਦੁਆਰੇ ਦੇਖਣ" ਹੀ ਜਾਣਾ ਹੈ ਤਦ ਘਰਾਂ ਦੇ ਕੰਮ-ਕਾਰ ਕਰਨੇ ਬੇਹਤਰ ਹਨ।

ਬਾਬਾ ਜੀ ਦੇ ਇਹ ਬਚਨ ਸੁਣ ਕੇ ਸੰਗਤ ਨੇ ਕਿਹਾ ਕਿ ਆਪ ਜੀ ਜੋ ਵੀ ਹੁਕਮ ਕਰੋ, ਅਸੀਂ ਸਿਰ ਮੱਥੇ ਮੰਨਣ ਨੂੰ ਤਿਆਰ ਹਾਂ ਪਰ ਆਪ ਜੀ ਸਾਡੇ ਨਾਲ ਜ਼ਰੂਰ ਚਲੋ, ਭਾਵੇਂ ਬਾਬਾ ਜੀ ਸਰੀਰ ਕਰਕੇ ਕਾਫ਼ੀ ਬਿਰਧ ਸਨ ਅਤੇ ਪਹਿਲੇ ਕਈ ਵਾਰ ਇਹਨਾਂ ਗੁਰ-ਅਸਥਾਨਾਂ ਦੀ ਛੋਹ ਪਰਸ ਆਏ ਸਨ ਪਰ ਫਿਰ ਵੀ ਸੰਗਤ ਦਾ ਹੁਕਮ ਮੰਨ ਕੇ ਸੰਗਤ ਵਿਚ ਹੀ ਯਾਤਰਾ ਸਬੰਧੀ ਪ੍ਰੋਗਰਾਮ ਉਲੀਕ ਲਿਆ।

## ਯਾਤਰਾ ਤੇ ਜਾਣ ਲਈ ਸ਼ਰਤਾਂ

ਸਭ ਤੋਂ ਪਹਿਲੀ ਸ਼ਰਤ ਇਹ ਰੱਖੀ ਗਈ ਕਿ ਜਿਸ ਵੀ ਪ੍ਰੇਮੀ ਨੇ ਯਾਤਰਾ ਜਾਣਾ ਹੋਵੇ, ਜਾਣ ਤੋਂ ਪਹਿਲੇ ਘੱਟੋ-ਘੱਟ ਮੂਲ-ਮੰਤ੍ਰ ਦਾ ਗਿਆਰਾਂ ਹਜ਼ਾਰ ਜਾਪ ਜ਼ਰੂਰ ਕਰੇ, ਵੱਧ ਜਿੰਨਾ ਕੋਈ ਕਰ ਸਕੇ ਓਨਾ ਲਾਹਾ ਹੀ ਹੈ। ਸਾਰਿਆਂ ਨੇ ਬੇਨਤੀ ਕੀਤੀ ਕਿ ਬਾਬਾ ਜੀ, ਇਸ ਵਿਚ ਸਾਡਾ ਆਪਣਾ ਹੀ ਭਲਾ ਹੈ—ਸੋ ਇਸੇ ਬਹਾਨੇ ਸਾਡਾ ਸਮਾਂ ਸਫਲ ਹੋ ਜਾਵੇਗਾ। ਦੂਸਰੇ ਜਿਨ੍ਹਾਂ ਗੁਰਸਿੱਖਾਂ ਨੇ ਯਾਤਰਾ ਜਾਣਾ ਹੈ ਉਹ ਅੰਮ੍ਰਿਤਧਾਰੀ ਹੋਣੇ ਚਾਹੀਦੇ ਹਨ। ਜੇ ਕਿਸੇ ਨੇ ਅਜੇ ਅੰਮ੍ਰਿਤ ਨਹੀਂ ਛਕਿਆ ਤਦ ਉਸ ਨੂੰ ਅੰਮ੍ਰਿਤ ਛਕ ਕੇ ਗੁਰੂ ਵਾਲਾ ਬਣ ਜਾਣਾ ਚਾਹੀਦਾ ਹੈ। ਇਹ ਮੁਢਲੇ ਦੋਂਹ ਨਿਯਮਾਂ ਤੋਂ ਇਲਾਵਾ ਯਾਤਰਾ ਦੇ ਸਮੇਂ ਨੂੰ ਸਫ਼ਲ ਕਰਨ ਲਈ ਹੇਠ ਲਿਖੇ ਅਨੁਸਾਰ ਨਿਯਮ ਬਣਾਏ ਗਏ ਜੋ ਕਿ ਛਪਵਾ ਕੇ ਸਾਰੇ ਯਾਤਰੀਆਂ ਨੂੰ ਵੰਡ ਦਿਤੇ ਅਤੇ ਯਾਤਰਾ ਦੇ ਪ੍ਰੋਗਰਾਮ ਦੀ ਕਾਪੀ ਵੀ ਸਾਰੀ ਸੰਗਤ ਨੂੰ ਦੇ ਦਿੱਤੀ :

## ਨਿਯਮ

1. ਸਭ ਮਾਈ-ਭਾਈ ਦੀਆਂ ਗਾਤਰੇ ਵਾਲੀਆਂ ਕ੍ਰਿਪਾਨਾਂ ਉੱਪਰ ਦੀ ਹੋਣਗੀਆਂ ਅਤੇ ਵੀਰਾਂ ਦੇ ਦਾਹੜੇ ਪ੍ਰਕਾਸ਼ ਹੋਣਗੇ।
2. ਹਰ ਰੋਜ਼, ਬੱਸ ਵਿਚ ਬੈਠਣ ਤੋਂ ਪਿੱਛੋਂ ਹਰ ਪ੍ਰਾਣੀ ਨੂੰ 2 ਘੰਟੇ ਵਾਹਿਗੁਰੂ ਗੁਰਮੰਤ੍ਰ ਦਾ ਸਿਮਰਨ ਕਰਨਾ ਪਵੇਗਾ।
3. ਸਿਮਰਨ ਤੋਂ ਬਾਅਦ 21 ਪਾਠ ਬੇਨਤੀ ਚੌਪਈ ਸਾਹਿਬ ਦੇ ਜੋਟੀਆਂ ਵਿਚ ਕਰਨੇ ਹੋਣਗੇ।
4. ਹਰ ਗੁਰ-ਅਸਥਾਨ ਤੇ ਪੁੱਜ ਕੇ ਸਾਰੀ ਸੰਗਤ ਇਕੱਤ੍ਰ ਹੋ ਕੇ ਹੇਠ ਲਿਖਿਆ ਸ਼ਬਦ ਜੋਟੀਆਂ ਵਿਚ ਬੜੇ ਪਿਆਰ ਸਹਿਤ ਉੱਚੀ ਸੁਰ ਨਾਲ ਪੜ੍ਹਦੀ ਹੋਈ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ ਪੁੱਜੇਗੀ ਅਤੇ ਸ਼ਬਦ ਦੀ ਸਮਾਪਤੀ ਤੋਂ ਬਾਅਦ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਗੁਰ-ਅਸਥਾਨ ਅੰਦਰ ਹੀ ਬੈਠ ਜਾਵੇਗੀ।

ਰਾਗ ਗਉੜੀ ਪੂਰਬੀ ਮਹਲਾ ੫॥
ੴ ਸਤਿਗੁਰ ਪ੍ਰਸਾਦਿ॥

**ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ॥੧॥ ਰਹਾਉ॥**
**ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ॥੧॥**
**ਨਾਹਿਨ ਦਰਬ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ॥੨॥**
**ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ॥੩॥**
**ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥੪॥**

*(ਪੰਨਾ ੨੦੪)*

5. ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਸਾਰੀ ਸੰਗਤ 5-7 ਮਿੰਟ ਵਾਹਿਗੁਰੂ ਗੁਰਮੰਤ੍ਰ ਦਾ ਸਿਮਰਨ ਕਰੇਗੀ ਉਪਰੰਤ ਗੁਰਧਾਮ ਦੀ ਪ੍ਰਕਰਮਾ,

   ਸਲੋਕੁ॥

   **ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥**
   **ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥੧॥**

   *(ਗਉੜੀ ਸੁਖਮਨੀ, ਪੰਨਾ ੨੮੯)*

   ਦਾ ਬਾਰ-ਬਾਰ ਅੰਤਰ-ਆਤਮੇ ਉਚਾਰਨ ਕਰਦੇ ਹੋਏ ਕਰੇਗੀ। ਫਿਰ ਇਕ ਅਸਥਾਨ ਤੇ ਸਾਰੀ ਸੰਗਤ ਇੱਕਤ੍ਰ ਹੋ ਕੇ ਬੇਨਤੀ ਚੌਪਈ ਸਾਹਿਬ ਦਾ ਪਾਠ ਕਰੇਗੀ ਉਪਰੰਤ ਉੱਥੇ ਹੀ ਉਸ ਪਾਵਨ ਅਸਥਾਨ ਦਾ ਇਤਿਹਾਸ, ਕਿ ਸਤਿਗੁਰੂ ਜੀ ਨੇਜੀਵਾਂ ਦੇ ਭਲੇ ਦੀ ਖ਼ਾਤਰ ਇਸ ਅਸਥਾਨ ਤੇ ਕੀ ਕੌਤਕ ਕੀਤੇ, ਸੁਣਾ ਦਿੱਤਾ ਜਾਵੇਗਾ।

6. ਬੱਸ 'ਚੋਂ ਉਤਰ ਕੇ ਗੁਰ-ਅਸਥਾਨ ਦੇ ਦਰਸ਼ਨ ਕਰਨ ਅਤੇ ਮੁੜ ਬੱਸ ਵਿਚ ਆਪੋ-ਆਪਣੀਆਂ ਸੀਟਾਂ ਦੇ ਬੈਠਣ ਤਕ ਕੋਈ ਵੀ ਪ੍ਰਾਣੀ ਰੌਲਾ ਨਾ ਪਾਏ ਅਤੇ ਨਾ ਹੀ ਗੱਲਾਂ ਕਰੇ।
7. ਬੱਸਾਂ ਵਿਚ ਪ੍ਰਬੰਧਕ ਨੀਯਤ ਕੀਤੇ ਜਾਣਗੇ, ਹਰ ਪ੍ਰਾਣੀ ਉਹਨਾਂ ਦੇ ਹੁਕਮ ਵਿਚ ਚੱਲੇਗਾ।
8. ਜੋ ਸਮਾਂ ਇੱਕ ਪੜਾਅ ਤੋਂ ਦੂਸਰੇ ਪੜਾਅ ਨੂੰ ਚੱਲਣ ਲਈ ਦੱਸਿਆ ਜਾਵੇ, ਹਰ ਪ੍ਰੇਮੀ ਉਸ ਤੋਂ ਪੰਜ ਮਿੰਟ ਪਹਿਲੇ ਆਪਣੀ ਸੀਟ ਤੇ ਬੈਠ ਜਾਵੇ।
9. ਰਾਤ ਦੇ ਠਹਿਰਾਉ ਤੋਂ ਬਾਅਦ ਅਗਲੀ ਸਵੇਰ ਨੂੰ ਸਾਰਾ ਸਾਮਾਨ ਆਦਿ ਬੱਸਾਂ ਉੱਪਰ ਰੱਖ ਕੇ, ਸਤਿਗੁਰੂ ਜੀ ਦੇ ਚਰਨਾਂ 'ਚ ਅਰਦਾਸ ਕਰਕੇ ਹੁਕਮਨਾਮਾ ਲੈ ਕੇ ਚਾਲੇ ਪਾਏ ਜਾਣਗੇ।

ਉਪਰੋਕਤ ਨਿਯਮਾਂ ਦੇ ਅਨੁਸਾਰ ਸੰਗਤਾਂ ਨੂੰ, ਬਾਬਾ ਜੀ ਨੇ ਹੇਠ ਲਿਖੇ ਗੁਰ-ਅਸਥਾਨਾਂ ਦੀ ਤਿੰਨ ਵਾਰ ਯਾਤਰਾ ਕਰਵਾਈ :

ਪਹਿਲੀ ਯਾਤਰਾ 14-2-1972 ਨੂੰ ਅਰੰਭ ਹੋਈ, ਜਿਸ ਦਾ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਸੀ—

14-2-1972 :

ਸਵੇਰੇ 6 ਵਜੇ ਦੇ ਕਰੀਬਨ ਸਰਬ ਸੰਗਤ ਨੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਇਕੱਤ੍ਰ ਹੋ ਕੇ ਅਰਦਾਸ ਕੀਤੀ ਤੇ ਹੁਕਮਨਾਮਾ ਲੈ ਕੇ ਗੁ. ਰਾਮਪੁਰ ਖੇੜਾ ਤੋਂ ਚਾਲੇ ਪਾ ਦਿੱਤੇ। ਰਸਤੇ ਵਿਚ ਗੁ. ਫ਼ਤਹਿਗੜ੍ਹ ਸਾਹਿਬ (ਸਰਹਿੰਦ) ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੇ ਸ਼ਹੀਦੀ-ਅਸਥਾਨਾਂ ਨੂੰ ਪ੍ਰਣਾਮ ਕਰਕੇ ਰਾਤ ਪਾਉਂਟਾ ਸਾਹਿਬ (ਹਿ.ਪ੍ਰ.) ਜਾ ਟਿਕਾਣਾ ਕੀਤਾ।

15-2-1972 :

ਜਿਸ ਅਸਥਾਨ ਤੇ ਕਲਗੀਧਰ ਪਿਤਾ ਜੀ ਨੇ ਸਾਢੇ ਚਾਰ ਸਾਲ ਦਾ ਅਨੰਦ-ਮਈ ਸਮਾਂ ਬਤੀਤ ਕੀਤਾ ਅਤੇ ਬੇਅੰਤ ਬਾਣੀਆਂ ਦੀ ਰਚਨਾ ਕੀਤੀ। ਕਵੀਆਂ ਪਾਸੋਂ ਬੇਅੰਤ ਸਾਹਿਤ ਰਚਵਾਇਆ ਅਤੇ ਸੰਸਕ੍ਰਿਤ ਭਾਸ਼ਾ ਦੇ ਗ੍ਰੰਥਾਂ ਦੇ ਉਲਥੇ ਬ੍ਰਿਜ-ਭਾਸ਼ਾ ਵਿਚ ਕਰਵਾਏ ਅਤੇ ਹੋਰ ਬੇਅੰਤ ਪ੍ਰਕਾਰ ਦੇ ਕੌਤਕ ਕੀਤੇ। ਸਰਬ ਸੰਗਤ ਨੇ ਇਹਨਾਂ ਅਸਥਾਨਾਂ ਦੀ ਛੋਹ ਪ੍ਰਾਪਤ ਕਰ ਕੇ ਰਾਤ ਰਿਖੀਕੇਸ਼ ਬਿਸਰਾਮ ਕੀਤਾ।

16-2-1972 :

ਰਿਖੀਕੇਸ਼ ਤੋਂ ਚੱਲ, ਹਰਿਦੁਆਰ ਦੇ ਗੁਰ-ਅਸਥਾਨਾਂ ਦੇ ਦਰਸ਼ਨ ਕਰਦੇ ਰਾਤ ਕਾਫ਼ੀ ਲੇਟ ਉਸ ਅਸਥਾਨ ਤੇ ਪੁੱਜੇ, ਜਿਸ ਦਾ ਨਾਂ ਕਿਸੇ ਸਮੇਂ ਗੋਰਖਮਤਾ ਸੀ। ਸਤਿਗੁਰੂ ਨਾਨਕ ਪਾਤਸ਼ਾਹ ਜੀ ਦੁਆਰਾ ਜੋਗੀਆਂ ਦਾ ਪਾਜ ਉਘੇੜਨ ਤੋਂ ਬਾਅਦ ਇਸ ਦਾ ਨਾਂ ਨਾਨਕ ਮਤਾ ਪ੍ਰਸਿੱਧ ਹੋਇਆ। ਇਸ ਪਾਵਨ ਪਵਿੱਤ੍ਰ ਅਸਥਾਨ ਤੇ ਮੱਥਾ ਟੇਕਣ ਉਪਰੰਤ ਆਰਾਮ ਕੀਤਾ।

17-2-1972 :

ਇਹ ਸਾਰਾ ਦਿਨ ਉਹਨਾਂ ਪਾਵਨ ਅਸਥਾਨਾਂ ਦੇ ਦਰਸ਼ਨ ਕਰਦਿਆਂ ਬੀਤਿਆ, ਜਿੱਥੇ ਜੋਗੀਆਂ ਨਾਲ ਗੋਸ਼ਟ ਕਰਕੇ, ਸਤਿਗੁਰੂ ਜੀ ਨੇ ਨਾਮ ਦੀ ਵਡਿਆਈ ਨੂੰ ਉਜਾਗਰ ਕੀਤਾ।

18-2-1972 :

ਸਵੇਰੇ ਨਾਨਕ ਮਤਾ ਸਾਹਿਬ ਤੋਂ ਚਾਲੇ ਪਾ ਕੇ ਰਾਤ ਲਖਨਊ ਕੱਟੀ।

19-2-1972 :

ਸਵੇਰੇ ਲਖਨਊ ਤੋਂ ਚੱਲ ਕੇ ਸਰਜੂ ਨਦੀ ਦੇ ਕੰਢੇ ਸਤਿਗੁਰਾਂ ਦੀ ਚਰਨ-ਛੋਹ ਨਾਲ ਪਵਿੱਤ੍ਰ ਹੋਈ ਭੂਮੀ ਉੱਤੇ ਲੰਗਰ ਛੱਕ ਕੇ ਰਾਤ ਬਨਾਰਸ ਪੁੱਜ ਗਏ। ਜਿੱਥੇ ਸਤਿਗੁਰੂ ਨਾਨਕ ਦੇਵ ਜੀ ਨੇ ਪੰਡਿਤ ਗੋਪਾਲ ਦਾਸ ਨਾਲ ਚਰਚਾ ਕੀਤੀ

ਤੇ ਸੰਸਕ੍ਰਿਤ ਭਾਸ਼ਾ ਵਿਚ ਬਾਣੀ ਉਚਾਰ ਕੇ ਨਾਮ ਜਪਣ ਦਾ ਉਪਦੇਸ਼ ਦਿੱਤਾ ਸੀ।

20-2-1972 :

ਬਨਾਰਸ ਦੇ ਗੁਰ-ਅਸਥਾਨਾਂ ਦੀ ਯਾਤਰਾ ਕਰਕੇ ਉਸ ਅਸਥਾਨ ਵੱਲ ਕੂਚ ਕੀਤਾ, ਜਿਸ ਪ੍ਰਤੀ ਦਸਵੇਂ ਗੁਰਦੇਵ ਜੀ ਨੇ ਉਚਾਰਨ ਕੀਤਾ ਹੈ ਕਿ :

**ਤਹੀ ਪ੍ਰਕਾਸ਼ ਹਮਾਰਾ ਭਇਯੋ॥**
**ਪਟਨਾ ਸਹਰ ਵਿਖੈ ਭਵ ਲਯੋ॥**

ਸਤਿਗੁਰਾਂ ਦੇ ਜਨਮ ਅਸਥਾਨ ਅਤੇ ਖਾਲਸੇ ਦੇ ਪੂਜਨੀਕ ਤਖ਼ਤ ਸਾਹਿਬ ਤੇ ਪੁੱਜ ਕੇ ਸੰਗਤ ਨੇ ਨਮਸਕਾਰ ਕੀਤੀ। ਇਥੇ ਦੋ ਰਾਤਾਂ ਅਤੇ ਇਕ ਦਿਨ ਬਾਲਾ ਪ੍ਰੀਤਮ ਜੀ ਦੇ ਚੋਜੀ ਅਸਥਾਨਾਂ ਦੇ ਦਰਸ਼ਨ ਕੀਤੇ।

22-2-1972 :

ਸਵੇਰ ਦੇ ਦੀਵਾਨ ਦੀ ਹਾਜ਼ਰੀ ਭਰਨ ਉਪਰੰਤ ਰਾਜਗੀਰ, ਬੁੱਧ ਗਯਾ ਦਰਸ਼ਨ ਕਰਕੇ ਰਾਤ ਸਤਿਗੁਰੂ ਜੀ ਦੇ ਅਨਿੰਨ ਸਿੱਖ "ਚਾਚਾ ਫੱਗੂ ਮੱਲ ਜੀ" ਦੇ ਅਸਥਾਨ ਟਿਕਾਣਾ ਕੀਤਾ।

23-2-1972 :

ਸਸਾਰਾਮ ਤੋਂ ਚੱਲ ਦੇ ਰਾਤ ਰੀਵੇ ਬਤੀਤ ਕੀਤੀ।

24-2-1972 :

ਰੀਵਾ ਤੋਂ ਚੱਲ ਕੇ ਸਾਰੀ ਸੰਗਤ ਉਸ ਅਸਥਾਨ ਤੇ ਪੁੱਜੀ ਜਿਸ ਅਸਥਾਨ ਤੇ ਸਤਿਗੁਰੂ ਨਾਨਕ ਪਾਤਸ਼ਾਹ ਜੀ ਦੀ ਮਿਹਰ ਦ੍ਰਿਸ਼ਟੀ ਨਾਲ ਕੌਡਾ ਰਾਖ਼ਸ਼ ਆਪਣੀ ਰਾਖ਼ਸ਼ ਬੁੱਧੀ ਤਿਆਗ ਕੇ ਗੁਰੂ ਕਾ ਸਿੱਖ ਬਣਿਆ ਅਤੇ ਸਿੱਖੀ ਧਾਰ ਕੇ ਹੋਰ ਅਨੇਕਾਂ ਦਾ ਭਲਾ ਕੀਤਾ ਬਾਵ ਗੁ. ਮੜਾ ਤਾਲ (ਜੱਬਲਪੁਰ) ਟਿਕਾਣਾ ਕੀਤਾ।

25-2-1972 :

ਗੁ. ਮੜਾਤਾਲ (ਜੱਬਲਪੁਰ) ਤੋਂ ਚੱਲ ਕੇ ਰਾਤ ਗੁ. ਗੁਰੂ ਨਾਨਕ ਦਰਬਾਰ ਨਾਗਪੁਰ ਜਾ ਟਿਕਾਣਾ ਕੀਤਾ ਅਤੇ ਸੰਗਤ ਦਾ ਨਿੱਘਾ ਪਿਆਰ ਪ੍ਰਾਪਤ ਕੀਤਾ।

26-2-1972 :

ਦੀਵਾਨ ਦੀ ਹਾਜ਼ਰੀ ਭਰਨ ਉਪਰੰਤ ਅਰਦਾਸ ਕਰਕੇ ਉਸ ਅਸਥਾਨ ਵੱਲ ਚਾਲੇ ਪਾਏ—ਜਿਸ ਅਸਥਾਨ ਦੇ ਦਰਸ਼ਨ ਕਰਨ ਲਈ ਇਹ ਸਾਰਾ ਪ੍ਰੋਗਰਾਮ ਉਲੀਕਿਆ ਗਿਆ ਸੀ ਭਾਵ ਸ੍ਰੀ ਹਜ਼ੂਰ ਸਾਹਿਬ, ਜਿੱਥੇ ਕਿ ਗੁਰਦੇਵ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ, "ਦੇਖਣ ਆਇਓ ਜਗਤ ਤਮਾਸਾ" ਦੀ ਲੀਲ੍ਹਾ ਨੂੰ ਵੇਖ ਕੇ ਪੁੱਜ ਗਏ ਸਨ ਅਤੇ ਇਸ ਅਸਥਾਨ ਤੇ ਹੀ ਅੰਤਿਮ ਚੋਜ ਕਰਦੇ

ਖਾਲਸੇ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਦਾ ਲਈ ਲੜ ਲਾ ਕੇ ਆਪਣੇ ਪੰਜ ਭੂਤਕ ਸਰੀਰ ਨੂੰ ਸੰਕੋਚ ਲਿਆ, ਉਸ ਅਸਥਾਨ ਤੇ ਪੁੱਜ ਕੇ ਨਮਸਕਾਰ ਕਰਕੇ ਆਰਾਮ ਕੀਤਾ।

27-2-1972 :

ਤਖ਼ਤ ਸ੍ਰੀ ਸੱਚਖੰਡ ਜੀ ਦੇ ਦਰਸ਼ਨ ਕਰਕੇ ਗੁ. ਨਾਨਕ ਝੀਰਾ ਸਾਹਿਬ ਜਾ ਨਮਸਕਾਰ ਕੀਤੀ ਅਤੇ ਇਥੇ ਇਕਾਂਤ 'ਚ ਟਿਕਾਣਾ ਕਰਕੇ ਅਨੰਦ ਮਾਣਿਆ। ਇਸ ਅਸਥਾਨ ਤੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਨਾਲ ਸੁੱਕੇ ਪਹਾੜ ਵਿਚੋਂ ਨਿਰਮਲ-ਪਵਿੱਤ੍ਰ ਜਲ ਦਾ ਚਸ਼ਮਾ ਪ੍ਰਗਟ ਹੋਇਆ, ਜੋ ਅਜੇ ਤਕ ਨਿਰੰਤਰ ਜਾਰੀ ਹੈ।

28-2-1972 :

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚੋਂ ਵਿਦਾਇਗੀ ਲੈ ਕੇ ਵਾਪਿਸ ਸ੍ਰੀ ਹਜ਼ੂਰ ਸਾਹਿਬ ਪੁੱਜ ਗਏ। ਰਾਤ ਬਿਸਰਾਮ ਕੀਤਾ।

1-3-1972 ਤੋਂ 2-3-1972 :

ਸੰਗਤਾਂ ਨੂੰ ਸਤਿਗੁਰੂ ਜੀ ਦੇ ਆਖ਼ਰੀ ਚੋਜਾਂ ਦੀ ਯਾਦ ਦਿਵਾਉਂਦੇ ਗੁਰ-ਅਸਥਾਨਾਂ ਭਾਵ ਗੁ. ਨਗੀਨਾ ਘਾਟ, ਗੁ. ਹੀਰਾ ਘਾਟ, ਗੁ. ਸ਼ਿਕਾਰ ਘਾਟ, ਗੁ. ਮਾਤਾ ਸਾਹਿਬ ਦੇਵਾਂ ਜੀ, ਗੁ. ਸੰਗਤ ਸਾਹਿਬ, ਗੁ. ਬੰਦਾ ਘਾਟ, ਗੁ. ਮਾਲ ਟੇਕਰੀ ਸਾਹਿਬ, ਗੁ. ਰਤਨਗੜ੍ਹ ਸਾਹਿਬ, ਗੁ. ਨਾਨਕਸਰ, ਇਤਿਆਦਿਕ ਤੇ ਹੋਰ ਗੁਰ-ਅਸਥਾਨਾਂ ਦੇ ਦਰਸ਼ਨ ਕੀਤੇ।

3-3-1972 :

ਸਾਰੀ ਸੰਗਤ ਨੇ ਅੰਮ੍ਰਿਤ ਵੇਲੇ ਤੋਂ ਬੜੇ ਵੈਰਾਗ ਵਿਚ 8 ਵਜੇ ਤਕ ਦੀਵਾਨ ਦੀ ਹਾਜ਼ਰੀ ਭਰੀ ਅਤੇ ਤਖ਼ਤ ਸਾਹਿਬ ਤੋਂ ਅਰਦਾਸਾ ਕਰਕੇ ਰਾਤ ਗੁ. ਗੁਪਤਸਰ ਸਾਹਿਬ (ਮਨਮਾੜ) ਜਿਸ ਨੂੰ ਸ੍ਰੀ ਹਜ਼ੂਰ ਸਾਹਿਬ ਜੀ ਦੀ ਡਿਓਢੀ ਵੀ ਕਿਹਾ ਜਾਂਦਾ ਹੈ, ਆ ਟਿਕਾਣਾ ਕੀਤਾ।

4-3-1972 :

ਗੁ. ਗੁਪਤਸਰ ਤੋਂ ਚੱਲ ਕੇ ਰਾਤ ਗੁ. ਸਿੰਘ ਸਭਾ ਦਾਦਰ (ਬੰਬਈ) ਪੁੱਜੇ।

5-3-1972 :

ਸਾਰਾ ਦਿਨ "ਬਲਿਹਾਰੀ ਕੁਦਰਤ ਵਸਿਆ ਤੇਰਾ ਅੰਤ ਨ ਜਾਈ ਲਖਿਆ ॥" ਅਨੁਸਾਰ ਕਾਦਰ ਦੀ ਕੁਦਰਤ ਜੋ ਕਿ ਤਰ੍ਹਾਂ-ਤਰ੍ਹਾਂ ਦੇ ਜੀਵਾਂ (ਜੋ ਮਛਲੀ ਘਰ ਤੇ ਚਿੜੀਆ ਘਰ ਸਨ) ਅਤੇ ਸਮੁੰਦਰ ਦੇ ਨਜ਼ਾਰਿਆਂ ਵਿਚ ਵਰਤ ਰਹੀ ਸੀ, ਨੂੰ ਸਰਬ ਸੰਗਤ ਨੇ ਮਾਣਿਆ। ਰਾਤ ਗੁ. ਸਿੰਘ ਸਭਾ ਦਾਦਰ ਹੀ ਟਿਕੇ।

6-3-1972 :

ਗੁ. ਸਿੰਘ ਸਭਾ ਦਾਦਰ ਤੋਂ ਚੱਲ ਕੇ ਗੁ. ਸਿੰਘ ਸਭਾ ਧੁਲੀਆ ਰਾਤ ਬਤੀਤ ਕੀਤੀ।

7-3-1972 :

ਧੁਲੀਆ ਤੋਂ ਚੱਲ ਕੇ ਨਾਸਿਕ ਹੁੰਦੇ ਹੋਏ ਗੁ. ਇਮਲੀ ਸਾਹਿਬ ਪਾ. ੧ ਇੰਦੋਰ ਆ ਹਾਜ਼ਰ ਹੋਏ। ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਇਤਿਹਾਸ ਸ੍ਰਵਣ ਕੀਤਾ ਅਤੇ ਲੰਗਰ ਛਕ ਕੇ ਬਿਰਾਜ ਗਏ।

8-3-1972 :

ਇੰਦੋਰ ਤੋਂ ਚੱਲ ਕੇ ਗੁ. ਸਿੰਘ ਸਭਾ ਗੁਨਾ ਰਾਤ ਦੇਰ ਨਾਲ ਪੁੱਜੇ।

9-3-1972 :

ਗੁਨੇ ਤੋਂ ਚੱਲ ਕੇ ਸ਼ਾਮ ਨੂੰ ਗਵਾਲੀਅਰ ਗੁ. ਬੰਦੀ ਛੋੜ ਪਾਤਸ਼ਾਹੀ ਛੇਵੀਂ ਪੁੱਜ ਕੇ ਦਰਸ਼ਨ ਦੀਦਾਰੇ ਕੀਤੇ।

10-3-1972 :

ਛੇਵੇਂ ਸਤਿਗੁਰਾਂ ਦੇ ਚਰਨਾਂ ਵਿਚੋਂ ਵਿਦਾਇਗੀ ਲੈ ਕੇ ਆਗਰਾ ਵਿਖੇ ਨੌਵੇਂ ਸਤਿਗੁਰਾਂ ਦੇ ਅਸਥਾਨਾਂ ਦੇ ਦਰਸ਼ਨ ਕਰਕੇ ਰਾਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਚਰਨਾਂ ਵਿਚ ਦਿੱਲੀ, ਗੁ. ਸੀਸ ਗੰਜ ਸਾਹਿਬ ਪੁੱਜ ਗਏ।

11-3-1972 :

ਸਾਰਾ ਦਿਨ ਹੀ ਸੰਗਤ ਨੇ ਦਿੱਲੀ ਦੇ ਸਾਰੇ ਗੁਰ-ਅਸਥਾਨਾਂ ਦੇ ਦਰਸ਼ਨ ਦੀਦਾਰੇ ਕੀਤੇ ਤੇ ਰਾਤ ਫਿਰ ਗੁ. ਸੀਸ ਗੰਜ ਸਾਹਿਬ ਆ ਅਰਾਮ ਕੀਤਾ।

12-3-1972 :

ਇਹ ਯਾਤਰਾ ਦਾ ਆਖ਼ਰੀ ਦਿਨ ਸੀ, ਗੁ. ਸੀਸ ਗੰਜ ਸਾਹਿਬ ਤੋਂ ਸਵੇਰੇ ਚੱਲ ਕੇ, ਗੁ. ਦੂਖ ਨਿਵਾਰਨ ਸਾਹਿਬ ਪਟਿਆਲਾ ਅਤੇ ਗੁ. ਆਲਮਗੀਰ ਲੁਧਿਆਣਾ ਦਰਸ਼ਨ ਕਰਦੇ ਹੋਏ "ਸਫਲ ਸਫਲ ਭਈ ਸਫਲ ਯਾਤਰਾ" ਅਨੁਸਾਰ ਇਸ ਅਨੰਦ-ਮਈ ਯਾਤਰਾ ਨੂੰ ਗੁਰ-ਅਸਥਾਨਾਂ ਦੀ ਚਰਨ ਧੂੜੀ ਪਰਸ ਕੇ ਸਫਲ ਕੀਤਾ ਅਤੇ ਵਾਪਿਸ ਰਾਤ ਗੁ. ਰਾਮਪੁਰ ਖੇੜਾ ਸਾਹਿਬ ਪੁੱਜ ਗਏ।

ਕਰੀਬਨ ਉਪ੍ਰੋਕਤ ਯਾਤਰਾ ਦੇ ਪ੍ਰੋਗਰਾਮ ਮੁਤਾਬਿਕ ਹੀ 1976 ਈ. ਅਤੇ 1979 ਈ. ਨੂੰ ਵੀ ਸਰਬ ਸੰਗਤ ਨੂੰ ਨਾਲ ਲੈ ਕੇ ਇਹਨਾਂ ਗੁਰ-ਅਸਥਾਨਾਂ ਦੀ ਧੂੜੀ ਪਰਸੀ। ਇਸ ਤੋਂ ਇਲਾਵਾ ਸਮੇਂ ਸਮੇਂ ਪੰਜਾਬ ਦੇ ਸਾਰੇ ਗੁਰ-ਅਸਥਾਨਾਂ ਦੇ ਵੀ ਦਰਸ਼ਨ ਦੀਦਾਰੇ ਕੀਤੇ ਤੇ ਕਰਵਾਏ।

20 ਅਗਸਤ 1975 ਨੂੰ ਸਰਬ ਸੰਗਤ ਨਾਲ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤਪੋ-ਅਸਥਾਨ ਸ੍ਰੀ ਹੇਮਕੁੰਟ ਸਾਹਿਬ ਦੇ ਦਰਸ਼ਨ ਕਰਨ ਲਈ ਉੱਦਮ ਕੀਤਾ ਅਤੇ ਸੰਗਤਾਂ ਨੂੰ ਲਾਹੇ ਪ੍ਰਦਾਨ ਕਰਾਏ।

ਸਾਰੀਆਂ ਯਾਤਰਾਵਾਂ, ਭਾਵੇਂ ਉਹ ਸ੍ਰੀ ਹਜ਼ੂਰ ਸਾਹਿਬ ਦੀ ਸੀ, ਭਾਵੇਂ ਸ੍ਰੀ ਹੇਮਕੁੰਟ ਸਾਹਿਬ ਦੀ ਜਾਂ ਪੰਜਾਬ ਦੇ ਗੁਰਧਾਮਾਂ ਦੀ, ਸਰਬ ਸੰਗਤ ਨੂੰ ਗੁਰ-ਅਸਥਾਨਾਂ ਦੀ ਚਰਨ-ਧੂੜੀ ਪਰਸਨ ਤੋਂ ਇਲਾਵਾ ਨਾਮ-ਬਾਣੀ ਸਿਮਰਨ ਦਵਾਰਾ ਬੇਅੰਤ ਲਾਹਾ ਮਿਲਿਆ। ਦਾਸ ਨੇ ਆਪ ਬਹੁਤੇ ਪ੍ਰੇਮੀ ਬਿਲਾਸ ਨਾਲ ਇਹ ਕਹਿੰਦੇ ਸੁਣੇ ਕਿ “ਬਾਕੀ ਦੀ ਆਯੂ ਦਾ ਤਾਂ ਸਾਨੂੰ ਪਤਾ ਨਹੀਂ ਕਿ ਕਿੰਨਾ ਸਮਾਂ ਸਫਲ ਹੋਇਆ ਹੈ? ਪਰੰਤੂ ਇਹ ਜੋ ਯਾਤਰਾ ਦਾ ਸਮਾਂ ਸੰਗਤ ਵਿਚ ਬੀਤਿਆ ਹੈ, ਇਸ ਦਾ ਫਲ ਤਾਂ ਅਸੀਂ ਜ਼ੋਰ ਨਾਲ ਵੀ ਲੈ ਲੈਣਾ ਹੈ, ਕਿਉਂਕਿ ਸਾਨੂੰ ਪਤਾ ਹੈ ਕਿ ਇਹਨਾਂ ਦਿਨਾਂ ’ਚ ਸਿਵਾਏ ਗੁਰਬਾਣੀ ਜਾਂ ਨਾਮ-ਸਿਮਰਨ ਦੇ ਕੋਈ ਵੀ ਹੋਰ ਸੰਸਾਰਿਕ ਗੱਲ ਨਹੀਂ ਕੀਤੀ ਅਤੇ ਨਾ ਹੀ ਪਤਾ ਰਿਹਾ ਕਿ ਬਾਕੀ ਸੰਸਾਰ ਵਿਚ ਕੀ ਵਰਤ ਰਿਹਾ ਹੈ? ਪਿੱਛੇ ਬਾਕੀ ਪਰਿਵਾਰ ਦੀ ਯਾਦ ਵੀ ਭੁੱਲੀ ਰਹੀ।” ਸੰਗਤ ਦਾ ਆਪਸੀ ਪਿਆਰ ਇੰਨਾ ਹੁੰਦਾ ਸੀ ਕਿ ਹਰ ਯਾਤਰਾ ਤੋਂ ਪਿੱਛੋਂ ਵਿਦਾਇਗੀ ਲੈਣ ਵੇਲੇ ਦਾ ਦ੍ਰਿਸ਼ ਵੀ ਵੇਖਣ ਵਾਲਾ ਹੁੰਦਾ ਸੀ। ਹਰ ਇੱਕ ਦੀ ਅੱਖ ਵਿਚ ਪ੍ਰੇਮ-ਬੈਰਾਗ ਦੇ ਹੰਝੂ ਹੁੰਦੇ, ਵਿਛੜਨ ਨੂੰ ਮਨ ਨਾ ਕਰਦਾ। ਹਰ ਯਾਤਰੀ ਗੁਰ-ਅਸਥਾਨਾਂ ਦੀ ਯਾਤਰਾ ਤੋਂ ਬਾਅਦ ਇਹ ਮਹਿਸੂਸ ਕਰਦਾ ਕਿ ਮੈਂ ਕਾਫ਼ੀ ਸਾਰਾ ਆਤਮਿਕ ਲਾਹਾ ਲੈ ਕੇ ਘਰ ਚਲਿਆ ਹਾਂ।

# ਬਦੇਸ਼ ਯਾਤਰਾ

ਬਾਬਾ ਜੀ ਨਾਲ ਪਿਆਰ ਰੱਖਣ ਵਾਲੇ ਗੁਰਸਿੱਖ ਜੋ ਕਿ ਬਦੇਸ਼ਾਂ ਵਿਚ ਵਸਦੇ ਸਨ, ਉਹਨਾਂ ਜਦ ਵੀ ਆਪ ਜੀ ਨੂੰ ਮਿਲਣ ਆਉਣਾ ਤਦ ਬੇਨਤੀ ਕਰਨੀ ਕਿ ਆਪ ਜੀ ਸਮਾਂ ਕੱਢ ਕੇ ਸਾਡੇ ਪਾਸ ਬਦੇਸ਼ ਆਓ ਤਾਂ ਜੋ ਅਸੀਂ ਵੀ ਆਪ ਜੀ ਦੀ ਸੰਗਤ ਦਾ ਅਨੰਦ ਮਾਣ ਸਕੀਏ ਅਤੇ ਹੋਰ ਪ੍ਰੇਮੀ ਵੀ ਆਪ ਜੀ ਨਾਲ ਗੁਰਮਤਿ ਸਾਂਝ ਬਣਾ ਕੇ ਸਤਿਗੁਰੂ ਜੀ ਦੀ ਗੁਰਸਿੱਖੀ ਨੂੰ ਧਾਰ ਕੇ ਆਪਣਾ ਜਨਮ ਸਫ਼ਲਾ ਕਰ ਸਕਣ। ਇਸੇ ਪ੍ਰਕਾਰ ਦੀਆਂ ਬੇਨਤੀਆਂ ਪੱਤਰਾਂ ਰਾਹੀਂ ਵੀ ਪੁੱਜਦੀਆਂ ਰਹਿੰਦੀਆਂ।

ਪਿਆਰ ਅਤੇ ਖਿੱਚ ਇੱਕ ਅਜਿਹੀ ਵਸਤੂ ਹੈ ਜੋ ਹਜ਼ਾਰਾਂ ਮੀਲਾਂ ਤੋਂ ਵੀ ਆਪਣਾ ਅਸਰ ਪਾਉਂਦੀ ਹੈ। ਸੋ ਇਸੇ ਪ੍ਰਕਾਰ ਬਦੇਸ਼ ਵਿਚ ਵਸਦੇ ਪ੍ਰੇਮੀਆਂ ਦੀ ਖਿੱਚ ਸਦਕਾ ਉਹਨਾਂ ਦੇ ਪਿਆਰ ਨੂੰ ਪੂਰਾ ਕਰਨ ਲਈ ਬਾਬਾ ਜੀ ਨੇ ਤਿੰਨ ਵਾਰ ਇੰਗਲੈਂਡ, ਅਮਰੀਕਾ ਅਤੇ ਕਨੇਡਾ ਦੀ ਯਾਤਰਾ ਕੀਤੀ। ਘਰਾਂ-ਘਰਾਂ ਅਤੇ ਗੁਰ-ਅਸਥਾਨਾਂ ਵਿਚ ਜਾ ਕੇ ਸੰਗਤ ਨੂੰ ਗੁਰਮਤਿ ਗਾਡੀ ਰਾਹ ਤੋਂ ਜਾਣੂੰ ਕਰਵਾਇਆ ਅਤੇ ਗੁਰੂ ਉਪਦੇਸ਼ ਦੇ ਦ੍ਰਿੜ੍ਹ ਧਾਰਨੀ ਬਣਨ ਹਿਤ ਪ੍ਰੇਰਨਾ ਦਿੱਤੀ। ਅਭਿਲਾਸ਼ੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ।

1981 ਈ. ਨੂੰ ਇਨ੍ਹਾਂ ਤਿੰਨਾਂ ਮੁਲਕਾਂ ਦੀ ਯਾਤਰਾ ਸਮੇਂ ਬਾਬਾ ਜੀ ਨੇ ਦਾਸ ਨੂੰ ਵੀ ਆਪਣੇ ਨਾਲ ਹੀ ਖੜਿਆ। ਕਈ ਇੱਕ ਪ੍ਰੇਮੀਆਂ ਦੇ ਗੁਰਮਤਿ ਪ੍ਰਤੀ ਜੋ ਸ਼ੰਕੇ ਸਨ—ਬਾਬਾ ਜੀ ਨੇ ਉਹ, ਆਪਣੇ ਅਨੁਭਵੀ ਤਜਰਬੇ ਜਾਂ ਗੁਰਬਾਣੀ ਦੇ ਆਧਾਰ ਤੇ ਨਵਿਰਤ ਕੀਤੇ। ਜਿਸ ਵੀ ਪਰਿਵਾਰ ਵਿਚ ਬਾਬਾ ਜੀ ਗਏ, ਥੋੜ੍ਹੇ ਸਮੇਂ ਬਾਅਦ ਹੀ ਸਤਿਗੁਰੂ ਜੀ ਨੇ ਉਸ ਪ੍ਰੇਮੀ ਨੂੰ ਆਪਣੀ ਸਭ ਤੋਂ ਪਿਆਰੀ 'ਗੁਰਸਿੱਖੀ' ਦੀ ਦਾਤ ਬਖ਼ਸ਼ ਦਿੱਤੀ। ਗੁਰੂ ਪ੍ਰੇਰਨਾ ਸਦਕਾ ਬਾਬਾ ਜੀ ਨੇ ਜਿੱਥੇ ਦੇਸ਼ ਵਿਚ ਵਿਚਰ ਕੇ ਗੁਰੂ-ਹੁਕਮ (ਗੁਰਮਤਿ) ਦਾ ਸੰਦੇਸ਼ਾ ਦਿੱਤਾ, ਉਥੇ ਵਿਦੇਸ਼ ਵਿਚ ਵਸਦੇ ਪ੍ਰੇਮੀਆਂ ਨੂੰ ਵੀ ਗੁਰੂ ਦੇ ਲੜ ਲਾਇਆ।

# ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥

*(ਬਿਲਾਵਲ ਮ: ੫, ਪੰਨਾ ੮੧੭)*

ਆਪ ਜੀ ਸੰਗਤਾਂ ਦੀ ਪ੍ਰੇਰਨਾ ਸਦਕਾ 1981 ਈਸਵੀ ਵਿਚ ਵਿਦੇਸ਼ ਯਾਤਰਾ ਦੌਰਾਨ ਕੈਨੇਡਾ ਵਿਚ ਵਿਚਰ ਰਹੇ ਸਨ। ਆਪ ਜੀ ਦੇ ਕੈਨੇਡਾ ਵਿਚ ਆਉਣ ਦੀ ਸੋਅ ਸ. ਦਲਵਿੰਦਰ ਸਿੰਘ ਗੜ੍ਹਦੀਵਾਲਾ ਨੇ ਸੁਣੀ ਜੋ ਕਿ ਵੈਨਕੋਵਰ ਵਿਚ ਰਹਿੰਦੇ ਸਨ। ਉਹਨਾਂ ਦੇ ਘਰੋਂ ਬੀਬੀ ਦਾ ਨਾਂ ਪਰਮਜੀਤ ਕੌਰ ਸੀ। ਇਹਨਾਂ ਦਾ ਵਿਆਹ ਹੋਏ ਨੂੰ ਕੋਈ 10-12 ਸਾਲ ਦਾ ਸਮਾਂ ਹੋ ਚੁੱਕਾ ਸੀ ਪਰ ਪਰਮੇਸ਼ਰ ਦੀ ਨੇਤ ਇਹਨਾਂ ਦੇ ਗ੍ਰਹਿ ਵਿਚ ਕਿਸੇ ਬੱਚੇ-ਬੱਚੀ ਨੇ ਜਨਮ ਨਾ ਲਿਆ। ਜਿਵੇਂ ਕਿ ਹਰ ਗ੍ਰਹਿਸਤੀ ਦੀ ਲੋਚ ਹੁੰਦੀ ਹੈ ਕਿ ਸੰਸਾਰ ਨਾਲ ਰਿਸ਼ਤਾ ਜੋੜਨ ਲਈ ਘਰ ਵਿਚ ਸੰਤਾਨ ਹੋਣੀ ਜ਼ਰੂਰੀ ਹੈ। ਇਸੇ ਲੋਚ ਤੇ ਆਸ਼ਾ ਅਧੀਨ ਇਹ ਵਿਵਾਹਿਤ ਜੋੜਾ ਵੀ ਸੰਤਾਨ ਦੀ ਪ੍ਰਾਪਤੀ ਲਈ ਅਤਿ ਉਤਾਵਲਾ ਸੀ। ਪਰ ਜਿਉਂ ਜਿਉਂ ਸਮਾਂ ਬੀਤਦਾ ਗਿਆ ਆਸ਼ਾ ਨਿਰਾਸ਼ਾ ਵਿਚ ਬਦਲਦੀ ਨਜ਼ਰ ਆਉਣ ਲੱਗ ਪਈ। ਕਈ ਪ੍ਰਕਾਰ ਦੇ ਯਤਨ ਕੀਤੇ ਪਰ ਸਫਲਤਾ ਨਾ ਹੋਈ। ਇਸੇ ਆਸ਼ੇ ਨੂੰ ਮੁੱਖ ਰੱਖ ਕੇ ਸ. ਦਲਵਿੰਦਰ ਸਿੰਘ ਤੇ ਬੀਬੀ ਨੇ ਬਾਬਾ ਜੀ ਨੂੰ ਆਪਣੇ ਘਰ ਵਿਚ ਪ੍ਰਸ਼ਾਦਾ ਛਕਣ ਲਈ ਨਿਮੰਤ੍ਰਣ ਦਿੱਤਾ। ਆਪ ਜੀ ਨੇ ਸਵੀਕਾਰ ਕਰ ਲਿਆ ਤੇ ਨੀਯਤ ਦਿਨ ਤੇ ਇਹਨਾਂ ਦੇ ਘਰ ਹੋਰ ਪ੍ਰੇਮੀਆਂ ਨਾਲ ਲੰਗਰ ਛਕਣ ਲਈ ਆਪ ਜੀ ਪੁੱਜ ਗਏ। ਪ੍ਰਸ਼ਾਦਾ ਛਕਣ ਉਪਰੰਤ ਆਪ ਜੀ ਨੇ ਗੁਰੂ ਦਾ ਸੰਦੇਸ਼ ਪਰਿਵਾਰ ਅਤੇ ਇਕੱਤਰ ਹੋਈ ਸੰਗਤ ਨੂੰ ਗੁਰਬਾਣੀ ਅਤੇ ਸਾਖੀਆਂ ਰਾਹੀਂ ਸ੍ਰਵਣ ਕਰਾਇਆ। ਗੁਰੂ ਉਪਦੇਸ਼ ਨੂੰ ਸ੍ਰਵਣ ਕਰਨ ਉਪਰੰਤ ਇਕ ਸਿਆਣੀ ਬਿਰਧ ਮਾਤਾ ਜੋ ਕਿ ਸ. ਦਲਵਿੰਦਰ ਸਿੰਘ ਹੁਰਾਂ ਨਾਲ ਪਰਵਾਰਿਕ ਨੇੜਤਾ ਰੱਖਦੀ ਸੀ; ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਬਾਬਾ ਜੀ ਇਨ੍ਹਾਂ ਬੱਚਿਆਂ ਦੇ ਵਿਆਹ ਹੋਏ ਨੂੰ 10-12 ਸਾਲ ਗੁਜ਼ਰ ਗਏ ਹਨ ਪਰ ਪਰਿਵਾਰ ਵਿਚ ਅਜੇ ਵਾਧਾ ਨਹੀਂ ਹੋਇਆ। ਸੰਸਾਰ ਨਾਲ ਗੰਢ ਨਾ ਪੈਣ ਸਦਕਾ ਹਿ ਦੋਵੇਂ ਹੁਣ ਬੜੀ ਪ੍ਰੇਸ਼ਾਨੀ ਦਾ ਜੀਵਨ ਬਿਤਾ ਰਹੇ ਹਨ। ਆਪ ਜੀ ਕਿਰਪਾ ਕਰੋ। ਅਸ਼ੀਰਵਾਦ ਬਖ਼ਸ਼ਿਸ਼ ਕਰੋ ਤਾਂ ਜੋ ਇਹਨਾਂ ਦਾ ਵੀ ਸੰਸਾਰ ਨਾਲ ਰਿਸ਼ਤਾ ਕਾਇਮ ਹੋ ਜਾਵੇ। ਮਾਤਾ ਦੀ ਬੇਨਤੀ ਸੁਣਕੇ ਆਪ ਜੀ ਨੇ ਬਚਨ ਕੀਤਾ ਬੀਬੀ ਜੀ ਇਹ ਸਭ ਦਾਤਾਂ ਸਤਿਗੁਰੂ ਜੀ ਦੇ ਹੱਥ ਹਨ। ਗੁਰੂ ਚਰਨਾਂ ਵਿਚ ਅਰਦਾਸ

ਬੇਨਤੀ ਕਰਿਆ ਕਰੋ, ਸਤਿਗੁਰੂ ਜੀ ਦਿਆਲੂ ਕ੍ਰਿਪਾਲੂ ਹਨ।

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥** *(ਪੰਨਾ ੬੮੧)*

ਸ਼ਰਧਾ ਭਾਵਨੀ ਨਾਲ ਜੋ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਮੰਗੋਗੇ ਸਤਿਗੁਰੂ ਜੀ ਬਖ਼ਸ਼ਿਸ਼ ਕਰਨ ਵਾਲੇ ਹਨ। ਆਪ ਜੀ ਦੇ ਬਚਨ ਮਾਈ ਨੇ ਸ੍ਰਵਣ ਕਰ ਲਏ ਤੇ ਮੁੜ ਪਹਿਲੀ ਕੀਤੀ ਬੇਨਤੀ ਨੂੰ ਹੀ ਦੁਹਰਾਉਣਾ ਕੀਤਾ। ਆਪ ਜੀ ਨੂੰ ਮਾਤਾ ਦੀ ਦੁਬਾਰਾ ਕੀਤੀ ਬੇਨਤੀ ਸੁਣਾਈ ਨਾ ਦਿੱਤੀ ਤੇ ਆਪ ਨੇ ਕਿਹਾ ਕਿ ਬੀਬੀ ਜੀ ਜ਼ਰਾ ਉੱਚੀ ਗੱਲ ਕਰੋ ਕਿਉਂਕਿ ਮੇਰੇ ਖੱਬੇ ਕੰਨ ਵਿਚ ਥੋੜ੍ਹਾ ਉਚਾ ਸੁਣਦਾ ਹੈ ਜਿਸ ਕਾਰਨ ਤੁਹਾਡੀ ਗੱਲ ਦੀ ਮੈਨੂੰ ਪੂਰੀ ਸਮਝ ਨਹੀਂ ਪਈ। ਮਾਤਾ ਨੇ ਬਾਬਾ ਜੀ ਨੂੰ ਫਿਰ ਦਲਵਿੰਦਰ ਸਿੰਘ ਦੇ ਘਰ ਵਿਚ ਸੰਤਾਨ ਪ੍ਰਾਪਤੀ ਲਈ ਅਰਦਾਸ ਕਰਨ ਦੀ ਬੇਨਤੀ ਕੀਤੀ। ਆਪ ਜੀ ਨੇ ਮਾਤਾ ਦੀ ਗੱਲ ਸੁਣਕੇ ਉਤਰ ਦਿਤਾ ਬੀਬੀ ਜੀ ਜੇ ਬੱਚਾ ਭਾਗਾਂ ਵਿਚ ਹੁੰਦਾ ਤਾਂ ਉਹ ਮਿਲ ਜਾਣਾ ਸੀ। ਦੂਸਰੇ ਅਰਦਾਸ ਜ਼ੋਰ ਨਾਲ ਨਹੀਂ ਕਰਵਾਈ ਜਾਂਦੀ ਅਤੇ ਨਾ ਹੀ ਜ਼ੋਰ ਨਾਲ ਕੀਤੀ ਜਾਂਦੀ ਹੈ। ਗੁਰੂ ਦਰ ਅਰਦਾਸ ਤਾਂ ਉਹ ਹੀ ਪ੍ਰਵਾਨ ਹੁੰਦੀ ਹੈ ਜੋ ਮਨ ਦੇ ਅੰਦਰਲੇ ਪਰਤ ਤੋਂ ਨਿਕਲੇ। ਬਾਕੀ ਮੈਂ ਇਥੇ ਵਿਦੇਸ਼ ਵਿਚ ਮੁੰਡੇ-ਕੁੜੀਆਂ ਵੰਡਣ ਨਹੀਂ ਆਇਆ। ਮੈਂ ਤਾਂ ਗੁਰਮਤ ਦਾ ਸੰਦੇਸ਼ ਦੇਣ ਆਇਆ ਹਾਂ। ਮੈਂ ਕੋਈ ਰਿੱਧੀਆਂ ਸਿੱਧੀਆਂ ਨਹੀਂ ਕੀਤੀਆਂ ਹੋਈਆਂ। ਸਾਡੇ ਲਈ ਤਾਂ ਸਭ ਕੁਝ ਸਤਿਗੁਰੂ ਜੀ ਹੀ ਹਨ। ਅਸੀਂ ਵੀ ਗੁਰੂ ਚਰਨਾਂ ਵਿਚ ਅਰਦਾਸ ਕਰਨੀ ਹੈ। ਤੁਸੀਂ ਸਤਿਗੁਰੂ ਜੀ ਨੂੰ ਦਾਤਾ ਜਾਣ ਕੇ ਸ਼ਰਧਾ ਭਾਵਨਾ ਨਾਲ ਬੇਨਤੀ ਕਰੋ। ਇਹ ਬਚਨ ਕਰਕੇ ਆਪ ਜੀ ਨੇ ਸੰਗਤਾਂ ਪਾਸੋਂ ਵਿਦਾ ਲਈ ਤੇ ਨਾਲ ਆਈ ਸੰਗਤ ਸਮੇਤ ਆਪ ਜੀ ਸ. ਫੇਰਾ ਸਿੰਘ ਜੀ ਦੇ ਘਰ ਆਪਣੇ ਬਿਸ੍ਰਾਮ ਟਿਕਾਣੇ ਤੇ ਪੁੱਜ ਗਏ।

ਸ. ਦਲਵਿੰਦਰ ਸਿੰਘ ਨੇ ਮਨ ਨਹੀਂ ਹਾਰਿਆ। ਇਕ ਦਿਨ ਆਪਣੇ ਘਰ ਵਾਲੀ ਬੀਬੀ ਪਰਮਜੀਤ ਕੌਰ ਨੂੰ ਨਾਲ ਲੈ ਕੇ ਲੌਢੇ ਪਹਿਰ ਸ. ਫੇਰਾ ਸਿੰਘ ਜੀ ਦੇ ਘਰ ਆ ਗਏ। ਬੀਬੀ ਜੀਤ ਕੌਰ[੧] ਜੀ ਨੇ ਇਹਨਾਂ ਦੀ ਜਲ-ਪਾਣੀ ਦੀ ਸੇਵਾ ਬੜੇ ਪ੍ਰੇਮ ਨਾਲ ਕੀਤੀ। ਦੋਵਾਂ ਨੇ ਜਲ-ਪਾਣੀ ਛੱਕ ਕੇ ਬਾਬਾ ਜੀ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਬਾਬਾ ਜੀ ਦਾ ਆਸਨ ਚਉਬਾਰੇ ਵਿਚ ਸੀ। ਬੀਬੀ ਜੀ ਨੇ ਦੋਵਾਂ ਨੂੰ ਬਾਬਾ ਜੀ ਪਾਸ ਚਉਬਾਰੇ ਉਪਰ ਚਲੇ ਜਾਣ ਲਈ ਕਹਿ ਦਿੱਤਾ। ਦੋਵਾਂ ਨੇ ਬਾਬਾ ਜੀ ਨੂੰ ਫਤਹਿ ਬੁਲਾਈ ਤੇ ਬੈਠ ਗਏ। ਬਾਬਾ ਜੀ ਨੇ ਆਉਣ ਦਾ ਸਬੱਬ (ਕਾਰਨ) ਪੁੱਛਿਆ। ਦਲਵਿੰਦਰ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਬਾਬਾ ਜੀ, ਮੈਂ ਡਾਕਟਰ ਨਾਲ ਅਪਾਇੰਟਮੈਂਟ ਬਣਾ ਲਈ ਹੈ। ਮੇਰੇ ਮਨ ਦੀ ਖਾਹਸ਼ ਹੈ ਕਿ ਮੈਂ ਤੁਹਾਡਾ ਕੰਨ ਡਾਕਟਰ ਨੂੰ ਵਿਖਾਵਾਂ। ਡਾਕਟਰ ਦੇ ਦੱਸਣ ਮੁਤਾਬਕ ਕੰਨ ਟੈਸਟ ਕਰਕੇ ਉਸ ਵਿਚ ਇਕ ਛੋਟੀ ਜਿਹੀ

੧. ਸ. ਫੇਰਾ ਸਿੰਘ ਜੀ ਦੀ ਸੁਪਤਨੀ ਜੋ ਬਹੁਤ ਹੀ ਨੇਕ ਸੁਭਾਅ ਵਾਲੇ ਤੇ ਗੁਰੂ ਜੀ ਦੇ ਭੈਅ ਭਾਵਨੀ ਵਾਲੇ ਸਨ।

ਮਸ਼ੀਨ ਜੋ ਕੰਨ ਵਿਚ ਹੀ ਫਿੱਟ ਹੋ ਜਾਂਦੀ ਹੈ ਲਾਉਣੀ ਪਵੇਗੀ ਤੇ ਉਮੀਦ ਹੈ ਆਪ ਜੀ ਨੂੰ ਮੁੜ ਪੂਰਾ ਸੁਣਨ ਲਗ ਜਾਵੇਗਾ। ਬਾਬਾ ਜੀ ਨੇ ਦਲਵਿੰਦਰ ਸਿੰਘ ਦੀ ਬੇਨਤੀ ਸੁਣ ਲਈ ਤੇ ਤੋੜ੍ਹਾ ਚਿਰ ਚੁਪ ਰਹਿ ਕੇ ਕਹਿਣ ਲਗੇ ਐਵੀਂ ਕਾਹਦੇ ਲਈ ਪੈਸੇ ਖ਼ਰਚਣੇ ਹਨ ਬਥੇਰਾ ਸਾਰੀ ਉਮਰ ਸੁਣ ਲਿਆ ਹੈ। ਹੁਣ ਵੀ ਗੁਰੂ ਮਿਹਰ ਨਾਲ ਲੋੜ ਮੁਤਾਬਕ ਸੁਣੀ ਜਾਂਦਾ ਹੈ। ਤੁਸੀਂ ਖੇਚਲ ਨਾ ਕਰੋ। ਇਥੇ ਕੈਨੇਡਾ ਵਿਚ ਸੁਣਿਆ ਹੈ ਡਾਕਟਰੀ ਇਲਾਜ ਬਹੁਤ ਮਹਿੰਗਾ ਹੈ। ਸੋ ਇਹ ਪੈਸੇ ਕਿਸੇ ਹੋਰ ਧਰਮ ਅਰਥ ਜਾਂ ਗਰੀਬ ਲੋੜਵੰਦ ਦੀ ਜ਼ਰੂਰਤ ਪੂਰੀ ਕਰਨ ਲਈ ਵਰਤ ਦੇਣੇ।

ਦਲਵਿੰਦਰ ਸਿੰਘ ਨੇ ਬੜੀ ਨਿਮ੍ਰਤਾ ਨਾਲ ਮੁੜ ਬੇਨਤੀ ਕੀਤੀ ਕਿ ਬਾਬਾ ਜੀ ਬਹੁਤਾ ਖ਼ਰਚ ਨਹੀਂ ਆਉਣਾ, ਦੂਸਰੇ ਮੇਰੇ ਮਨ ਦੀ ਭਾਵਨਾ ਹੈ ਕਿਉਂਕਿ ਮੈਂ ਮਹਿਸੂਸ ਕੀਤਾ ਹੈ ਜਦੋਂ ਤੁਸੀਂ ਗੁਰਬਾਣੀ ਦਾ ਪਾਠ ਸੁਣਦੇ ਹੋ ਜਾਂ ਕੋਈ ਪ੍ਰੇਮੀ ਆਪ ਜੀ ਨਾਲ ਬਚਨ ਸਾਂਝੇ ਕਰਦਾ ਹੈ ਤਾਂ ਆਪ ਜੀ ਨੂੰ ਕਾਫ਼ੀ ਧਿਆਨ ਨਾਲ ਸੁਣਨਾ ਪੈਂਦਾ ਹੈ। ਕੰਨ ਵਿਚ ਅੱਧੇ ਅਖਰੋਟ ਦੀ ਗਿਰੀ ਤੋਂ ਵੀ ਘੱਟ ਵਜ਼ਨ ਦੀ ਮਸ਼ੀਨ ਫਿੱਟ ਹੋ ਜਾਂਦੀ ਹੈ। ਉਸ ਦੀ, ਲੋੜ ਅਨੁਸਾਰ ਅਵਾਜ਼ ਵਧਾ ਘਟਾ ਸਕੀਦੀ ਹੈ। ਕਿਸੇ ਨੂੰ ਪਤਾ ਵੀ ਨਹੀਂ ਲੱਗਦਾ ਕਿ ਕੰਨ ਵਿਚ ਮਸ਼ੀਨ ਲੱਗੀ ਹੋਈ ਹੈ। ਸੋ ਬੇਨਤੀ ਪ੍ਰਵਾਨ ਕਰੋ ਤੇ ਪਰਸੋਂ ਮੈਂ ਗਿਆਰਾਂ ਵਜੇ ਤੁਹਾਨੂੰ ਆ ਕੇ ਲੈ ਜਾਵਾਂਗਾ। ਡਾਕਟਰ ਨਾਲ 11-30 ਵਜੇ ਅਪਾਇੰਟਮੈਂਟ ਹੈ। ਵੀਹ ਕੁ ਮਿੰਟ ਵਿਚ ਉਹ ਸਾਨੂੰ ਵੇਹਲਾ ਕਰ ਦੇਵੇਗਾ। ਉਸ ਨੇ ਕੰਨ ਵੇਖ ਕੇ ਕੰਨ ਵਿਚ ਮਸ਼ੀਨ ਫਿੱਟ ਕਰਨ ਦਾ ਨਾਪ ਲੈਣਾ ਹੈ। ਦਲਵਿੰਦਰ ਸਿੰਘ ਦੇ ਬਹੁਤਾ ਕਹਿਣ ਤੇ ਆਪ ਮੰਨ ਗਏ। ਨੀਯਤ ਕੀਤੇ ਸਮੇਂ ਤੇ ਦਲਵਿੰਦਰ ਸਿੰਘ ਕਾਰ ਤੇ ਆ ਕੇ ਬਾਬਾ ਜੀ ਨੂੰ ਡਾਕਟਰ ਪਾਸ ਲੈ ਗਿਆ। ਡਾਕਟਰ ਨੇ ਚੰਗੀ ਤਰ੍ਹਾਂ ਕੰਨ ਵੇਖਿਆ ਤੇ ਕਈ ਤਰ੍ਹਾਂ ਦੀਆਂ ਆਵਾਜ਼ਾਂ ਪੈਦਾ ਕਰ ਕੇ ਆਪਣੀ ਤਸੱਲੀ ਕਰ ਲਈ ਤੇ ਕੰਨ ਦੀ ਕਨੌਲੀ ਦਾ ਨਾਪ ਲੈ ਲਿਆ ਤੇ ਕਿਹਾ ਕਿ ਕੰਨ ਵਿਚ ਬਹੁਤ ਮਾਮੂਲੀ ਨੁਕਸ ਹੈ। ਇਸ ਮਸ਼ੀਨ ਦੇ ਲੱਗਣ ਨਾਲ ਬਿਲਕੁਲ ਪੂਰਾ ਸੁਣਨ ਲੱਗ ਜਾਵੇਗਾ। ਤੁਸੀਂ ਇਕ ਹਫ਼ਤੇ ਬਾਅਦ ਆ ਕੇ ਬਣੀ ਹੋਈ ਮਸ਼ੀਨ ਲਵਾ ਜਾਣੀ। ਜੇ ਮਸ਼ੀਨ ਵਿਚ ਥੋੜ੍ਹਾ ਬਹੁਤ ਫ਼ਰਕ ਹੋਇਆ ਤਾਂ ਮੈਂ ਉਸੇ ਵੇਲੇ ਹੀ ਰਗੜ ਕੇ ਠੀਕ ਕਰ ਦੇਵਾਂਗਾ।

ਡਾਕਟਰ ਦੇ ਕਲਿਨਿਕ ਦੇ ਨਜ਼ਦੀਕ ਹੀ ਦਲਵਿੰਦਰ ਸਿੰਘ ਦਾ ਘਰ ਸੀ। ਡਾਕਟਰ ਤੋਂ ਵੇਹਲੇ ਹੋ ਕੇ ਉਹ ਬਾਬਾ ਜੀ ਨੂੰ ਆਪਣੇ ਘਰ ਲੈ ਗਿਆ ਤੇ ਚਾਹ ਪਾਣੀ ਦੀ ਸੇਵਾ ਕੀਤੀ। ਉਹ ਬਿਨਾਂ ਕੋਈ ਹੋਰ ਬੇਨਤੀ ਕਰਨ ਤੋਂ ਵਾਪਸ ਸ. ਫੇਰਾ ਸਿੰਘ ਜੀ ਦੇ ਘਰ ਛੱਡ ਗਿਆ। ਹਫ਼ਤੇ ਪਿਛੋਂ ਨੀਯਤ ਸਮੇਂ ਅਨੁਸਾਰ ਦਲਵਿੰਦਰ ਸਿੰਘ ਫਿਰ ਆ ਕੇ ਬਾਬਾ ਜੀ ਨੂੰ ਡਾਕਟਰ ਪਾਸ ਲੈ ਗਿਆ। ਕੰਨ ਵਿਚ ਮਸ਼ੀਨ ਫਿੱਟ ਕਰਾਈ। ਡਾਕਟਰ ਨੇ ਮਸ਼ੀਨ ਦੀ ਸਾਰੀ ਵਰਤੋਂ ਸਮਝਾ

ਦਿੱਤੀ। ਬਾਬਾ ਜੀ ਦੇ ਕੰਨ ਵਿਚ ਮਸ਼ੀਨ ਲਵਾ ਕੇ ਦਲਵਿੰਦਰ ਸਿੰਘ ਫਿਰ ਆਪਣੇ ਘਰ ਬਾਬਾ ਜੀ ਨੂੰ ਲੈ ਗਿਆ ਤੇ ਸ਼ਰਧਾ ਨਾਲ ਜਲ-ਪਾਣੀ ਦੀ ਸੇਵਾ ਕੀਤੀ। ਬਾਬਾ ਜੀ ਨੇ ਉਥੇ ਬੈਠ ਕੇ ਸੁਖਮਨੀ ਸਾਹਿਬ ਦਾ ਪਾਠ ਸੁਣਿਆ।

ਕੰਨ ਵਿਚ ਮਸ਼ੀਨ ਲੱਗ ਜਾਣ ਨਾਲ ਬਿਨਾਂ ਉਚੇਚਾ ਧਿਆਨ ਤੋਂ ਸਾਰੀ ਗੱਲਬਾਤ ਤੇ ਬਾਣੀ ਦਾ ਪਾਠ ਪਹਿਲਾਂ ਦੀ ਤਰ੍ਹਾਂ ਬਹੁਤ ਸੋਹਣਾ ਸੁਣਨ ਲੱਗ ਪਿਆ। ਥੋੜ੍ਹੀ ਵਾਲੀਅਮ ਉੱਚੀ ਕੀਤੀ ਤੇ ਆਪ ਹੀ ਕਹਿਣ ਲੱਗੇ ਕਿ ਜੁਆਨ! ਇਸ ਨਾਲ ਤਾਂ ਪਹਿਲਾਂ ਨਾਲੋਂ ਵੀ ਚੰਗਾ ਸੁਣਦਾ ਹੈ। ਦਲਵਿੰਦਰ ਸਿੰਘ ਤੇਰੀ ਸੇਵਾ ਪ੍ਰਵਾਨ ਹੋ ਗਈ ਹੈ। ਹੁਣ ਅਸੀਂ ਬਾਣੀ ਬੜੀ ਮੌਜ ਨਾਲ ਸੁਣਾਂਗੇ। ਅੱਗੇ ਬਾਣੀ ਪੜ੍ਹਨ ਵਾਲੇ ਨੂੰ ਮੁੜ-ਮੁੜ ਕੇ ਕਹਿਣਾ ਪੈਂਦਾ ਸੀ ਕਿ ਥੋੜ੍ਹਾ ਉੱਚੀ ਪਾਠ ਕਰੋ। ਇਹ ਤਾਂ ਗੁਰੂ ਮਹਾਰਾਜ ਜੀ ਨੇ ਬਹੁਤ ਕ੍ਰਿਪਾ ਕਰ ਦਿੱਤੀ ਹੈ। ਨਾਲ ਹੀ ਪੁੱਛਿਆ ਕਿ ਇਸ ਦੇ ਕਿੰਨੇ ਪੈਸੇ ਲੱਗੇ ਹਨ। ਦਲਵਿੰਦਰ ਸਿੰਘ ਨੇ ਦੱਸਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਬਾਬਾ ਜੀ ਸਾਰੀ ਗੁਰੂ ਮਹਾਰਾਜ ਜੀ ਦੀ ਮਾਇਆ ਹੈ। ਮੇਰੇ ਧੰਨ ਭਾਗ ਹਨ ਕਿ ਮੈਂ ਉਸ ਗੁਰੂ ਜੀ ਦੀ ਬਖ਼ਸ਼ਿਸ਼ ਕੀਤੀ ਮਾਇਆ ਵਿਚੋਂ ਕੁਝ ਪੈਸੇ ਖ਼ਰਚ ਕੇ ਤੁਹਾਡੀ ਖ਼ੁਸ਼ੀ ਲੈ ਸਕਿਆ ਹਾਂ।

ਦਲਵਿੰਦਰ ਸਿੰਘ ਦੇ ਇਸ ਤਰ੍ਹਾਂ ਦੇ ਨਿਮਰਤਾ ਭਰੇ ਬਚਨ ਸੁਣਕੇ ਆਪ ਪ੍ਰਸੰਨ ਹੋਏ ਤੇ ਕਹਿਣ ਲੱਗੇ ਕਿ ਅਸੀਂ ਤੇਰੀ ਕੀਤੀ ਸੇਵਾ ਦੀ ਅਰਦਾਸ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਕਰਨ ਲੱਗੇ ਹਾਂ, ਕੋਈ ਚਾਹਨਾ ਹੋਵੇ ਤਾਂ ਬਿਨਾਂ ਝਿਜਕ ਦੱਸ ਦਿਉ। ਦਲਵਿੰਦਰ ਸਿੰਘ ਤਾਂ ਚੁੱਪ ਕਰ ਰਿਹਾ ਪਰ ਕੋਲ ਹੀ ਇਹਨਾਂ ਦੇ ਘਰੋਂ ਬੀਬੀ ਪਰਮਜੀਤ ਕੌਰ ਬੈਠੀ ਸੀ। ਉਸ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਬਾਬਾ ਜੀ ਬਾਕੀ ਤਾਂ ਦੁਨੀਆ ਦੇ ਸਾਰੇ ਪਦਾਰਥ ਤੇ ਸੁੱਖ ਸਾਨੂੰ ਗੁਰੂ ਮਹਾਰਾਜ ਜੀ ਨੇ ਬਖ਼ਸ਼ਿਸ਼ ਕੀਤੇ ਹਨ, ਘਾਟ ਕੇਵਲ ਸਾਨੂੰ ਇਕੋ ਹੀ ਹੈ ਕਿ ਸਾਡੇ ਘਰ ਵਿਚ ਸੰਤਾਨ ਕੋਈ ਨਹੀਂ, ਕ੍ਰਿਪਾ ਕਰੋ ਕਿਵੇਂ ਸੰਸਾਰ ਨਾਲ ਸਾਡਾ ਵੀ ਨਾਤਾ ਬਣ ਜਾਵੇ।

ਬਾਬਾ ਜੀ ਮੁਸਕਰਾਏ ਤੇ ਕਹਿਣ ਲੱਗੇ, ਬੀਬੀ ਉਂਝ ਤਾਂ

**ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥੧॥**

*(ਕਾਨੜਾ ਮ: ੫, ਪੰਨਾ ੧੩੦੭)*

ਆਪਾਂ ਸਭ ਕੁਝ ਸਤਿਗੁਰੂ ਜੀ ਪਾਸੋਂ ਹੀ ਮੰਗਣਾ ਹੈ ਪਰ ਇਹਨਾਂ ਸਾਰੀਆਂ ਸ੍ਰੇਸ਼ਟ ਮੰਗਾਂ ਵਿਚੋਂ

**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥**

*(ਮਾਰੂ ਮ: ੫, ਪੰਨਾ ੧੦੧੮)*

ਚਲੋ ਜੇ ਤੁਹਾਡੀ ਬੱਚੇ ਦੀ ਹੀ ਇੱਛਾ ਹੈ ਤਾਂ ਅਸੀਂ ਤਾਂ ਗੁਰੂ ਚਰਨਾਂ ਵਿਚ ਅਰਦਾਸ ਕਰਨੀ ਹੈ। ਮਾਲਕ ਜ਼ਰੂਰ ਸਵੀਕਾਰ ਕਰੇਗਾ ਤੇ ਬਖ਼ਸ਼ਿਸ਼ ਕਰ ਦੇਵੇਗਾ।

ਆਪ ਜੀ ਨੇ ਪੰਜ ਵਾਰੀ ਮੂਲ-ਮੰਤ੍ਰ ਦਾ ਜਾਪ ਕਰਕੇ ਅਰਦਾਸ ਕੀਤੀ ਕਿ ਸਤਿਗੁਰੂ ਜੀ ਆਪਣੇ ਸੇਵਕਾਂ ਦੀ ਸੇਵਾ ਦਰ ਪ੍ਰਵਾਨ ਕਰੋ ਤੇ ਇਹਨਾਂ ਦੇ ਮਨ ਵਿਚ ਜੋ ਭੁਝੰਗੀ ਦੀ ਇੱਛਾ ਹੈ, ਉਸ ਨੂੰ ਕਿਰਪਾ ਕਰਕੇ ਪੂਰੀ ਕਰੋ।

ਥੋੜ੍ਹਾ ਸਮਾਂ ਉਥੇ ਹੋਰ ਠਹਿਰਨ ਉਪਰੰਤ ਆਪ ਜੀ ਨੇ ਇਹਨਾਂ ਨੂੰ ਹਰ ਰੋਜ਼ ਨਿਤਨੇਮ ਦਾ ਪਾਠ ਕਰਨ ਦੀ ਹਦਾਇਤ ਕੀਤੀ ਤੇ ਉਪਰੰਤ ਗੁਰੂ ਮਹਾਰਾਜ ਜੀ ਪਾਸੋਂ ਹਰ ਰੋਜ਼ ਇਸ ਦਾਤ ਦੀ ਪ੍ਰਾਪਤੀ ਲਈ ਅਰਦਾਸ ਕਰਨ ਲਈ ਕਿਹਾ; ਜੋ ਇਹਨਾਂ ਨੇ ਨੇਮ ਨਾਲ ਕਰਨਾ ਆਰੰਭ ਕਰ ਦਿਤਾ। ਇਕ ਸਾਲ ਬਾਅਦ ਗੁਰੂ ਮਹਾਰਾਜ ਜੀ ਨੇ ਭੁਝੰਗੀ ਦੀ ਦਾਤ ਬਖ਼ਸ਼ਿਸ਼ ਕਰ ਦਿੱਤੀ ਅਤੇ ਦੋ ਸਾਲ ਬਾਅਦ ਇਕ ਹੋਰ ਭੁਝੰਗੀ ਦੀ ਦਾਤ ਬਖ਼ਸ਼ਿਸ ਹੋ ਗਈ। ਗੁਰੂ ਪਾਤਸ਼ਾਹ ਜੀ ਦਾ ਵੀ ਫ਼ੁਰਮਾਨ ਹੈ :

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥**
**ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥੨॥**

*(ਬਿਲਾਵਲੁ ਮ: ੫, ਪੰਨਾ ੮੧੯)*

ਜਨ ਬਣਕੇ ਕੀਤੀ ਅਰਦਾਸ ਕਦੇ ਬਿਰਥੀ ਨਹੀਂ ਜਾਂਦੀ। ਜਨ ਬਣਨ ਦੀ ਹੀ ਲੋੜ ਹੈ ਫਿਰ ਤਾਂ :

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥**
**ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥੧॥**
**ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥**
**ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ॥੨॥੩॥**

*(ਸਾਰੰਗ ਨਾਮਦੇਵ ਜੀ, ਪੰਨਾ ੧੨੫੨-੧੨੫੩)*

ਕਿਉਂਕਿ ਜਨ ਬੇ-ਮੁਹਤਾਜ, ਬੇ-ਪ੍ਰਵਾਹ ਹੁੰਦਾ ਹੈ, ਦੂਸਰੇ ਕਿਤੇ ਭਾਗਾਂ ਨਾਲ ਜਨ ਦਾ ਮਿਲਾਪ ਹੋ ਵੀ ਜਾਵੇ ਉਸ ਨੂੰ ਰੀਝਾਵਣ ਦੀ ਲੋੜ ਹੈ। ਜਦੋਂ ਜਨ ਰੀਝ ਜਾਵੇ ਫਿਰ ਤਾਂ 'ਜੋ ਮਾਗਉ ਸੋ ਪਾਵਉ ਰੇ' ਵਾਲੀ ਗੱਲ ਬਣ ਜਾਂਦੀ ਹੈ। ਜਨ ਵੀ ਜ਼ੋਰ-ਮਾਣ, ਦਾਵਾ ਛੱਡਣ ਉਪਰੰਤ ਹੀ ਰੀਝਦਾ ਹੈ। ਜਨ ਦੀ ਖ਼ੁਸ਼ੀ ਪ੍ਰਭੂ ਪਰਮੇਸ਼ਰ ਦੀ ਖ਼ੁਸ਼ੀ ਹੈ। ਖ਼ੁਸ਼ੀ ਵਿਚ ਆ ਕੇ ਜਨ ਪ੍ਰਭੂ ਦੇ ਚਰਨਾਂ ਵਿਚੋਂ ਜੋ ਵੀ ਮੰਗਦਾ ਹੈ ਤੇ ਮੂੰਹ ਵਿਚੋਂ ਵਾਕ ਉਚਾਰਨ ਕਰ ਦਿੰਦਾ ਹੈ, ਉਹ ਬਚਨ ਲੋਕ ਪ੍ਰਲੋਕ ਵਿਚ ਅਟੱਲ ਹੁੰਦੇ ਹਨ। ਪੰਜਵੇਂ ਪਾਤਸ਼ਾਹ ਜੀ ਦਾ ਧਨਾਸਰੀ ਰਾਗ ਵਿਚ ਬਚਨ ਹੈ :

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥**
**ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥੨॥**

*(ਧਨਾਸਰੀ ਮ: ੫, ਪੰਨਾ ੬੮੧)*

# ਦੁਆਈ ਤੇ ਪ੍ਰਹੇਜ਼ ਦੋਵੇਂ ਜ਼ਰੂਰੀ ਹਨ

ਬਾਬਾ ਜੀ ਇੰਗਲੈਂਡ ਵਿਚ ਰਹਿੰਦੇ ਪ੍ਰੇਮੀਆਂ ਦੀ ਖਿੱਚ ਕਾਰਨ 1981 ਈ. ਵਿਚ ਅਮਰੀਕਾ ਤੋਂ ਵਾਪਸੀ ਤੇ ਇੰਗਲੈਂਡ ਦੋ ਮਹੀਨੇ ਦੇ ਕਰੀਬ ਠਹਿਰੇ ਤੇ ਵੱਖ ਵੱਖ ਸ਼ਹਿਰਾਂ ਵਿਚ ਗੁਰਸਿਖਾਂ ਦੇ ਘਰੀਂ ਵਿਚਰਕੇ ਤੇ ਗੁਰ-ਅਸਥਾਨਾਂ ਵਿਚ ਦੀਵਾਨਾਂ ਵਿਚ ਹਾਜ਼ਰੀ ਭਰਕੇ ਸੰਗਤਾਂ ਨੂੰ ਗੁਰੂ ਚਰਨਾਂ ਨਾਲ ਜੋੜਿਆ। ਇਸੇ ਯਾਤਰਾ ਦੌਰਾਨ ਹੀ ਆਪ ਜੀ ਹੀਥਰੋ ਹਵਾਈ ਅੱਡੇ ਦੇ ਨਜ਼ਦੀਕ ਹੰਸਲੌ ਵਿਖੇ ਸ. ਸੁਰਜੀਤ ਸਿੰਘ ਹੁਰਾਂ ਦੇ ਘਰ ਠਹਿਰੇ। ਸ਼ਾਮ ਦੇ ਸਮੇਂ ਪ੍ਰੇਮੀ ਸੰਗਤਾਂ ਸ. ਸੁਰਜੀਤ ਸਿੰਘ ਦੇ ਘਰ ਇਕੱਤਰ ਹੋਈਆਂ। ਸੋਦਰੁ ਦੀ ਹਾਜ਼ਰੀ ਭਰਨ ਉਪਰੰਤ ਬਾਬਾ ਜੀ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਸੰਗਤਾਂ ਨੂੰ ਗੁਰਬਾਣੀ ਦੀ ਮਹਾਨਤਾ ਤੋਂ ਜਾਣੂ ਕਰਵਾਇਆ ਕਿ ਸਤਿਗੁਰੂ ਜੀ ਨੇ ਸਾਡੇ ਉਤੇ ਬਹੁਤ ਮਹਾਨ ਬਖ਼ਸ਼ਿਸ਼ ਕੀਤੀ ਹੈ। ਗੁਰਬਾਣੀ ਵਿਚ ਪ੍ਰਭੂ ਪ੍ਰਾਪਤੀ ਦਾ ਬਹੁਤ ਸੌਖਾ-ਸੁਖੈਨ ਰਸਤਾ ਸਤਿਗੁਰਾਂ ਨੇ ਸਾਨੂੰ ਦੱਸਿਆ ਹੈ। ਆਪਾਂ ਨੂੰ ਗੁਰਬਾਣੀ ਪੜ੍ਹਨੀ ਚਾਹੀਦੀ ਹੈ। ਜਿਥੇ ਗੁਰਬਾਣੀ ਨੂੰ ਪੜ੍ਹਨਾ ਹੈ, ਉਥੇ ਗੁਰਬਾਣੀ ਵਿਚ ਜੋ ਗੁਰੂ ਪਾਤਸ਼ਾਹ ਜੀ ਨੇ ਸਿੱਖਿਆ ਦਿਤੀ ਹੈ ਉਸ ਨੂੰ ਵੀ ਧਿਆਨ ਨਾਲ ਸੁਣਨਾ ਚਾਹੀਦਾ ਹੈ। ਧਿਆਨ ਨਾਲ ਸੁਣਨ ਨਾਲ ਸਾਨੂੰ ਪਤਾ ਲਗੇਗਾ ਕਿ ਸਤਿਗੁਰੂ ਜੀ ਸਾਨੂੰ ਕੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ, ਕਿਹੜੇ ਮਾੜੇ ਕਰਮਾਂ ਨੂੰ ਤਿਆਗਣ ਲਈ ਪ੍ਰੇਰਨਾ ਦਿੰਦੇ ਹਨ ਤੇ ਕਿਹੜੇ ਸ਼ੁਭ ਕਰਮਾਂ ਨੂੰ ਕਰਨ ਵਾਸਤੇ ਹੁਕਮ ਕਰਦੇ ਹਨ। ਜੇ ਆਪਾਂ ਸੁਣਾਂਗੇ ਨਹੀਂ ਤਾਂ ਬਹੁਤਾ ਲਾਹਾ ਪ੍ਰਾਪਤ ਨਹੀਂ ਹੋਵੇਗਾ। ਉਪਦੇਸ਼ ਜੋ ਗੁਰਬਾਣੀ ਵਿਚ ਸਤਿਗੁਰਾਂ ਨੇ ਸਾਨੂੰ ਦਿਤਾ ਹੈ ਉਸ ਨੂੰ ਪੜ੍ਹ ਸੁਣਕੇ ਉਸ ਦਿੱਤੇ ਉਪਦੇਸ਼ ਅਨੁਸਾਰ ਜੀਵਨ ਬਣਾਵਾਂਗੇ ਤਦ ਸਤਿਗੁਰੂ ਜੀ ਦੀ ਪ੍ਰਸੰਨਤਾ ਹੋਵੇਗੀ ਤੇ ਆਪਾਂ ਆਪਣੀ ਮੰਜਲ ਤੇ ਪੁੱਜ ਸਕਾਂਗੇ। ਗੁਰਬਾਣੀ ਨੂੰ ਸੁਣਨ ਨਾਲ ਹੀ ਆਪਾਂ ਨੂੰ ਸੋਝੀ ਪ੍ਰਾਪਤ ਹੋਵੇਗੀ ਕਿ ਗੁਰੂ ਹੁਕਮ ਕੀ ਹਨ? ਸੋ ਗੁਰਬਾਣੀ ਦਾ ਸੁਣਨਾ ਅਵੱਸ਼ ਲਾਜ਼ਮੀ ਹੈ। ਜੋ ਸੁਣਕੇ ਮੰਨ ਲੈਂਦਾ ਹੈ, ਸਤਿਗੁਰੂ ਜੀ ਤਾਂ ਉਸ ਪ੍ਰਤੀ ਹੁਕਮ ਕਰਦੇ ਹਨ ਕਿ :

**ਮੰਨੇ ਕੀ ਗਤਿ ਕਹੀ ਨ ਜਾਇ॥** *(ਜਪੁਜੀ ਸਾਹਿਬ)*

ਤਥਾ

**ਸੁਣਿਆ ਮੰਨਿਆ ਮਨਿ ਕੀਤਾ ਭਾਉ॥**
**ਅੰਤਰਗਤਿ ਤੀਰਥਿ ਮਲਿ ਨਾਉ॥** *(ਜਪੁਜੀ ਸਾਹਿਬ)*

ਇਸੇ ਲਈ ਹੀ ਸਤਿਗੁਰੂ ਜੀ ਨੇ ਗੁਰਸਿਖਾਂ ਨੂੰ ਨਿਤਨੇਮ ਦੀ ਗੁਰਬਾਣੀ ਪੜ੍ਹਨ ਦਾ ਹੁਕਮ ਦਿੱਤਾ ਹੈ।

ਗੁਰਬਾਣੀ ਦਾ ਹਰ ਰੋਜ਼ ਪਾਠ ਕਰਨ ਤੇ ਸੁਣਨ ਨਾਲ ਸਾਡੇ ਅੰਦਰੋਂ ਸੂਖਸ਼ਮ ਪਾਪ ਸੰਸਕਾਰਾਂ ਦੀ ਮੈਲ ਲਹਿਣੀ ਸ਼ੁਰੂ ਹੋ ਜਾਂਦੀ ਹੈ।

**ਗੁਰਬਾਣੀ ਸੁਣਿ ਮੈਲੁ ਗਵਾਏ॥**
**ਸਹਜੇ ਹਰਿ ਨਾਮੁ ਮੰਨਿ ਵਸਾਏ॥੧॥ ਰਹਾਉ॥**

*(ਧਨਾਸਰੀ ਮ: ੩, ਪੰਨਾ ੬੬੫)*

**ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥**

*(ਕਾਨੜਾ ਮ: ੪, ਪੰਨਾ ੧੩੦੮)*

ਸਮਾਂ ਪਾ ਕੇ ਆਤਮਾ ਪਵਿੱਤਰ ਹੋ ਜਾਂਦੀ ਹੈ ਤੇ ਹਿਰਦੇ ਵਿਚ ਨਾਮ ਦਾ ਵਸਣਾ ਸ਼ੁਰੂ ਹੋ ਜਾਂਦਾ ਹੈ। ਭਟਕਦਾ ਹੋਇਆ ਮਨ ਨਾਮ ਰਸ ਵਿਚ ਭਿੱਜ ਕੇ ਆਪਣੇ ਅਸਲੀ (ਨਿੱਜ) ਘਰ ਵਿਚ ਆ ਜਾਂਦਾ ਹੈ ਤੇ ਇਸ ਜੀਵ ਆਤਮਾ ਦਾ ਕਾਰਜ ਸੌਰ ਜਾਂਦਾ ਹੈ। ਦੂਸਰੇ ਗੁਰਬਾਣੀ ਦਾ ਪਾਠ ਕਰਨ ਨਾਲ ਸਾਨੂੰ ਨਿੱਤ ਨਵੀਂ ਸਤਿਗੁਰੂ ਜੀ ਦੀ ਅਗਵਾਈ ਪ੍ਰਾਪਤ ਹੁੰਦੀ ਹੈ। ਜਿਥੇ ਗੁਰਬਾਣੀ ਦੇ ਲੜ ਲੱਗਿਆਂ ਪਰਮੇਸ਼ਰ ਪ੍ਰਾਪਤੀ ਦਾ ਪੰਧ ਨੇੜੇ ਹੁੰਦਾ ਹੈ ਉਥੇ ਮਨ ਨੂੰ ਵੀ ਸਦੀਵੀ ਸ਼ਾਂਤੀ ਮਿਲਦੀ ਹੈ।

ਦੁਨਿਆਵੀ ਕੰਮਾਂ ਕਾਰਾਂ ਵਿਚ ਵੀ ਅਨੇਕ ਪ੍ਰਕਾਰ ਦੇ ਵਿਘਨਾਂ ਦਾ ਨਾਸ ਹੁੰਦਾ ਹੈ। ਜਿਥੇ ਗੁਰਬਾਣੀ ਪੜ੍ਹੀ ਜਾਵੇ ਉਥੇ ਕੋਈ ਜੰਤ੍ਰ ਮੰਤ੍ਰ, ਟੂਣਾ ਜਾਂ ਕੋਈ ਭੈੜੀ ਆਤਮਾ ਵੀ ਅਸਰ ਨਹੀਂ ਕਰ ਸਕਦੀ। ਗੁਰਬਾਣੀ ਸਾਡੇ ਲੋਕ-ਪ੍ਰਲੋਕ ਸਵਾਰਦੀ ਹੈ। ਜੋ ਗੁਰਬਾਣੀ ਪੜ੍ਹਦੇ ਹਨ ਉਹ ਧੰਨਤਾ ਦੇ ਯੋਗ ਹਨ। ਜੋ ਅਜੇ ਗੁਰਬਾਣੀ ਤੋਂ ਵਾਂਝੇ ਹਨ ਉਹਨਾਂ ਨੂੰ ਜ਼ਰੂਰ ਗੁਰਬਾਣੀ ਦਾ ਪਾਠ ਕਰਨਾ ਚਾਹੀਦਾ ਹੈ।

ਗੁਰਮਤਿ ਵਿਚਾਰਾਂ ਸਮਾਪਤ ਹੋਣ ਉਪਰੰਤ ਸੰਗਤ ਨੇ ਲੰਗਰ ਛਕਿਆ ਤੇ ਸਹਿਜੇ ਸਹਿਜੇ ਸੰਗਤ ਵਿਦਾ ਹੋ ਗਈ, ਪਰ ਇਕ ਮਾਤਾ ਜਿਸ ਦਾ ਨਾਮ ਹਰਨਾਮ ਕੌਰ ਸੀ ਉਹ ਸੰਗਤ ਦੀ ਵਿਦਾਇਗੀ ਤੋਂ ਪਿਛੋਂ ਠਹਿਰ ਗਈ ਤੇ ਬਾਬਾ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ਆਪ ਜੀ ਨੇ ਕਾਫ਼ੀ ਸਮਾਂ ਗੁਰਬਾਣੀ ਦੀ ਮਹਾਨਤਾ ਦਰਸਾਉਣਾ ਕੀਤੀ ਹੈ। ਮੈਂ ਵੀ ਹਰ ਰੋਜ਼ ਪਾਠ ਕਰਦੀ ਹਾਂ ਅਤੇ ਗੁਰੂ ਮਹਾਰਾਜ ਜੀ ਦਾ ਅਖੰਡ ਪਾਠ ਵੀ ਕਰ ਲੈਂਦੀ ਹਾਂ। ਕਿਸੇ ਪ੍ਰੇਮੀ ਦੇ ਘਰ ਅਖੰਡ ਪਾਠ ਹੋਵੇ ਤਾਂ ਬਿਨਾਂ ਭੇਟ ਲਏ ਤੋਂ ਮਹਾਰਾਜ ਜੀ ਦੀ ਬਾਣੀ

ਦੀਆਂ ਰੌਲਾਂ ਵੀ ਲਾਉਂਦੀ ਹਾਂ। ਸਾਡੇ ਘਰ ਵਿਚ ਬਹੁਤ ਵੱਡੀ ਪ੍ਰੇਸ਼ਾਨੀ ਹੈ ਜਿਸ ਤੋਂ ਅਸੀਂ ਸਾਰਾ ਪਰਿਵਾਰ ਬਹੁਤ ਦੁਖੀ ਹਾਂ। ਬਾਬਾ ਜੀ ਨੇ ਬੀਬੀ ਨੂੰ ਪੁੱਛਿਆ ਕਿ ਕੀ ਪ੍ਰੇਸ਼ਾਨੀ ਹੈ? ਗੁਰਬਾਣੀ ਪੜ੍ਹਨ ਸੁਣਨ ਵਾਲੇ ਦੀਆਂ ਤਾਂ ਪ੍ਰੇਸ਼ਾਨੀਆਂ ਹਟਣੀਆਂ ਚਾਹੀਦੀਆਂ ਹਨ। ਮਾਤਾ ਹਰਨਾਮ ਕੌਰ ਨੇ ਆਖਿਆ ਕਿ ਸਾਡੇ ਘਰ ਵਿਚ ਜੋ ਵੀ ਨਵਾਂ ਕਪੜਾ ਲਿਆਈਦਾ ਹੈ ਉਹ ਜਾਂ ਤਾਂ ਕੱਟਿਆ ਹੁੰਦਾ ਹੈ ਜਾਂ ਉਸ ਵਿਚ ਜਿਵੇਂ ਅੱਗ ਦਾ ਸੇਕ ਲੱਗਣ ਨਾਲ ਛੇਕ ਹੁੰਦੇ ਹਨ, ਇਸ ਤਰ੍ਹਾਂ ਹੋ ਜਾਂਦੇ ਹਨ। ਕਈ ਵਾਰੀ ਤਾਂ ਬੱਚਿਆਂ ਦੇ ਪਾਉਣ ਵਾਲੇ ਕਪੜੇ ਵੀ ਨਹੀਂ ਬਚਦੇ। ਸਾਰੇ ਘਰ ਵਿਚ ਬਹੁਤ ਜ਼ਿਆਦਾ ਸਹਿਮ ਬਣਿਆ ਹੋਇਆ ਹੈ ਤੇ ਕਾਫ਼ੀ ਨੁਕਸਾਨ ਹੋ ਰਿਹਾ ਹੈ ਜਿਸ ਕਾਰਨ ਅਸੀਂ ਸਾਰੇ ਪ੍ਰੇਸ਼ਾਨ ਹਾਂ। ਬਾਬਾ ਜੀ ਕਹਿਣ ਲੱਗੇ, ਬੀਬੀ ਜੀ ਜਿਸ ਤਰ੍ਹਾਂ ਤੁਸੀਂ ਦੱਸਦੇ ਹੋ ਕਿ ਤੁਸੀਂ ਨਿਤਨੇਮ ਵੀ ਕਰਦੇ ਹੋ ਤੇ ਹੋਰ ਬਾਣੀ ਵੀ ਪੜ੍ਹਦੇ ਹੋ। ਜਿਸ ਘਰ ਵਿਚ ਬਾਣੀ ਦਾ ਨਿਤਨੇਮ ਹੁੰਦਾ ਹੋਵੇ ਉਥੇ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੋਣੀ ਚਾਹੀਦੀ। ਮਾਤਾ ਜੀ ਕਹਿਣ ਲੱਗੀ, ਬਾਬਾ ਜੀ ਮੈਂ ਤਾਂ ਇਕ ਦੋ ਮਹਾਤਮਾ ਦੇ ਕਹਿਣ ਤੇ ਘਰ ਵਿਚ ਸ੍ਰੀ ਅਖੰਡ ਪਾਠ ਵੀ ਕਰਵਾਏ ਹਨ। ਪਰ ਫ਼ਰਕ ਕੁਝ ਨਹੀਂ ਪਿਆ। ਬਾਬਾ ਜੀ ਮਾਤਾ ਦੀ ਗੱਲ ਸੁਣਕੇ ਸੋਚੀਂ ਪੈ ਗਏ ਤੇ ਕੁਝ ਦੇਰ ਚੁੱਪ ਰਹਿਣ ਉਪਰੰਤ ਬੋਲੇ, ਮਾਤਾ ਕੋਈ ਕਸਰ ਹੈ। ਜਿੱਥੇ ਗੁਰਬਾਣੀ ਦਾ ਪਾਠ ਹੋ ਜਾਵੇ ਉਥੇ ਇਸ ਤਰ੍ਹਾਂ ਦੀਆਂ ਭੈੜੀਆਂ ਰੂਹਾਂ ਦਾ ਅਸਰ ਨਹੀਂ ਹੋ ਸਕਦਾ। ਮਾਤਾ ਕਹਿਣ ਲਗੀ ਕਿ ਸਾਰਾ ਕੁਝ ਕਰਨ ਦੇ ਬਾਅਦ ਵੀ ਇਹ ਕੁਝ ਹੋ ਰਿਹਾ ਹੈ।

ਬਾਬਾ ਜੀ ਥੋੜ੍ਹੀ ਦੇਰ ਚੁੱਪ ਰਹਿ ਕੇ ਬੋਲੇ, ਮਾਤਾ ਤੇਰੇ ਘਰ ਵਿਚ ਤੇਰੇ ਬੱਚੇ ਮਾਸ-ਸ਼ਰਾਬ ਤਾਂ ਨਹੀਂ ਵਰਤਦੇ? ਮਾਤਾ ਕਹਿਣ ਲੱਗੀ ਕਿ ਬੱਚੇ ਸ਼ਰਾਬ ਵੀ ਪੀਂਦੇ ਹਨ ਤੇ ਮਾਸ ਵੀ ਖਾਂਦੇ ਹਨ ਜਿਸ ਕਰਕੇ ਘਰ ਵਿਚ ਵੀ ਮਾਸ ਆਮ ਬਣਦਾ ਹੈ ਪਰ ਮੈਂ ਨਹੀਂ ਵਰਤਦੀ। ਆਪ ਜੀ ਨੇ ਮਾਤਾ ਨੂੰ ਉੱਤਰ ਦਿੱਤਾ ਕਿ ਇਹ ਹੀ ਊਣਤਾ ਹੈ। ਜੇ ਤੇਰੇ ਬੱਚੇ ਤੇ ਪਰਿਵਾਰ ਇਸ ਕਲੇਸ਼ ਤੋਂ ਛੁੱਟਣਾ ਚਾਹੁੰਦੇ ਹਨ ਤਾਂ ਉਹਨਾਂ ਨੂੰ ਕਹਿ ਦੇਣਾ ਕਿ ਮਾਸ ਸ਼ਰਾਬ ਦਾ ਤਿਆਗ ਕਰ ਦੇਣ ਤੇ ਘਰ ਵਿਚ ਇਹਨਾਂ ਚੀਜਾਂ ਦਾ ਪ੍ਰਵੇਸ਼ ਤਕ ਨਹੀਂ ਕਰਨਾ। ਜੇ ਇਸ ਗੱਲ ਨੂੰ ਉਹ ਮੰਨਦੇ ਹੋਣ ਤਾਂ ਕੱਲ੍ਹ ਨੂੰ ਆ ਕੇ ਸਾਨੂੰ ਦੱਸ ਦੇਵੀਂ। ਮੈਂ ਤਿੰਨ ਚਾਰ ਦਿਨ ਇਥੇ ਹੀ ਰਹਿਣਾ ਹੈ ਪਰ ਬੀਬੀ ਇੰਝ ਨਾ ਹੋਵੇ ਕਿ ਦੋ ਤਿੰਨ ਦਿਨ ਲਈ ਤੇਰੇ ਬੱਚੇ ਡਰਦੇ ਮਾਰੇ ਤਿਆਗ ਕਰ ਦੇਣ ਤੇ ਫਿਰ ਉਸੇ ਰਸਤੇ ਨੂੰ ਫੜ ਲੈਣ ਜਾਂ ਘਰ ਨਾ ਰੱਖਣ ਦੀ ਬਜਾਏ ਬਾਹਰੋਂ ਪੀ ਕੇ ਤੇ ਮਾਸ ਖਾ ਕੇ ਘਰ ਵਿਚ ਆਉਣ। ਜੇ ਇਸ ਤਰ੍ਹਾਂ ਕਰਨਾ ਹੈ ਤਾਂ ਫਿਰ ਇਹ ਹੋ ਰਿਹਾ ਨੁਕਸਾਨ ਨਹੀਂ ਹਟਣਾ। ਆਪਣੇ ਬੱਚਿਆਂ ਨੂੰ ਚੰਗੀ ਤਰ੍ਹਾਂ ਪੁੱਛ ਲਵੀਂ।

ਮਾਤਾ ਘਰ ਵਾਪਸ ਚਲੀ ਗਈ ਤੇ ਆਪਣੇ ਪਰਿਵਾਰ ਨਾਲ ਸਲਾਹ ਕੀਤੀ ਕਿ ਬਾਬਾ ਜੀ ਨੇ ਜੋ ਮਾਸ ਸ਼ਰਾਬ ਦਾ ਸਦਾ ਲਈ ਤਿਆਗ ਕਰਨ ਲਈ ਕਿਹਾ ਸੀ, ਉਹ ਸਾਰੀ ਗੱਲ ਪਰਿਵਾਰ ਵਿਚ ਕੀਤੀ। ਲੜਕੇ ਮਾਸ ਸ਼ਰਾਬ ਦੇ ਤਿਆਗ ਤੋਂ ਹਿਚਕਚਾਉਂਦੇ ਸਨ। ਮਾਈ ਨੇ ਕਿਹਾ ਤੇ ਸੰਤਾਂ ਨੇ ਕਿਹਾ ਹੈ ਕਿ ਜੇ ਇਹਨਾਂ ਚੀਜ਼ਾਂ ਦਾ ਤਿਆਗ ਨਹੀਂ ਕਰੋਗੇ ਤਾਂ ਇਹ ਤੁਹਾਡਾ ਨੁਕਸਾਨ ਹੋਣਾ ਬੰਦ ਨਹੀਂ ਹੋਵੇਗਾ ਭਾਵੇਂ ਜੋ ਮਰਜ਼ੀ ਕਰ ਲਵੋ। ਤੰਗ ਹੋਏ ਸਾਰੇ ਪਰਿਵਾਰ ਨੇ ਮਾਈ ਨੂੰ ਕਹਿ ਦਿਤਾ ਕਿ ਅਸੀਂ ਸਦਾ ਲਈ ਇਹਨਾਂ ਚੀਜ਼ਾਂ ਦਾ ਤਿਆਗ ਕਰ ਦਿੰਦੇ ਹਾਂ ਪਰ ਸਾਡਾ ਇਸ ਤਰ੍ਹਾਂ ਨੁਕਸਾਨ ਨਾ ਹੋਵੇ। ਮਾਤਾ ਦੇ ਪ੍ਰੇਰਨਾ ਦੇਣ ਤੇ ਘਰ ਵਿਚ ਪਈ ਸ਼ਰਾਬ ਵੀ ਮੁੰਡਿਆਂ ਨੇ ਬਾਹਰ ਕੱਢ ਕੇ ਸੁੱਟ ਦਿੱਤੀ।

ਅਗਲੀ ਸ਼ਾਮ ਮਾਤਾ ਨੇ ਬਾਬਾ ਜੀ ਨੂੰ ਜਾ ਬੇਨਤੀ ਕੀਤੀ ਕਿ ਬਾਬਾ ਜੀ ਆਪ ਜੀ ਦੇ ਕਹਿਣ ਮੁਤਾਬਕ ਸਾਰੇ ਪਰਿਵਾਰ ਨੇ ਖ਼ੁਸ਼ੀ ਨਾਲ ਮੰਨ ਲਿਆ ਹੈ ਤੇ ਘਰੋਂ ਸ਼ਰਾਬ ਆਦਿ ਬਾਹਰ ਸੁੱਟ ਆਏ ਹਨ। ਹੁਣ ਤੁਸੀਂ ਕਿਰਪਾ ਕਰੋ ਤੇ ਦੱਸੋ ਕੀ ਕਰਨਾ ਹੈ। ਬਾਬਾ ਜੀ ਕਹਿਣ ਲੱਗੇ ਕਿ ਅਸੀਂ ਕੱਲ੍ਹ ਸਵੇਰੇ ਸਵੱਖਤੇ ਤੁਹਾਡੇ ਘਰ ਆਵਾਂਗੇ। ਨਿਤਨੇਮ ਦਾ ਪਾਠ ਤੁਹਾਡੇ ਘਰ ਕਰਾਂਗੇ। ਤੁਸੀਂ ਸਾਰੇ ਪਰਿਵਾਰ ਨੇ ਬੈਠ ਕੇ ਨਿਤਨੇਮ ਸੁਣ ਲੈਣਾ। ਉਪਰੰਤ ਤੁਸੀਂ ਉੱਚੀ ਬੋਲ ਕੇ ਹਰ ਰੋਜ਼ ਨਿਤਨੇਮ ਦਾ ਪਾਠ ਕਰ ਲਿਆ ਕਰੋ। ਸਤਿਗੁਰੂ ਜੀ ਮੇਹਰ ਕਰਨਗੇ। ਅਗਲੇ ਭਲਕ ਬਾਬਾ ਜੀ ਤੜਕੇ ਹੀ ਥੋੜ੍ਹੀ ਦੂਰ ਜੋ ਮਾਤਾ ਦਾ ਘਰ ਸੀ, ਉਥੇ ਪੁੱਜ ਗਏ ਤੇ ਆਪ ਨੇ ਪ੍ਰੇਮ ਨਾਲ ਉੱਚੀ ਸੁਰ ਵਿਚ ਨਿਤਨੇਮ ਕੀਤਾ, ਸਾਰੇ ਪਰਿਵਾਰ ਨੇ ਸੁਣਿਆ। ਸਮਾਪਤੀ ਉਪਰੰਤ ਅਰਦਾਸ ਕੀਤੀ ਤੇ ਬਾਬਾ ਜੀ ਨੇ ਸਾਰੇ ਪਰਿਵਾਰ ਨੂੰ ਗੁਰਬਾਣੀ ਪੜ੍ਹਨ ਤੇ ਤਾਮਸੀ ਖ਼ੁਰਾਕ ਦਾ ਤਿਆਗ ਕਰਨ ਦਾ ਪ੍ਰਣ ਲਿਆ ਤੇ ਕਿਹਾ ਕਿ ਜੇ ਤੁਸੀਂ ਬਚਨ ਤੇ ਪੂਰੇ ਰਹੇ ਤਾਂ ਅੱਜ ਤੋਂ ਬਾਅਦ ਤੁਹਾਡੇ ਘਰ ਵਿਚ ਕੋਈ ਅਜਿਹਾ ਨੁਕਸਾਨ ਨਹੀਂ ਹੋਵੇਗਾ। ਜੇ ਤੁਸੀਂ ਫਿਰ ਮਾਸ ਸ਼ਰਾਬ ਦੀ ਵਰਤੋਂ ਕਰਨ ਲੱਗ ਪਏ ਜਾਂ ਬਾਹਰੋਂ ਖਾ ਪੀ ਕੇ ਘਰ ਵਿਚ ਆਏ ਤੇ ਕੀਤੇ ਬਚਨ ਦੀ ਉਲੰਘਣਾ ਕੀਤੀ ਫਿਰ ਜ਼ਿੰਮੇਵਾਰੀ ਤੁਹਾਡੀ ਹੋਵੇਗੀ। ਜੇ ਆਪਾਂ ਬਾਣੀ ਵੀ ਪੜ੍ਹੀ ਜਾਈਏ, ਨਾਲ ਇਹਨਾਂ ਚੀਜ਼ਾਂ ਦੀ ਵਰਤੋਂ ਵੀ ਕਰੀ ਜਾਈਏ, ਫਿਰ ਬਾਣੀ ਦਾ ਵੀ ਅਸਰ ਨਹੀਂ ਹੁੰਦਾ ਤੇ ਭੈੜੀਆਂ ਰੂਹਾਂ ਵੀ ਪਿੱਛਾ ਨਹੀਂ ਛੱਡਦੀਆਂ। ਪਰਿਵਾਰ ਨੇ ਦੁੱਖ ਤੋਂ ਛੁਟਕਾਰੇ ਲਈ ਸਾਰੀਆਂ ਸ਼ਰਤਾਂ ਬੜੀ ਖ਼ੁਸ਼ੀ ਨਾਲ ਮੰਨ ਲਈਆਂ ਤੇ ਸਾਰੇ ਹਰ ਰੋਜ਼ ਨਿਤਨੇਮ ਕਰਨ ਤੇ ਸੁਣਨ ਲੱਗ ਪਏ। ਉਸ ਦਿਨ ਤੋਂ ਪਿਛੋਂ ਉਹਨਾਂ ਦੇ ਘਰ ਵਿਚ ਮੁੜ ਕਿਸੇ ਕਿਸਮ ਦਾ ਨੁਕਸਾਨ ਨਹੀਂ ਹੋਇਆ, ਨਾ ਹੀ ਕੋਈ ਕਪੜਾ ਕੱਟ ਹੋਇਆ ਤੇ ਨਾ ਹੀ ਕਿਸੇ ਕਪੜੇ ਨੂੰ ਅੱਗ ਹੀ ਲੱਗੀ।

ਇਹ ਘਟਨਾ ਪੂਰੇ ਦਸ-ਗਿਆਰਾਂ ਸਾਲ ਬਾਅਦ ਉਸ ਬੀਬੀ ਨੇ ਸੁਣਾਈ

ਜਦੋਂ ਕਿ ਮੈਂ ਅਗਸਤ 1992, ਵਿਚ ਇੰਗਲੈਂਡ ਗਿਆ ਸਾਂ ਤੇ ਹੰਸਲੋ ਇਕ ਪ੍ਰੇਮੀ ਦੇ ਘਰ ਦਰਸ਼ਨ ਮੇਲੇ ਲਈ ਗਿਆ ਉਥੇ ਉਹ ਮਾਈ ਜੀ ਵੀ ਮੇਰੇ ਆਉਣ ਦਾ ਸੁਣ ਕੇ ਆ ਪੁੱਜੀ। ਮਾਈ ਜੀ ਦੇ ਦੱਸਣ ਮੁਤਾਬਕ ਉਹਨਾਂ ਦਾ ਗੁਰਬਾਣੀ ਤੇ ਉਸ ਦਿਨ ਤੋਂ ਬਹੁਤ ਅਤੁੱਟ ਵਿਸ਼ਵਾਸ ਬਣ ਗਿਆ। ਮਾਤਾ ਜੀ ਕਹਿੰਦੇ ਸਨ ਕਿ ਗੁਰਬਾਣੀ ਵਿਚ ਬਹੁਤ ਵੱਡੀ ਸ਼ਕਤੀ ਹੈ।

ਸ਼ਰਧਾ ਭਾਵਨੀ ਨਾਲ ਗੁਰਬਾਣੀ ਨੂੰ ਗੁਰੂ ਸਮਝ ਕੇ ਜੋ ਵੀ ਮੰਗੀਏ, ਅਵੱਸ਼ ਮਿਲਦਾ ਹੈ। ਗੁਰਬਾਣੀ ਸਭ ਮਨੋਕਾਮਨਾਂ ਪੂਰਨ ਕਰਨ ਨੂੰ ਸਮਰੱਥ ਹੈ। ਜੇ ਕੋਈ ਕਸਰ ਹੈ ਤਾਂ ਕੇਵਲ ਸਾਡੇ ਸ਼ਰਧਾ, ਭਰੋਸੇ ਤੇ ਭਾਵਨੀ ਵਿਚ ਹੀ ਹੈ। ਜਿਸ ਦੇ ਹਿਰਦੇ ਵਿਚ ਗੁਰਬਾਣੀ ਵੱਸ ਜਾਂਦੀ ਹੈ, ਉਸ ਦੇ ਸਾਰੇ ਦੁਖ ਦਲਿੱਦਰ ਨਾਸ ਹੋ ਜਾਂਦੇ ਹਨ :

**ਗੁਰ ਕੀ ਬਾਣੀ ਜਿਸੁ ਮਨਿ ਵਸੈ॥ ਦੂਖੁ ਦਰਦੁ ਸਭੁ ਤਾ ਕਾ ਨਸੈ॥੧॥**

*(ਪ੍ਰਭਾਤੀ ਮ: ੫, ਪੰਨਾ ੧੩੪੦)*

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥**

*(ਅਨੰਦ ਸਾ:, ਪੰਨਾ ੯੨੨)*

ਇਹ ਕੋਈ ਖ਼ਿਆਲੀ ਜਾਂ ਕਲਪਤ ਕਥਾ ਕਹਾਣੀਆਂ ਨਹੀਂ ਹਨ। ਇਹ ਤਾਂ ਹੱਡੀਂ ਵਰਤੀਆਂ ਸੱਚੀਆਂ ਤੇ ਖਰੀਆਂ ਘਟਨਾਵਾਂ ਹਨ ਜੋ ਸਾਡੇ ਲਈ ਲਾਈਟ ਹਾਊਸ ਦੀ ਤਰ੍ਹਾਂ ਸੇਧ ਬਖ਼ਸ਼ਿਸ਼ ਕਰਦੀਆਂ ਹਨ। ਜਿਥੇ ਆਪਾਂ ਤਨ ਤੇ ਮਨ ਨੂੰ ਅਰੋਗ ਕਰਨ ਲਈ ਗੁਰਬਾਣੀ ਤੇ ਨਾਮ ਦੀ ਔਸ਼ਧੀ ਦਾ ਸੇਵਨ ਕਰਨਾ ਹੈ ਉਥੇ ਔਸ਼ਧੀ ਦੇ ਨਾਲ ਪਥ-ਪ੍ਰਹੇਜ ਉਨ੍ਹਾਂ ਹੀ ਜ਼ਰੂਰੀ ਹੈ। ਜੇ ਆਪਾਂ ਦਵਾਈ ਦਾ ਸੇਵਨ ਕਰੀ ਚਲੀਏ ਤੇ ਪ੍ਰਹੇਜ ਨਾ ਰੱਖੀਏ ਤਦ ਵੀ ਸਫ਼ਲਤਾ ਪ੍ਰਾਪਤ ਨਹੀਂ ਹੋਣੀ। ਜੇ ਆਪਾਂ ਨਿਰ੍ਹਾ ਪ੍ਰਹੇਜ਼ ਹੀ ਰੱਖੀ ਜਾਈਏ ਤੇ ਦਵਾਈ ਦਾ ਸੇਵਨ ਨਾ ਕਰੀਏ ਤਦ ਵੀ ਕਾਮਯਾਬੀ ਨਹੀਂ ਹੁੰਦੀ। ਦਵਾਈ ਤੇ ਪ੍ਰਹੇਜ਼ ਦੋਵੇਂ ਇਕ-ਦੂਜੇ ਤੋਂ ਵੱਧ ਜ਼ਰੂਰੀ ਹਨ। ਸੋ ਇਸੇ ਲਈ ਹੀ ਭਾਈ ਗੁਰਦਾਸ ਜੀ ਨੇ ਫ਼ੁਰਮਾਨ ਕੀਤਾ ਹੈ ਕਿ ਜੋ ਮਨੁੱਖ ਵੈਦ ਦੇ ਕਹਿਣ ਅਨੁਸਾਰ ਪ੍ਰਹੇਜ਼ ਸਹਿਤ ਦਵਾਈ ਨਹੀਂ ਖਾਂਦਾ, ਐਸੇ ਰੋਗੀ ਦਾ ਰੋਗ ਕਿਵੇਂ ਮਿੱਟ ਸਕਦਾ ਹੈ, ਭਾਵ ਨਹੀਂ ਦੂਰ ਹੋ ਸਕਦਾ।

**ਪੂਛਤ ਹੈ ਵੈਦ ਖਾਤ ਅਉਖਦ ਨ ਸੰਜਮ ਸੈ**
**ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥**

*(ਭਾਈ ਗੁਰਦਾਸ ਜੀ—ਸਵਈਆ ੪੩੯)*

ਗੁਰਬਾਣੀ ਦੇ ਵਿਚ ਦਰਸਾਏ ਹੋਏ ਅੰਦਰਲੇ ਤੇ ਬਾਹਰਲੇ ਸਾਰੇ ਪੱਖਾਂ ਤੇ ਪਹਿਰਾ ਦੇਣ ਦੀ ਅਤਿ ਲੋੜ ਹੈ। ਜਿਸ ਪੱਖ ਤੋਂ ਆਪਾਂ ਢਿੱਲ ਵਰਤਾਂਗੇ, ਉਹ ਪੱਖ ਕਮਜ਼ੋਰ ਰਹਿ ਜਾਵੇਗਾ ਤੇ ਅਸੀਂ ਪੂਰੀ ਸਫ਼ਲਤਾ ਪ੍ਰਾਪਤ ਨਹੀਂ ਕਰ ਸਕਾਂਗੇ। ਇਸੇ ਲਈ ਸਤਿਗੁਰੂ ਜੀ ਨੇ ਸਾਨੂੰ ਗੁਰਬਾਣੀ ਤੇ ਪੂਰਨ ਭਰੋਸਾ ਕਰਕੇ ਤੇ ਇਸ

ਵਿਚ ਦਿੱਤੇ ਹੁਕਮਾਂ ਨੂੰ ਸਤ ਕਰਕੇ, ਸਤ ਕਰਕੇ, ਸਤ ਕਰਕੇ ਮੰਨਣ ਲਈ ਤਾਗੀਦ ਕੀਤੀ ਹੈ ਤੇ ਨਾਲ ਦੱਸਿਆ ਹੈ ਕਿ ਇਹ ਬਚਨ, ਇਹ ਹੁਕਮ, ਪਰਮੇਸ਼ਰ ਦੇ ਹੁਕਮ ਹਨ। ਇਹ ਬਚਨ ਅਕਾਲ ਪੁਰਖ ਦੇ ਹਨ। ਪਰਮੇਸ਼ਰ ਨੇ ਸਾਡੇ ਤਾਂ ਮੁਖਾਰਬਿੰਦ 'ਚੋਂ ਕੇਵਲ ਸਾਕਾਰ ਹੀ ਕਰੀਏ ਹਨ। ਇਸ ਲਈ ਗੁਰਬਾਣੀ ਦੇ ਬਚਨਾਂ ਨੂੰ ਮੰਨਣਾ ਰੱਬ ਦੇ ਹੁਕਮਾਂ ਨੂੰ ਮੰਨਣਾ ਹੈ। ਇਸ ਵਿਚ ਸਾਡਾ ਹੀ ਭਲਾ ਹੈ।

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ॥** *(ਪੰਨਾ ੩੦੮)*

# ਕੜਾਹ ਪ੍ਰਸ਼ਾਦ ਨੂੰ ਸੀਤ-ਗਰਮ ਕਰਕੇ ਭੋਗ ਲਵਾਉਣਾ ਚਾਹੀਦਾ ਹੈ

ਇਕ ਵਾਰੀ ਖਾਲਸੇ ਦੇ ਜਨਮ ਦਿਹਾੜੇ ਵਿਸਾਖੀ ਤੇ ਕੜਾਹ ਪ੍ਰਸ਼ਾਦ ਦੀ ਦੇਗ ਦੋਂਹ ਟੱਬਾਂ ਵਿਚ ਪਾ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਲਿਆ ਰੱਖੀ। ਕਾਹਲੀ ਕਾਰਨ ਸੇਵਾਦਾਰ ਦੇਗ ਠੰਢੀ ਨਾ ਕਰ ਸਕੇ। ਦੀਵਾਨ ਦੀ ਸਮਾਪਤੀ ਤੋਂ ਪਿਛੋਂ ਅਰਦਾਸ ਕੀਤੀ ਅਤੇ ਮਰਯਾਦਾ ਅਨੁਸਾਰ ਕ੍ਰਿਪਾਨ ਭੇਟ ਕਰਕੇ ਭੋਗ ਲਵਾਇਆ ਗਿਆ। ਅਰਦਾਸ ਉਪਰੰਤ ਸਤਿਗੁਰੂ ਜੀ ਦਾ ਹੁਕਮਨਾਮਾ ਸਰਬ ਸੰਗਤ ਨੂੰ ਸੁਣਾਇਆ ਅਤੇ ਸੇਵਾਦਾਰ ਕੜਾਹ ਪ੍ਰਸ਼ਾਦ ਵਰਤਾਉਣ ਲੱਗ ਪਏ। ਸੰਗਤ ਸਤਿਨਾਮ-ਵਾਹਿਗੁਰੂ ਦਾ ਜਾਪ ਕਰ ਰਹੀ ਸੀ, ਬਾਬਾ ਜੀ ਚੌਰ ਸਾਹਿਬ ਦੀ ਸੇਵਾ ਕਰ ਰਹੇ ਸਨ, ਕਿ ਆਪ ਜੀ ਨੂੰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋਏ ਤੇ ਆਪ ਜੀ ਨੇ ਬਚਨ ਕੀਤਾ ਕਿ ਭਾਈ ਹਰਨਾਮ ਸਿੰਘ! ਅੱਜ ਦੇਗ ਬਹੁਤ ਹੀ ਗਰਮ ਸੀ। ਦੇਖੋ, ਸੇਵਾਦਾਰ ਹੱਥ ਨਾਲ ਚੰਗੀ ਤਰ੍ਹਾਂ ਵਰਤਾ ਵੀ ਨਹੀਂ ਸਕਦੇ। ਅਸੀਂ ਇੰਨੀ ਜ਼ਿਆਦਾ ਗਰਮ ਦੇਗ ਨੂੰ ਭੋਗ ਕਿਵੇਂ ਲਗਾ ਸਕਦੇ ਹਾਂ? ਸੋ ਅਗਾਂਹ ਤੋਂ ਦੇਗ ਪੂਰੀ ਸੁੱਚਮ ਨਾਲ ਤਿਆਰ ਕਰਕੇ, ਠੰਢੀ ਕਰਕੇ ਫਿਰ ਭੋਗ ਲਵਾਉਣਾ ਹੈ। ਪ੍ਰਸ਼ਾਦ ਵਰਤਣ ਉਪਰੰਤ ਬਾਬਾ ਜੀ ਨੇ ਸਰਬ ਸੰਗਤ ਨੂੰ ਸਤਿਗੁਰੂ ਜੀ ਦਾ ਇਹ ਹੁਕਮ ਦੱਸ ਦਿੱਤਾ।

ਇਸ ਘਟਨਾ ਤੋਂ ਬਾਅਦ, ਅਰਦਾਸ ਕਰਨ ਤੋਂ ਪਹਿਲੇ ਬਾਬਾ ਜੀ ਨੇ ਆਪ ਦੇਗ ਵਾਲੇ ਬਰਤਨ ਨੂੰ ਹੱਥ ਲਾ ਕੇ ਵੇਖ ਲੈਣਾ ਕਿ ਦੇਗ ਠੰਢੀ ਹੈ ਜਾਂ ਗਰਮ, ਜੇ ਗਰਮ ਹੋਵੇ ਤਦ ਪੱਖਾ ਲਾ, ਖੁਰਪਾ ਫੇਰ ਕੇ ਠੰਢੀ ਕਰਵਾਉਣੀ ਤੇ ਫੇਰ ਅਰਦਾਸ ਕਰਕੇ ਭੋਗ ਲਵਾਉਣਾ। ਸੋ ਆਪਾਂ ਨੂੰ ਵੀ ਹਮੇਸ਼ਾ ਇਸ ਗੱਲ ਦਾ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਭੋਗ ਲਵਾਉਣ ਸਮੇਂ ਕੜਾਹ ਪ੍ਰਸ਼ਾਦ ਦੀ ਦੇਗ ਬਹੁਤ ਜ਼ਿਆਦਾ ਗਰਮ ਨਾ ਹੋਵੇ।

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਤਿੰਨ-ਸੌ-ਸਾਲਾ ਸ਼ਹੀਦੀ ਪੁਰਬ ਨੂੰ ਸਮਰਪਿਤ ਵਿਸ਼ਾਲ ਨਗਰ ਕੀਰਤਨ ਕੱਢਣਾ

ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ "ਭਿੰਡਰਾਂ ਵਾਲਿਆਂ" ਦਾ ਬਾਬਾ ਜੀ ਨਾਲ ਅਥਾਹ ਪਿਆਰ ਸੀ (ਜਿਹਾ ਕਿ ਪਿਛਲੇਰੇ ਪੰਨਿਆਂ ਵਿਚ ਜ਼ਿਕਰ ਕੀਤਾ ਗਿਆ ਹੈ। ਸੋ ਉਹਨਾਂ (ਖ਼ਾਲਸਾ ਜੀ) ਨੇ, ਬਾਬਾ ਜੀ ਨਾਲ ਸਲਾਹ ਕੀਤੀ ਕਿ ਸਿੱਖ ਕੌਮ ਵਿਚ ਪ੍ਰਚਾਰ ਦੀ ਬਹੁਤ ਘਾਟ ਹੈ। ਸੰਗਤਾਂ ਵਿਚ ਤੇ ਬੇਅੰਤ ਪ੍ਰੇਮ ਅਤੇ ਉਤਸ਼ਾਹ ਹੈ—ਕੇਵਲ ਸਤਿਗੁਰੂ ਜੀ ਦਾ ਸੰਦੇਸ਼ਾ ਉਹਨਾਂ ਤਕ ਪਹੁੰਚਾਉਣ ਦੀ ਲੋੜ ਹੈ। ਸੋ ਇਸ ਆਸ਼ੇ ਨੂੰ ਮੁੱਖ ਰੱਖ ਕੇ ਉਹਨਾਂ ਨੇ ਹਰ ਇਲਾਕੇ ਵਿਚ ਵੱਡੇ ਪੈਮਾਨੇ ਤੇ ਪਹਿਲੇ 10 ਦਿਨ ਪ੍ਰਚਾਰ, ਉਪਰੰਤ ਸਾਰੇ ਇਲਾਕੇ ਦਾ ਰੂਟ ਬਣਾ ਕੇ ਵਿਸ਼ਾਲ ਨਗਰ ਕੀਰਤਨ ਕੱਢਣ ਦੇ ਆਪਣੇ ਪ੍ਰੋਗਰਾਮ ਤੋਂ ਬਾਬਾ ਜੀ ਨੂੰ ਜਾਣੂੰ ਕਰਵਾਇਆ ਤੇ ਆਪਣਾ ਸਹਿਯੋਗ ਦੇਣ ਲਈ ਕਿਹਾ। ਇਹ ਵੀ ਦੱਸਿਆ ਕਿ ਇਹ ਸਾਰੇ ਨਗਰ ਕੀਰਤਨ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ, ਜਿਨ੍ਹਾਂ ਕਿ:

**ਧਰਮ ਹੇਤ ਸਾਕਾ ਜਿਨਿ ਕੀਆ॥**
**ਸੀਸ ਦੀਆ ਪਰ ਸਿਰਰੁ ਨ ਦੀਆ॥**

ਦੇ ਤਿੰਨ-ਸੌ-ਸਾਲਾ ਸ਼ਹੀਦੀ ਪੁਰਬ ਨੂੰ ਸਮਰਪਿਤ ਹੋਣਗੇ।

ਬਾਬਾ ਜੀ ਨੇ ਖ਼ਾਲਸਾ ਜੀ ਦਾ ਪ੍ਰੋਗਰਾਮ ਸੁਣ ਕੇ ਬਹੁਤ ਖ਼ੁਸ਼ੀ ਪ੍ਰਗਟਾਈ ਤੇ ਆਪਣੀ ਪੂਰੀ ਸਹਿਮਤੀ ਦਿੱਤੀ ਕਿ ਅਸੀਂ ਤਨ-ਮਨ-ਧਨ ਨਾਲ ਹਰ ਤਰ੍ਹਾਂ ਤੁਹਾਡੇ ਨਾਲ ਹਾਂ। ਸਾਡੇ ਜ਼ਿੰਮੇ ਜੋ ਵੀ ਸੇਵਾ ਲਾਓਗੇ, ਅਸੀਂ ਉਸ ਨੂੰ ਪੂਰਾ ਕਰਨ ਦਾ ਯਤਨ ਕਰਾਂਗੇ। ਖ਼ਾਲਸਾ ਜੀ ਨੇ ਉੱਤਰ ਦਿੱਤਾ ਕਿ ਆਪ ਜੀ ਦੀ ਪ੍ਰਵਾਨਗੀ ਅਤੇ ਪਿਆਰ-ਭਰੀ ਅਸੀਸ ਹੀ ਸਾਡੇ ਲਈ ਸਭ ਕੁਝ ਹੈ।

ਖ਼ਾਲਸਾ ਜੀ ਨੇ ਸਾਰੇ ਜੱਥੇ ਦੇ ਨਾਲ ਹੋਰ ਚੰਗੇ ਰਾਗੀ, ਢਾਡੀ, ਕਵੀਸ਼ਰ ਲੈ ਕੇ ਦਿਨ-ਰਾਤ ਇਕ ਕਰਕੇ ਗੁਰਸਿੱਖੀ ਪ੍ਰਚਾਰ ਦੇ ਬੀੜੇ ਨੂੰ ਆਰੰਭ ਕਰ ਦਿੱਤਾ। ਬਾਬਾ ਜੀ ਨੇ ਕਾਫ਼ੀ ਨਗਰ ਕੀਰਤਨਾਂ ਵਿਚ ਆਪ ਜਾ ਕੇ ਹਾਜ਼ਰੀ ਭਰੀ।

ਇਸੇ ਉਲੀਕੇ ਪ੍ਰੋਗਰਾਮ ਤਹਿਤ ਗੁਰਦੁਆਰਾ ਰਾਮਪੁਰ ਖੇੜਾ ਸਾਹਿਬ ਤੋਂ ਵੀ 17 ਅਕਤੂਬਰ 1976 ਈ. ਨੂੰ ਇਕ ਵਿਸ਼ਾਲ ਨਗਰ ਕੀਰਤਨ ਕੱਢਣ ਦਾ ਪ੍ਰੋਗਰਾਮ ਬਣਾਇਆ ਗਿਆ—ਜਿਸ ਦਾ ਰੂਟ ਗੁਰਦੁਆਰਾ ਸਾਹਿਬ ਤੋਂ ਚੱਲ ਕੇ ਗੜ੍ਹਦੀਵਾਲਾ, ਅੰਬਾਲਾ ਜੱਟਾਂ ਵਾਲੀ ਸੜਕ ਰਾਹੀਂ ਟਾਂਡਾ-ਉੜਮੁੜ, ਦਸੂਹਾ, ਦਸੂਹੇ ਤੋਂ ਮਿਆਣੀ, ਮਿਆਣੀ ਤੋਂ ਫਿਰ ਟਾਂਡੇ ਹੋ ਕੇ ਸੀਕਰੀ-ਭੂੰਗਾ ਤੇ ਵਾਪਸ ਗੁਰਦੁਆਰਾ ਸਾਹਿਬ ਆ ਕੇ ਸਮਾਪਤੀ। ਇਹ ਕੋਈ ਤਕਰੀਬਨ 50 ਮੀਲ ਦਾ ਰੂਟ ਬਣ ਜਾਂਦਾ ਹੈ।

ਮਿਥੇ ਦਿਨ ਤੋਂ ਕਰੀਬਨ ਇਕ ਮਹੀਨਾ ਪਹਿਲਾਂ ਹੀ ਤਿਆਰੀ ਆਰੰਭ ਕਰ ਦਿੱਤੀ ਗਈ। ਬਾਬਾ ਜੀ ਨੇ ਸੰਗਤ ਦੀ ਇਕੱਤ੍ਰਤਾ ਸੱਦ ਕੇ ਡਿਊਟੀਆਂ ਲਾ ਦਿੱਤੀਆਂ। ਪਿੰਡਾਂ ਵਿਚ ਸੰਗਤਾਂ ਨੂੰ ਸੂਚਿਤ ਕਰਨ ਅਤੇ ਗੁਰਮਤਿ ਪ੍ਰਚਾਰ ਲਈ ਦੀਵਾਨ ਸੱਜਣੇ ਆਰੰਭ ਹੋ ਗਏ। ਜਿਹੋ-ਜਿਹੀ ਕਿਸੇ ਜ਼ਿੰਮੇ ਡਿਊਟੀ ਲੱਗੀ, ਉਹ ਉਸ ਨੂੰ ਨਿਬਾਹੁਣ ਲਈ ਤੱਤਪਰ ਹੋ ਗਿਆ।

14 ਅਕਤੂਬਰ 1976 ਨੂੰ ਸੰਤ ਬਾਬਾ ਕਰਤਾਰ ਸਿੰਘ ਜੀ "ਖ਼ਾਲਸਾ" ਬੜੇ ਉਤਸ਼ਾਹ ਸਹਿਤ ਜੱਥੇ ਸਮੇਤ ਪੁੱਜ ਗਏ। ਆਪ ਜੀ ਨੇ ਸਾਰੇ ਇਲਾਕੇ 'ਚ ਇਕ-ਇਕ ਦਿਨ ਵਿਚ ਤਿੰਨ-ਤਿੰਨ, ਚਾਰ-ਚਾਰ ਥਾਵਾਂ ਤੇ ਦੀਵਾਨ ਸਜਾ ਕੇ ਗੁਰੂ ਕੀ ਬਾਣੀ ਦੀ ਕਥਾ ਰਾਹੀਂ ਅੰਮ੍ਰਿਤ-ਮਈ ਵਰਖਾ ਕੀਤੀ ਅਤੇ ਗੁਰਦੇਵ ਨੌਂਵੇਂ ਪਾਤਸ਼ਾਹ ਜੀ ਦੇ ਮਹਾਨ ਪਰਉਪਕਾਰਾਂ ਤੋਂ ਸੰਗਤ ਨੂੰ ਜਾਣੂੰ ਕਰਵਾਇਆ ਜਿਸ ਨਾਲ ਸੰਗਤਾਂ ਵਿਚ ਹੋਰ ਵੀ ਉਤਸ਼ਾਹ ਪੈਦਾ ਹੋ ਗਿਆ।

ਸੰਗਤਾਂ, 16 ਅਕਤੂਬਰ ਸ਼ਾਮ ਨੂੰ ਹੀ ਟਰੱਕਾਂ, ਟਰੈਕਟਰ-ਟਰਾਲੀਆਂ ਤੇ ਪੁੱਜਣੀਆਂ ਸ਼ੁਰੂ ਹੋ ਗਈਆਂ। ਇਸ ਤਰ੍ਹਾਂ ਰਾਤ ਤਕ ਬੇਅੰਤ ਸੰਗਤਾਂ ਪੁੱਜ ਗਈਆਂ। ਅਗਲੇ ਦਿਨ ਪੂਰੇ 7 ਵਜੇ ਸਵੇਰੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸਾ ਸੋਧ ਕੇ ਮਹਾਰਾਜ ਜੀ ਦਾ ਸਵਾਰਾ ਖ਼ਾਲਸਾ ਜੀ ਦੀ ਮਿੰਨੀ ਬੱਸ (ਜਿਸ ਉੱਪਰ ਰਾਤ ਨੂੰ ਹੀ ਪਾਲਕੀ ਸਜਾ ਕੇ ਕਪੜੇ ਨਾਲ ਢੱਕ ਦਿੱਤਾ ਸੀ) ਉੱਪਰ ਪਾਲਕੀ ਵਿਚ ਕਰ ਦਿੱਤਾ। ਬੱਸ ਨੂੰ ਰੰਗ-ਬਰੰਗੇ ਫੁੱਲਾਂ ਦੇ ਹਾਰਾਂ ਨਾਲ ਸਜਾਇਆ ਹੋਇਆ ਸੀ। ਕਰੀਬਨ 7-15 ਵਜੇ ਬੜੀ ਸੱਜ-ਧੱਜ ਨਾਲ ਇਸ ਨਗਰ ਕੀਰਤਨ ਨੇ ਗੁਰਦੁਆਰਾ ਸਾਹਿਬ ਤੋਂ ਚਾਲੇ ਪਾ ਦਿੱਤੇ।

ਨਗਰ ਕੀਰਤਨ ਦੀ ਵਿਉਂਤ-ਬੰਦੀ ਇਸ ਪ੍ਰਕਾਰ ਕੀਤੀ ਗਈ—ਸਭ ਤੋਂ ਅੱਗੇ ਦੋ ਟੈਂਪੂਆਂ ਵਿਚ ਢਾਡੀ ਤੇ ਕਵੀਸ਼ਰੀ ਜਥਾ ਤੋਰਿਆ ਗਿਆ ਜੋ ਦੋਂਹ ਥਾਵਾਂ ਤੇ ਸੰਗਤ ਨੂੰ ਨਗਰ ਕੀਰਤਨ ਪੁੱਜਣ ਤਕ ਗੁਰ-ਇਤਿਹਾਸ ਸ੍ਰਵਣ ਕਰਾਉਂਦਾ। ਜਦ ਨਗਰ ਕੀਰਤਨ ਉਸ ਪੜਾਅ ਦੇ (ਜਿਥੇ ਇਹ ਢਾਡੀ ਜਾਂ ਕਵੀਸ਼ਰੀ ਦੀਵਾਨ ਸੱਜਿਆ ਹੁੰਦਾ) ਨੇੜੇ ਆ ਜਾਂਦਾ ਤਦ ਇਹ ਜਥਾ ਸੰਗਤ ਨੂੰ ਫ਼ਤਹਿ ਬੁਲਾ ਕੇ ਅਗਲੇ ਨਗਰ ਦੀ ਸੰਗਤ ਦੇ ਜਾ ਦਰਸ਼ਨ ਕਰਦਾ। ਪਿੱਛੇ

70-80 ਮੋਟਰ ਸਾਈਕਲ ਅਤੇ ਸਕੂਟਰ ਸਵਾਰ ਆਪੋ-ਆਪਣੇ ਸਕੂਟਰਾਂ ਤੇ ਕੇਸਰੀ ਝੰਡੇ ਲਾਈ ਮੂਹਰੇ-ਮੂਹਰੇ ਚੱਲ ਰਹੇ ਸਨ। ਇਹਨਾਂ ਤੋਂ ਪਿੱਛੇ ਪੰਜ-ਪਿਆਰੇ ਕੇਸਰੀ ਬਸਤਰ ਪਹਿਨੀ ਹੱਥਾਂ ਵਿਚ ਸ੍ਰੀ ਸਾਹਿਬ ਲਈ ਖੁੱਲ੍ਹੇ ਟੈਂਪੂ ਵਿਚ ਸਤਿਗੁਰੂ ਜੀ ਦੇ ਅਦਬ ਵਿਚ ਚੱਲ ਰਹੇ ਸਨ। ਇਸ ਟੈਂਪੂ ਤੋਂ ਪਿੱਛੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਵਾਰੇ ਵਾਲੀ ਮਿੰਨੀ ਬੱਸ ਸੀ। ਸਤਿਗੁਰੂ ਜੀ ਦੀ ਅਰਦਲ ਵਿਚ 'ਖ਼ਾਲਸਾ' ਜੀ, ਖੜੋ ਕੇ ਚੌਰ ਸਾਹਿਬ ਦੀ ਸੇਵਾ ਕਰ ਰਹੇ ਸਨ। ਇਸ ਬੱਸ ਤੋਂ ਪਿੱਛੇ 20 ਦੇ ਕਰੀਬਨ ਕਾਰਾਂ ਸਨ, ਫਿਰ 15 ਦੇ ਕਰੀਬਨ ਬੱਸਾਂ ਸਨ। ਬੱਸਾਂ ਤੋਂ ਬਾਅਦ ਸੰਗਤਾਂ ਨਾਲ ਭਰੇ 80-85 ਦੇ ਕਰੀਬਨ ਟਰੱਕ ਸਨ। ਇਹਨਾਂ ਟਰੱਕਾਂ ਤੋਂ ਪਿੱਛੇ 150 ਦੇ ਕਰੀਬਨ ਟਰੈਕਟਰ-ਟਰਾਲੀਆਂ ਸਨ। ਇੰਜ ਕਹਿ ਲਈਏ ਕਿ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਉਪਕਾਰਾਂ ਨੂੰ ਯਾਦ ਕਰਦਾ ਇਹ ਜਨ-ਸਮੂਹ ਦਾ ਇਕ ਸਮੁੰਦਰ ਸੀ। ਨਜ਼ਾਰਾ ਬਹੁਤ ਹੀ ਅਲੌਕਿਕ ਸੀ। ਨਗਰ ਕੀਰਤਨ ਦਾ ਅਗਲਾ ਹਿੱਸਾ ਦਸੂਹੇ ਪੁੱਜ ਚੁੱਕਾ ਸੀ ਜਦ ਕਿ ਪਿਛਲਾ ਹਿੱਸਾ ਅਜੇ ਟਾਂਡੇ ਤੋਂ ਪਿੱਛੇ ਲਿੰਕ ਰੋਡ ਉਪਰ ਹਰਸੀ ਪਿੰਡ ਹੀ ਪੁਜਾ ਸੀ। ਹਵਾਈ ਜਹਾਜ਼ ਰਾਹੀਂ ਸਾਰੇ ਨਗਰ ਕੀਰਤਨ ਤੇ ਫੁੱਲਾਂ ਦੀ ਵਰਖਾ ਕੀਤੀ ਗਈ। ਦੁਪਹਿਰ ਦੇ ਲੰਗਰ ਦੀ ਸੇਵਾ ਚੌਧਰੀ ਲਖੀ ਸਿੰਘ ਅਤੇ ਮਿਆਣੀ ਦੇ ਇਲਾਕੇ ਦੀਆਂ ਸੰਗਤਾਂ ਨੇ ਬੜੇ ਪਿਆਰ ਨਾਲ ਕੀਤੀ। ਸੰਗਤਾਂ ਲੰਗਰ ਛਕ ਕੇ ਅਨੰਦ ਹੋਈਆਂ।

ਖ਼ਾਲਸਾ ਜੀ ਉੱਪਰ ਤਾਂ ਸਤਿਗੁਰੂ ਜੀ ਦੀ ਬੇਅੰਤ ਹੀ ਬਖ਼ਸ਼ਿਸ਼ ਸੀ। ਬਸ, ਸਵੇਰੇ 7 ਵਜੇ ਜਲ-ਪਾਣੀ ਛਕ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਚੌਰ ਸਾਹਿਬ ਲੈ ਕੇ ਖੜੋ ਗਏ। ਹਰ ਪੜਾਅ ਉੱਪਰ ਕਾਫ਼ੀ-ਕਾਫ਼ੀ ਸਮਾਂ ਸੰਗਤਾਂ ਨੂੰ ਗੁਰ ਉਪਦੇਸ਼ ਦ੍ਰਿੜ ਕਰਵਾਇਆ। ਅੰਮ੍ਰਿਤ ਛਕਣ, ਕੇਸ ਦਾਹੜੀ ਰੱਖਣ, ਨਸ਼ੇ ਛੱਡਣ ਅਤੇ ਗੁਰਮਤਿ ਦੇ ਦ੍ਰਿੜ੍ਹ ਧਾਰਨੀ ਬਣਨ ਵਾਸਤੇ ਵਿਸ਼ੇਸ਼ ਪ੍ਰੇਰਨਾ ਦਿੱਤੀ। ਗੁਰ-ਉਪਦੇਸ਼ ਨੂੰ ਦ੍ਰਿੜ੍ਹ ਕਰਵਾਉਣ ਉਪਰੰਤ ਹੇਠ ਲਿਖੇ ਦੋਹਿਰੇ ਬੜੀ ਉੱਚੀ ਤੇ ਪ੍ਰਭਾਵਸ਼ਾਲੀ ਦਰਦ-ਭਰੀ ਸੁਰ ਵਿਚ ਆਪ ਪੜ੍ਹਦੇ ਤੇ ਸੰਗਤਾਂ ਪਾਸੋਂ ਪੜ੍ਹਾਉਂਦੇ :

**ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ**
**ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ।**

ਅਤੇ

**ਗੁਰੂ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋੜੀਏ॥**
**ਬਾਂਹਿ ਜਿਨਾਂ ਕੀ ਪਕੜੀਏ ਸਿਰ ਦੀਜੇ ਬਾਂਹਿੰ ਨਾ ਛੋੜੀਏ।**

ਅਤੇ

**ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ।**

ਅਖ਼ੀਰ ਜਦ ਇਹ ਨਗਰ ਕੀਰਤਨ ਰਾਤ ਸਾਢੇ ਅੱਠ ਵਜੇ ਗੁਰਦੁਆਰਾ ਸਾਹਿਬ ਪੁੱਜਿਆ ਤਦ ਸਮਾਪਤੀ ਦੀ ਅਰਦਾਸ ਕਰਕੇ ਹੀ ਫਿਰ ਖ਼ਾਲਸਾ ਜੀ ਨੇ ਕੁੱਝ ਜਲ-ਪਾਣੀ ਤੇ ਪ੍ਰਸ਼ਾਦਾ ਛਕਿਆ।

ਜਿੰਨੇ ਵੀ ਪਿੰਡ ਨਗਰ ਕੀਰਤਨ ਦੇ ਰਸਤੇ ਵਿਚ ਆਏ, ਸਭ ਸੰਗਤਾਂ ਨੇ ਆਪੋ-ਆਪਣੇ ਪਿੰਡਾਂ ਵਿਚ ਸਤਿਗੁਰੂ ਜੀ ਦੇ ਸਵਾਗਤ ਲਈ ਤਿੰਨ-ਤਿੰਨ, ਚਾਰ-ਚਾਰ ਗੇਟ ਬਣਾਏ ਹੋਏ ਸਨ। ਇੱਥੇ ਹੀ ਬੱਸ ਨਹੀਂ, ਨਗਰ ਕੀਰਤਨ ਦੇ ਰੂਟ (ਸੜਕ) ਤੋਂ ਹਟਵੇਂ ਪਿੰਡਾਂ ਦੀਆਂ ਸੰਗਤਾਂ ਨੇ ਵੀ ਨਗਰ ਕੀਰਤਨ ਦੇ ਸਵਾਗਤ ਅਤੇ ਸੇਵਾ ਲਈ ਨਗਰ ਕੀਰਤਨ ਮਾਰਗ ਤੇ ਯੋਗ ਥਾਂ ਚੁਣ ਕੇ ਗੇਟ ਆਦਿਕ ਬਣਾਏ ਹੋਏ ਹਨ। ਬੱਚੇ-ਬੀਬੀਆਂ, ਸਿੰਘ ਘੰਟਿਆਂ-ਬੱਧੀ ਸ਼ਬਦ ਪੜ੍ਹਦੇ ਨਗਰ ਕੀਰਤਨ ਦੀ ਇੰਤਜ਼ਾਰ ਕਰਦੇ ਬੜੇ ਪਿਆਰ ਵਿਚ ਖੜੇ ਹੁੰਦੇ।

ਇਸ ਔਖੇ ਸਮੇਂ, ਜਦ ਦੇਸ਼ ਵਿਚ ਐਮਰਜੈਂਸੀ ਲੱਗੀ ਹੋਣ ਕਰਕੇ ਕੋਈ ਆਪਣੀ ਜ਼ਬਾਨ ਵੀ ਨਹੀਂ ਸੀ ਖੋਲ੍ਹ ਸਕਦਾ, ਐਸੇ ਸਮੇਂ ਖ਼ਾਲਸਾ ਜੀ ਨੇ 37 ਮਹਾਨ ਨਗਰ ਕੀਰਤਨ ਕੱਢ ਕੇ ਕੌਮ ਨੂੰ ਜਾਗ੍ਰਿਤ ਕੀਤਾ। ਭਾਵੇਂ ਬਾਬਾ ਜੀ ਦੀ ਵਡੇਰੀ ਆਯੂ ਸੀ, ਪਰ ਆਪ ਜੀ ਨੇ 'ਖ਼ਾਲਸਾ' ਜੀ ਵੱਲੋਂ ਆਰੰਭੇ ਇਸ ਵਿਸ਼ਾਲ ਪ੍ਰਚਾਰ ਪ੍ਰੋਗਰਾਮ ਵਿਚ ਤਨ-ਮਨ-ਧਨ ਕਰਕੇ ਪੂਰਾ-ਪੂਰਾ ਯੋਗਦਾਨ ਪਾਇਆ।

❖❖❖

# ਭਵਿੱਖਤ ਬਚਨ

1975 ਈ. ਦੇ ਨਾਮ-ਅਭਿਆਸ ਕਮਾਈ ਸਮਾਗਮ ਵਿਚ ਸ਼ਾਮਲ ਹੋਣ ਵਾਸਤੇ ਸੰਗਤ ਨੇ ਇਕੱਤ੍ਰ ਹੋਣਾ ਸੀ। ਕੁੱਝ-ਇਕ ਪ੍ਰੇਮੀ ਸਿੰਘ ਸੇਵਾ ਵਿਚ ਹਿੱਸਾ ਪਾਉਣ ਹਿਤ ਇਕ ਦਿਨ ਪਹਿਲੇ ਹੀ ਗੁਰਦੁਆਰਾ ਸਾਹਿਬ ਪੁੱਜ ਗਏ। ਸ਼ਾਮ ਨੂੰ ਸ੍ਰੀ ਰਹਿਰਾਸ ਸਾਹਿਬ ਜੀ ਦਾ ਪਾਠ ਕਰਨ ਉਪਰੰਤ ਕੁਛ ਸੰਗਤ ਲੰਗਰ ਦੀ ਸੇਵਾ ਲਈ ਚਲੀ ਗਈ। ਛੇ-ਸੱਤ ਪ੍ਰੇਮੀ ਬਾਬਾ ਜੀ ਦੇ ਪਾਸ ਹੀ ਬੈਠੇ ਸਨ, ਦਾਸ ਵੀ ਉਨ੍ਹਾਂ ਵਿਚ ਹਾਜ਼ਰ ਸੀ। ਬਾਬਾ ਜੀ ਨੇ ਹੁਕਮ ਕੀਤਾ ਕਿ ਹੋਰ ਗੱਲਾਂ ਕਰਨ ਨਾਲੋਂ ਜਿੰਨਾ ਚਿਰ ਲੰਗਰ ਵਿਚ ਦੇਰੀ ਹੈ, ਗੁਰਮੰਤ੍ਰ ਦਾ ਸਿਮਰਨ ਕਰਕੇ ਸਮੇਂ ਨੂੰ ਸਫ਼ਲਾ ਕਰੋ। ਸਾਰੇ ਸਿੰਘ ਸਿਮਰਨ ਕਰ ਲੱਗ ਪਏ। ਤਕਰੀਬਨਪੰਦਰਾਂ ਕੁ ਮਿੰਟਾਂ ਬਾਅਦ ਬਾਬਾ ਜੀ ਨੇ ਬਚਨ ਕੀਤਾ ਕਿ ਸਿੰਘੋ! ਅੱਗੇ ਆਉਣ ਵਾਲਾ ਸਮਾਂ ਬਹੁਤ ਭਿਆਨਕ ਹੈ, ਥੋੜ੍ਹਾ ਚਿਰ ਚੁਪ ਰਹਿਣ ਤੋਂ ਬਾਅਦ ਆਪ ਜੀ ਨੇ ਫਿਰ ਬਚਨ ਕੀਤਾ ਕਿ :

(1) ਐਸਾ ਸਮਾਂ ਆਵੇਗਾ ਕਿ ਜਿਹੜਾ ਵਿਅਕਤੀ ਇਕ ਵਾਰ ਘਰੋਂ ਬਾਹਰ ਚਲਾ ਗਿਆ, ਮੁੜ ਘਰ ਪਰਤਣ ਤਕ ਉਸ ਨੂੰ ਅਤੇ ਪਰਿਵਾਰ ਨੂੰ ਸਹਿਸਾ (ਡਰ) ਹੀ ਬਣਿਆ ਰਹੇਗਾ ਕਿ ਉਸ ਨੇ ਸਹੀ ਸਲਾਮਤ ਵਾਪਸ ਘਰ ਪਰਤਣਾ ਹੈ ਕਿ ਨਹੀਂ। ਇਹ ਬਚਨ ਕਰ ਕੇ ਆਪ ਜੀ ਕੁੱਝ ਪਲ ਫਿਰ ਚੁਪ ਰਹੇ ਤੇ ਫਿਰ ਬਚਨ ਕੀਤਾ ਕਿ :

(2) ਤੁਹਾਡੇ ਘਰ ਵਿਚੋਂ ਜਾਂ ਤੁਹਾਡੇ ਹੱਥ ਵਿਚੋਂ ਜੇਕਰ ਕੋਈ ਜਬਰੀ ਤੁਹਾਡੀ ਚੀਜ਼ ਖੋਹ ਕੇ ਲੈ ਜਾਵੇ ਤਦ ਤੁਸੀਂ ਉਸ ਨੂੰ ਰੋਕਣ ਤੋਂ ਅਸਮਰੱਥ ਹੋਵੋਗੇ ਤੇ ਨਾ ਹੀ ਕੋਈ ਸਰਕਾਰੇ-ਦਰਬਾਰੇ ਤੁਹਾਡੀ ਦਾਦ-ਫਰਿਆਦ ਸੁਣੇਗਾ।

(3) ਪਰ ਫਿਰ ਵੀ ਸਮੇਂ ਵਿਚ ਸੁਧਾਰ ਨਹੀਂ ਹੋਵੇਗਾ। ਹਾਲਾਤ ਦਿਨੋਂ-ਦਿਨ ਬਰਬਾਦੀ ਵਾਲੇ ਪਾਸੇ ਜਾਣਗੇ ਅਤੇ ਅਜਿਹਾ ਸਮਾਂ ਆ ਜਾਵੇਗਾ ਕਿ ਤੁਹਾਡੀ ਇੱਜ਼ਤ ਵੀ ਦੂਜਿਆਂ ਦੇ ਹੱਥ ਵਿਚ ਹੋਵੇਗੀ। ਤੁਹਾਨੂੰ ਆਪਣੇ ਘਰ ਵਿਚ ਪ੍ਰਸ਼ਾਦਾ ਛਕਦਿਆਂ ਵੀ ਸਹਿਸਾ (ਡਰ) ਹੀ ਰਹੇਗਾ ਕਿ ਅਸੀਂ ਪੂਰਾ ਪ੍ਰਸ਼ਾਦਾ ਛਕ ਵੀ ਸਕਾਂਗੇ ਕਿ ਨਹੀਂ।

(4) ਹਾਲਾਤ ਹੋਰ ਜ਼ਿਆਦਾ ਵਿਗੜ ਜਾਣਗੇ। ਅਗਾਂਹ ਜੋ ਖ਼ੂਨ-ਖ਼ਰਾਬਾ ਅਤੇ ਬਰਬਾਦੀ ਦਿਸ ਰਹੀ ਹੈ, ਉਸ ਨੂੰ ਵੇਖ ਕੇ ਆਤਮਾ ਕੰਬਦੀ ਹੈ। ਉਹ

ਭਿਆਨਕ ਦ੍ਰਿਸ਼ ਦੇਖਿਆ ਨਹੀਂ ਜਾਂਦਾ। ਧਰਤੀ ਖ਼ੂਨ ਨਾਲ ਰੰਗੀ ਹੋਈ ਵਿਖਾਈ ਦਿੰਦੀ ਹੈ। ਅਜਿਹੇ ਭਿਆਨਕ ਸਮੇਂ ਕੋਈ ਸਰਕਾਰ ਜਾਂ ਕੋਈ ਦੁਨਿਆਵੀ ਯਤਨ ਤੁਹਾਡੀ ਮਦਦ ਨਹੀਂ ਕਰ ਸਕੇਗਾ। ਜੋ ਪਰਮੇਸ਼ਰ ਜੀ ਦਾ ਭਜਨ-ਸਿਮਰਨ ਕਰਨਗੇ ਉਹਨਾਂ ਦੀ ਰੱਖਿਆ ਗ਼ੈਬੀ-ਸ਼ਕਤੀ ਕਰੇਗੀ। ਜਿਵੇਂ ਚੱਕੀ ਦੇ ਪੁੜਾਂ ਤੋਂ ਉਹ ਹੀ ਦਾਣੇ ਬਚਦੇ ਹਨ ਜੋ ਕਿੱਲੀ ਨਾਲ ਲੱਗ ਜਾਂਦੇ ਹਨ। ਬਿਲਕੁਲ ਇਸੇ ਤਰ੍ਹਾਂ ਜੋ ਨਾਮ-ਸਿਮਰਨ ਦੀ ਕਿੱਲੀ ਦਾ ਆਸਰਾ ਲੈਣਗੇ ਉਹਨਾਂ ਦਾ ਵਾਲ ਵੀ ਵਿੰਗਾ ਨਹੀਂ ਹੋਵੇਗਾ। ਹੋਰ ਤਾਂ ਕੀ ਅਜਿਹੇ ਭਿਆਨਕ ਸਮੇਂ ਵਿਚ ਪੋਥੀਆਂ-ਗੁਟਕੇ ਮਿਲਣੇ ਵੀ ਦੁਰਲੱਭ ਹੋ ਜਾਣਗੇ। ਸੋ ਇਸ ਲਈ ਭਾਈ ਸਿੰਘੋ! ਗੁਰਬਾਣੀ ਕੰਠ ਕਰਿਆ ਕਰੋ।

ਇਹੋ ਜਿਹੇ ਭਵਿੱਖਤ ਬਚਨ ਕਹਿਣ ਉਪਰੰਤ ਆਪ ਜੀ ਨੇ ਸਾਰੀ ਸੰਗਤ ਪਾਸੋਂ ਪੰਜ ਪਾਠ ਬੇਨਤੀ ਚੌਪਈ ਸਾਹਿਬ ਦੇ ਕਰਵਾ ਕੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ, "ਹੇ ਗ਼ਰੀਬ-ਨਿਵਾਜ਼ ਜੀ! ਜੋ ਆਪ ਜੀ ਨੇ ਦ੍ਰਿਸ਼ ਦਿਖਾਇਆ ਹੈ, ਆਪ ਹੀ ਆਪਣੇ ਨਾਮ ਦੀ ਟੇਕ ਬਖ਼ਸ਼ ਕਰ ਕੇ ਅਜਿਹੇ ਭਿਆਨਕ ਸਮੇਂ ਵਿਚ ਸੰਗਤ ਦੀ ਰੱਖਿਆ ਕਰਨੀ।" ਉਪਰੰਤ ਸਰਬ ਸੰਗਤ ਨੇ ਲੋੜ ਅਨੁਸਾਰ ਲੰਗਰ ਛਕਿਆ ਪਰ ਮਨ ਵਿਚ ਆਉਣ ਵਾਲੇ ਭਿਆਨਕ ਸਮੇਂ ਦਾ ਸਹਿਮ ਕਈ ਦਿਨ ਬਣਿਆ ਰਿਹਾ।

❖❖❖

# ਬਾਬਾ ਜੀ ਨੇ ਤਿੰਨ ਸਾਲ ਖਾਲਸਾ ਪੰਥ ਲਈ ਭਜਨ-ਸਿਮਰਨ ਕਰਨਾ

1976 ਈ. ਦੀ ਵਿਸਾਖੀ ਨੂੰ ਬਾਬਾ ਜੀ ਨੇ ਖਾਲਸਾ ਪੰਥ ਦੀ ਚੜ੍ਹਦੀ ਕਲਾ ਅਤੇ ਆਉਣ ਵਾਲੇ ਸੰਕਟ-ਮਈ ਸਮੇਂ ਵਿਚ ਸਹਾਇਤਾ ਵਾਸਤੇ ਸਿਮਰਨ-ਭਜਨ ਦਾ ਨਿਯਮ ਅਰੰਭ ਕਰ ਦਿੱਤਾ। ਬਾਹਰ ਜਾਣ-ਆਉਣ ਦਾ ਸੰਕੋਚ ਰਖਿਆ। ਜੇ ਕਿਸੇ ਕਾਰਨ ਬਾਹਰ ਜਾਣਾ ਵੀ ਪੈਂਦਾ ਤਾਂ ਆਪਣਾ ਅਰੰਭ ਕੀਤਾ ਨਿਯਮ ਉਸ ਜਗ੍ਹਾ ਬੈਠ ਕੇ ਪੂਰਾ ਕਰ ਲੈਂਦੇ। 1979 ਈ. ਦੀ ਵਿਸਾਖੀ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਤਿੰਨਾਂ ਸਾਲਾਂ ਦੇ ਇਸ ਸਿਮਰਨ-ਭਜਨ ਦੀ ਅਰਦਾਸ ਕੀਤੀ ਕਿ "ਹੇ ਸਤਿਗੁਰੂ ਜੀ! ਜਿੰਨਾ ਨਾਮ-ਸਿਮਰਨ ਤੇ ਗੁਰਬਾਣੀ ਦਾ ਸਾਧਨ ਆਪ ਜੀ ਨੇ ਬਖ਼ਸ਼ਿਸ਼ ਕਰ ਕੇ ਕਰਵਾਇਆ ਇਸ ਸਾਰੇ ਕੀਤੇ ਹੋਏ ਭਜਨ ਦਾ ਫਲ ਸਮੁੱਚੇ ਖ਼ਾਲਸਾ ਪੰਥ ਨੂੰ ਬਖ਼ਸ਼ਿਸ਼ ਕਰੋ ਅਤੇ ਜੋ ਸੰਕਟ ਦਾ ਸਮਾਂ ਆਪ ਜੀ ਦੇ ਪੰਥ ਉੱਪਰ ਆਉਣ ਵਾਲਾ ਹੈ, ਆਪਣੀ ਦਇਆ ਦ੍ਰਿਸ਼ਟੀ ਕਰ ਕੇ ਖਾਲਸਾ ਪੰਥ ਨੂੰ ਚੜ੍ਹਦੀ ਕਲਾ ਪ੍ਰਦਾਨ ਕਰੋ। ਆਪਣੇ ਬਿਰਦ-ਬਾਣੇ ਦੀ ਲਾਜ ਰੱਖੋ।"

## ਹਰ ਰੋਜ਼ ਦਾ ਪ੍ਰੋਗਰਾਮ

ਆਪ ਜੀ ਹਰ ਰੋਜ਼ ਦੋ ਵਜੇ ਤੜਕੇ ਉਠ ਕੇ ਇਸ਼ਨਾਨ ਕਰਦੇ—ਉਪਰੰਤ ਇਕ ਘੰਟਾ ਨਾਮ-ਸਿਮਰਨ ਵਿਚ ਜੁੜਦੇ। ਤਿੰਨ ਵਜੇ ਦੇ ਕਰੀਬਨ ਬਾਕੀ ਸੰਗਤ ਜੋ ਕੋਲ ਹੁੰਦੀ, ਉਸ ਨੂੰ ਸਾਵਧਾਨ ਕਰਦੇ। ਸੰਗਤ ਦੇ ਇਸ਼ਨਾਨ ਆਦਿਕ ਕਰਨ ਤਕ ਆਪ ਜੀ ਨਾਮ-ਸਿਮਰਨ ਵਿਚ ਜੁੜੇ ਰਹਿੰਦੇ। ਫਿਰ ਸੰਗਤੀ ਰੂਪ ਵਿਚ ਨਿੱਤਨੇਮ ਕਰਦੇ ਉਪਰੰਤ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਇਸੇ ਤਰ੍ਹਾਂ ਪੂਰਾ ਕੀਤਾ ਜਾਂਦਾ। ਇਸ ਤੋਂ ਬਾਅਦ ਸਾਰੀ ਸੰਗਤ ਸਮੇਤ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੁੱਜ ਕੇ ਅਰਦਾਸ ਕਰਨ ਉਪਰੰਤ ਹੁਕਮਨਾਮਾ ਲੈ ਕੇ 7 ਵਜੇ ਦੇ ਕਰੀਬਨ ਥੋੜ੍ਹਾ ਆਹਾਰ ਕਰਦੇ। ਫਿਰ ਆਪਣੇ ਆਸਨ ਉੱਪਰ ਚਲੇ ਜਾਂਦੇ ਅਤੇ ਢਾਈ-ਤਿੰਨ ਘੰਟੇ ਸਿਮਰਨ ਅਤੇ ਬਾਕੀ ਸਮਾਂ ਸ਼ਬਦਾਂ ਦਾ ਜਾਪ ਕਰ ਕੇ ਦੁਪਹਿਰ ਇਕ ਵਜੇ ਬਾਹਰ ਸੰਗਤ ਵਿਚ ਆ ਜਾਂਦੇ। ਲੰਗਰ ਛਕ ਕੇ ਬਾਹਰੋਂ ਆਈ ਸੰਗਤ ਨਾਲ ਇਕ ਘੰਟਾ ਜ਼ਰੂਰੀ ਬਚਨ-ਬਿਲਾਸ ਕਰਦੇ—ਨਹੀਂ

ਤਾਂ ਭਾਈ ਵੀਰ ਸਿੰਘ ਜੀ ਦੇ ਲਿਖੇ ਗੁਰੂ-ਚਮਤਕਾਰਾਂ ਵਿਚੋਂ ਸਾਖੀ ਪੜ੍ਹਨ ਲਈ ਕਿਸੇ ਪ੍ਰੇਮੀ ਨੂੰ ਹੁਕਮ ਕਰ ਦਿੰਦੇ। ਢਾਈ ਵਜੇ ਫਿਰ ਦੁਬਾਰਾ ਆਪਣੇ ਆਸਨ ਤੇ ਚਲੇ ਜਾਂਦੇ ਅਤੇ ਮਿਥੇ ਹੋਏ ਨਿਯਮ ਨੂੰ ਪੂਰਾ ਕਰਦੇ। ਸ਼ਾਮ ਛੇ ਵਜੇ ਦੇ ਕਰੀਬਨ ਮੁੜ ਬਾਹਰ ਆ ਕੇ ਥੋੜ੍ਹਾ ਸੈਰ ਕਰਨ ਲਈ ਚਲੇ ਜਾਂਦੇ। ਸੈਰ ਕਰਦੇ ਸਮੇਂ ਵੀ ਸਤੇ ਬਲਵੰਡ ਦੀ ਵਾਰ ਅਤੇ ਬੇਨਤੀ ਚੌਪਈ ਦੇ ਪਾਠ ਆਪ ਕਰਦੇ ਜਾਂ ਕਿਸੇ ਸਿੰਘ ਪਾਸੋਂ ਸੁਣਦੇ। ਵਾਪਸ ਆ ਕੇ ਸੋਦਰੁ ਰਹਿਰਾਸ ਸਾਹਿਬ ਦੀ ਹਾਜ਼ਰੀ ਭਰ ਕੇ ਗੁਰੂ ਮਹਾਰਾਜ ਜੀ ਦਾ ਸੁਖ-ਆਸਨ ਕਰ ਕੇ, ਅੱਠ ਵਜੇ ਦੇ ਕਰੀਬਨ ਕੇਵਲ ਥੋੜ੍ਹਾ ਜਿਹਾ ਦੁੱਧ ਛਕਦੇ। ਸੰਗਤ ਦੇ ਲੰਗਰ ਛਕਣ ਉਪਰੰਤ ਸਾਰੀ ਸੰਗਤ ਵਿਚ ਇਕ ਘੰਟਾ ਗੁਰ-ਇਤਿਹਾਸ ਦੀ ਕਥਾ ਸ੍ਵਣ ਕਰਦੇ। ਸੋਹਿਲੇ ਦਾ ਪਾਠ ਕਰਕੇ ਪਰਮੇਸ਼ਰ ਜੀ ਦੀ ਯਾਦ ਵਿਚ ਸੁਰਤੀ ਨੂੰ ਲਾ ਕੇ ਸਰੀਰ ਨੂੰ ਆਰਾਮ ਵਿਚ ਪਾ ਦਿੰਦੇ।

ਉਂਜ ਤਾਂ ਸਾਰੀ ਆਯੂ ਹੀ ਆਪ ਜੀ ਨੇ ਇਸ ਨੇਮ ਅਨੁਸਾਰ ਜੀਵਨ ਬਤੀਤ ਕੀਤਾ ਪਰ 1976 ਦੀ ਵਿਸਾਖੀ ਤੋਂ 1979 ਦੀ ਵਿਸਾਖੀ ਤਕ ਤਾਂ ਨਿਯਮ ਵਿਚ ਭੋਰਾ ਜਿੰਨਾ ਵੀ ਫ਼ਰਕ ਨਹੀਂ ਪੈਣ ਦਿੱਤਾ।

ਆਪ ਜੀ ਵੱਲੋਂ ਅਰੰਭੇ ਇਸ ਨਿਯਮ ਦੇ ਦੂਸਰੇ ਸਾਲ ਹੀ ਵਿਸਾਖੀ ਵਾਲੇ ਦਿਨ (1978 ਦੀ ਵਿਸਾਖੀ ਨੂੰ) ਨਰਕ ਧਾਰੀਆਂ ਹੱਥੋਂ ਸਿੰਘਾਂ ਦੇ ਕਤਲੇ-ਆਮ ਦੀ ਖ਼ਬਰ ਆਪ ਜੀ ਨੂੰ ਮਿਲੀ। ਸਿੰਘਾਂ ਸਮੇਤ ਆਪ ਜੀ ਉਸੇ ਵੇਲੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ। ਸ਼ਹੀਦ ਸਿੰਘਾਂ ਦੇ ਦਰਸ਼ਨ ਕੀਤੇ ਅਤੇ ਬਾਕੀ ਪੰਥਕ ਮੁਖੀਆਂ ਨਾਲ ਸਰਕਾਰੀ ਕਰਿੰਦਿਆਂ ਨੂੰ ਮਿਲ ਕੇ, ਸ਼ਹੀਦ ਸਿੰਘਾਂ ਦਾ ਸਸਕਾਰ ਕਰਵਾ ਕੇ ਬੜੇ ਦੁਖੀ ਹਿਰਦੇ ਨਾਲ ਵਾਪਸ ਪਰਤੇ।

# ਮੱਥਾ ਟਿਕਾਉਣ ਦਾ ਅਧਿਕਾਰ ਕੇਵਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਹੈ

ਆਪ ਜੀ ਨੂੰ ਮਿਲਣ ਜਦ ਵੀ ਕੋਈ ਗੁਰਮੁਖ ਪ੍ਰੇਮੀ ਆਉਂਦਾ ਤਦ ਸਭ ਤੋਂ ਪਹਿਲੇ ਆਪ ਜੀ ਪੁੱਛਦੇ ਕਿ ਸਤਿਗੁਰੂ ਜੀ ਦੇ ਦਰਸ਼ਨ ਕਰ ਆਏ ਹੋ? ਸੰਗਤ ਨੂੰ ਇਹ ਤਾਕੀਦੀ ਹੁਕਮ ਸੀ ਕਿ ਸਭ ਤੋਂ ਪਹਿਲੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਫਿਰ ਸਾਨੂੰ ਮਿਲਣ ਆਉਣਾ ਹੈ, ਅਤੇ ਸਾਨੂੰ (ਭਾਵ ਬਾਬਾ ਜੀ ਨੂੰ) ਮੱਥਾ ਬਿਲਕੁਲ ਨਹੀਂ ਟੇਕਣਾ ਕੇਵਲ

*"ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥"*

ਹੀ ਬੁਲਾਉਣੀ ਹੈ। ਕਈ ਵਾਰ ਜਦੋਂ ਕੋਈ ਨਵੀਂ ਸੰਗਤ ਆਉਣੀ ਤਦ ਅਗਾਊਂ ਹੀ ਬੇਨਤੀ ਕਰ ਦੇਣੀ ਕਿ ਸਾਨੂੰ ਕੋਈ ਵੀ ਪ੍ਰੇਮੀ ਮੱਥਾ ਨਾ ਟੇਕੇ। ਮੱਥਾ ਕੇਵਲ ਤੇ ਕੇਵਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਟੇਕਣਾ ਹੈ, ਜੋ ਕਿ ਸਾਡੇ ਗੁਰਦੇਵ ਜੀ ਹਨ। ਜਿਨ੍ਹਾਂ ਨੂੰ ਨਮਸਕਾਰ ਕਰਨ ਨਾਲ ਸਭ ਦਾਤਾਂ ਪ੍ਰਾਪਤ ਹੁੰਦੀਆਂ ਹਨ।

ਆਪ ਜੀ ਦਾ ਕਥਨ ਸੀ ਕਿ ਗੁਰਸਿੱਖ ਨੂੰ ਆਪਣੇ ਪੈਰਾਂ ਉੱਪਰ ਖੜੇ ਰਹਿਣਾ ਚਾਹੀਦਾ ਹੈ, ਆਪਣਾ ਅਸੂਲ ਨਹੀਂ ਛੱਡਣਾ ਚਾਹੀਦਾ। ਜੋ ਜਗਿਆਸੂ ਆਪਣਾ ਅਸੂਲ ਛੱਡ ਜਾਂਦਾ ਹੈ ਉਸ ਨੂੰ ਕੁੱਝ ਵੀ ਪ੍ਰਾਪਤ ਨਹੀਂ ਹੁੰਦਾ। ਸਾਨੂੰ ਸਤਿਗੁਰੂ ਜੀ ਦਾ ਹੁਕਮ ਹੈ ਕਿ ਜਦ ਵੀ ਦੋ ਗੁਰਸਿੱਖ ਮਿਲਣ ਤਦ ਗੁਰੂ ਕੀ ਬਖ਼ਸ਼ੀ ਫਤਹਿ (ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥) ਹੀ ਬੁਲਾਉਣੀ ਹੈ। ਫਤਹਿ ਬੁਲਾਉਣ ਨਾਲ ਇਕ ਤਾਂ ਚਾਰ ਵਾਰ ਗੁਰਮੰਤ੍ਰ ਦਾ ਉਚਾਰਨ ਹੋ ਜਾਂਦਾ ਹੈ, ਦੂਸਰੇ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਬਾਬਾ ਜੀ ਦੀਵਾਨ ਵਿਚ ਅਕਸਰ ਬੇਨਤੀ ਕਰਿਆ ਕਰਦੇ ਸਨ ਕਿ ਕਈ ਵਾਰ ਅਸੀਂ ਦੋਨੋਂ ਪਾਸਿਆਂ ਤੋਂ ਖ਼ਾਲੀ ਰਹਿ ਜਾਂਦੇ ਹਾਂ ਭਾਵ ਕਿ ਸਤਿਗੁਰੂ ਜੀ ਜੋ ਮੌਕੇ ਦੇ ਮਾਲਕ ਹਨ, ਭਾਵਨੀ ਨਾਲ ਅਸੀਂ ਉਹਨਾਂ ਨੂੰ ਨਮਸਕਾਰ ਨਹੀਂ ਕਰਦੇ ਕਿਉਂਕਿ ਸਾਡੀ ਪੂਰਨ ਭਾਵਨੀ ਸਤਿਗੁਰਾਂ ਉੱਪਰ ਨਹੀਂ ਹੁੰਦੀ, ਸਰੀਰਧਾਰੀ ਦੀ ਟੇਕ ਮਨ ਵਿਚ ਬਣੀ ਹੋਣ ਕਰਕੇ ਦੇਹਧਾਰੀਆਂ ਨੂੰ ਨਮਸਕਾਰ ਕਰਦੇ ਹਾਂ। ਜਿਸ ਕਾਰਨ ਸਤਿਗੁਰੂ ਜੀ ਦੀ ਪ੍ਰਸੰਨਤਾ ਤੋਂ ਵਾਂਝੇ ਰਹਿ ਜਾਂਦੇ ਹਾਂ ਤੇ ਉਹ ਦੇਹਧਾਰੀ, ਜਿਸ ਨੂੰ ਅਸੀਂ ਮੱਥਾ ਟੇਕਦੇ ਹਾਂ, ਸਾਨੂੰ ਕੁਝ ਦੇ ਨਹੀਂ ਸਕਦੇ।

ਜਦ ਵੀ ਕੋਈ ਪ੍ਰੇਮੀ, ਆਪ ਜੀ ਪਾਸ ਆਰਥਿਕ ਜਾਂ ਪਰਮਾਰਥਿਕ ਮੁਸ਼ਕਲ ਲੈ ਕੇ ਆਉਂਦਾ ਤਦ ਉਸ ਦੀ ਬੇਨਤੀ ਸੁਣ ਕੇ ਬਾਬਾ ਜੀ ਉਸ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸ ਲੈ ਜਾਂਦੇ ਅਤੇ ਉਸ ਪ੍ਰੇਮੀ ਨੂੰ ਗੁਰਦੇਵ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਲਈ ਕਹਿੰਦੇ ਤੇ ਆਪ ਚੌਰ ਸਾਹਿਬ ਦੀ ਸੇਵਾ ਕਰਦੇ। ਬੇਨਤੀ ਸਮਾਪਤ ਹੋਣ ਉਪਰੰਤ ਸਤਿਗੁਰੂ ਜੀ ਪਾਸੋਂ ਹੁਕਮਨਾਮੇ ਦੇ ਰੂਪ ਵਿਚ ਅਗਵਾਈ ਲੈਂਦੇ ਅਤੇ ਉਸ ਅਨੁਸਾਰ ਉਸ ਪ੍ਰੇਮੀ ਨੂੰ ਕਿਸੇ ਗੁਰਬਾਣੀ ਦੇ ਸ਼ਬਦ ਆਦਿਕ ਦਾ ਜਾਪ ਕਰਨ ਲਈ ਬੇਨਤੀ ਕਰ ਦਿੰਦੇ ਅਤੇ ਨਾਲ ਹੀ ਇਹ ਤਾਕੀਦ ਕਰਦੇ ਕਿ ਹਰ ਰੋਜ਼ ਜਾਪ ਕਰਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਨੀ ਹੈ ਤੇ ਜਦ ਕਾਰਜ ਸੌਰ ਜਾਵੇ ਤਦ ਗੁਰੂ ਕੇ ਚਰਨਾਂ ਨਾਲ ਆਪਣੀ ਆਤਮਾ ਦੀ ਪੱਕੀ ਗੰਢ ਪਾ ਲੈਣੀ ਹੈ ਭਾਵ ਅੰਮ੍ਰਿਤ ਛੱਕ ਲੈਣਾ। ਇਸ ਪ੍ਰਕਾਰ ਉਸ ਪ੍ਰੇਮੀ ਨੂੰ ਗੁਰੂ ਚਰਨਾਂ ਨਾਲ ਜੋੜ ਕੇ ਲੋਕ ਸੁਖੀ ਤੇ ਪ੍ਰਲੋਕ ਸੁਹੇਲੇ ਕਰ ਦਿੰਦੇ।

# ਮਨ ਇਕਾਗਰ ਕਰਨ ਦਾ ਤਰੀਕਾ

ਕਰੀਬਨ ਪਰਮਾਰਥ ਦੇ ਹਰ ਪਾਂਧੀ ਦਾ ਮੁੱਖ ਪ੍ਰਸ਼ਨ ਇਹੋ ਹੀ ਹੁੰਦਾ ਹੈ ਕਿ "ਅਸੀਂ ਬਾਣੀ ਵੀ ਪੜ੍ਹਦੇ ਹਾਂ, ਨਾਮ ਜਪਣ ਦਾ ਯਤਨ ਵੀ ਕਰਦੇ ਹਾਂ ਪਰ ਸਾਡਾ ਮਨ ਨਹੀਂ ਟਿਕਦਾ।" ਬਾਬਾ ਜੀ ਪਾਸ ਵੀ ਕਈਆਂ ਜਗਿਆਸੂਆਂ ਨੇ ਇਹੋ ਬੇਨਤੀ ਕਰਨੀ ਅਤੇ ਨਾਲ ਹੀ ਕਹਿਣਾ ਕਿ ਮਨ ਨੂੰ ਟਿਕਾਉਣ ਦਾ ਕੋਈ ਤਰੀਕਾ ਦੱਸੋ। ਆਪ ਜੀ ਨੇ ਬੜੇ ਪ੍ਰੇਮ ਨਾਲ ਉਸ ਜਗਿਆਸੂ ਦੇ ਪ੍ਰਸ਼ਨ ਨੂੰ ਸੁਣ ਕੇ ਉੱਤਰ ਦੇਣਾ ਕਿ ਜਿਸ ਮਨ ਨੂੰ ਟਿਕਾਉਣ ਲਈ ਸਾਡੇ ਮਨ ਵਿਚ ਇਤਨੀ ਲਾਲਸਾ ਹੈ, ਕੀ ਉਸ ਨੂੰ ਟਿਕਾਉਣ ਲਈ ਅਸੀਂ ਕੋਈ ਯਤਨ ਵੀ ਕਰਦੇ ਹਾਂ ਭਾਵ ਕਿ ਕੋਈ ਵਕਤ ਕੱਢਦੇ ਹਾਂ? ਜਿਸ ਸਮੇਂ ਵਿਚ ਅਸੀਂ ਇਹ ਅਭਿਆਸ ਕਰੀਏ ਕਿ ਸਾਡੇ ਮਨ ਨੇ ਬਾਹਰ ਭੱਜਣਾ ਹੈ ਤੇ ਅਸੀਂ ਇਸ ਨੂੰ ਰੋਕਣ ਦਾ ਯਤਨ ਕਰਨਾ ਹੈ। ਸੋ ਭਾਈ ਜੇ ਯਤਨ ਕਰਦੇ ਹੋ ਤਦ ਤਾਂ ਧੰਨਤਾ ਦੇ ਯੋਗ ਹੋ, ਜੇ ਅਜੇ ਆਪਾਂ ਯਤਨ ਹੀ ਅਰੰਭ ਨਹੀਂ ਕੀਤਾ ਤਦ ਬਿਨਾਂ ਯਤਨ ਤੋਂ ਤਾਂ ਕੋਈ ਛੋਟਾ-ਮੋਟਾ ਦੁਨਿਆਵੀ ਕੰਮ ਵੀ ਨਹੀਂ ਸੌਰਦਾ ਤੇ ਇਹ ਤਾਂ :

**ਮਨਿ ਜੀਤੈ ਜਗੁ ਜੀਤੁ॥** *(ਜਪੁਜੀ ਸਾਹਿਬ)*

ਅਨੁਸਾਰ ਸੰਸਾਰ ਨੂੰ ਫ਼ਤਹਿ ਕਰਨ ਜਿੰਨਾ ਔਖਾ ਕੰਮ ਹੈ। ਹਾਂ, ਉਂਝ ਇਸ ਵਿਚ ਭੋਰਾ ਜਿੰਨਾ ਵੀ ਸ਼ੰਕਾ ਨਹੀਂ ਕਿ ਪਰਮਾਰਥ ਦੀਆਂ ਸਾਰੀਆਂ ਪ੍ਰਾਪਤੀਆਂ ਮਨ ਦੀ ਟਿਕਾਈ ਨਾਲ ਹੀ ਪ੍ਰਾਪਤ ਹੋਣੀਆਂ ਹਨ। ਬਿਨਾਂ ਮਨ ਦੀ ਟਿਕਾਈ ਤੋਂ ਪੜ੍ਹੀ ਗੁਰਬਾਣੀ ਅਤੇ ਜਪਿਆ ਨਾਮ ਉਹ ਰੰਗ ਨਹੀਂ ਲਿਆਉਣਾ ਜਿਸ ਦੀ ਕਿ ਅਸੀਂ ਆਸ ਕਰਦੇ ਹਾਂ। ਮਨ ਦਾ ਸੁਭਾਉ ਬਾਹਰ-ਮੁਖੀ ਹੋਣ ਕਰ ਕੇ ਇਸ ਨੇ ਬਾਹਰ ਸੰਸਾਰਿਕ ਪਦਾਰਥਾਂ ਵੱਲ ਭੱਜਣਾ ਹੈ ਅਤੇ ਸਾਡਾ ਯਤਨ ਗੁਰੂ ਦਾ ਓਟ ਆਸਰਾ ਲੈ ਕੇ ਇਸ ਨੂੰ ਅੰਤਰ-ਮੁਖੀ ਕਰਨ ਦਾ ਹੋਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਉਹਨਾਂ ਤੋਂ ਹੀ ਕੁਰਬਾਨ-ਸਦਕੇ ਜਾਂਦੇ ਹਨ ਜੋ ਇਸ ਸਾਧਨ ਨੂੰ ਅਪਣਾਉਂਦੇ ਹਨ:

**ਹਉ ਸਦਕੇ ਤਿਨਾ ਗੁਰਸਿਖਾਂ ਬਾਹਰਿ ਜਾਂਦਾ ਵਰਜਿ ਰਹਾਇਆ॥**

*(ਭਾ: ਗੁ: ਵਾਰ ੧੨, ਪਉੜੀ ੬)*

ਮਨ ਨੇ ਤਾਂ ਬਾਹਰ ਜਾਣਾ ਹੀ ਹੈ ਕਿਉਂਕਿ :

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥**

*(ਸਲੋਕ ਮ: ੩, ਪੰਨਾ ੬੫੧)*

ਜਨਮਾਂ-ਜਨਮਾਂਤ੍ਰਾਂ ਦੇ ਕਰਮ-ਸੰਸਕਾਰਾਂ ਕਾਰਨ ਇਹ ਮਨ ਆਪਣੇ ਅਸਲੇ (ਕੇਂਦਰ) ਤੋਂ ਦੂਰ ਹੋ ਕੇ ਮੈਲਾ ਹੋ ਚੁਕਾ ਹੈ ਅਤੇ ਮੁੜ-ਮੁੜ ਕੇ ਉਹਨਾਂ ਮਾਇਕੀ ਵਸਤੂਆਂ ਵੱਲ ਭੱਜਦਾ ਹੈ ਜੋ ਇਸ ਨੂੰ ਚੰਗੀਆਂ ਲਗਦੀਆਂ ਹਨ ਪਰ ਜਿਨ੍ਹਾਂ ਮਾਇਕੀ ਪਦਾਰਥਾਂ ਨੂੰ ਪ੍ਰਾਪਤ ਕਰਨ ਲਈ ਸਾਡਾ ਇਹ ਮਨੂਆ ਸੰਕਲਪ ਕਰ ਕੇ ਬਾਹਰ-ਮੁਖੀ ਹੁੰਦਾ ਹੈ, ਗੁਰੂ-ਉਪਦੇਸ਼ ਅਨੁਸਾਰ ਅਸੀਂ ਉਸ ਨੂੰ ਬਿਬੇਕ-ਬੁੱਧੀ ਰਾਹੀਂ ਵੇਖਣਾ ਹੈ ਕਿ ਜਿਸ ਪਾਸੇ ਸਾਡਾ ਮਨ ਭੱਜਦਾ ਹੈ ਕੀ ਇਹ ਸੱਚ-ਮੁੱਚ ਚੰਗਾ ਵੀ ਹੈ ਕਿ ਨਹੀਂ? ਇਸ ਤਰ੍ਹਾਂ ਗੁਰਬਾਣੀ ਤੋਂ ਅਗਵਾਈ ਲੈ ਕੇ ਆਪਣੇ ਸ੍ਰੇਸ਼ਟ ਮਨ (ਬੁੱਧੀ) ਨਾਲ ਮੈਲੇ ਮਨ ਨੂੰ ਬਾਹਰ ਜਾਣ ਤੋਂ ਰੋਕਣ ਲਈ ਯਤਨ ਕਰਨਾ ਚਾਹੀਦਾ ਹੈ।

**ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ॥**
**ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ॥** *(ਮ: ੩, ਪੰਨਾ ੮੭)*

ਇਸ ਤਰ੍ਹਾਂ ਯਤਨ ਕਰਨ ਨਾਲ :

**ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ॥**

*(ਸਲੋਕ ਮ: ੩, ਪੰਨਾ ੫੮੭)*

ਮਨ ਵਿਚ ਜੋ ਸੰਕਲਪ ਉੱਠ ਰਹੇ ਹਨ, ਜਿਨ੍ਹਾਂ ਨੂੰ ਅਸੀਂ ਫੁਰਨੇ ਕਹਿੰਦੇ ਹਾਂ, ਇਹ ਫੁਰਨੇ ਸੁਭਾਉ ਤੋਂ ਪੈਦਾ ਹੁੰਦੇ ਹਨ। ਸੁਭਾਉ ਕਿਵੇਂ ਬਣਦਾ ਹੈ? ਜੋ ਕਰਮ ਮਨੁੱਖ ਵਾਰ-ਵਾਰ ਕਰੇ ਉਹੋ ਜਿਹਾ ਹੀ ਉਸ ਦਾ ਸੁਭਾਉ ਬਣ ਜਾਂਦਾ ਹੈ। ਕਰਮ ਵਾਰ-ਵਾਰ ਉਹੋ ਹੀ ਇਸ ਜੀਵ ਦੁਆਰਾ ਕੀਤੇ ਜਾਂਦੇ ਹਨ, ਜਿਹੋ ਜਿਹਾ ਇਸਦਾ ਆਲਾ-ਦੁਆਲਾ (ਭਾਵ ਸੰਗਤ) ਹੁੰਦਾ ਹੈ। ਗੁਰੂ ਨਾਨਕ ਪਾਤਸ਼ਾਹ ਜੀ ਦਾ ਹੁਕਮ ਹੈ:

**ਜੇਹੇ ਕਰਮ ਕਮਾਇ ਤੇਹਾ ਹੋਇਸੀ॥** *(ਸੂਹੀ ਮ: ੧, ਪੰਨਾ ੭੩੦)*

ਜਿਹੋ ਜਿਹੀ ਇਹ ਜੀਵ ਸੰਗਤ ਕਰਦਾ ਹੈ ਅਤੇ ਮੁੜ-ਮੁੜ ਕਰਮ ਕਰਦਾ ਹੈ, ਉਹੋ ਜਿਹੇ ਹੀ ਫੁਰਨੇ ਵਾਰ-ਵਾਰ ਮਨ ਵਿਚ ਆਉਂਦੇ ਹਨ। ਸੋ ਮਨ ਨੂੰ ਟਿਕਾਉਣ ਵਾਸਤੇ ਸਭ ਤੋਂ ਪਹਿਲਾਂ ਕੰਮ ਅਸੀਂ ਇਹ ਕਰੀਏ ਕਿ ਨਿੱਤ ਦੀ ਸੰਗਤ ਨੂੰ ਆਪਾਂ "ਗੁਰੂ-ਸੰਗਤਿ" ਵਿਚ ਬਦਲ ਲਈਏ। ਦੂਸਰਾ, ਆਪਣੇ ਮਨ ਨੂੰ ਗੁਰਬਾਣੀ (ਗੁਰ-ਉਪਦੇਸ਼) ਸੁਣਨ ਵਿਚ ਲਾ ਦੇਈਏ। ਕਿਉਂਕਿ ਗੁਰੂ-ਬਚਨਾਂ ਨੂੰ ਸ੍ਰਵਣ ਕਰਨ ਨਾਲ :

**ਸੁਣਿਐ ਲਾਗੈ ਸਹਜਿ ਧਿਆਨੁ॥** *(ਜਪੁਜੀ ਸਾਹਿਬ)*

ਇਸ ਤੋਂ ਇਲਾਵਾ ਜਪੁਜੀ ਸਾਹਿਬ ਵਿਚ ਚਾਰ ਪਉੜੀਆਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਨੂੰ ਸੁਣਨ ਦੇ ਮਹਾਤਮ ਪ੍ਰਤੀ ਹੀ ਉਚਾਰਨ ਕੀਤੀਆਂ ਹਨ। ਜੇ ਅਸੀਂ ਉਹਨਾਂ ਨੂੰ ਵਿਚਾਰ ਕੇ ਪੜ੍ਹੀਏ ਤਦ ਗਿਆਤ ਹੋ ਜਾਵੇਗੀ ਕਿ ਸੁਣਨ ਨਾਲ ਕੀ ਕੁਝ ਪ੍ਰਾਪਤ ਹੋ ਜਾਂਦਾ ਹੈ।

ਆਪਾਂ ਹੁਣ ਵੇਖਣਾ ਹੈ ਕਿ ਜਿੰਨੀ ਵੀ ਬਾਣੀ ਅਸੀਂ ਪੜ੍ਹਦੇ ਹਾਂ, ਉਸ ਵਿਚੋਂ ਕਿੰਨੀ ਕੁ ਸੁਣਦੇ ਹਾਂ। ਗੁਰਬਾਣੀ ਅਸੀਂ ਤਦ ਹੀ ਸੁਣ ਸਕਾਂਗੇ ਜੇਕਰ ਮਨ ਟਿਕਾਉ ਵਿਚ ਹੋਵੇਗਾ। ਜੋ ਅਸੀਂ "ਵਾਹਿਗੁਰੂ-ਗੁਰਮੰਤ੍ਰ" ਦਾ ਉਚਾਰਨ ਕਰੀਏ ਤਦ ਉਸ ਨੂੰ ਵੀ ਆਪਣੇ ਕੰਨਾਂ ਨਾਲ ਸੁਣੀਏ। ਮੁੜ-ਮੁੜ ਜਾਪ ਕਰਕੇ, ਉਸ ਜਾਪ ਦੀ ਧੁਨ ਨੂੰ ਸੁਣਨ ਵਿਚ ਮਨ ਨੂੰ ਲਾ ਦੇਈਏ ਬੱਸ ਕਾਰਜ ਸੌਰ ਜਾਵੇਗਾ।

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥੩॥**

*(ਰਾਮਕਲੀ ਮ: ੧, ਪੰਨਾ ੮੭੯)*

ਬਾਬਾ ਜੀ, ਮਨ ਨੂੰ ਟਿਕਾਉਣ ਲਈ ਇਕ ਹੋਰ ਸਾਧਨ ਵੀ ਦੱਸਿਆ ਕਰਦੇ ਸਨ ਕਿ ਨਿਯਮ ਨਾਲ ਜੇਕਰ ਅਸੀਂ ਹਰ ਰੋਜ਼ ਮੂਲ-ਮੰਤਰ ਦੇ ਘੱਟੋ-ਘੱਟ 27 ਪਾਠ ਜਾਂ ਜਿੰਨੇ ਹੋਰ ਇਸ ਤੋਂ ਵੱਧ ਹੋ ਸਕਣ, ਕਰੀਏ। ਪਰ ਗਿਣਤੀ ਵਿਚ ਕੇਵਲ ਉਹ ਹੀ ਮੂਲ-ਮੰਤ੍ਰ ਦਾ ਪਾਠ ਸ਼ਾਮਲ ਕਰਨਾ ਹੈ ਜੋ ਸਾਰਾ ਹੀ ਸਾਡੇ ਮਨ ਨੇ ਸੁਣਿਆ ਹੋਵੇ। ਜੇ ਮੂਲ-ਮੰਤ੍ਰ ਦਾ ਪਾਠ ਕਰਦਿਆਂ ਮਨ ਬਾਹਰਲੇ ਫੁਰਨੇ ਵਿਚ ਚਲਾ ਜਾਵੇ ਤਦ ਫਿਰ ਮੁੜ ਕੇ ਅਰੰਭ ਤੋਂ ਇਹ ਪਾਠ ਅਰੰਭ ਕਰ ਦੇਣਾ। ਭਾਵੇਂ ਚਾਰ ਵਾਰੀ, ਭਾਵੇਂ ਪੰਜ ਵਾਰੀ ਮੁੜ-ਮੁੜ ਕੇ ਕਰਨਾ ਪਵੇ ਪਰ ਗਿਣਤੀ ਵਿਚ ਉਹ ਪਾਠ ਹੀ ਸ਼ਾਮਲ ਕਰਨਾ ਹੈ, ਜੋਂ ਬਿਨਾਂ ਫੁਰਨਾ ਆਏ ਸੰਪੂਰਨ ਹੋਵੇ। ਇਸ ਤਰ੍ਹਾਂ ਯਤਨ ਕਰਦੇ-ਕਰਦੇ ਮਨ ਸੁਣਨ ਦਾ ਆਦੀ ਹੋ ਜਾਵੇਗਾ ਅਤੇ ਇਕਾਗਰਤਾ ਵਧਦੀ ਜਾਵੇਗੀ। ਜਿਉਂ-ਜਿਉਂ ਇਕਾਗਰਤਾ ਵਧੇਗੀ, ਤਿਉਂ-ਤਿਉਂ ਮਨ ਨੂੰ ਨਾਮ ਦਾ ਰਸ ਆਉਣ ਲੱਗ ਪਵੇਗਾ। ਜਦੋਂ ਨਾਮ ਦਾ ਰਸ ਆਉਣ ਲੱਗ ਪਿਆ ਫਿਰ ਤਾਂ :

**ਹਰਿ ਰਸ ਕਾ ਤੂੰ ਚਾਖਹਿ ਸਾਦੁ॥**
**ਚਾਖਤ ਹੋਇ ਰਹਹਿ ਬਿਸਮਾਦੁ॥੧॥**

*(ਗਉੜੀ ਗੁਆਰੇਰੀ ਮ: ੫, ਪੰਨਾ ੧੮੦)*

ਵਾਲੀ ਦਸ਼ਾ ਵਾਪਰਨ ਲੱਗ ਜਾਵੇਗੀ।

ਮਨ ਨੂੰ ਮਾਰਨ ਦੀ ਲੋੜ ਨਹੀਂ ਤੇ ਨਾ ਹੀ ਇਸ ਮਨ ਨੇ ਮਰਨਾ ਹੈ। ਕੇਵਲ ਗੁਰੂ ਦੇ ਉਪਦੇਸ਼ ਨੂੰ ਆਪਣੇ ਮਨ ਦੇ ਸੋਚ-ਮੰਡਲ ਵਿਚ ਵਸਾ ਕੇ ਮਨ ਦਾ ਰੁਖ਼ (ਪ੍ਰਵਾਹ, ਵੇਗ) ਬਦਲਣ ਦੀ ਲੋੜ ਹੈ :

**ਨਾ ਮਨੁ ਮਰੈ ਨ ਮਾਇਆ ਮਰੈ॥**
**ਜਿਨਿ ਕਿਛੁ ਕੀਆ ਸੋਈ ਜਾਣੈ**
**ਸਬਦੁ ਵੀਚਾਰਿ ਭਉ ਸਾਗਰੁ ਤਰੈ॥੧॥ ਰਹਾਉ॥**

*(ਪ੍ਰਭਾਤੀ ਮ: ੧, ਪੰਨਾ ੧੩੪੨)*

ਬੱਸ, ਮਨ ਦੇ ਵਹਾਉ ਨੂੰ ਕੇਵਲ ਉਲਟਾਉਣ ਦੀ ਹੀ ਲੋੜ ਹੈ। ਜਿਵੇਂ ਕਿ ਸੂਫ਼ੀ ਫ਼ਕੀਰ ਬਾਬਾ ਬੁੱਲ੍ਹੇ ਸ਼ਾਹ ਜੀ ਆਪਣੇ ਮੁਰਸ਼ਦ ਪਾਸ ਪ੍ਰਮਾਰਥ ਦੀ ਪੁੱਛ ਲਈ

ਪੁੱਜੇ ਅਤੇ ਮਨ ਨੂੰ ਪਰਮੇਸ਼ਰ ਵਾਲੇ ਪਾਸੇ ਲਾਉਣ ਦੀ ਵਿਧੀ ਪੁੱਛੀ ਤਦ ਮੁਰਸ਼ਦ ਜੀ ਜੋ ਉਸ ਸਮੇਂ ਗੰਢਿਆਂ ਦੀ ਪਨੀਰੀ ਪੁੱਟ ਰਹੇ ਸਨ ਆਪਣੇ ਕੰਮ ਵਿਚ ਰੁੱਝੇ ਰਹੇ ਤੇ ਉੱਤਰ ਦਿੱਤਾ ਕਿ :

**ਬੁਲ੍ਹਿਆ! ਰੱਬ ਦਾ ਕੀ ਪਾਉਣਾ, ਇਧਰੋਂ ਪੁੱਟਣਾ ਤੇ ਓਧਰ ਲਾਉਣਾ** ਬਸ, ਮਨ ਨੂੰ ਸੰਸਾਰਿਕ ਸੋਚਾਂ ਫ਼ਿਕਰਾਂ ਅਤੇ ਮਾੜੇ ਫੁਰਨਿਆਂ ਵੱਲੋਂ ਹਟਾ ਕੇ ਗੁਰਬਾਣੀ, ਕੀਰਤਨ ਅਤੇ ਨਾਮ ਸੁਣਨ ਵਾਲੇ ਪਾਸੇ ਲਾਉਣ ਦੀ ਹੀ ਲੋੜ ਹੈ। ਮਨ ਦਾ ਰੌਂਅ ਹੀ ਬਦਲਣਾ ਹੈ। ਇਹ ਕੋਈ ਸੌਖੀ ਖੇਡ ਨਹੀਂ। ਪਹਿਲਾਂ ਕਾਫ਼ੀ ਯਤਨ ਕਰਨਾ ਪਵੇਗਾ, ਸਫਲ ਹੋਣ ਤੇ ਪ੍ਰਾਪਤੀ ਵੀ ਓਨੀ ਹੀ ਰਸਦਾਇਕ ਤੇ ਅਨੰਦ-ਮਈ ਹੁੰਦੀ ਹੈ। ਦੂਸਰਾ, ਆਪਣਾ ਯਤਨ ਕਰਨ ਦੇ ਨਾਲ-ਨਾਲ ਸਤਿਗੁਰੂ ਜੀ ਦੇ ਚਰਨਾਂ ਵਿਚ ਦਾਸਾ-ਭਾਵ ਧਾਰ ਕੇ ਅਰਦਾਸ ਕਰਨੀ ਚਾਹੀਦੀ ਹੈ ਕਿ "ਹੇ ਸਤਿਗੁਰੂ ਜੀ! ਅਸੀਂ ਆਪਣੇ ਮਨ ਨੂੰ ਆਪ ਟਿਕਾਉਣ ਦੇ ਸਮਰੱਥ ਨਹੀਂ ਹਾਂ। ਆਪ ਜੀ, ਦਇਆ ਕਰ ਕੇ ਇਸ ਦਹਿ-ਦਿਸ ਧਾਵਦੇ ਮਨੂਏ ਦੀ ਟਿਕਾਈ ਬਖ਼ਸ਼ ਕੇ ਨਾਮ ਦਾ ਰਸੀਆ ਬਣਾਉ।" ਇਸ ਪ੍ਰਕਾਰ ਕੀਤੀ ਅਰਦਾਸ ਨਾਲ ਇਸ ਸ੍ਰੇਸ਼ਟ ਯਤਨ ਨੂੰ ਹੋਰ ਵੀ ਸਹਾਇਤਾ ਮਿਲਦੀ ਹੈ।

ਬਾਬਾ ਜੀ, ਪਰਮਾਰਥੀ ਪ੍ਰੇਮੀਆਂ ਨੂੰ ਪਰਮੇਸ਼ਰ ਪ੍ਰਾਪਤੀ ਲਈ ਅਕਸਰ ਕਿਹਾ ਕਰਦੇ ਸਨ ਕਿ ਸੰਸਾਰ ਦੇ ਵਿਚ ਸੰਜਮ ਬਹੁਤ ਵੱਡਾ ਗੁਣ ਹੈ। ਹਰ ਗੁਰਸਿੱਖ ਨੂੰ ਉਸ ਦਾ ਧਾਰਨੀ ਬਣਨਾ ਚਾਹੀਦਾ ਹੈ। ਜਿਵੇਂ ਸੰਸਾਰਿਕ ਲੋੜਾਂ ਅਤੇ ਕੰਮਾਂ ਪ੍ਰਤੀ ਸੰਜਮ ਅਤਿ ਜ਼ਰੂਰੀ ਹੈ ਤਿਵੇਂ ਹੀ ਜੋ ਸਮਾਂ ਅਸੀਂ ਪਰਮਾਰਥ ਵਾਲੇ ਪਾਸੇ ਲਾਉਂਦੇ ਹਾਂ ਉਸ ਦੀ ਵੀ ਬਹੁਤ ਸੰਜਮ ਨਾਲ ਵਰਤੋਂ ਕਰਨੀ ਚਾਹੀਦੀ ਹੈ। ਭਾਵ ਥੋੜ੍ਹੇ ਸਮੇਂ ਵਿਚ ਬਹੁਤਾ ਲਾਭ ਪ੍ਰਾਪਤ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਇਹ ਤਾਂ ਹੀ ਹੋਵੇਗਾ, ਜੇ ਅਸੀਂ ਬਾਣੀ ਪੜ੍ਹਨ ਅਤੇ ਨਾਮ-ਸਿਮਰਨ ਸਮੇਂ ਮਨ ਨੂੰ ਇਕਾਗਰ ਕਰ ਕੇ ਬਾਣੀ ਤੇ ਗੁਰਮੰਤ੍ਰ ਸੁਣਨ ਵਿਚ ਲਾ ਦੇਈਏ। ਜੇ ਧਿਆਨ ਬਾਹਰ-ਮੁਖੀ ਹੈ, ਕੇਵਲ ਰਟਨ ਹੀ ਕਰੀ ਜਾ ਰਹੇ ਹਾਂ ਤਾਂ ਇੰਝ ਜਾਣ ਲਵੋ ਕਿ ਅਸੀਂ ਉਸ ਸਮੇਂ ਤੋਂ ਪੂਰਾ ਲਾਭ ਨਹੀਂ ਲੈ ਰਹੇ। ਗੁਰੂ ਦੀ ਹਜ਼ੂਰੀ ਵਿਚ ਪੜ੍ਹੀ ਹੋਈ ਬਾਣੀ ਤੇ ਕੀਤਾ ਹੋਇਆ ਭਜਨ ਹੀ ਪੂਰਨ ਤੌਰ ਤੇ ਪ੍ਰਵਾਨ ਹੁੰਦਾ ਹੈ। ਗ਼ੈਰ-ਹਜ਼ੂਰੀ ਦੇ ਭਜਨ ਦਾ ਕੇਵਲ ਕਰਮ ਹੀ ਬਣਦਾ ਹੈ ਜੋ ਕਿ ਬਹੁਤ ਦੇਰ ਬਾਅਦ ਫ਼ਲਦਾਇਕ ਹੁੰਦਾ ਹੈ। ਨਿਰੀ ਗਿਣਤੀ ਜਾਂ ਪੜ੍ਹਾਈ ਨੂੰ ਤਾਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਆਸਾ ਜੀ ਦੀ ਵਾਰ ਵਿਚ "ਹੋਰ ਹਉਮੈ ਝਖਣਾ ਝਾਖਿ" ਲਿਖਦੇ ਹਨ :

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥**

**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥**
**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥**

*(ਵਾਰ ਆਸਾ ਮ: ੧, ਪੰਨਾ ੪੬੭)*

ਬਾਬਾ ਕਬੀਰ ਜੀ ਵੀ ਫ਼ੁਰਮਾਉਂਦੇ ਹਨ ਕਿ :

**ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥**
**ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥੧॥**

*(ਸੋਰਠਿ ਕਬੀਰ ਜੀ, ਪੰਨਾ ੬੫੫)*

ਅਤੇ ਪੰਜਵੇਂ ਗੁਰਦੇਵ ਜੀ ਵੀ ਹੁਕਮ ਕਰਦੇ ਹਨ :

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥...**

*(ਸੋਰਠਿ ਮ: ੫, ਪੰਨਾ ੬੪੧)*

ਜੇਕਰ ਕਿਸੇ ਮੁਸਾਫਰ ਨੇ ਲੰਬਾ ਸਫ਼ਰ ਤੈਅ ਕਰਨਾ ਹੋਵੇ ਤਦ ਉਸ ਨੂੰ ਸਟੇਸ਼ਨ ਤੇ ਪੁੱਜਣਾ ਪੈਂਦਾ ਹੈ। ਅਸਲੀ ਸਫ਼ਰ ਤਾਂ ਤਦ ਹੀ ਸ਼ੁਰੂ ਹੋਵੇਗਾ ਜਦ ਰੇਲ ਗੱਡੀ ਜਾਂ ਬੱਸ ਵਿਚ ਬੈਠ ਜਾਵੇਗਾ। ਇਸੇ ਤਰ੍ਹਾਂ ਸਰੀਰ ਨਾਲ ਅੱਖਰੀਂ ਨਾਮ ਜਪਣਾ (ਭਾਵ ਰਸਨਾ ਦੁਆਰਾ ਨਾਮ ਦਾ ਰਟਨ ਕਰਨਾ) ਮਾਨੋਂ ਸਟੇਸ਼ਨ ਤਕ ਪੁੱਜਣਾ ਹੈ। ਅਸਲੀ ਆਤਮਿਕ ਸਫ਼ਰ ਤਾਂ ਪਰਮੇਸ਼ਰ ਜੀ ਦੀ ਹਜ਼ੂਰੀ ਵਿਚ ਆਤਮਾ ਨਾਲ ਸਿਮਰਨ ਕਰਨ ਨਾਲ ਹੀ ਤੈਅ ਹੋਵੇਗਾ। ਆਤਮਾ ਨਾਲ ਸਿਮਰਨ ਕਰਨਾ ਮਾਨੋਂ ਗੱਡੀ ਰਾਹੀਂ ਜਾਂ ਜਹਾਜ਼ ਰਾਹੀਂ ਸਫ਼ਰ ਕਰਨਾ ਹੈ।

ਮਨੁੱਖ ਦਾ ਇਸ ਸੰਸਾਰ ਵਿਚ ਆਉਣ ਦਾ ਕੇਵਲ ਅਤੇ ਕੇਵਲ ਇਕੋ ਇਕ ਪ੍ਰਯੋਜਨ ਹੈ :

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

ਅਤੇ ਇਸ ਨਿਸ਼ਾਨੇ ਦੀ ਪੂਰਤੀ ਲਈ ਸਤਿਗੁਰੂ ਜੀ ਨੇ ਰਸਤਾ ਦਸਿਆ ਹੈ :

**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥**

*(ਆਸਾ ਮ: ੫, ਪੰਨਾ ੧੨)*

ਅਤੇ

**ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥**

*(ਸੂਹੀ ਮ: ੧, ਪੰਨਾ ੭੨੮)*

ਅਤੇ

**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥੩॥੨॥**

*(ਧਨਾਸਰੀ ਕਬੀਰ ਜੀ, ਪੰਨਾ ੬੯੨)*

**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ॥੬॥**

*(ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)*

ਸੋ ਨਾਮ ਜਪਣ ਵਾਸਤੇ ਸਭ ਤੋਂ ਵਧ ਸਹਾਇਕ ਸਤਿਸੰਗਤ ਹੈ। ਸੋ ਆਪਾਂ ਨੂੰ ਸਤਿਸੰਗਤ ਹਰ ਰੋਜ਼ ਕਰਨੀ ਚਾਹੀਦੀ ਹੈ। ਸਭ ਤੋਂ ਸ੍ਰੇਸ਼ਟ ਸੰਗਤਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੈ। ਹਰ ਗੁਰਸਿੱਖ ਨੂੰ ਘੱਟੋ-ਘੱਟ ਇਕ-ਦੋ ਪੰਨੇ ਜਾਂ ਜਿੰਨਾ ਵੀ ਵੱਧ ਹੋ ਸਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੀਚਾਰ ਸਹਿਤ ਪਾਠ ਹਰ ਰੋਜ਼ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਸਤਿਗੁਰੂ ਜੀ ਨਾਲ ਸੰਗਤ ਬਣੀ ਰਹਿੰਦੀ ਹੈ ਅਤੇ ਗੁਰੂ ਮਹਾਰਾਜ ਜੀ ਪਾਸੋਂ ਸਾਨੂੰ ਹਰ ਰੋਜ਼ ਨਵੀਂ ਤੋਂ ਨਵੀਂ ਆਰਥਿਕ ਪ੍ਰਮਾਰਥਿਕ ਅਗਵਾਈ ਮਿਲਦੀ ਰਹਿੰਦੀ ਹੈ। ਗੁਰਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਜਿਸ ਪ੍ਰਾਣੀ ਨੇ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨੇ ਹੋਣ, ਉਹ ਸ਼ਰਧਾ ਭਾਵਨੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰੇ, ਇਹ ਹੀ ਗੁਰਦੇਵ ਜੀ ਦੇ ਦਰਸ਼ਨ ਹਨ। ਜਿਸ ਨੇ ਗੁਰੂ ਨਾਲ ਬਚਨ ਕਰਨੇ ਹੋਣ, ਉਹ ਗੁਰੂ ਕੀ ਬਾਣੀ ਨੂੰ ਪ੍ਰੇਮ ਸਹਿਤ ਵੀਚਾਰ ਨਾਲ ਪੜ੍ਹੇ :

**ਗੁਰ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ॥**
**ਬਾਤ ਕਰਨ ਗੁਰੂ ਸੋ ਚਹੈ ਗ੍ਰੰਥ ਮਨ ਲਾਇ॥**

*(ਗੁਰ ਬਿਲਾਸ ਪਾ: ੬)*

ਅਤੇ ਭਾਈ ਨੰਦ ਲਾਲ ਜੀ ਨੇ ਵੀ ਰਹਿਤਨਾਮੇ ਵਿਚ ਇਸੇ ਭਾਵ ਦੇ ਵਾਕ ਅੰਕਤ ਕੀਤੇ ਹਨ :

**ਸੋ ਸਿਖ ਗੁਰ ਦਰਸ਼ਨ ਕੀ ਚਾਹਿ॥**
**ਦਰਸ਼ਨ ਕਰੇ ਗਰੰਥ ਜੀ ਆਹਿ॥੧੪॥**
**ਪ੍ਰਭਾਤ ਸਮੇਂ ਕਰਕੇ ਇਸ਼ਨਾਨ॥**
**ਤੀਨ ਪਰਦਛਨਾ ਕਰੇ ਸੁਜਾਨ॥੧੫॥**
**ਜੋ ਮਮ ਸਾਥ ਚਾਹੇ ਕਰੇ ਬਾਤ॥**
**ਗਰੰਥ ਜੀ ਪੜ੍ਹੇ ਸੁਣੇ ਬਿਚਾਰੇ ਸਾਥ॥੧੮॥**
**ਜੋ ਮੁਝ ਬਚਨ ਸੁਣਨ ਕੀ ਚਾਇ॥**
**ਗਰੰਥ ਜੀ ਪੜ੍ਹੇ ਸੁਣੇ ਚਿਤ ਲਾਇ॥**
**ਮੇਰਾ ਰੂਪ ਗਰੰਥ ਜੀ ਜਾਣ॥**
**ਇਸ ਮੇ ਭੇਦ ਨਹੀ ਕਛ ਮਾਨ॥੨੦॥**

*(ਰਹਿਤਨਾਮਾ ਭਾ: ਨੰਦ ਲਾਲ ਜੀ)*

ਦੂਸਰੇ, ਗੁਰੂ ਪਿਆਰ ਵਾਲੇ ਗੁਰਸਿੱਖਾਂ ਦੀ ਸੰਗਤ ਕਰਨ ਨਾਲ ਮਨ ਵਿਚ ਨਾਮ ਜਪਣ ਅਤੇ ਨਾਮੀ ਨੂੰ ਮਿਲਣ ਵਾਸਤੇ ਮਨ ਵਿਚ ਉਤਸ਼ਾਹ ਉਮ੍ਹਡਦਾ ਹੈ। ਯਥਾ

**ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ॥**

*(ਜੈਤਸਰੀ ਮ: ੫, ਪੰਨਾ ੭੦੩)*

ਇਸ ਤੋਂ ਇਲਾਵਾ ਸਤਸੰਗਤਿ ਵਿਚ ਆਉਣ ਨਾਲ ਹੀ ਮਾੜੇ ਚੰਗੇ ਕਰਮਾਂ ਦੀ ਸੋਝੀ ਮਿਲਦੀ ਹੈ। ਮਾੜੇ ਕੰਮਾਂ ਨੂੰ ਤਿਆਗਣ ਅਤੇ ਚੰਗੇ ਕੰਮਾਂ ਨੂੰ ਕਰਨ ਵਾਸਤੇ ਮਨ ਵਿਚ ਪ੍ਰੇਰਨਾ ਪੈਦਾ ਹੁੰਦੀ ਹੈ—ਜਿਸ ਸਦਕਾ ਬੁਰੇ ਕਰਮ ਘਟ ਜਾਂਦੇ ਹਨ ਅਤੇ ਸ਼ੁਭ ਕਰਮਾਂ ਵਿਚ ਵਾਧਾ ਹੋਣ ਲੱਗ ਜਾਂਦਾ ਹੈ।

**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥**
**ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥**

*(ਸਲੋਕ ਮ: ੨, ਪੰਨਾ ੧੪੬)*

ਗੁਰੂ ਪਿਆਰਿਆਂ ਦੀ ਸੰਗਤ ਕਰਨ ਨਾਲ ਬਿਬੇਕ ਬੁੱਧੀ (ਵਿਚਾਰ ਬੁੱਧੀ) ਹੋ ਜਾਂਦੀ ਹੈ :

**ਸਾਧਸੰਗਤਿ ਮਿਲਿ ਬੁਧਿ ਬਿਬੇਕ॥੩॥** *(ਆਸਾ ਮ: ੫, ਪੰਨਾ ੩੭੭)*

ਤੀਸਰੇ, ਜੇ ਗੁਰਸਿੱਖ ਪਿਆਰਿਆਂ ਦੀ ਸੰਗਤ ਨਾ ਮਿਲੇ ਤਾਂ ਗੁਰਸਿੱਖ ਨੂੰ ਧਰਮ ਗ੍ਰੰਥਾਂ ਦੀ ਸੰਗਤ ਕਰਨੀ ਲੋੜੀਏ। ਗੁਰੂ ਸਾਹਿਬਾਂ ਅਤੇ ਗੁਰੂ ਪਿਆਰਿਆਂ ਦੇ ਜੀਵਨ-ਚਰਿਤ੍ਰ ਪੜ੍ਹਨ ਸੁਣਨ ਨਾਲ ਉਹਨਾਂ ਵੱਲੋਂ ਪਾਏ ਪੱਗ-ਚਿੰਨ੍ਹਾਂ ਉੱਪਰ ਤੁਰਨ ਦੀ ਪ੍ਰੇਰਨਾ ਹੁੰਦੀ ਹੈ।

ਸੋ ਹਰ ਗੁਰਸਿੱਖ ਮਾਈ ਭਾਈ ਨੂੰ ਇਨ੍ਹਾਂ ਤਿੰਨਾਂ ਸੰਗਤਾਂ ਵਿਚੋਂ ਜਿਹੜੀ ਵੀ ਸੰਗਤ ਪ੍ਰਾਪਤ ਹੋਵੇ, ਉਸ ਦਾ ਪੂਰਾ ਲਾਹਾ ਪ੍ਰਾਪਤ ਕਰਨਾ ਚਾਹੀਦਾ ਹੈ।

!

# ਗੁਰਸਿੱਖ ਦਾ ਇਮਤਿਹਾਨ ਹਰ ਰੋਜ਼ ਹੁੰਦਾ ਹੈ

ਬਾਬਾ ਜੀ ਕਿਹਾ ਕਰਦੇ ਸਨ, ਕਿ ਹਰ ਗੁਰਸਿੱਖ ਜੋ ਰਾਤ ਨੂੰ ਗੁਰਬਾਣੀ ਰਾਹੀਂ ਗੁਰੂ ਹੁਕਮਾਂ ਨੂੰ ਪੜ੍ਹਦਾ ਹੈ, ਸਵੇਰੇ ਨਿੱਤਨੇਮ ਰਾਹੀਂ ਉਸ ਨੂੰ ਫਿਰ ਦੁਹਰਾਉਂਦਾ ਹੈ—ਸਤਿਗੁਰੂ ਜੀ ਆਪਣੇ ਗੁਰਸਿੱਖ ਦੀ ਪ੍ਰੀਖਿਆ ਹਰ ਰੋਜ਼ ਨਿੱਤ ਦੇ ਕੰਮਾਂ-ਕਾਰਾਂ ਵਿਚ ਲੈਂਦੇ ਹਨ ਕਿ ਰਾਤ ਜੋ ਕੁਝ ਇਸ ਨੇ ਪੜ੍ਹਿਆ ਅਤੇ ਸਵੇਰੇ ਉਸ ਦੀ ਦੁਹਰਾਈ ਕੀਤੀ, ਕੀ ਉਸ ਅਨੁਸਾਰ ਹੀ ਇਹ ਸੰਸਾਰ ਵਿਚ ਮਨ-ਬਚ-ਕਰਮ ਕਰ ਕੇ ਚਲ ਰਿਹਾ ਹੈ? ਜੇ ਦਿਨ ਭਰ ਗੁਰੂ ਹੁਕਮ ਅਨੁਸਾਰ ਹੀ ਕਰਮ ਕਰਨਾ ਕੀਤੇ ਹਨ, ਤਦ ਤਾਂ ਸਤਿਗੁਰੂ ਜੀ ਗੁਰਸਿੱਖ ਨੂੰ ਪਾਸ ਕਰ ਕੇ ਖ਼ੁਸ਼ੀ ਪ੍ਰਦਾਨ ਕਰਦੇ ਹਨ, ਪਰ ਜੇ ਆਪਾਂ ਜੋ ਗੁਰਬਾਣੀ ਵਿਚ ਪੜ੍ਹਿਆ ਹੈ ਉਹਨਾਂ ਹਦਾਇਤਾਂ ਦੇ ਉਲਟ ਕਰਮ ਕਰਦੇ ਹਾਂ ਤਾਂ ਸਤਿਗੁਰੂ ਜੀ ਦੀ ਦ੍ਰਿਸ਼ਟੀ ਵਿਚ ਅਸੀਂ ਫੇਲ੍ਹ ਹੋ ਜਾਂਦੇ ਹਾਂ। ਸਾਨੂੰ ਸਾਰਿਆਂ ਨੂੰ ਹਮੇਸ਼ਾ ਇਸ ਗੱਲ ਦਾ ਖ਼ਿਆਲ ਰਖਣਾ ਚਾਹੀਦਾ ਹੈ ਕਿ ਜਿਥੇ ਗੁਰੂ ਕੀ ਬਾਣੀ ਸਾਨੂੰ ਲਾਉਂਦੀ ਹੈ ਉਥੇ ਲੱਗ ਜਾਈਏ ਅਤੇ ਜਿਹੜੇ ਮਾੜੇ ਕਰਮਾਂ ਤੋਂ ਗੁਰਬਾਣੀ ਵਰਜਦੀ ਹੈ, ਉਹ ਕਰਮ ਭੁੱਲ ਕੇ ਵੀ ਨਾ ਕਰੀਏ।

ਜੋ ਗੁਰਸਿਖ ਮਨ, ਬਚਨਾਂ ਤੇ ਕਰਮਾਂ ਦੁਆਰਾ ਪ੍ਰਭੂ ਨੂੰ ਅਰਾਧਦਾ ਹੈ ਉਸ ਨੂੰ ਸਾਰੇ ਫਲਾਂ ਦੀ ਪ੍ਰਾਪਤੀ ਹੁੰਦੀ ਹੈ। ਜੋ ਮਨ ਕਰਕੇ ਤਾਂ, ਅਰਾਧਦਾ ਹੈ ਪਰ ਬਚਨਾਂ ਤੇ ਕਰਮਾਂ ਨੂੰ ਕਰਨ ਸਮੇਂ ਪ੍ਰਭੂ ਨੂੰ ਵਿਸਾਰ ਦਿੰਦਾ ਹੈ, ਉਹ ਜਗਿਆਸੂ ਗੁਰੂ ਖ਼ੁਸ਼ੀ ਤੋਂ ਵਾਂਝਾ ਰਹਿ ਜਾਂਦਾ ਹੈ। ਗੁਰੂ ਨੂੰ ਪ੍ਰਵਾਨ ਉਹ ਹੀ ਹੈ ਜੋ :

**ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥ ਸਰਬ ਫਲਾ ਸੋਈ ਜਨੁ ਪਾਏ॥੬॥**

*(ਰਾਗ ਸੂਹੀ ਮ: ੫, ਪੰਨਾ ੭੬੦)*

ਤਥਾ

**ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ॥**

*(ਗਉੜੀ ਮ: ੫, ਪੰਨਾ ੨੪੮)*

ਜੋ

**ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ॥**

ਦਾ ਮਾਰਗ ਅਪਣਾਉਂਦੇ ਹਨ

**ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ॥੧॥ ਰਹਾਉ॥**

*(ਰਾਮਕਲੀ ਮ: ੫, ਪੰਨਾ ੯੧੬)*

ਉਹ ਸੰਸਾਰ ਦੀ ਘੁੰਮਣ-ਘੇਰੀ ਜਿਸ ਵਿਚੋਂ ਨਿਕਲਣਾ ਬੜਾ ਔਖਾ ਹੈ ਸੁਖੈਨ ਹੀ ਪਾਰ ਉਤਰ ਜਾਂਦੇ ਹਨ।

ਤਥਾ

**ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ॥੬॥**

*(ਮਾਰੂ ਸੋਲਹੇ ਮ: ੫, ਪੰਨਾ ੧੦੭੧)*

ਸੋ ਮਨ, ਬਚਨ ਤੇ ਕਰਮਾਂ ਦੁਆਰਾ ਅਰਾਧਣ ਨਾਲ ਹੀ ਪੂਰਨ ਗੁਰੂ ਖ਼ੁਸ਼ੀ ਪ੍ਰਾਪਤ ਕੀਤੀ ਜਾ ਸਕਦੀ ਹੈ।

# ਹਰ ਰੋਜ਼ ਨਿੱਤ ਦੇ ਕਰਮਾਂ ਦਾ ਲੇਖਾ-ਜੋਖਾ ਕਰਨਾ ਜ਼ਰੂਰੀ ਹੈ

ਬਾਬਾ ਜੀ ਦਾ ਕਥਨ ਸੀ ਕਿ ਹਰ ਜਗਿਆਸੂ ਨੂੰ ਸ਼ਾਮ ਨੂੰ ਸੌਣ ਤੋਂ ਪਹਿਲੇ ਥੋੜ੍ਹਾ ਜਿਹਾ ਸਮਾਂ ਕੱਢ ਕੇ ਆਪਣੇ ਦਿਨ ਭਰ ਦੇ ਕੀਤੇ ਕਰਮਾਂ ਉਪਰ ਝਾਤ ਮਾਰਨੀ ਚਾਹੀਦੀ ਹੈ। ਜੇ ਮਨ ਦੇ ਪਿਛੇ ਲੱਗ ਕੇ ਕੋਈ ਮਾੜੇ ਕਰਮ ਹੋਏ ਹਨ— ਝੂਠ ਬੋਲਿਆ ਗਿਆ ਹੈ ਜਾਂ ਕਿਸੇ ਦੀ ਨਿੰਦਿਆ ਹੋਈ ਹੈ ਜਾਂ ਕਿਸੇ ਦੇ ਮਨ ਨੂੰ ਠੇਸ ਪਹੁੰਚਾਈ ਹੈ, ਜੇ ਪਰਾਇਆ ਹੱਕ ਖਾਧਾ ਗਿਆ ਹੈ ਤਥਾ ਜੇਕਰ ਹੋਰ ਕੋਈ ਵੀ ਗੁਰੂ ਹੁਕਮ ਤੋਂ ਉਲਟ ਮਾੜਾ ਕਰਮ ਜਾਣੇ-ਅਣਜਾਣੇ ਹੋ ਗਿਆ ਹੈ— ਉਸ ਦਾ ਪਛਤਾਵਾ ਕਰ ਕੇ ਸਤਿਗੁਰੂ ਜੀ ਦੇ ਚਰਨਾਂ ਵਿਚੋਂ ਕੀੜੇ ਮਾੜੇ ਕਰਮਾਂ ਦੀ ਮੁਆਫ਼ੀ ਮੰਗਣੀ ਚਾਹੀਦੀ ਹੈ ਅਤੇ ਅਗਾਂਹ ਸਾਵਧਾਨ ਰਹਿਣ ਲਈ ਮਨ ਬਨਾਉਣਾ ਚਾਹੀਦਾ ਹੈ।

ਜੇ ਕੋਈ ਚੰਗਾ ਪਰਉਪਕਾਰ ਦਾ ਜਾਂ ਭਲੇ ਦਾ ਕਾਰਜ ਇਸ ਸਰੀਰ ਪਾਸੋਂ ਸਤਿਗੁਰੂ ਜੀ ਨੇ ਕਰਵਾ ਲਿਆ ਹੈ ਤਦ ਉਸ ਲਈ ਗੁਰਦੇਵ ਜੀ ਦਾ ਸ਼ੁਕਰਾਨਾ ਕਰ ਕੇ ਅਰਦਾਸ ਕਰਨੀ ਹੈ ਕਿ ਗ਼ਰੀਬ ਨਿਵਾਜ ਜੀ! ਅਗਾਂਹ ਤੋਂ ਵੀ ਇਸ ਸਰੀਰ ਪਾਸੋਂ ਧਰਮ ਅਤੇ ਪਰਉਪਕਾਰ ਦੇ ਕਾਰਜ ਆਪ ਹੀ ਕ੍ਰਿਪਾ ਕਰਕੇ ਕਰਾਉਣਾ ਕਰੋ। ਮਨ ਵਿਚ ਕੀਤੇ ਸ਼ੁਭ ਕਰਮ ਦਾ ਹੰਕਾਰ ਨਹੀਂ ਧਾਰਨਾ। ਜਿਵੇਂ ਬਾਣੀਏ ਲੋਕ ਆਪਣੀ ਆਮਦਨ ਅਤੇ ਖ਼ਰਚ ਦਾ ਹਰ ਸ਼ਾਮ ਨੂੰ ਲੇਖਾ-ਜੋਖਾ ਕਰਦੇ ਹਨ ਅਤੇ ਖ਼ਰਚ ਨੂੰ ਹਮੇਸ਼ਾ ਹੀ ਆਮਦਨ ਨਾਲੋਂ ਹੇਠਾਂ ਰੱਖਦੇ ਹਨ। ਹਰ ਰੋਜ਼ ਆਮਦਨ-ਖ਼ਰਚ ਦਾ ਹਿਸਾਬ ਕਰਨਾ ਸਦਕਾ ਹੀ ਸਹਿਜੇ ਸਹਿਜੇ ਉਹ ਧਨਾਢ ਬਣ ਜਾਂਦੇ ਹਨ। ਇਸ ਪ੍ਰਕਾਰ ਜੇ ਅਸੀਂ ਵੀ ਆਪਣੇ ਕੀਤੇ ਕਰਮਾਂ ਦਾ ਲੇਖਾ-ਜੋਖਾ ਕਰ ਕੇ ਚੰਗੇ ਕਰਮਾਂ ਨੂੰ ਮਾੜਿਆਂ ਤੋਂ ਉੱਪਰ ਰੱਖਣ ਦਾ ਯਤਨ ਕਰੀਏ ਤਦ ਅਸੀਂ ਵੀ ਗਣਵਾਨ ਬਣ ਕੇ ਸਤਿਗੁਰੂ ਜੀ ਦੀ ਕ੍ਰਿਪਾ ਦੇ ਪਾਤਰ ਬਣ ਜਾਵਾਂਗੇ।

# ਦਸਵੰਧ ਕੱਢਣਾ ਅਤਿ ਜ਼ਰੂਰੀ ਹੈ

ਹਰ ਗੁਰਸਿੱਖ ਲਈ ਆਪਣੀ ਧਰਮ ਦੀ ਕਿਰਤ ਵਿਚੋਂ ਦਸਵੰਧ ਕੱਢਣਾ ਅਤਿ ਜ਼ਰੂਰੀ ਹੈ; ਜੋ ਧਰਮ ਦੀ ਕਿਰਤ ਵਿਚੋਂ ਗੁਰੂ ਲੇਖੇ ਦਸਵੰਧ ਅਰਪਣ ਕਰਦਾ ਹੈ, ਉਸ ਤੇ ਗੁਰੂ ਦੀ ਬੇਅੰਤ ਖ਼ੁਸ਼ੀ ਹੁੰਦੀ ਹੈ। ਇਸ ਸੰਸਾਰ ਵਿਚ ਵੀ ਉਸ ਦੀ ਕਮਾਈ ਵਿਚ ਬਰਕਤ ਪੈਂਦੀ ਹੈ ਅਤੇ ਅਗਲੇਰੇ ਜਨਮ ਵਿਚ ਵੀ ਧਨ ਦੀ ਕਮੀ ਨਹੀਂ ਰਹਿੰਦੀ, ਹਰ ਗੁਰਸਿਖ ਲਈ ਹੁਕਮ ਹੈ ਕਿ :

**ਦਸ ਨਖ ਕਰ ਜੋ ਕਾਰ ਕਮਾਵੈ॥**
**ਤਾ ਕਰ ਜੋ ਧਨ ਘਰ ਮੈ ਆਵੈ॥**
**ਤਿਸ ਤੇ ਗੁਰ ਦਸੌਂਧ ਜੋ ਦੇਈ॥**
**ਸਿੰਘ ਸੁਯਸ ਬਹੁ ਜਗ ਮਹਿ ਲੇਈ॥** *(ਭਾਈ ਦੇਸਾ ਸਿੰਘ)*

ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ :

**ਕਿਰਤ ਵਿਰਤ ਕਰ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ॥**
*(ਵਾਰ ੬ ਪਉੜੀ ੧੨)*

ਤਥਾ

**ਜੋ ਅਪਨੀ ਕਛੁ ਕਰਹੁ ਕਮਾਈ॥ ਗੁਰੁਹਿਤ ਦਿਹੁ ਦਸਵੰਦ ਬਨਾਈ॥**
*(ਸੂਰਜ ਪ੍ਰਕਾਸ ਰਾਸ ੧)*

ਤਨਖ਼ਾਹਨਾਮੇ ਵਿਚ ਭਾ. ਨੰਦ ਲਾਲ ਜੀ ਦੇ ਬਚਨ ਹਨ :

**ਦਸਵੰਦ ਗੁਰੂ ਨਹਿ ਦੇਵਈ, ਝੂਠ ਬੋਲ ਜੋ ਖਾਇ॥**
**ਕਹੈ ਗੋਬਿੰਦ ਸਿੰਘ ਲਾਲ ਜੀ ਤਿਸ ਕਾ ਕਛੁ ਨ ਬਿਸਾਹਿ॥**
*(ਤਨਖਾਹਨਾਮਾ ਭਾ. ਨੰਦ ਲਾਲ ਸਿੰਘ ਜੀ)*

ਜੋ ਗੁਰਸਿਖ ਗੁਰੂ ਨਮਿਤ ਦਸਵੰਧ ਨਹੀਂ ਦਿੰਦਾ ਬਚਿੱਤ੍ਰ ਨਾਟਕ ਵਿਚ ਸਤਿਗੁਰੂ ਜੀ ਨੇ ਹੇਠ ਲਿਖੇ ਬਚਨ ਦਰਜ ਕੀਤੇ ਹਨ :

**ਜੋ ਬਾਬੇ ਕੇ ਨਾਮ ਨ ਦੈਹੈਂ॥ ਤਿਨ ਤੇ ਗਹਿ ਬਾਬਰ ਕੇ ਲੈਹੈਂ॥**
**ਦੈ ਦੈ ਤਿਨ ਕੌ ਬਡੀ ਸਜਾਇ॥ ਪੁਨਿ ਲੈਹੈਂ ਗ੍ਰਹਿ ਲੂਟਿ ਬਨਾਇ॥(੧੦)**
*(ਬਚਿੱਤ੍ਰ ਨਾਟਕ ਅਧਾਯ ੧੩)*

ਗੁਰੂ ਮਹਾਰਾਜ ਜੀ ਨੇ ਮਹਾਨ ਬਖ਼ਸ਼ਿਸ਼ ਕਰਕੇ ਗੁਰਸਿੱਖ ਦੀ ਕਮਾਈ ਨੂੰ ਸਫਲਾ ਕਰਨ ਲਈ ਦਸਵੰਧ ਦੀ ਪਰਪਾਟੀ ਚਲਾਈ ਹੈ, ਤਾਂ ਜੋ ਗੁਰਸਿੱਖ ਗੁਰੂ

ਬਖ਼ਸ਼ਿਸ਼ ਹੋਈ ਮਾਇਆ ਵਿਚੋਂ ਲੋੜਵੰਦ ਦੀ ਸਹਾਇਤਾ ਕਰਕੇ ਗੁਰੂ ਖ਼ੁਸ਼ੀ ਨੂੰ ਪ੍ਰਾਪਤ ਕਰ ਸਕੇ।

ਦਾਨ ਕਰਨ ਦੀ ਰੀਤ ਤਾਂ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਸੀ, ਪਰ ਦਾਨ ਕਰਨ ਨਾਲ ਬਹੁਤੀ ਵੇਰ ਦਾਨੀ ਮਨੁੱਖ ਦੇ ਮਨ ਵਿਚ ਹੰਕਾਰ ਆ ਜਾਂਦਾ ਹੈ, ਕਿ ਮੈਂ ਦਾਨ ਕੀਤਾ ਹੈ। ਦਾਨ ਕਰਨ ਨਾਲ ਜਦੋਂ ਮਨ ਵਿਚ ਹੰਕਾਰ ਆ ਗਿਆ, ਹੰਕਾਰ ਮਨ ਨੂੰ ਮਲੀਨ ਕਰਦਾ ਹੈ, ਮਲੀਨ ਮਨ ਵਿਚ ਨਾਮ ਤੇ ਨਾਮੀ ਦਾ ਵਾਸਾ ਨਹੀਂ ਹੋ ਸਕਦਾ। ਹੰਕਾਰ ਅਧੀਨ ਕੀਤਾ ਹੋਇਆ ਦਾਨ ਵੀ ਕਿਸੇ ਅਰਥ ਨਹੀਂ ਹੈ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥**

*(ਸਲੋਕ ਮ: ੯, ਪੰਨਾ ੧੪੨੮)*

ਸੋ ਇਸ ਹੰਕਾਰ ਦੇ ਦੀਰਘ ਰੋਗ ਤੋਂ ਸਿੱਖਾਂ ਨੂੰ ਬਚਾਉਣ ਲਈ ਸਤਿਗੁਰੂ ਜੀ ਨੇ, ਦਸਵੰਧ ਕਢਣ ਦੀ ਬੰਦਸ਼ ਹਰ ਗੁਰਸਿੱਖ ਤੇ ਲਾਗੂ ਕਰ ਦਿੱਤੀ, ਕਿ ਦਸਾਂ ਵਿਚੋਂ ਇਕ ਹਿੱਸਾ ਗੁਰੂ ਨੂੰ ਅਰਪਨ ਕਰ ਦੇਣਾ ਹੈ ਉਸ ਨੂੰ ਆਪਣਾ ਨਹੀਂ ਸਮਝਣਾ, ਉਸ ਨੂੰ ਗੁਰੂ ਕਾ ਜਾਣ ਕੇ ਆਪ ਕੇਵਲ ਉਸ ਦਾ ਅਮਾਨਤੀ ਬਣਨਾ ਹੈ। ਉਸ ਮਾਇਆ ਨੂੰ ਧਾਰਮਿਕ ਕਾਰਜਾਂ ਜਾਂ ਲੋੜਵੰਦਾਂ ਨਮਿਤ ਖ਼ਰਚ ਕਰਨਾ ਹੈ।

ਜਦੋਂ ਇਸ ਭਾਵ ਨਾਲ ਦਸਵੰਧ ਦੀ ਮਾਇਆ ਗੁਰਸਿੱਖ ਵਰਤੇਗਾ ਤਾਂ ਸੁਤੇ-ਸਿਧ ਹੀ ਮਨ ਵਿਚ ਧਾਰਨਾ ਬਣੇਗੀ ਕਿ

**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥**

ਗੁਰਸਿੱਖ ਦੇ ਮਨ ਵਿਚ ਦਾਨ ਕਰਕੇ ਸਗੋਂ ਨਿਮਰਤਾ ਦਾਸਾ-ਭਾਵ ਆਵੇਗਾ ਕਿ ਮੈਂ ਗੁਰੂ ਦੀ ਅਮਾਨਤ ਦੇ ਕੇ ਸੁਰਖਰੂ ਹੋਇਆ ਹਾਂ। ਕਿਉਂਕਿ :

**ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥**

*(ਸਲੋਕ ਮ: ੩, ਪੰਨਾ ੧੨੪੯)*

ਇਸ ਤਰ੍ਹਾਂ ਦਾਨ ਵੀ ਹੋ ਜਾਵੇਗਾ ਤੇ ਹੰਕਾਰ ਦੇ ਰੋਗ ਤੋਂ ਵੀ ਬਚਾਅ ਰਹੇਗਾ।

ਪੰਜਵੇਂ ਪਾਤਸ਼ਾਹ ਜੀ ਵੀ ਸਨੂੰ ਸੁਖਮਨੀ ਸਾਹਿਬ ਵਿਚ ਚਿਤਾਵਨੀ ਦਿੰਦੇ ਹਨ, ਕਿ ਹੇ ਪ੍ਰਾਣੀ ਗੁਰੂ ਤੈਨੂੰ ਦਸ ਵਸਤੂਆਂ ਦਿੰਦਾ ਹੈ ਤੂੰ ਉਹਨਾਂ ਦਸਾਂ ਵਿਚੋਂ ਗੁਰੂ ਸ਼ੁਕਰਾਨੇ ਹਿਤ ਇਕ ਹੀ ਗੁਰੂ ਨੂੰ ਅਰਪਨ ਕਰ ਦੇਹ। ਜੇ ਭਲਾ ਤੂੰ ਇੰਝ ਨਾ ਕਰੇਂਗਾ, ਗੁਰੂ ਤੈਥੋਂ ਦਸ ਹੀ ਮੁੜ ਵਾਪਸ ਲੈ ਲਵੇ ਤਾਂ ਤੂੰ ਉਸ ਮਾਲਕ ਦਾ ਕੀ ਵਿਗਾੜ ਲਵੇਗਾ, ਭਾਵ ਕੁਝ ਨਹੀਂ।

ਇਸ ਲਈ ਉਸ ਮਾਲਕ ਦੀ ਖ਼ੁਸ਼ੀ ਪ੍ਰਾਪਤ ਕਰਨ ਤੇ ਉਸ ਮਾਲਕ ਦਾ

ਧੰਨਵਾਦ ਕਰਨ ਲਈ ਉਸ ਦੀਆਂ ਦਿੱਤੀਆਂ ਦਾਤਾਂ ਵਿਚੋਂ ਗੁਰੂ ਦੇ ਨਮਿਤ ਦਸਵਾਂ ਹਿੱਸਾ ਅਰਪਨ ਕਰਕੇ ਉਸ ਦਾ ਸ਼ੁਕਰਾਨਾ ਕਰਕੇ ਆਪ ਸੁਰਖਰੂ ਹੋਣਾ ਹੈ, ਨਹੀਂ ਤੇ ਤੂੰ ਬੇ-ਪ੍ਰਤੀਤਾ ਹੋ ਜਾਵੇਂਗਾ।

**ਦਸ ਬਸਤੂ ਲੇ ਪਾਛੈ ਪਾਵੈ॥**
**ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥**
**ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥**
**ਤਉ ਮੂੜਾ ਕਹੁ ਕਹਾ ਕਰੇਇ॥** *(ਸੁਖਮਨੀ ਸਾਹਿਬ, ਪੰਨਾ ੨੬੮)*

ਦਸਵੰਧ ਕੱਢਣ ਵਾਲੇ ਗੁਰਸਿਖ ਨੂੰ ਕਦੇ ਘਾਟਾ ਨਹੀਂ ਪੈਂਦਾ ਤੇ ਨਾ ਹੀ ਦੁਨਿਆਵੀ ਦੰਡ ਭਰਨੇ ਪੈਂਦੇ ਹਨ।

❖❖❖

# ਅਰਦਾਸ ਸਮੇਂ ਦੋਵੇਂ ਹੱਥ ਜੋੜਨੇ ਚਾਹੀਦੇ ਹਨ

ਜਦੋਂ ਅਸੀਂ ਸਤਿਗੁਰੂ ਜੀ ਦੇ ਸਨਮੁਖ ਅਰਦਾਸ ਵਿਚ ਸ਼ਾਮਲ ਹੁੰਦੇ ਹਾਂ ਤਦ ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਬਹੁਤੇ ਪ੍ਰਾਣੀ ਦੋਵਾਂ ਹੱਥਾਂ ਨੂੰ ਜੋੜ ਕੇ ਸਤਿਗੁਰੂ ਜੀ ਦੇ ਸਨਮੁਖ ਖਲੋਣ ਦੀ ਥਾਂ, ਦੋਵਾਂ ਹੱਥਾਂ ਦੀ ਉਂਗਲਾਂ ਵਿਚ ਉਂਗਲਾਂ ਫਸਾ ਕੇ ਜੰਝੀਂ ਪਾ ਕੇ ਖਲੋ ਜਾਂਦੇ ਹਨ। ਜਾਂ ਦੋਵੇਂ ਹੱਥ ਹੇਠਾਂ ਲਮਕਾ ਕੇ ਹੱਥਾਂ ਦਾ ਘੁੱਘੂ ਜਿਹਾ ਬਣਾ ਖਲੋਂਦੇ ਹਨ। ਬਾਬਾ ਜੀ, ਅਨਜਾਣ-ਪੁਣੇ ਵਿਚ ਕੀਤੀ ਜਾਂਦੀ ਇਸ ਭੁੱਲ ਨੂੰ ਦੂਰ ਕਰਨ ਲਈ ਅਕਸਰ ਸੰਗਤਾਂ ਵਿਚ ਕਿਹਾ ਕਰਦੇ ਸਨ, ਕਿ ਹਰ ਗੁਰਸਿੱਖ ਮਾਈ ਭਾਈ ਨੂੰ ਛਾਤੀ ਦੇ ਸਾਹਮਣੇ ਗੁਰੂ ਹਜ਼ੂਰੀ ਵੱਲ ਦੋਵਾਂ ਹੱਥਾਂ ਦੀਆਂ ਤਲੀਆਂ ਅਤੇ ਉਂਗਲਾਂ ਜੋੜ ਕੇ ਬਹੁਤ ਅਦਬ ਵਿਚ ਖਲੋਣਾ ਚਾਹੀਦਾ ਹੈ। ਗੁਰਬਾਣੀ ਵਿਚ ਵੀ ਗੁਰਦੇਵ ਪੰਜਵੇਂ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ ਕਿ :

**[1]ਦੁਇ ਕਰ ਜੋੜਿ ਕਰਉ ਅਰਦਾਸਿ॥**
**ਤੁਧੁ ਭਾਵੈ ਤਾ ਆਣਹਿ ਰਾਸਿ॥** *(ਸੂਹੀ ਮ: ੫, ਪੰਨਾ ੭੩੭)*

ਅਤੇ

**ਦੁਇ ਕਰ ਜੋੜਿ ਕਰੀ ਅਰਦਾਸਿ॥**
**ਚਰਨ ਪਖਾਰਿ ਕਹਾਂ ਗੁਣ ਤਾਸੁ॥** *(ਧਨਾਸਰੀ ਮ: ੫, ਪੰਨਾ ੬੭੬)*
**ਦੁਇ ਕਰ ਜੋੜਿ ਇਕੁ ਬਿਨਉ ਕਰੀਜੈ॥**
**ਕਰਿ ਕਿਰਪਾ ਡੁਬਦਾ ਪਥਰੁ ਲੀਜੈ॥** *(ਮਾਝ ਮ: ੫, ਪੰਨਾ ੧੦੩)*
**ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ**
**ਅਬਿਨਾਸੀ ਪੁਰਖੁ ਪੂਜੇਹਾ ਰਾਮ॥** *(ਬਿਹਾਗੜਾ ਮ: ੫, ਪੰਨਾ ੫੪੨)*

ਇਸ ਤੋਂ ਇਲਾਵਾ ਗੁਰਦੇਵ ਜੀ ਨੇ ਗੁਰਬਾਣੀ ਵਿਚ ਬਹੁਤ ਥਾਈਂ ਗੁਰਸਿੱਖਾਂ ਨੂੰ ਦੋਵੇਂ ਹੱਥ ਜੋੜ ਕੇ ਨਿਮਰਤਾ ਸਹਿਤ ਗੁਰੂ ਕੀ ਹਜ਼ੂਰੀ ਵਿਚ ਵਿਚਰਨ ਤਥਾ ਜੋਦੜੀ ਕਰਨ ਲਈ ਹੁਕਮ ਕੀਤਾ ਹੈ ਸੋ ਆਪਾਂ ਨੂੰ ਵੀ ਇਸ ਅਨਜਾਣ-ਪੁਣੇ ਵਿਚ ਹੋ ਰਹੀ ਭੁੱਲ ਤੋਂ ਸਦਾ ਸਾਵਧਾਨ ਰਹਿਣਾ ਚਾਹੀਦਾ ਹੈ ਜੀ।

---

੧. ਦੋਵੇਂ ਹੱਥ ਜੋੜ ਕੇ।

# ਗੁਰਸਿੱਖ ਲਈ ਸੰਗਤੀ ਅਰਦਾਸ ਜ਼ਰੂਰੀ

ਬਾਬਾ ਜੀ ਦੀ ਸਰੀਰਕ ਅਵੱਸਥਾ ਭਾਵੇਂ ਕਾਫ਼ੀ ਬਿਰਧ ਹੋ ਚੁੱਕੀ ਸੀ ਪਰ ਫਿਰ ਵੀ ਗੁਰਸਿੱਖਾਂ ਦੇ ਪਿਆਰ ਵੱਸ ਆਪਣੇ ਸਰੀਰਕ ਖੇਚਲ ਦੀ ਪ੍ਰਵਾਹ ਨਾ ਕਰਦੇ ਹੋਏ ਗੁਰਸਿੱਖ ਪ੍ਰੇਮੀਆਂ ਦੇ ਹਰ ਧਾਰਮਿਕ ਸਮਾਗਮ ਤੇ ਹਾਜ਼ਰ ਹੋ ਕੇ ਸੰਗਤਾਂ ਦੇ ਦਰਸ਼ਨ ਕਰਕੇ ਆਤਮਿਕ ਪ੍ਰਸੰਨਤਾ ਮਹਿਸੂਸ ਕਰਦੇ। ਆਪ ਜੀ ਦਾ ਕਥਨ ਸੀ ਕਿ :

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ॥** *(ਸਲੋਕ ਮ: ੪, ਪੰਨਾ ੧੩੧੪)*

ਸੰਗਤ ਵਿਚ ਹਰੀ ਪ੍ਰਭੂ ਆਪ ਵਰਤਦਾ ਹੈ। ਸੰਗਤ ਵਿਚ ਜਾ ਕੇ ਗੁਰੂ ਮਹਾਰਾਜ ਜੀ ਦੇ ਤੇ ਸੰਗਤ ਦੇ ਦਰਸ਼ਨ ਕਰਨ ਨਾਲ ਬੇਅੰਤ ਆਤਮਿਕ ਲਾਹਾ ਪ੍ਰਾਪਤ ਹੁੰਦਾ ਹੈ।

ਇਕੇਰਾਂ ਭਾ. ਸਵਰਨ ਸਿੰਘ ਜੀ ਨੇ ਆਪਣੇ ਨਗਰ ਬਹਿਰਾਮ ਸਰਿਸ਼ਤਾ (ਨਜ਼ਦੀਕ ਭੋਗਪੁਰ) ਆਪਣੇ ਗ੍ਰਹਿ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਰਖਾਏ। ਭਾਈ ਜੀ ਨੇ ਬਾਬਾ ਜੀ ਨੂੰ ਵੀ ਸ੍ਰੀ ਅਖੰਡ ਪਾਠ ਦੇ ਸਮੇਂ ਪਹਿਲੇ ਦਿਨ ਹੀ ਸ਼ਾਮਲ ਹੋਣ ਦੀ ਬੇਨਤੀ ਕੀਤੀ। ਦੁਪਹਿਰ ਤਕ ਆਪ ਜੀ ਹੋਰ ਸੰਗਤ ਸਮੇਤ ਗੁਰਦੁਆਰਾ ਸਾਹਿਬ ਤੋਂ ਚੱਲ ਕੇ ਭਾਈ ਸਵਰਨ ਸਿੰਘ ਜੀ ਦੇ ਘਰ ਪੁੱਜ ਗਏ। ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰ, ਹਾਜ਼ਰੀ ਭਰਕੇ ਲੰਗਰ ਪਾਣੀ ਛਕਿਆ। ਸ਼ਾਮ ਨੂੰ ਸੋਦਰੁ ਦੀ ਹਾਜ਼ਰੀ ਭਰਕੇ ਕਾਫ਼ੀ ਸਮਾਂ ਸੰਗਤ ਵਿਚ ਬੈਠ ਕੇ ਗੁਰਬਾਣੀ ਦਾ ਪਾਠ ਸ੍ਰਵਣ ਕੀਤਾ। ਲੰਗਰ ਛਕ ਕੇ ਬਿਸ੍ਰਾਮ ਕਰਨ ਉਪਰੰਤ ਆਪ ਜੀ ਨੇ ਅੰਮ੍ਰਿਤ ਵੇਲੇ ਦੀ ਸੰਗਤਾਂ ਸਮੇਤ ਸੰਭਾਲ ਕੀਤੀ। ਸਿਮਰਨ ਤੇ ਨਿੱਤਨੇਮ ਕਰਕੇ ਸੁਖਮਨੀ ਸਾਹਿਬ ਦਾ ਪਾਠ ਸੰਗਤੀ ਰੂਪ ਵਿਚ ਸੁਣਿਆ ਤੇ ਕੀਤਾ। ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਨ ਤੋਂ ਪਿਛੋਂ ਥੋੜ੍ਹਾ ਆਹਾਰ ਕਰਕੇ ਆਪ ਜੀ ਥੋੜ੍ਹੇ ਸਮੇਂ ਲਈ ਆਰਾਮ ਕਰਨ ਲਗ ਪਏ।

ਆਪ ਜੀ ਅਜੇ ਸਰੀਰਕ ਆਰਾਮ ਹੀ ਕਰ ਰਹੇ ਸਨ ਕਿ ਪਾਠੀ ਸਿੰਘਾਂ ਨੇ ਪਾਠ ਦੇ ਮੱਧ ਦੀ ਅਰਦਾਸ ਬਿਨਾਂ ਕਿਸੇ ਨੂੰ ਦੱਸੇ ਤੋਂ ਹੀ ਕਰਕੇ ਆਪਣਾ ਕੰਮ ਨਿਬੇੜ ਲਿਆ। ਆਪ ਜੀ ਜਦੋਂ ਥੋੜ੍ਹੇ ਸਮੇਂ ਬਾਅਦ ਸਾਵਧਾਨ ਹੋਏ ਤਾਂ ਆਪ ਜੀ ਨੇ ਸੰਗਤੀ ਸਿੰਘਾਂ ਨੂੰ ਕਿਹਾ ਕਿ ਦੋਹਰੇ ਦਸਤਾਰੇ ਸਜਾ ਲਵੋ ਤਾਂ ਜੋ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਪਾਠ ਦੇ ਮੱਧ ਦੀ ਹੋਣ ਵਾਲੀ ਅਰਦਾਸ

ਵਿਚ ਸ਼ਾਮਲ ਹੋ ਕੇ ਅਸੀਂ ਵੀ ਹਾਜ਼ਰੀ ਲਵਾ ਲਈਏ ਤੇ ਨਾਮਦਾਨ ਦੀ ਦਾਤ ਤੇ ਗੁਰਸਿੱਖੀ ਦੀ ਪ੍ਰਾਪਤੀ ਲਈ ਬੇਨਤੀ, ਅਰਜੋਈ ਕਰੀਏ। ਗੁਰੂ ਚਰਨਾਂ ਵਿਚ ਆਪ ਜੀ ਤੇ ਹੋਰ ਪ੍ਰੇਮੀ ਸੰਗਤ ਤਿਆਰ ਹੋ ਕੇ ਗੁਰੂ ਮਹਾਰਾਜ ਜੀ ਦੇ ਅਖੰਡ ਪਾਠ ਵਾਲੇ ਕਮਰੇ ਵੱਲ ਚਲੇ ਹੀ ਸਨ ਕਿ ਭਾਈ ਸਵਰਨ ਸਿੰਘ ਤੇ ਦੋ ਪਾਠੀ ਸਿੰਘ ਬਾਬਾ ਜੀ ਪਾਸ ਆ ਪੁੱਜੇ। ਭਾਈ ਸਵਰਨ ਸਿੰਘ ਜੀ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਪਾਠੀ ਸਿੰਘਾਂ ਨੇ ਤਾਂ ਮੱਧ ਦੀ ਅਰਦਾਸ ਕਰ ਦਿੱਤੀ ਹੈ ਤੇ ਸਾਨੂੰ ਵੀ ਨਹੀਂ ਦੱਸਿਆ। ਬਾਬਾ ਜੀ ਮੁੜ ਮੰਜੇ ਤੇ ਬੈਠ ਗਏ ਤੇ ਪਾਠੀ ਸਿੰਘਾਂ ਨੂੰ ਕਾਫ਼ੀ ਨਰਾਜ਼ ਹੋਏ ਤੇ ਕਹਿਣ ਲੱਗੇ, ਭਲਿਓ ਲੋਕੋ! ਤੁਸੀਂ ਗੁਰੂ ਮਹਾਰਾਜ ਜੀ ਦੇ ਵਜ਼ੀਰ ਹੋ। ਤੁਹਾਡਾ ਫ਼ਰਜ਼ ਬਣਦਾ ਹੈ ਕਿ ਜਿਹਨਾਂ ਘਰ ਵਾਲਿਆਂ ਨੇ ਗੁਰੂ ਮਹਾਰਾਜ ਜੀ ਦਾ ਸ਼ਰਧਾ ਭਾਵਨੀ ਨਾਲ ਅਖੰਡ ਪਾਠ ਰਖਵਾਇਆ ਹੈ ਤੇ ਹੋਰ ਜਿੰਨੇ ਵੀ ਦੂਰ ਨੇੜੇ ਤੋਂ ਚੱਲ ਕੇ ਗੁਰੂ ਚਰਨਾਂ ਵਿਚ ਪੁੱਜੇ ਹਨ, ਸਾਰਿਆਂ ਨੂੰ ਦੱਸਦੇ ਤੇ ਪ੍ਰੇਰਨਾ ਕਰਦੇ ਕਿ ਭਾਈ ਸਾਰੇ ਗੁਰੂ ਚਰਨਾਂ ਵਿਚ ਹਾਜ਼ਰੀ ਭਰੋ ਤੇ ਗੁਰੂ ਚਰਨਾਂ ਵਿਚ ਹੋਣ ਵਾਲੀ ਅਰਦਾਸ ਵਿਚ ਸ਼ਾਮਲ ਹੋਵੋ। ਇਸ ਤਰ੍ਹਾਂ ਕਰਨ ਨਾਲ ਤੁਹਾਡਾ ਫ਼ਰਜ਼ ਵੀ ਪੂਰਾ ਹੋ ਜਾਣਾ ਸੀ ਤੇ ਨਾਲ ਹੀ ਘਰ ਵਾਲਿਆਂ ਤੇ ਆਏ ਹੋਏ ਪ੍ਰੇਮੀਆਂ ਦੀ ਗੁਰੂ-ਚਰਨਾਂ ਵਿਚ ਹਾਜ਼ਰੀ ਲਗ ਜਾਣੀ ਸੀ। ਹੋਰ ਤਾਂ ਇਕ ਪਾਸੇ ਰਿਹਾ ਅਸੀਂ ਕੱਲ੍ਹ ਦੇ ਗੁਰੂ ਚਰਨਾਂ ਵਿਚ ਹਾਜ਼ਰੀ ਲਵਾਉਣ ਲਈ ਆਏ ਹੋਏ ਹਾਂ ਤੇ ਨਾਲ ਦੇ ਕਮਰੇ ਵਿਚ ਹੀ ਨਿੱਤਨੇਮ ਕਰਨ ਪਿੱਛੋਂ ਥੋੜ੍ਹਾ ਆਰਾਮ ਕਰ ਰਹੇ ਸਾਂ, ਤੁਸੀਂ ਸਾਨੂੰ ਵੀ ਨਹੀਂ ਦੱਸਿਆ ਤੇ ਆਪਣੇ ਮਨ ਵਿਚ ਹੀ ਇਹ ਧਾਰਨਾ ਬਣਾ ਲਈ ਕਿ ਇਹ ਸੰਤ ਹਨ, ਇਹਨਾਂ ਨੂੰ ਗੁਰੂ ਚਰਨਾਂ ਵਿਚ ਹੋ ਰਹੀ ਅਰਦਾਸ ਵਿਚ ਸ਼ਾਮਲ ਹੋਣ ਦੀ ਕੀ ਲੋੜ ਹੈ।

ਭਾਈ ਸਾਹਿਬ ਜੀ! ਇਹ ਆਪ ਜੀ ਨੂੰ ਬਹੁਤ ਵੱਡਾ ਭੁਲੇਖਾ ਹੈ। ਅਸੀਂ ਸੰਤ ਨਹੀਂ, ਅਸੀਂ ਤਾਂ ਗੁਰੂ ਮਹਾਰਾਜ ਜੀ ਦੇ ਸਿੱਖ ਹਾਂ ਤੇ ਗੁਰੂ ਚਰਨਾਂ ਵਿਚੋਂ ਸਦਾ ਗੁਰਸਿੱਖੀ ਦੀ ਜਾਚਨਾ ਕਰਦੇ ਹਾਂ ਤੇ ਇਸੇ ਭਾਵਨਾ ਨਾਲ ਇਥੇ ਪੁੱਜੇ ਹਾਂ ਕਿ ਗੁਰਬਾਣੀ ਸੁਣਕੇ ਤੇ ਸੰਗਤਾਂ ਦੇ ਦਰਸ਼ਨ ਕਰਕੇ ਗੁਰੂ ਚਰਨਾਂ ਵਿਚ ਹੋਣ ਵਾਲੀ ਸੰਗਤੀ ਅਰਦਾਸ ਵਿਚ ਸ਼ਾਮਲ ਹੋ ਕੇ ਆਪਣੀ ਹਾਜ਼ਰੀ ਲਵਾ ਸਕੀਏ। ਤੁਸੀਂ ਸਾਨੂੰ ਦੱਸਿਆ ਤਕ ਨਹੀਂ ਅਤੇ ਨਾ ਹੀ ਘਰ ਵਾਲਿਆਂ ਨੂੰ ਅਰਦਾਸ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ ਹੈ, ਇਹ ਤੁਹਾਡੀ ਬਹੁਤ ਵੱਡੀ ਭੁੱਲ ਹੈ।

ਤੁਹਾਡਾ ਗੁਰੂ ਕੇ ਵਜ਼ੀਰਾਂ ਦਾ ਫ਼ਰਜ਼ ਬਣਦਾ ਹੈ, ਤੁਸੀਂ ਆਪਣੇ ਫ਼ਰਜ਼ ਦੀ ਪਛਾਣ ਕਰੋ, ਜੇ ਤੁਸੀਂ ਪਰਿਵਾਰ ਤੇ ਆਈ ਸੰਗਤ ਨੂੰ ਪ੍ਰੇਰਨਾ ਕਰੋ, ਇਸ ਤਰ੍ਹਾਂ ਕਰਨ ਨਾਲ ਇਕ ਤਾਂ ਗੁਰੂ ਦਰਬਾਰ ਦੀ ਸੋਭਾ ਬਣੇ ਦੂਸਰੇ ਆਪੋ ਆਪਣੀ ਨਿੱਜੀ ਅਰਦਾਸ ਦੀ ਜਗ੍ਹਾ ਸੰਗਤੀ ਰੂਪ ਵਿਚ ਕੀਤੀ ਅਰਦਾਸ ਦੀ ਬਹੁਤ ਵੱਡੀ

ਮਹਾਨਤਾ ਹੈ ਜਿਸ ਤੋਂ ਤੁਸੀਂ ਸਾਨੂੰ ਵਾਂਝੇ ਰਖਿਆ ਹੈ। ਅਗਾਂਹ ਲਈ ਅਸੀਂ ਤੁਹਾਨੂੰ ਬੇਨਤੀ ਕਰਦੇ ਹਾਂ ਕਿ ਜਿੱਥੇ ਵੀ ਅਖੰਡ ਪਾਠ ਕਰੋ; ਅਰੰਭ, ਮੱਧ ਤੇ ਭੋਗ ਸਮੇਂ ਹੋਣ ਵਾਲੀ ਅਰਦਾਸ ਵਿਚ ਸ਼ਾਮਲ ਹੋਣ ਲਈ ਸਾਰੇ ਪ੍ਰਵਾਰ ਨੂੰ ਤੇ ਆਈ ਹੋਈ ਸੰਗਤ ਨੂੰ ਪ੍ਰੇਰਨਾ ਕਰਿਆ ਕਰੋ। ਇਸ ਤਰ੍ਹਾਂ ਤੁਹਾਡੇ ਆਪਣੇ ਫ਼ਰਜ਼ ਦੀ ਪੂਰਤੀ ਤੇ ਪਰਿਵਾਰ ਤੇ ਸੰਗਤ ਦਾ ਭਲਾ ਹੋਵੇਗਾ। ਪਾਠੀ ਸਿੰਘਾਂ ਨੇ ਆਪਣੀ ਅਣਗਹਿਲੀ ਦੀ ਖਿਮਾਂ ਮੰਗੀ ਤੇ ਅਗਾਂਹ ਤੋਂ ਸਾਵਧਾਨ ਰਹਿਣ ਲਈ ਬਚਨ ਕੀਤਾ। ਆਪ ਜੀ ਨੇ ਸੰਗਤ ਸਮੇਤ ਗੁਰੂ ਚਰਨਾਂ ਵਿਚ ਪੁੱਜ ਕੇ ਗੁਪਤ ਰੂਪ ਵਿਚ ਅਰਦਾਸ ਕਰਕੇ ਹਾਜ਼ਰੀ ਲਵਾਈ ਤੇ ਕੁਝ ਸਮਾਂ ਗੁਰੂ ਬਾਣੀ ਦਾ ਪਾਠ ਸੁਣਿਆ। ਆਪ ਜੀ ਗੁਰਦੁਆਰੇ ਵੀ ਅਤੇ ਜਿਸ ਘਰ ਵੀ ਸ੍ਰੀ ਅਖੰਡ ਪਾਠ ਸਾਹਿਬ ਵਿਚ ਹਾਜ਼ਰੀ ਭਰਨ ਲਈ ਜਾਣ ਉਥੇ ਸਾਰੇ ਕੰਮ ਵਿਚੇ ਛੱਡ ਕੇ ਭਾਵੇਂ ਉਹ ਕਿੰਨੇ ਵੀ ਜ਼ਰੂਰੀ ਹੋਣ ਭਾਵੇਂ ਗੁਰਮਤਿ ਵਿਚਾਰ ਜਾਂ ਨਿੱਜੀ ਨਿੱਤਨੇਮ ਵੀ ਕਿਉਂ ਨਾ ਚਲ ਰਿਹਾ ਹੋਵੇ, ਸੰਗਤੀ ਅਰਦਾਸ ਵਿਚ ਜ਼ਰੂਰ ਸ਼ਾਮਲ ਹੁੰਦੇ ਤੇ ਸਦਾ ਬਚਨ ਕਰਦੇ ਕਿ ਸੰਗਤੀ ਅਰਦਾਸ ਦੀ ਆਪਣੀ ਹੀ ਮਹਾਨਤਾ ਹੈ। ਸੋ ਆਪਾਂ ਨੂੰ ਵੀ ਸਦਾ ਇਸ ਪੱਖ ਤੋਂ ਸਾਵਧਾਨ ਹੋਣ ਦੀ ਲੋੜ ਹੈ। ਆਮ ਵੇਖਣ ਵਿਚ ਆਇਆ ਹੈ ਕਿ ਸ੍ਰੀ ਅਖੰਡ ਪਾਠ ਦੇ ਆਰੰਭ ਸਮੇਂ ਵੀ ਪਰਿਵਾਰ ਦੇ ਇਕ-ਦੋ ਪ੍ਰੇਮੀ ਹੀ ਹਾਜ਼ਰ ਹੁੰਦੇ ਹਨ। ਕੋਈ ਆਏ ਗਏ ਦੀ ਸੇਵਾ ਵਿਚ ਰੁੱਝਾ ਹੁੰਦਾ ਹੈ, ਕੋਈ ਕਿਸੇ ਹੋਰ ਕੰਮ ਵਿਚ ਖੱਚਤ ਹੁੰਦਾ ਹੈ। ਕੋਈ ਬਾਹਰ ਫਿਰਦਾ ਹੁੰਦਾ ਹੈ। ਕੰਮ ਭਾਵੇਂ ਸਾਰੇ ਕਰਨੇ ਹਨ ਤੇ ਕਰਨੇ ਵੀ ਜ਼ਰੂਰ ਚਾਹੀਦੇ ਹਨ ਪਰ ਜਿਸ ਮਕਸਦ ਲਈ ਗੁਰੂ ਪਾਤਸ਼ਾਹ ਨੂੰ ਘਰ ਲਿਆਂਦਾ ਹੈ, ਜੇ ਪੰਜ-ਸੱਤ ਮਿੰਟ ਦਾ ਸਮਾਂ ਗੁਰੂ ਚਰਨਾਂ ਵਿਚ ਅਰਦਾਸ ਲਈ ਵੀ ਨਾ ਕੱਢਿਆ ਜਾ ਸਕੇ ਫਿਰ ਤਾਂ ਬਹੁਤਾ ਲਾਭ ਨਹੀਂ ਹੈ। ਏਨੇ ਥੋੜ੍ਹੇ ਸਮੇਂ ਵਿਚ ਕੰਮਕਾਰ ਵਿਚ ਵੀ ਕੋਈ ਘਾਟਾ ਨਹੀਂ ਪੈਂਦਾ।

ਗੁਰਸਿੱਖ ਪਾਸ ਤਾਂ ਕੇਵਲ ਇਕ ਅਰਦਾਸ ਹੀ ਜੋ ਉਸ ਦੇ ਜੀਵਨ ਦਾ ਆਸਰਾ ਹੈ। ਜੇ ਅਰਦਾਸ ਵਿਚ ਸ਼ਾਮਲ ਹੋਣ ਤੋਂ ਹੀ ਅਸੀਂ ਵਾਂਝੇ ਰਹਿ ਗਏ ਜਾਂ ਅਵੇਸਲਾਪਨ ਕੀਤਾ, ਇਸ ਤੋਂ ਹੋਰ ਕੀ ਤੋਟੇ ਵਾਲਾ ਸੌਦਾ ਹੋ ਸਕਦਾ ਹੈ।

# ਸ਼ੁਕਰਾਨਾ—ਅਰਦਾਸ

ਇਸੁ ਪਾਨੀ[੧] ਤੇ ਜਿਨਿ ਤੂ ਘਰਿਆ[੨] ॥
ਮਾਟੀ ਕਾ ਲੇ ਦੇਹੁਰਾ[੩] ਕਰਿਆ ॥
ਉਕਤਿ[੪] ਜੋਤਿ ਲੈ ਸੁਰਤਿ ਪਰੀਖਿਆ[੫] ॥
ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥੧॥
ਰਾਖਨਹਾਰੁ ਸਮ੍ਹਾਰਿ ਜਨਾ ॥
ਸਗਲੇ ਛੋਡਿ ਬੀਚਾਰ ਮਨਾ ॥੧॥ ਰਹਾਉ ॥
ਜਿਨਿ ਦੀਏ ਤੁਧੁ ਬਾਪ ਮਹਤਾਰੀ[੬] ॥
ਜਿਨਿ ਦੀਏ ਭ੍ਰਾਤ ਪੁਤ ਹਾਰੀ[੭] ॥
ਜਿਨਿ ਦੀਏ ਤੁਧੁ ਬਨਿਤਾ[੮] ਅਰੁ ਮੀਤਾ ॥
ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥੨॥
ਜਿਨਿ ਦੀਆ ਤੁਧੁ ਪਵਨੁ ਅਮੋਲਾ ॥
ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥
ਜਿਨਿ ਦੀਆ ਤੁਧੁ ਪਾਵਕੁ[੯] ਬਲਨਾ ॥
ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥
ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥
ਅੰਤਰਿ[੧੦] ਥਾਨ ਠਹਰਾਵਨ ਕਉ ਕੀਏ ॥
ਬਸੁਧਾ[੧੧] ਦੀਓ ਬਰਤਨਿ ਬਲਨਾ[੧੨] ॥
ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥
ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ[੧੩] ॥
ਹਸਤ[੧੪] ਕਮਾਵਨ ਬਾਸਨ[੧੫] ਰਸਨਾ ॥
ਚਰਨ ਚਲਨ ਕਉ ਸਿਰੁ ਕੀਨੋ ਮੇਰਾ[੧੬] ॥
ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥

---

੧. ਰਕਤ-ਬੰਦੂ, ੨. ਘੜਿਆ ਗਿਆ, ੩. ਸਰੀਰ, ੪. ਜੁਗਤੀ ਨਾਲ,
੫. ਪਰਖਣ ਦੀ ਸੋਝੀ, ੬. ਮਾਤਾ, ੭. ਪਿਆਰੇ ਪੁੱਤਰ ਆਦਿਕ,
੮. ਇਸਤਰੀ, ੯. ਅੱਗ, ੧੦. ਢਿੱਡ ਵਿਚ ਇਹ ਭੋਜਨ ਰੱਖਣ ਲਈ ਥਾਂ ਬਣਾਈ ਹੈ,
੧੧. ਧਰਤੀ, ੧੨. ਵਲੇਵਾ (ਸਾਮਾਨ), ੧੩. ਕੰਨ, ੧੪. ਹੱਥ,
੧੫. ਨੱਕ, ੧੬. ਸਿਰਮੌਰ।

ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ॥
ਸਗਲ ਜੋਨਿ ਮਹਿ ਤੂ[੧] ਸਿਰਿ ਧਰਿਆ॥
ਅਬ[੨] ਤੂ ਸੀਝੁ ਭਾਵੈ ਨਹੀ ਸੀਝੈ॥
ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ॥੬॥
ਈਹਾ ਊਹਾ ਏਕੈ ਓਹੀ॥
ਜਤ ਕਤ ਦੇਖੀਐ ਤਤ ਤਤ ਤੋਹੀ॥
ਤਿਸੁ ਸੇਵਤ ਮਨਿ ਆਲਸੁ ਕਰੈ॥
ਜਿਸੁ ਵਿਸਰਿਐ ਇਕ ਨਿਮਖ ਨ ਸਰੈ॥੭॥
ਹਮ ਅਪਰਾਧੀ ਨਿਗੁਨੀਆਰੇ॥
ਨ ਕਿਛੁ ਸੇਵਾ ਨ ਕਰਮਾਰੇ[੩]॥
ਗੁਰੁ ਬੋਹਿਥੁ[੪] ਵਡਭਾਗੀ ਮਿਲਿਆ॥
ਨਾਨਕ ਦਾਸ ਸੰਗਿ ਪਾਥਰ ਤਰਿਆ॥੮॥੨॥

*(ਰਾਮਕਲੀ ਮਃ ੫, ਪੰਨਾ ੯੧੩)*

ਤਥਾ

*ਜਿਹ ਪ੍ਰਸਾਦਿ ਧਰ ਊਪਰਿ ਸੁਖ ਬਸਹਿ॥*
ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ॥
ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ॥
ਸੁਖਦਾਈ ਪਵਨੁ ਪਾਵਕੁ ਅਮੁਲਾ॥
ਜਿਹ ਪ੍ਰਸਾਦਿ ਭੋਗਹਿ ਸਭਿ ਰਸਾ॥
ਸਗਲ ਸਮਗ੍ਰੀ ਸੰਗਿ ਸਾਥਿ ਬਸਾ॥
ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ॥
ਤਿਸਹਿ ਤਿਆਗਿ ਅਵਰ ਸੰਗਿ ਰਚਨਾ॥
ਐਸੇ ਦੋਖ ਮੂੜ ਅੰਧ ਬਿਆਪੇ॥
ਨਾਨਕ ਕਾਢਿ ਲੇਹੁ ਪ੍ਰਭ ਆਪੇ॥੨॥

*(ਸੁਖਮਨੀ ਮਃ ੫, ਪੰਨਾ ੨੬੭)*

ਉਪ੍ਰੋਕਤ ਲਿਖੇ ਗੁਰਵਾਕਾਂ ਅਨੁਸਾਰ ਪਰਮੇਸ਼ਰ ਜੀ ਨੇ ਜਿਤਨੇ ਕੁ ਪਰਉਪਕਾਰ ਸਾਡੇ (ਜੀਵਾਂ) ਉੱਪਰ ਕੀਤੇ ਹਨ, ਉਨ੍ਹਾਂ ਦੀ ਨਾ ਤਾਂ ਗਿਣਤੀ ਹੀ ਹੋ ਸਕਦੀ ਹੈ ਅਤੇ ਨਾ ਹੀ ਕਿਸੇ ਪ੍ਰਕਾਰ ਉਨ੍ਹਾਂ ਦਾ ਸਿਲਾ ਹੀ ਚੁਕਾਇਆ ਜਾ ਸਕਦਾ ਹੈ। ਕੇਵਲ ਪ੍ਰਭੂ-ਪਰਮੇਸ਼ਰ ਜੀ ਦਾ ਅਰਦਾਸ-ਬੇਨਤੀ ਰੂਪ ਵਿਚ ਸ਼ੁਕਰਾਨਾ ਹੀ

---

੧. ਸ਼੍ਰੋਮਣੀ (ਸਰਦਾਰ),

੨. ਮਨੁੱਖਾ ਜਨਮ ਪ੍ਰਾਪਤ ਕਰਕੇ ਹੁਣ ਤੂੰ ਭਾਵੇਂ ਸਫ਼ਲਾ ਕਰ ਜਾਂ ਨਾ, ਇਹ ਤੇਰੇ ਅਖ਼ਤਿਆਰ ਹੈ।

੩. ਕਰਮ, ੪. ਜਹਾਜ਼।

ਕੀਤਾ ਜਾ ਸਕਦਾ ਹੈ। ਜੋ ਜੀਵ ਵਾਹਿਗੁਰੂ ਜੀ ਦਾ ਸ਼ੁਕਰਾਨਾ ਕਰ ਕੇ ਆਪਣੇ ਫ਼ਰਜ਼ ਦੀ ਪੂਰਤੀ ਕਰਦਾ ਹੈ, ਗੁਰਦੇਵ ਜੀ ਦੀ ਉਸ ਜੀਵ-ਆਤਮਾ ਉੱਪਰ ਬੇਅੰਤ ਖ਼ੁਸ਼ੀ ਹੁੰਦੀ ਹੈ। ਜੋ ਪਰਮੇਸ਼ਰ ਜੀ ਦੇ ਕੀਤੇ ਪਰਉਪਕਾਰਾਂ ਨੂੰ ਵਿਸਾਰ ਦਿੰਦਾ ਹੈ—ਉਹ ਅਕ੍ਰਿਤਘਣਤਾ ਦੇ ਦੋਸ਼ ਤੋਂ ਬਚ ਨਹੀਂ ਸਕਦਾ। ਭਾਈ ਗੁਰਦਾਸ ਜੀ ਦੀ ਨਿਗ੍ਹਾ ਵਿਚ ਅਕ੍ਰਿਤਘਣ ਹੀ ਦੁਨੀਆ ਵਿਚ ਸਭ ਤੋਂ ਵੱਡਾ ਅਪਰਾਧੀ ਹੈ। ਜਿਵੇਂ ਕਿ ਉਨ੍ਹਾਂ ਨੇ 35ਵੀਂ ਵਾਰ ਵਿਚ ਅੰਕਿਤ ਕੀਤਾ ਹੈ ਕਿ :

**ਨਾ ਤਿਸੁ ਭਾਰੇ ਪਰਬਤਾ ਅਸਮਾਨ ਖਹੰਦੇ॥**
**ਨਾ ਤਿਸੁ ਭਾਰੇ ਕੋਟਗੜ੍ਹ ਘਰਬਾਰ ਦਿਸੰਦੇ॥**
**ਨਾ ਤਿਸੁ ਭਾਰੇ ਸਾਇਰਾ ਨਦ ਵਾਹ ਵਹੰਦੇ॥**
**ਨਾ ਤਿਸੁ ਭਾਰੇ ਤਰਵਰਾ ਫਲ ਸੁਫਲ ਫਲੰਦੇ॥**
**ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ॥**
**ਭਾਰੇ ਭੁਇ ਅਕਿਰਤਘਣ ਮੰਦੀ ਹੂ ਮੰਦੇ॥੯॥੩੫॥**

*(ਵਾਰ ੩੫, ਪਉੜੀ ੯)*

ਸੋ ਇਸ ਲਈ ਜਦ ਵੀ ਆਪਾਂ ਸਤਿਗੁਰੂ ਜੀ ਦੀਆਂ ਬਖ਼ਸ਼ਿਸ਼ ਕੀਤੀਆਂ ਦਾਤਾਂ ਨੂੰ ਵਰਤੀਏ, ਭੁੰਚੀਏ; ਤਦੋਂ ਉਸ ਅਕਾਲਪੁਰਖ ਜੀ ਦਾ ਅਰਦਾਸ ਰੂਪ ਵਿਚ ਸ਼ੁਕਰਾਨਾ ਜ਼ਰੂਰ ਕਰਨਾ ਚਾਹੀਦਾ ਹੈ।

ਬਾਬਾ ਜੀ, ਹਮੇਸ਼ਾ ਕੋਈ ਵੀ ਆਹਾਰ-ਪਾਨ ਕਰਨ ਤੋਂ ਪਹਿਲੇ ਤੇ ਬਾਅਦ ਵਿਚ ਛੋਟੀ ਅਰਦਾਸ ਦੇ ਰੂਪ ਵਿਚ ਸ਼ੁਕਰਾਨਾ ਕਰਿਆ ਕਰਦੇ ਸਨ ਅਤੇ ਜਦ ਵੀ ਕੋਈ ਨਵੀਂ ਵਸਤੂ ਵਰਤਣੀ ਅਰੰਭ ਕਰਨੀ ਹੋਵੇ ਤਦ ਵੀ ਅਰਦਾਸ ਰੂਪ ਵਿਚ ਪਰਮੇਸ਼ਰ ਜੀ ਦਾ ਧੰਨਵਾਦ ਕਰਕੇ ਹੀ ਵਰਤਦੇ ਅਤੇ ਸਮੂਹ ਪ੍ਰੇਮੀਆਂ ਨੂੰ ਐਸਾ ਕਰਨ ਲਈ ਪ੍ਰੇਰਿਆ ਕਰਦੇ ਸਨ :

**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥**
**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥**

*(ਆਸਾ ਜੀ ਦੀ ਵਾਰ ਮ: ੧, ਪੰਨਾ ੪੭੪)*

# ਸਤਿਗੁਰਿ ਤੁਮਰੇ ਕਾਜ ਸਵਾਰੇ

ਸਰਦਾਰ ਗੋਬਿੰਦ ਪ੍ਰਸਾਦ ਸਿੰਘ ਗਰੇਵਾਲ ਆਪਣੇ ਪੱਤਰ ਵਿਚ ਲਿਖਦੇ ਹਨ ਕਿ ਲੁਧਿਆਣਾ ਇੰਜੀਨੀਅਰਿੰਗ ਕਾਲਜ ਵਿਚ ਡਿਗਰੀ ਪ੍ਰਾਪਤ ਕਰਨ ਉਪਰੰਤ ਮੈਨੂੰ ਟੈਕਨੀਕਲ ਨੌਕਰੀ ਮਿਲ ਗਈ ਤੇ ਥੋੜ੍ਹੇ ਸਮੇਂ ਬਾਅਦ ਹੀ ਮੈਂ ਅੰਬਾਲਾ ਕੈਂਟ ਏਅਰ ਫੋਰਸ ਸਟੇਸ਼ਨ ਵਿਖੇ 32 ਸੁਕਾਅਡਰਨ ਵਿਚ ਟੈਕਨੀਕਲ ਅਫ਼ਸਰ ਦੀ ਅਸਾਮੀ ਤੇ ਲੱਗ ਗਿਆ। ਇੱਕ ਵਾਰੀ ਮੈਨੂੰ ਹਵਾਈ ਹਾਦਸੇ ਦੀ ਜਾਂਚ ਕਰਨ ਵਾਸਤੇ ਆਦਮਪੁਰ ਹਵਾਈ ਅੱਡੇ ਤੇ ਜਾਂਚ ਕਮੇਟੀ ਦੇ ਹੋਰ ਮੈਂਬਰਾਂ ਨਾਲ ਜਾਣਾ ਪਿਆ।

ਜਾਂਚ ਦਾ ਕਾਰਜ ਮੁਕੰਮਲ ਕਰਨ ਉਪਰੰਤ ਮੈਂ ਗੁਰਦੁਆਰਾ ਰਾਮਪੁਰ ਖੇੜਾ ਸਾਹਿਬ ਵਿਖੇ ਸੰਤ ਬਾਬਾ ਹਰਨਾਮ ਸਿੰਘ ਜੀ ਨੂੰ ਉਚੇਚਾ ਮਿਲਣ ਵਾਸਤੇ ਗਿਆ ਤੇ ਬਾਬਾ ਜੀ ਪਾਸ ਬੈਠ ਕੇ ਗੁਰਮਤਿ ਦੀਆਂ ਵਿਚਾਰਾਂ ਸਾਂਝੀਆਂ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਵਾਪਸੀ ਤੇ ਮੈਂ ਆਪਣਾ ਅੰਬਾਲਾ ਕੈਂਟ ਦਾ ਸਿਰਨਾਵਾਂ ਬਾਬਾ ਜੀ ਨੂੰ ਦਿੱਤਾ ਤੇ ਘਰ ਦਰਸ਼ਨ ਦੇਣ ਲਈ ਬੇਨਤੀ ਵੀ ਕੀਤੀ।

ਸਾਲ 1969 ਈਸਵੀ ਦੇ ਨਵੰਬਰ ਮਹੀਨੇ ਵਿਚ ਮੇਰੇ ਪਾਸੋਂ ਉਸ ਹਵਾਈ ਜਹਾਜ਼ ਦਾ ਐਕਸੀਡੈਂਟ ਹੋ ਗਿਆ ਜੋ ਕਿ ਥੋੜ੍ਹਾ ਸਮਾਂ ਪਹਿਲਾਂ ਹੀ ਭਾਰਤ ਸਰਕਾਰ ਨੇ ਰੂਸ ਪਾਸੋਂ ਖਰੀਦਿਆ ਸੀ। ਹੋਏ ਨੁਕਸਾਨ ਦਾ ਅੰਦਾਜ਼ਾ ਉਸ ਸਮੇਂ ਕੋਈ ਇੱਕ ਲੱਖ ਰੁਪਏ ਲਾਇਆ ਗਿਆ ਅਤੇ ਮੇਰੇ ਖਿਲਾਫ ਪੜਤਾਲ ਦਾ ਹੁਕਮ ਦਿੱਤਾ ਗਿਆ। ਮੈਂ ਬਹੁਤ ਜ਼ਿਆਦਾ ਨਿਰਾਸ਼ ਹੋ ਗਿਆ। ਕੁਝ ਵੀ ਹੋ ਸਕਦਾ ਸੀ। ਮੈਂ ਇੱਕ ਬਹੁਤ ਦੁਖੀ ਸਮੇਂ ਦਾ ਸਾਹਮਣਾ ਕਰ ਰਿਹਾ ਸਾਂ। ਐਕਸੀਡੈਂਟ ਹੋਣ ਤੋਂ ਦੋ ਦਿਨ ਬਾਅਦ ਹੀ ਬਾਬਾ ਜੀ ਅਚਾਨਕ ਅੰਬਾਲਾ ਛਾਉਣੀ ਮੇਰੇ ਘਰ ਆ ਗਏ। ਜਦ ਮੈਂ ਦੁਪਹਿਰ ਦਾ ਖਾਣਾ ਖਾਣ ਵਾਸਤੇ ਘਰ ਪੁੱਜਾ ਤਾਂ ਮੇਰੀ ਘਰ ਵਾਲੀ ਨੇ ਦਸਿਆ ਕਿ ਬਾਬਾ ਜੀ ਤੇ ਇੱਕ ਹੋਰ ਸਿੰਘ ਥੋੜ੍ਹਾ ਚਿਰ ਪਹਿਲਾਂ ਘਰ ਆਏ ਹਨ। ਮੈਨੂੰ ਇਹ ਗੱਲ ਸੁਣ ਕੇ ਬਹੁਤ ਖ਼ੁਸ਼ੀ ਹੋਈ ਕਿ ਡਿੱਗੇ ਮਨ ਨੂੰ ਧਰਵਾਸ ਮਿਲ ਗਿਆ। ਬਾਬਾ ਜੀ ਨੂੰ ਨਮਸਕਾਰ ਕੀਤੀ ਤੇ ਫ਼ਤਹਿ ਬੁਲਾਈ। ਬਾਬਾ ਜੀ ਨੇ ਦੱਸਿਆ ਕਿ ਉਹ ਯਮੁਨਾ ਨਗਰ ਜਾ ਰਹੇ ਸਨ ਤੇ ਇੱਕ ਰਾਤ ਲਈ ਮੇਰੇ ਪਾਸ ਠਹਿਰਨਗੇ।

ਖਾਣਾ ਖਾਣ ਉਪਰੰਤ ਮੁੜ-ਮੁੜ ਕੇ ਮੈਨੂੰ ਖ਼ਿਆਲ ਆਵੇ ਕਿ ਮੈਂ ਬਾਬਾ ਜੀ ਨੂੰ ਹਵਾਈ ਹਾਦਸੇ ਬਾਰੇ ਦੱਸਾਂ ਪਰ ਹੀਆ ਨਾ ਪਵੇ। ਮੈਂ ਦੁਬਾਰਾ ਕੰਮ ਤੇ ਚਲਾ ਗਿਆ ਤੇ ਸ਼ਾਮ ਨੂੰ ਕੰਮ ਤੋਂ ਵਾਪਸ ਆ ਕੇ ਮੈਂ ਬਾਬਾ ਜੀ ਦੇ ਕੋਲ ਬੈਠ ਗਿਆ। ਮਨ ਵਿਚ ਮੁੜ-ਮੁੜ ਹਾਦਸੇ ਦੇ ਨਿਕਲਣ ਵਾਲੇ ਸਿੱਟਿਆਂ ਬਾਰੇ ਚਿੰਤਾ ਦੀ ਲਹਿਰ ਚੱਲ ਰਹੀ ਸੀ। ਬਾਬਾ ਜੀ ਨੇ ਮੇਰੇ ਵੱਲ ਇਸ਼ਾਰਾ ਕਰਕੇ ਕਿਹਾ, "ਗੋਬਿੰਦ ਪ੍ਰਸਾਦ ਸਿੰਘ ਜੀ, ਜੋ ਵੀ ਤੁਹਾਨੂੰ ਪ੍ਰੇਸ਼ਾਨੀ ਹੈ, ਨਿਸੰਗ ਹੋ ਕੇ ਦੱਸ ਦਿਓ। ਗੁਰੂ ਮਹਾਰਾਜ ਭਲੀ ਕਰਨਗੇ। ਤੁਹਾਡਾ ਵਾਲ ਵੀ ਵਿੰਗਾ ਨਹੀਂ ਹੋਵੇਗਾ।" ਇਹ ਬਚਨ ਸੁਣ ਕੇ ਮੇਰੀ ਜਾਨ ਵਿਚ ਜਾਨ ਆਈ ਤੇ ਹੋਏ ਹਵਾਈ ਹਾਦਸੇ ਬਾਰੇ ਤੇ ਚੱਲ ਰਹੀ ਜਾਂਚ ਬਾਰੇ ਵਿਸਥਾਰ ਵਿਚ ਦੱਸਿਆ ਤੇ ਜਾਂਚ ਉਪਰੰਤ ਨਿਕਲਣ ਵਾਲੇ ਨਤੀਜੇ ਤੇ ਸਜ਼ਾ ਬਾਰੇ ਵੀ ਦੱਸ ਦਿੱਤਾ।

ਸਾਰੀ ਗੱਲ-ਬਾਤ ਸੁਣਨ ਉਪਰੰਤ ਬਾਬਾ ਜੀ ਕਹਿਣ ਲੱਗੇ, "ਕਾਕਾ, ਪੰਜਵੇਂ ਪਾਤਸ਼ਾਹ ਜੀ ਦਾ ਗਉੜੀ ਰਾਗ ਵਿਚ ਸ਼ਬਦ ਹੈ ਜੋ ਇਥੋਂ ਆਰੰਭ ਹੁੰਦਾ ਹੈ :

**ਗਉੜੀ ਮਹਲਾ ੫**
**ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥**
**ਸਤਿਗੁਰਿ ਤੁਮਰੇ ਕਾਜ ਸਵਾਰੇ॥ ਰਹਾਉ॥**

ਇਸ ਦਾ ਜਾਪ ਵੱਧ ਤੋਂ ਵੱਧ ਕਰਿਆ ਕਰੋ। ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕਰੋ, ਗੁਰੂ ਮਹਾਰਾਜ ਸਹਾਈ ਹੋਣਗੇ।" ਮੈਂ ਸ਼ਬਦ ਲਿਖ ਲਿਆ ਤੇ ਜ਼ਬਾਨੀ ਯਾਦ ਕਰਕੇ ਆਪ ਆਰੰਭ ਕਰ ਦਿੱਤਾ। ਮਨ ਕਰਕੇ ਮੈਨੂੰ ਇੰਨਾ ਭਰੋਸਾ ਬਣ ਗਿਆ ਕਿ ਹੁਣ ਮੈਨੂੰ ਕੋਈ ਸਜ਼ਾ ਨਹੀਂ ਮਿਲੇਗੀ।

ਜਾਂਚ ਕਮੇਟੀ ਨੂੰ ਸਾਫ਼-ਸਾਫ਼ ਕਹਿ ਦਿੱਤਾ ਕਿ ਇਸ ਹਾਦਸੇ ਵਿਚ ਮੇਰੀ ਗ਼ਲਤੀ ਹੈ। ਜਾਂਚ ਕਮੇਟੀ ਦੇ ਅਫ਼ਸਰਾਂ ਉੱਪਰ ਮੇਰੇ ਸੱਚ-ਸੱਚ ਦੱਸਣ ਤੇ ਗ਼ਲਤੀ ਮੰਨ ਲੈਣ ਦਾ ਇੰਨਾ ਅਸਰ ਪਿਆ ਕਿ ਰਿਪੋਰਟ ਲਿਖਣ ਲੱਗਿਆਂ, ਉਨ੍ਹਾਂ ਲਿਖ ਦਿੱਤਾ ਕਿ ਇਸ ਅਫਸਰ ਨੇ ਦਿਆਨਤਦਾਰੀ ਨਾਲ ਆਪਣਾ ਕਸੂਰ ਮੰਨ ਲਿਆ ਹੈ। ਇਸ ਲਈ ਇਸ ਨੂੰ ਚਿਤਾਵਨੀ ਦੇ ਕੇ ਛੱਡ ਦਿੱਤਾ ਜਾਵੇ। ਇਸ ਰਿਪੋਰਟ ਤੇ ਸਟੇਸ਼ਨ ਕਮਾਂਡਰ ਨੇ ਹਾਮੀ ਭਰ ਦਿੱਤੀ ਅਤੇ ਕਮਾਂਡ ਨੂੰ ਰਿਪੋਰਟ ਭੇਜ ਦਿੱਤੀ ਗਈ। ਕਮਾਂਡ ਨੇ ਵੀ ਇਸੇ ਰਿਪੋਰਟ ਦੀ ਹਾਂ ਵਿਚ ਆਪਣੀ ਸਹਿਮਤੀ ਦੇ ਦਿੱਤੀ ਤੇ ਜਾਂਚ ਰਿਪੋਰਟ ਏਅਰ ਹੈਡਕੁਆਟਰ ਨੂੰ ਭੇਜ ਦਿੱਤੀ। ਏਅਰ ਹੈਡਕੁਆਟਰ ਵਿਚ ਦੋ ਡਾਇਰੈਕਟਰੇਟਾਂ ਨੇ ਆਪਣਾ ਅੰਤਿਮ ਫੈਸਲਾ ਦੇਣਾ ਸੀ। ਇੱਕ ਡਾਇਰੈਕਟਰੇਟ ਨੇ ਤਾਂ ਹੇਠਾਂ ਤੋਂ ਸਿਫਾਰਸ਼ ਹੋਈ ਰਿਪੋਰਟ ਨੂੰ ਮੰਨ ਲਿਆ ਪਰ ਦੂਸਰੇ ਦਾ ਵਿਚਾਰ ਸੀ ਕਿ ਪਿੱਛੋਂ ਇਸ ਤਰ੍ਹਾਂ ਦੇ ਐਕਸੀਡੈਂਟਾਂ ਤੇ ਸਖ਼ਤ ਸਜ਼ਾ ਦਿੱਤੀ ਜਾਂਦੀ ਰਹੀ ਹੈ। ਇਸ ਲਈ ਇਸ ਅਫਸਰ ਨੂੰ ਵੀ ਸਖ਼ਤ ਸਜ਼ਾ ਮਿਲਣੀ ਚਾਹੀਦੀ ਹੈ। ਮੁਆਫ਼ੀ ਨਹੀਂ ਦਿੱਤੀ ਜਾ ਸਕਦੀ।

ਕਿਉਂਕਿ ਦੋ ਡਾਇਰੈਕਟੋਰੇਟਾਂ ਦੇ ਆਪਸੀ ਮਤਭੇਦ ਹੋ ਗਏ। ਇਸ ਲਈ ਮੇਰੀ ਤਫਤੀਸ਼ ਵਾਲੀ ਫਾਈਲ ਹੇਠ ਉੱਪਰ ਹੁੰਦੀ ਰਹੀ। ਜਿਉਂ-ਜਿਉਂ ਦੇਰੀ ਹੋ ਰਹੀ ਸੀ, ਮੇਰੀ ਚਿੰਤਾ ਵਧ ਰਹੀ ਸੀ। ਆਖ਼ਰ ਰਿਹਾ ਨਾ ਗਿਆ ਤੇ ਮੈਂ ਆਪਣੇ ਇਕ ਦੋਸਤ ਨਾਲ ਜੋ ਕਿ ਏਅਰ ਹੈਡਕੁਆਟਰ ਵਿਚ ਲੱਗਿਆ ਹੋਇਆ ਸੀ, ਸੰਪਰਕ ਕੀਤਾ ਤੇ ਬੇਨਤੀ ਕੀਤੀ ਕਿ ਉਹ ਮੈਨੂੰ ਪਤਾ ਕਰਕੇ ਦੱਸੇ ਕਿ ਮੇਰੀ ਜਾਂਚ ਰਿਪੋਰਟ ਤੇ ਏਅਰ ਹੈਡਕੁਆਟਰ ਕੀ ਵਿਚਾਰ ਕਰ ਰਿਹਾ ਹੈ। ਮੇਰੇ ਉਸ ਮਿੱਤਰ ਨੇ ਕੋਈ ਤਿੰਨ ਕੁ ਘੰਟੇ ਬਾਅਦ ਮੈਨੂੰ ਫ਼ੋਨ ਤੇ ਦੱਸਿਆ, ਜਿਸ ਨੂੰ ਸੁਣ ਕੇ ਮੈਨੂੰ ਉਸਦੀ ਦੱਸੀ ਗੱਲ ਤੇ ਯਕੀਨ ਕਰਨਾ ਔਖਾ ਹੋ ਗਿਆ। ਉਸ ਨੇ ਦੱਸਿਆ ਕਿ ਦੋ ਡਾਇਰੈਕਟੋਰੇਟਾਂ ਦੇ ਵਿਚਾਰ ਆਪਸੀ ਮੇਲ ਨਾ ਖਾਂਦੇ ਹੋਣ ਕਾਰਨ ਜਾਂਚ ਵਾਲੀ ਫਾਈਲ ਹੇਠਾਂ ਉਪਰ ਕਾਫ਼ੀ ਚੱਕਰ ਲਗਾਉਂਦੀ ਰਹੀ ਹੈ ਤੇ ਕੁਝ ਸਮੇਂ ਤੋਂ ਫਾਈਲ ਗੁੰਮ ਹੈ।

ਇਸ ਤਰ੍ਹਾਂ ਜਾਂਚ ਫਾਈਲ ਦਾ ਗੁੰਮ ਹੋ ਜਾਣਾ ਇਕ ਬਹੁਤ ਵੱਡੀ ਘਟਨਾ ਹੈ। ਸਾਰੀ ਜਾਂਚ ਗੁਪਤ ਫਾਈਲ ਦੇ ਰੂਪ ਵਿਚ ਰੱਖੀ ਜਾਂਦੀ ਹੈ। ਜੇ ਕਿਤੇ ਫਾਈਲ ਗ਼ਲਤ ਹੱਥਾਂ ਵਿਚ ਚਲੀ ਜਾਵੇ ਤਾਂ ਬਹੁਤ ਨੁਕਸਾਨ ਹੋ ਸਕਦਾ ਹੈ। ਦੋਸਤ ਨੇ ਦੱਸਿਆ ਕਿ ਤੇਰੀ ਜਾਂਚ ਵਾਲੀ ਫਾਈਲ ਲੱਭਣ ਲਈ ਬਹੁਤ ਕੋਸ਼ਿਸ਼ ਹੋ ਰਹੀ ਹੈ। ਜਿੰਨਾ ਚਿਰ ਫਾਈਲ ਪ੍ਰਾਪਤ ਨਹੀਂ ਹੁੰਦੀ, ਉਨਾ ਚਿਰ ਕੋਈ ਕਾਰਵਾਈ ਨਹੀਂ ਹੋ ਸਕਦੀ।

ਇਹ ਘਟਨਾ 1969 ਈ. ਦੀ ਹੈ। ਘਰੋਗੀ ਮਜ਼ਬੂਰੀ ਕਾਰਨ ਮੈਂ 1986 ਤੱਕ ਏਅਰ ਫੋਰਸ ਦੀ 17 ਸਾਲ ਨੌਂਕਰੀ ਕਰਕੇ ਪਹਿਲਾਂ ਰਿਟਾਇਰਮੈਂਟ ਲੈ ਕੇ ਪੈਨਸ਼ਨ ਲੈ ਘਰ ਨੂੰ ਆ ਗਿਆ। ਹਾਦਸੇ ਸਮੇਂ ਮੈਂ ਫਲਾਈਟ ਲੈਫਟੀਨੈਂਟ ਸੀ ਤੇ ਰਿਟਾਇਰ ਹੋਣ ਸਮੇਂ ਮੈਂ ਵਿੰਗ ਕਮਾਂਡਰ ਦੇ ਅਹੁਦੇ ਤੇ ਪੁੱਜ ਗਿਆ। ਗੁਰਬਾਣੀ ਦਾ ਓਟ-ਆਸਰਾ ਲੈਣ ਤੇ ਮਹਾਂਪੁਰਸ਼ਾਂ ਦੇ ਅਕਾਲਪੁਰਖ ਪਾਸ ਬੇਨਤੀ ਕਰਨ ਸਦਕਾ ਮੇਰੀ 17 ਸਾਲ ਤੱਕ ਫਾਈਲ ਹੀ ਨਾ ਲੱਭੀ। ਇਸ ਸਦਕਾ ਮੈਨੂੰ ਸਮੇਂ ਸਿਰ ਤਰੱਕੀ ਮਿਲਦੀ ਰਹੀ। ਕਿਸੇ ਅਫ਼ਸਰ ਨੇ ਵੀ ਮੈਨੂੰ ਸੁਪਰਸੀਡ ਨਾ ਕੀਤਾ ਅਤੇ ਨਾ ਹੀ ਮੈਨੂੰ ਭੋਰਾ ਜਿੰਨੀ ਸਜ਼ਾ ਹੀ ਮਿਲੀ। ਮਿਲਦੀ ਕਿਵੇਂ ਕਿ, 'ਸਤਿਗੁਰ ਤੁਮਰੇ ਕਾਜ ਸਵਾਰੇ' ਦਾ ਓਟ ਆਸਰਾ ਲਿਆ ਸੀ।

ਜੇ ਮੈਂ ਕਿਸੇ ਵੀ ਪ੍ਰਾਣੀ ਨੂੰ ਉਪਰਲੀ ਆਪਣੀ ਇਸ ਘਟਨਾ ਬਾਰੇ ਦੱਸਦਾ ਹਾਂ ਤਾਂ ਉਹ ਕਦੇ ਵੀ ਭਰੋਸਾ ਨਹੀਂ ਕਰਦਾ ਕਿ ਇਹ ਕਿਵੇਂ ਹੋ ਸਕਦਾ ਹੈ, ਕਿਉਂਕਿ ਅਜਿਹੀਆਂ ਜਾਂਚ ਫਾਈਲਾਂ ਬਹੁਤ ਹੀ ਗੁਪਤ ਤੇ ਪੂਰੀ ਸੁਰੱਖਿਆ ਹੇਠ ਰੱਖੀਆਂ ਜਾਂਦੀਆਂ ਹਨ। ਮੈਨੂੰ ਖ਼ੁਦ ਆਪ ਨੂੰ ਯਕੀਨ ਕਰਨਾ ਔਖਾ ਹੈ ਕਿ ਇਹ ਕਿਵੇਂ ਹੋ ਗਿਆ। ਸੰਗਤ ਮੇਰੀ ਇਸ ਹੱਡ-ਬੀਤੀ ਨੂੰ ਪੜ੍ਹ ਕੇ ਆਪ ਹੀ ਅੰਦਾਜ਼ਾ ਲਾ ਸਕਦੀ ਹੈ ਕਿ ਗੁਰਬਾਣੀ ਵਿਚ ਕਿੰਨੀ ਬਰਕਤ ਹੈ ਅਤੇ ਉਹ ਮਹਾਨ ਹਸਤੀ

ਬਾਬਾ ਜੀ, ਜਿਨ੍ਹਾਂ ਨੇ ਮੇਰੇ ਬਿਨਾਂ ਦੱਸਣ ਤੋਂ ਮੇਰੀ ਚਿੰਤਾ ਰੋਗ ਵੀ ਜਾਣ ਲਿਆ ਤੇ ਇਲਾਜ ਵੀ ਦੱਸ ਦਿੱਤਾ। ਬਾਬਾ ਜੀ ਧੰਨ ਸਨ! ਜੋ ਆਪ ਪਰਮੇਸ਼ਰ ਤੇ ਪੂਰਨ ਭਰੋਸੇ ਸਹਿਤ ਜੀਵਨ ਬਤੀਤ ਕਰਦੇ ਸਨ ਤੇ ਸਾਡੇ ਵਰਗੇ ਡਾਵਾਂ ਡੋਲ ਮਨ ਵਾਲਿਆਂ ਨੂੰ ਗੁਰਬਾਣੀ ਦੀ ਆਸਰਾ ਰੂਪੀ ਥੰਮ੍ਹੀ ਦੇ ਕੇ ਅਡੋਲ ਕਰ ਦਿੰਦੇ ਸਨ।

ਦਾਸ

**ਗੋਬਿੰਦ ਪ੍ਰਸਾਦ ਸਿੰਘ ਗਰੇਵਾਲ**

ਵਿੰਗ ਕਮਾਂਡਰ (ਰਿਟਾਇਰਡ),

ਚੰਡੀਗੜ੍ਹ।

# ਗੁਰਬਾਣੀ ਤੇ ਮੂਲ ਮੰਤ੍ਰ ਦੀ ਸ਼ਕਤੀ

ਮਨੁੱਖ ਕੁਜ ਸੰਸਕਾਰ-ਤਾਂ-ਪਿਛਲੇ ਜਨਮਾਂ ਦੇ ਲੈ ਕੇ ਸੰਸਾਰ ਵਿਚ ਆਉਂਦਾ ਹੈ। ਪਰ ਬਹੁਤਾ ਪ੍ਰਭਾਵ ਸੰਗਤ ਦਾ ਕਬੂਲਦਾ ਹੈ। ਜਿਹੋ ਜਿਹੀ ਸੰਗਤ ਪ੍ਰਾਪਤ ਹੋ ਜਾਂਦੀ ਹੈ ਉਹੋ ਜਿਹੇ ਮਨੁੱਖ ਦੇ ਸੰਸਕਾਰ ਪ੍ਰਫੁਲਤ ਹੋ ਜਾਂਦੇ ਹਨ ਤੇ ਉਸੇ ਅਨੁਸਾਰ ਸੁਭਾਉ ਤੇ ਵਿਚਾਰ ਬਣ ਜਾਂਦੇ ਹਨ।

ਸ. ਹਰੀ ਸਿੰਘ ਜੀ ਵੀ ਮੁੱਢ ਤੋਂ ਕੁਝ ਨਾਸਤਕ ਵਿਚਾਰਾਂ ਦੇ ਸਨ। ਉਹਨਾਂ ਦੇ ਇਨਾਂ ਵਿਚਾਰਾਂ ਨੂੰ ਪੀਡਾ ਕਰਨ ਵਾਸਤੇ ਉਹਨਾਂ ਨੂੰ ਸੰਗਤ ਆਪਣੇ ਮਾਸੜ ਸ. ਸੰਤੋਖ ਸਿੰਘ ਤੇ ਉਹਨਾਂ ਦੇ ਭਰਾ ਚਰਨ ਸਿੰਘ ਦੀ ਮਿਲ ਗਈ, ਜੋ ਪੱਕੇ ਨਾਸਤਿਕ ਵਿਚਾਰਾਂ ਦੇ ਧਾਰਨੀ ਸਨ। ਸ. ਹਰੀ ਸਿੰਘ ਆਪਣੇ ਮਾਸੜ ਹੋਰਾਂ ਦੇ ਪੱਕੇ ਪੈਰੋਕਾਰ ਬਣ ਗਏ ਤੇ ਹੌਲੀ ਹੌਲੀ ਸਾਰਾ ਪਰਿਵਾਰ ਹੀ ਇਹਨਾਂ ਦੇ ਵਿਚਾਰਾਂ ਦਾ ਧਾਰਣੀ ਬਣ ਗਿਆ।

ਪੜ੍ਹਾਈ ਕਰਨ ਉਪਰੰਤ ਸ. ਹਰੀ ਸਿੰਘ ਕਨੇਡਾ ਵਿਚ ਚਲੇ ਗਏ ਤੇ ਉਥੇ ਪੱਕੇ ਹੋਣ ਉਪਰੰਤ ਆਪਣੇ ਪਰਿਵਾਰ ਨੂੰ ਵੀ ਸੱਦ ਲਿਆ। ਇਹਨਾਂ ਦੇ ਘਰ ਦੋ ਬੱਚੀਆਂ ਨੇ ਜਨਮ ਲਿਆ। ਕੁਦਰਤ ਨੇ ੧੯੭੭ ਵਿਚ ਇਹਨਾਂ ਦੇ ਘਰ ਇਕ ਬੱਚੇ ਨੂੰ ਜਨਮ ਦਿੱਤਾ ਪਰ ਦੇਵ ਨੇਤ ਨਾਲ ਜਨਮ ਸਮੇਂ ਕਿਸੇ ਕਾਰਨ ਉਸ ਦੇ ਦਿਮਾਗ ਨੂੰ ਕੁਝ ਸਮਾਂ ਆਕਸੀਜਨ ਨਾ ਮਿਲ ਸਕੀ ਜਿਸ ਕਾਰਨ ਬੱਚੇ ਦੇ ਦਿਮਾਗੀ ਸੈਲ ਮਰ ਗਏ। ਜੋ ਸੈੱਲ ਬਚੇ ਵੀ ਉਹ ਵੀ ਪੂਰਾ ਕੰਮ ਕਰਨ ਦੇ ਸਮਰਥ ਨਹੀਂ ਸਨ।

ਦੁਨਿਆਵੀ ਵਸੀਲਿਆਂ ਅਨੁਸਾਰ ਡਾਕਟਰਾਂ ਨੇ ਇਲਾਜ ਕਰਨ ਪੱਖੋਂ ਕੋਈ ਕਸਰ ਬਾਕੀ ਨਾ ਛੱਡੀ। ਪਰ ਕੁਦਰਤ ਦੇ ਨਾਲ ਕੋਈ ਜ਼ੋਰ ਨਹੀਂ ਚਲ ਸਕਦਾ। ਬੱਚਾ ਜਿਸ ਦਾ ਨਾਂ ਸੁਰਜੀਤ ਸਿੰਘ ਰੱਖਿਆ ਗਿਆ, ਉਹ ਮਾਸ ਤੇ ਹੱਡੀਆਂ ਦਾ ਇਕ ਬੁੱਤ ਹੀ ਸੀ। ਜਿਥੇ ਜਿਸ ਹਾਲਤ ਵਿਚ ਉਸ ਨੂੰ ਰਖ ਦਿਉ ਉਸੇ ਹਾਲਤ ਵਿਚ ਹੀ ਪਿਆ ਰਹਿੰਦਾ। ਤਿੰਨ ਸਾਲ ਤਕ ਨਾ ਉਹ ਬੋਲ ਸਕਦਾ, ਨਾ ਬੈਠ ਸਕਦਾ ਤੇ ਨਾ ਹੀ ਆਪਣੇ ਆਪ ਕੁਝ ਖਾ ਸਕਦਾ ਸੀ, ਤੁਰਨਾ ਤਾਂ ਦੂਰ ਦੀ ਗੱਲ ਸੀ। ਹਰ ਤਿੰਨੇ ਮਹੀਨੇ ਪਿਛੋਂ ਉਸ ਦਾ ਮੈਡੀਕਲ ਚੈਕਅਪ ਵੀ ਹੁੰਦਾ। ਕਈ ਵਾਰ ਡਾਕਟਰਾਂ ਦੇ ਬੋਰਡ ਬੈਠਦੇ। ਪਰ ਸਾਰਿਆਂ ਡਾਕਟਰਾਂ ਦੀ ਇਕੋ ਰਾਏ ਸੀ ਕਿ ਸੁਰਜੀਤ ਸਿੰਘ ਨਾਉਂ ਦਾ ਬੱਚਾ, ਜਿਸ ਨੇ ਜਨਮ ਸਮੇਂ

ਦਿਮਾਗ ਨੂੰ ਆਕਸੀਜਨ ਨਹੀਂ ਮਿਲ ਸਕੀ, ਇਸ ਕਰਕੇ ਨਾ ਤਾਂ ਇਹ ਦਿਮਾਗੀ ਤੌਰ ਤੇ ਸੁਚੇਤ ਹੋਵੇਗਾ ਤੇ ਨਾ ਹੀ ਸਰੀਰਕ ਤੌਰ ਤੇ। ਇਹ ਬੱਚਾ ਅਪਾਹਜ ਹੀ ਰਹੇਗਾ ਕਿਉਂਕਿ ਸਰੀਰ ਨੂੰ ਕੰਟਰੋਲ ਕਰਨ ਵਾਲੇ ਸਾਰੇ ਸੈਲ ਅਧਮੋਏ ਹੋ ਚੁੱਕੇ ਹਨ। ਜੋ ਵੀ ਗੌਰਮਿੰਟ ਅਪਾਹਜ ਬੱਚੇ ਨੂੰ ਸਹੂਲਤਾਂ ਦੇ ਸਕਦੀ ਸੀ ਉਹ ਸਾਰੀਆਂ ਸਹੂਲਤਾਂ ਸੁਰਜੀਤ ਸਿੰਘ ਨੂੰ ਦੇਣ ਲਈ ਡਾਕਟਰੀ ਰਿਪੋਰਟ ਵਿਚ ਸਿਫਾਰਸ਼ ਕਰ ਦਿਤੀਆਂ ਗਈਆਂ। ਨਾਲ ਹੀ ਵੈਨਕੂਵਰ ਦੇ ਵੱਡੇ ਹਸਪਤਾਲ ਵਿਚ ਵੱਖ-ਵੱਖ ਡਾਕਟਰੀ ਵਿਭਾਗਾਂ ਦੇ ਜੋ ਮੁੱਖੀ ਡਾਕਟਰ ਸਨ, ਉਹਨਾਂ ਪਾਸ ਤਿੰਨ ਮਹੀਨੇ ਦੀ ਤਾਰੀਖ ਦੇ ਕੇ ਆਖਰੀ ਰਾਏ ਲੈਣ ਵਾਸਤੇ ਵੀ ਸਿਫਾਰਸ਼ ਕੀਤੀ। ਸੁਰਜੀਤ ਸਿੰਘ ਦੇ ਮਾਤਾ ਪਿਤਾ ਆਪਣੀ ਪੂਰੀ ਤਨ ਦੇਹੀ ਨਾਲ ਉਸ ਦੀ ਸੇਵਾ ਕਰਦੇ ਤੇ ਮਨ ਵਿਚ ਬੱਚੇ ਦੇ ਅਪਾਹਜ ਹੋਣ ਦਾ ਝੋਰਾ ਵੀ ਲਗਾ ਰਹਿੰਦਾ।

ਆਖਿਰ ਸਤੰਬਰ 1981 ਦਾ ਉਹ ਦਿਨ ਵੀ ਆ ਗਿਆ ਜਿਸ ਦਿਨ ਸਾਰੇ ਵਿਭਾਗਾਂ ਦੇ ਮੁੱਖੀਆਂ ਦੇ ਬੋਰਡ ਨੇ ਸੁਰਜੀਤ ਸਿੰਘ ਦਾ ਫਾਈਨਲ ਚੈਕਅਪ ਕਰਕੇ ਆਖਰੀ ਰਿਪੋਰਟ ਦੇਣੀ ਸੀ। ਸ. ਹਰੀ ਸਿੰਘ ਤੇ ਬੀਬੀ ਗੁਰਦੇਵ ਕੌਰ ਦਿਤੇ ਸਮੇਂ ਤੇ ਹਸਪਤਾਲ ਪਹੁੰਚ ਗਏ। ਵਾਰੀ ਆਉਣ ਤੇ ਡਾਕਟਰਾਂ ਨੇ ਸੁਰਜੀਤ ਸਿੰਘ ਦੇ ਪੈਰਾਂ ਤੋਂ ਲੈ ਕੇ ਸਿਰ ਤਕ ਸਾਰੇ ਸਰੀਰ ਦੀ ਸਕੈਨਿੰਗ ਕੀਤੀ ਤੇ ਲੋੜੀਂਦੇ ਐਕਸਰੇ ਤੇ ਟੈਸਟ ਵੀ ਕੀਤੇ। ਸ਼ਾਮ ਨੂੰ ਜੋ ਰਿਪੋਰਟ ਦਿਤੀ ਉਸ ਵਿਚ ਵੀ ਉਹਨਾਂ ਸਾਰਿਆਂ ਦੀ ਪਹਿਲੇ ਡਾਕਟਰਾਂ ਵਾਲੀ ਹੀ ਰਾਏ ਸੀ ਕਿ ਇਹ ਬੱਚਾ ਪੂਰਨ ਤੌਰ ਤੇ ਸਰੀਰਕ ਤੇ ਦਿਮਾਗੀ ਅਪਾਹਜ ਹੀ ਰਹੇਗਾ। ਥੋੜਾ ਬਹੁਤ ਦਵਾਈ ਵਿਚ ਵਾਧਾ ਕਰਕੇ ਸ. ਹਰੀ ਸਿੰਘ ਹੁਰਾਂ ਨੂੰ ਦੇ ਦਿਤੀ ਤੇ ਹੌਂਸਲਾ ਦੇਣ ਵਾਲੇ ਲਹਿਜੇ ਵਿਚ ਡਾਕਟਰਾਂ ਨੇ ਸਾਰੀ ਗੱਲ ਦੱਸ ਦਿੱਤੀ ਤੇ ਨਾਲ ਹੀ ਕਿਹਾ ਕਿ ਡਾਕਟਰੀ ਤੌਰ ਤੇ ਜੋ ਸਾਡੀ ਸਾਇੰਸ ਅਗਵਾਈ ਕਰਦੀ ਹੈ ਉਹ ਕਰ ਵੇਖਿਆ ਹੈ ਤੇ ਕਰ ਰਹੇ ਹਾਂ। ਜਨਮ ਤੋਂ ਹੀ ਬੱਚੇ ਦੇ ਦਿਮਾਗ ਨੂੰ ਆਕਸੀਜਨ ਨਾ ਮਿਲਨ ਕਰਕੇ ਦਿਮਾਗ ਅਧਮੋਇਆ ਹੋ ਚੱਕਾ ਹੈ ਅਸੀਂ ਇਸ ਤੋਂ ਵੱਧ ਕੁਝ ਨਹੀਂ ਕਰ ਸਕਦੇ। ਤੁਸੀਂ ਪ੍ਰਮਾਤਮਾ ਅਗੇ ਇਸ ਲਈ ਪ੍ਰਾਰਥਨਾ ਕਰਿਆ ਕਰੋ। ਸੁਰਜੀਤ ਸਿੰਘ ਦੀ ਡਾਕਟਰੀ ਰਿਪੋਰਟ ਲੈਣ ਤੋਂ ਬਾਅਦ ਦੋਵੇਂ ਜੀਅ ਨਿਰਾਸ਼ਤਾ ਦਾ ਬੋਝ ਲੈ ਕੇ ਘਰ ਵਾਪਸ ਆ ਗਏ। ਨਿਰਾਸ਼ਤਾ ਕਾਰਨ ਦੋਵਾਂ ਜੀਆਂ ਨੇ ਕਾਫੀ ਸਮਾਂ ਆਪਸ ਵਿਚ ਕੋਈ ਗੱਲਬਾਤ ਨਾ ਕੀਤੀ। ਸ. ਹਰੀ ਸਿੰਘ ਕਾਰ ਚਲਾ ਰਹੇ ਸਨ ਕਿ ਆਖਰ ਬੀਬੀ ਗੁਰਦੇਵ ਕੌਰ ਨੇ ਡਰਦੇ-ਡਰਦੇ ਹੌਂਸਲਾ ਕਰਕੇ ਚੁਪ ਤੋੜੀ ਤੇ ਆਪਣੇ ਪਤੀ ਦੇਵ ਨੂੰ ਬੜੇ ਪਿਆਰ ਨਾਲ ਬੇਨਤੀ ਕੀਤੀ ਕਿ ਅਸੀਂ ਦੁਨਿਆਵੀ ਵਸੀਲੇ ਸਭ ਕਰ ਵੇਖੇ ਹਨ ਤੇ ਡਾਕਟਰਾਂ ਨੇ ਵੀ ਆਪਣੀ ਪੂਰੀ ਵਾਹ ਲਾ ਲਈ ਹੈ। ਆਖਰੀ ਆਸ ਕੁਝ ਡਾਕਟਰਾਂ ਦੇ ਅੱਜ ਦੇ ਬੋਰਡ

ਤੇ ਸੀ ਕਿ ਸ਼ਾਇਦ ਇਹ ਹੀ ਕੁਝ ਰੇਖ ਵਿਚ ਮੇਖ ਮਾਰ ਦੇਣਗੇ ਪਰ ਇਹਨਾਂ ਨੇ ਵੀ ਸਾਡੇ ਹੱਥ ਨਿਰਾਸਤਾ ਦਾ ਚਿੱਠਾ ਫੜਾਉਣ ਤੇ ਥੋੜਾ ਧੀਰਜ ਦੇਣ ਤੋਂ ਵਧ ਹੋਰ ਕੁਝ ਵੀ ਸਾਡੇ ਪੱਲੇ ਨਹੀਂ ਪਾਇਆ। ਸੰਸਾਰਿਕ ਪੱਖ ਤੋਂ ਤਾਂ ਹੁਣ ਸਾਡੇ ਸਾਹਮਣੇ ਹਨੇਰਾ ਹੀ ਹਨੇਰਾ ਹੈ। ਮੈਂ ਕਿਸੇ ਪਾਸੋਂ ਸੁਣਿਆ ਹੈ ਕਿ ਰਾਮਪੁਰ ਖੇੜੇ ਵਾਲੇ ਸੰਤ ਇਥੇ ਸ. ਫੇਰਾ ਸਿੰਘ ਦੇ ਘਰ ਕੁਝ ਦਿਨਾਂ ਤੋਂ ਆਏ ਹੋਏ ਹਨ। ਜੇ ਤੁਸੀਂ ਮਹਿਸੂਸ ਨਾ ਕਰੋ ਤਾਂ ਅਸੀਂ ਉਹਨਾਂ ਪਾਸ ਚਲ ਕੇ ਬੇਨਤੀ ਕਰੀਏ। ਸ਼ਾਇਦ ਸਾਡੀ ਝੋਲੀ ਵਿਚ ਕੁਝ ਖੈਰ ਪੈ ਹੀ ਜਾਵੇ।

ਬੀਬੀ ਗੁਰਦੇਵ ਕੌਰ ਦੀ ਗੱਲ ਸੁਣ ਕੇ ਸ. ਹਰੀ ਸਿੰਘ ਜੋ ਪਹਿਲਾਂ ਹੀ ਬੜੇ ਪ੍ਰੇਸ਼ਾਨ ਸਨ ਕਹਿਣ ਲਗੇ ਕਿ ਵੈਨਕੋਵਰ ਦੇ ਚੋਟੀ ਦੇ ਡਾਕਟਰਾਂ ਨੇ ਜਿਹਨਾਂ ਨੇ ਸਾਰੀ ਸਾਰੀ ਉਮਰ ਇਸ ਪਾਸੇ ਗਾਲ੍ਹ ਦਿਤੀ ਹੈਤੇ ਆਪਣੇ ਕਿੱਤੇ ਵਿਚ ਇੰਨੇ ਮਾਹਿਰ ਹਨ ਕਿ ਇਕ ਵਾਰੀ ਇਨ੍ਹਾਂ ਦੇ ਹੱਥ ਬਿਮਾਰੀ ਦਾ ਕਾਰਨ ਆ ਜਾਵੇ ਤਾਂ ਇਹ ਮੌਤ ਦੇ ਮੂੰਹ ਵਿਚੋਂ ਵੀ ਆਦਮੀ ਨੂੰ ਕੱਢ ਲੈਂਦੇ ਹਨ, ਇਨ੍ਹਾਂ ਵਿਚਾਰਿਆਂ ਦੀ ਤਾਂ ਕੋਈ ਪੇਸ਼ ਨਹੀਂ ਜਾ ਰਹੀ। ਤੇਰੇ ਬਾਬੇ ਨੇ ਕਿਹੜਾ ਕੋਈ ਪੂਕ ਮਾਰ ਕੇ ਇਸ ਨੂੰ ਰਾਜ਼ੀ ਕਰ ਦੇਣਾ ਹੈ। ਬਾਬਿਆਂ ਨੇ ਤਾਂ ਆਪਣੇ ਦਾਲ-ਫੁਲਕੇ ਦਾ ਰੁਜ਼ਗਾਰ ਬਣਾਇਆ ਹੋਇਆ ਹੈ। ਇਸ ਤਰ੍ਹਾਂ ਦਾ ਰੁੱਖਾ-ਜਿਹਾ ਉੱਤਰ ਸੁਣ ਕੇ ਬੀਬੀ ਗੁਰਦੇਵ ਕੌਰ ਚੁਪ ਕਰ ਗਈ।

ਸ. ਹਰੀ ਸਿੰਘ ਆਪ ਦਸਦੇ ਹਨ ਕਿ ਥੋੜੀ ਦੇਰ ਕਾਰ ਚਲਾਉਂਦੇ ਚਲਾਉਂਦੇ ਮੇਰੇ ਮਨ ਵਿਚ ਵਿਚਾਰ ਆਈ ਕਿ ਚਲੋ ਦੋ ਡਾਲਰ ਦਾ ਪੈਟਰੋਲ ਹੀ ਹੋਰ ਵੱਧ ਲਗ ਜਾਏਗਾ। ਡਾਕਟਰਾਂ ਨੇ ਤਾਂ ਜਵਾਬ ਦੇ ਹੀ ਦਿੱਤਾ ਹੈ, ਚਲੋ ਗੁਰਦੇਵ ਕੌਰ ਦੇ ਮਨ ਦਾ ਸੰਕਲਪ ਹੀ ਪੂਰਾ ਹੋ ਜਾਏਗਾ। ਇਸ ਤਰ੍ਹਾਂ ਦੀ ਵਿਚਾਰ ਆਉਣ ਉਪਰੰਤ ਸ. ਹਰੀ ਸਿੰਘ ਨੇ ਗੱਡੀ ਸ. ਫੇਰਾ ਸਿੰਘ ਦੇ ਘਰ ਨੂੰ ਮੋੜ ਲਈ ਤੇ ਗੁਰਦੇਵ ਕੌਰ ਨੂੰ ਕਿਹਾ ਕਿ ਡਾਕਟਰਾਂ ਨੇ ਤਾਂ ਨਾਂਹ ਦਾ ਚਿੱਠਾ ਸਾਨੂੰ ਫੜ੍ਹਾ ਦਿੱਤਾ ਹੈ ਹੁਣ ਤੂੰ ਬਾਬਿਆਂ ਪਾਸੋਂ ਜੋ ਇਸ ਦਾ ਕਰਵਾਉਣੇ ਹੈ ਕਰਵਾ ਲੈ। ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਦੋਵੇਂ ਸ. ਫੇਰਾ ਸਿੰਘ ਦੇ ਘਰ ਪਹੁੰਚ ਗਏ। ਬੂਹਾ ਖੜਕਾਇਆ ਬੀਬੀ ਅਜੀਤ ਕੌਰ ਪਤਨੀ ਸ. ਫੇਰਾ ਸਿੰਘ ਨੇ ਬੂਹਾ ਖੋਲਿਆ, ਫਤਹਿ ਬੁਲਾਈ ਤੇ ਅੰਦਰ ਬਿਠਾ ਲਿਆ। ਜਲ ਪਾਣੀ ਪਿਆ ਕੇ ਆਉਣ ਦਾ ਕਾਰਨ ਪੁੱਛਿਆ। ਸ. ਹਰੀ ਸਿੰਘ ਤਾਂ ਚੁੱਪ ਰਹੇ ਪਰ ਬੀਬੀ ਗੁਰਦੇਵ ਕੌਰ ਨੇ ਕਾਕਾ ਸੁਰਜੀਤ ਸਿੰਘ ਦੀ ਕਹਾਣੀ ਤੇ ਡਾਕਟਰਾਂ ਦੇ ਨਾਂਹ ਕਰਨ ਤਕ ਦਾ ਸਾਰਾ ਹਾਲ ਭਰੇ ਮਨ ਨਾਲ ਦੱਸਿਆ ਤੇ ਨਾਲ ਹੀ ਬੇਨਤੀ ਕੀਤੀ ਕਿ ਪਤਾ ਲਗਾ ਹੈ ਕਿ ਤੁਹਾਡੇ ਘਰ ਰਾਮਪੁਰ ਖੇੜਾ ਵਾਲੇ ਮਹਾਂਪੁਰਖ ਆਏ ਹੋਏ ਹਨ। ਤੁਸੀਂ ਸਾਡੀ ਉਨ੍ਹਾਂ ਪਾਸ ਸਿਫਾਰਸ਼ ਕਰੋ ਤਾਂ ਜੋ ਉਹ ਬੱਚੇ ਨੂੰ ਕੋਈ ਅਸ਼ੀਰਵਾਦ ਦੇਣ ਤੇ ਇਹ ਵਿਚਾਰਾ ਆਪਣੀ ਕਿਰਿਆ ਸੋਧਣ ਤੇ ਤੁਰਣ ਫਿਰਨ ਜੋਗਾ ਹੋ ਜਾਵੇ।

ਬੀਬੀ ਅਜੀਤ ਕੌਰ ਨੇ ਉਨ੍ਹਾਂ ਨਾਲ ਹਮਦਰਦੀ ਪ੍ਰਗਟਾਈ ਤੇ ਆਪ ਬਾਬਾ ਜੀ ਪਾਸ ਉਪਰਲੇ ਕਮਰੇ ਵਿਚ ਜਿਥੇ ਬਾਬਾ ਜੀ ਦੀ ਰਿਹਾਇਸ਼ ਸੀ, ਬੇਨਤੀ ਕਰਨ ਲਈ ਚਲੇ ਗਏ। ਦਾਸ ਵੀ ਬਾਬਾ ਜੀ ਕੋਲ ਬੈਠਾ ਸੀ। ਬੀਬੀ ਅਜੀਤ ਕੌਰ ਨੇ ਬਾਬਾ ਜੀ ਕੋਲ ਬੇਨਤੀ ਕੀਤੀ ਕਿ ਆਪ ਜੀ ਦੇ ਗੁਰਦੁਆਰਾ ਸਾਹਿਬ ਦੇ ਗੁਆਂਢੀ ਪਿੰਡ ਪੰਡੋਰੀ ਅਟਵਾਲ ਤੋਂ ਸ. ਹਰੀ ਸਿੰਘ ਤੇ ਬੀਬੀ ਗੁਰਦੇਵ ਕੌਰ ਆਪਣੇ ਬੱਚੇ ਦੀ ਦੇਹ ਅਰੋਗਤਾ ਲਈ ਅਰਦਾਸ ਕਰਵਾਉਣ ਲਈ ਬੇਨਤੀ ਕਰਨ ਆਏ ਹਨ, ਕੀ ਮੈਂ ਉਹਨਾਂ ਨੂੰ ਉੱਪਰ ਲੈ ਆਵਾਂ? ਬਾਬਾ ਜੀ ਨੇ ਸਾਰੀ ਗੱਲ ਸੁਣੀ ਤੇ ਬੜੇ ਗੁੱਸੇ ਵਿਚ ਆਏ ਤੇ ਕਹਿਣ ਲੱਗੇ, "ਮੈਂ ਇਥੇ ਕੋਈ ਲੋਕਾਂ ਦੇ ਮੁੰਡੇ ਕੁੜੀਆਂ ਨੂੰ ਰਾਜ਼ੀ ਕਰਨ ਵਾਸਤੇ ਨਹੀਂ ਆਇਆ, ਰੱਬ ਦੇ ਘਰ ਦੀ ਕੋਈ ਗੱਲ ਨਹੀਂ ਪੁਛਦਾ, ਸਭ ਦੁਨਿਆਵੀ ਪ੍ਰੇਸ਼ਾਨੀਆਂ ਦੇ ਸਵਾਲ ਲੈ ਕੇ ਹੀ ਆਉਂਦੇ ਹਨ। ਬੀਬੀ ਜੀਤ ਕੌਰ ਨੂੰ ਸੰਬੋਧਨ ਕਰਕੇ ਬਾਬਾ ਜੀ ਕਹਿਣ ਲਗੇ, "ਭਲਾ ਅਗੇ ਮੈਂ ਕਿੰਨੇ ਕੁ ਲੋਕਾਂ ਦੇ ਮੁੰਡੇ ਰਾਜ਼ੀ ਕੀਤੇ ਹਨ?" ਬਾਬਾ ਜੀ ਦਾ ਗੁੱਸਾ ਦੇਖ ਕੇ ਬੀਬੀ ਜੀ ਤਾਂ ਉਥੋਂ ਚਲੇ ਗਏ।

ਬਾਬਾ ਜੀ ਨੇ ਮੇਰੀ ਵੱਲ ਵੇਖਿਆ ਤੇ ਕਹਿਣ ਲਗੇ, "ਸੇਵਾ ਸਿੰਘ! ਸਮਾਨ ਇਕੱਠਾ ਕਰਕੇ ਤੇ ਅਟੈਚੀ ਵਿਚ ਬੰਦ ਕਰ, ਚਲੀਏ ਇਥੋਂ" ਮੈਂ ਸਤਿ ਬਚਨ ਕਿਹਾ, ਤੇ ਸੰਗਤਾਂ ਵਲੋਂ ਦਿਤੇ ਸਿਰੋਪਾ ਵਜੋਂ ਕਪੜੇ ਜੋ ਬਾਹਰ ਹੀ ਇਧਰ ਉਧਰ ਪਏ ਸਨ ਅਟੈਚੀ ਖੋਲ੍ਹ ਕੇ ਇਸ ਵਿਚ ਰੱਖਣੇ ਸ਼ੁਰੂ ਕਰ ਦਿਤੇ। ਆਪ ਬਾਬਾ ਜੀ ਜੋੜਾ ਪਾ ਕੇ ਮੰਜੇ ਤੋਂ ਹੇਠਾਂ ਪੈਰ ਲਮਕਾ ਕੇ ਬੈਠ ਗਏ ਤੇ ਚੱਲਣ ਵਾਲੀ ਸੋਟੀ ਦੋਹਾਂ ਹੱਥਾਂ ਵਿਚ ਫੜ੍ਹ ਲਈ ਅਤੇ ਹੱਥਾਂ ਉਪਰ ਆਪਣਾ ਸਿਰ ਟਿਕਾ ਲਿਆ। ਮੈਂ ਅਟੈਚੀ ਵਿਚ ਕਪੜੇ ਅਜੇ ਅੱਧੇ ਕੁ ਹੀ ਪਾਏ ਸਨ ਕਿ ਮੈਨੂੰ ਬਾਬਾ ਜੀ ਕਹਿਣ ਲੱਗੇ, "ਸੇਵਾ ਸਿੰਘ ਦੇਖੀਂ ਉਹ ਕਿਤੇ ਚਲੇ ਤਾਂ ਨਹੀਂ ਗਏ?" ਮੈਂ ਪੌੜੀ ਉਤਰ ਕੇ ਵੇਖਿਆ ਤਾਂ ਉਹ ਅਜੇ ਚਾਹ ਪੀ ਰਹੇ ਸਨ। ਮੈਂ ਬਾਬਾ ਜੀ ਨੂੰ ਆ ਕੇ ਦੱਸਿਆ ਕਿ ਬਾਬਾ ਜੀ ਉਹ ਅਜੇ ਜਲ-ਪਾਣੀ ਛਕ ਰਹੇ ਹਨ। ਗਏ, ਨਹੀਂ!

ਬਾਬਾ ਜੀ ਨੇ ਮੁੜ ਮੈਨੂੰ ਦੁਵਾਰਾ ਭੇਜਿਆ ਕਿ ਜਾਹ ਬੀਬੀ ਅਜੀਤ ਕੌਰ ਨੂੰ ਕਹਿਣਾ ਕਿ ਬੱਚੇ ਵਾਲੀ ਬੀਬੀ ਨੂੰ, ਜਿਸ ਲਈ ਉਹ ਬੇਨਤੀ ਕਰਨ ਆਏ ਸਨ, ਨਾਲ ਲੈ ਕੇ ਆਵੇ। ਪਰ ਉਸ ਦਾ ਪਤੀ ਸਾਡੇ ਪਾਸ ਨਾ ਆਵੇ। ਮੈਂ ਬੀਬੀ ਅਜੀਤ ਕੌਰ ਨੂੰ ਬਾਬਾ ਜੀ ਦਾ ਸੰਦੇਸ਼ ਪੁਜਦਾ ਕਰ ਦਿਤਾ। ਜਦੋਂ ਸੁਨੇਹਾ ਦੇ ਕੇ ਮੈਂ ਬਾਬਾ ਜੀ ਪਾਸ ਪੁਜਾ ਤਾਂ ਬਾਬਾ ਜੀ ਕਹਿਣ ਲਗੇ ਕਿ ਕਪੜੇ ਅਟੈਚੀ ਵਿਚ ਨਾ ਪਾ ਇਹਨਾਂ ਦੇ ਘਰ ਦਾ ਦਾਣੀ ਪਾਣੀ ਬਾਕੀ ਜੋ ਰਹਿੰਦਾ ਹੈ ਅਜੇ ਅਸੀਂ ਛੱਕਣਾ ਹੈ। ਮੈਂ ਉਥੇ ਹੀ ਸਾਂਭ ਸੰਭਾਲੀ ਦਾ ਕੰਮ ਛੱਡ ਦਿੱਤਾ ਤੇ ਬਾਬਾ ਜੀ ਪਾਸ ਬੈਠ ਗਿਆ।

ਬੀਬੀ ਅਜੀਤ ਕੌਰ ਦੇ ਨਾਲ ਬੀਬੀ ਗੁਰਦੇਵ ਕੌਰ ਆਪਣੇ ਬੱਚੇ ਨੂੰ ਨਾਲ ਲੈ ਕੇ ਉੱਪਰ ਬਾਬਾ ਜੀ ਪਾਸ ਆ ਗਈ। ਬਾਬਾ ਜੀ ਨੇ ਪੁੱਛਿਆ, ਦੱਸ ਬੀਬੀ ਇਸ ਬੱਚੇ ਨੂੰ ਕੀ ਤਕਲੀਫ਼ ਹੈ। ਗੁਰਦੇਵ ਕੌਰ ਨੇ ਜਨਮ ਤੋਂ ਲੈ ਕੇ ਅਜ ਤਕ ਦੀ ਸਾਰੀ ਕਹਾਣੀ ਸੰਖੇਪ ਵਿਚ ਮਨ ਭਰਕੇ ਬਾਬਾ ਜੀ ਨੂੰ ਸੁਣਾਈ। ਸਾਰੀ ਵਾਰਤਾ ਸੁਨਣ ਉਪਰੰਤ ਬਾਬਾ ਜੀ ਨੇ ਕਿਹਾ ਕਿ ਬੀਬੀ ਤੁਸੀਂ ਗੁਰਬਾਣੀ ਪੜ੍ਹਦੇ ਹੋ? ਉੱਤਰ ਨਾਂਹ ਵਿਚ ਸੀ। ਘਰ ਵਿਚ ਕੋਈ ਰੱਬ ਨੂੰ ਵੀ ਯਾਦ ਕਰਦਾ ਹੈ ਕਿ ਨਹੀਂ? ਬੀਬੀ ਗੁਰਦੇਵ ਕੌਰ ਨੇ ਸੱਚ ਸੱਚ ਕਹਿ ਦਿੱਤਾ ਕਿ ਬਾਬਾ ਜੀ ਸਾਡਾ ਸਾਰਾ ਸੁਹਰਾ ਪ੍ਰੀਵਾਰ ਨਾਸਤਕ ਹੈ। ਮੈਨੂੰ ਵੀ ਉਨ੍ਹਾਂ ਨਾਲ ਹੀ ਚਲਣਾ ਪੈਂਦਾ ਹੈ। ਫਿਰ ਤਾਂ ਬੀਬੀ : **ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ, ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ।** (**ਬਾਰਹਮਾਹ ਪੰਨਾ ੧੩੪**)

ਸਤਿਗੁਰੂ ਜੀ ਦਾ ਫ਼ਰਮਾਨ ਤਾਂ ਇਹ ਹੈ ਕਿ **ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪੱਕਾ ਰੋਗੀ ਵਿਰਲਾਏ॥**

ਹੁਣ ਦੱਸੋ ਇਥੇ ਮੈਂ ਕੀ ਕਰ ਸਕਦਾ ਹਾਂ। ਬੀਬੀ ਗੁਰਦੇਵ ਕੌਰ ਨੇ ਬੜੀ ਆਜਜੀ ਨਾਲ ਕਿਹਾ, "ਬਾਬਾ ਜੀ ਜੋ ਤੁਸੀਂ ਹੁਕਮ ਕਰੋਗੇ, ਮੈਂ ਉਹ ਕਰਾਂਗੀ ਇਹ ਬੱਚਾ ਰਾਜੀ ਹੋ ਜਾਏ।"

ਬਾਬਾ ਜੀ ਨੇ ਕਿਹਾ, "ਬੀਬੀ ਜੇ ਪ੍ਰੀਵਾਰ ਨਿਤਨੇਮ ਨਹੀਂ ਕਰਦਾ, ਤੁਸੀਂ ਆਪ ਹਰ ਰੋਜ਼ ਨਿਤਨੇਮ ਕਰਿਆ ਕਰੋ ਤੇ ਕਾਕੇ ਨੂੰ ਕੋਲ ਲਿਟਾ ਲਿਆ ਕਰੋ। ਨਿਤਨੇਮ ਤੋਂ ਇਲਾਵਾ ਅੱਧਾ ਘੰਟਾ ਮੂਲ-ਮੰਤਰ ਦਾ ਜਾਪ ਇਸੇ ਬੱਚੇ ਦੇ ਕੋਲ ਬੈਠ ਕੇ ਇਸ ਨੂੰ ਸੁਣਾਇਆ ਕਰੋ। ਪਾਠ ਤੇ ਜਾਪੁ ਉਪਰੰਤ ਇਸ ਦੀ ਤੰਦਰੁਸਤੀ ਲਈ ਮਹਾਰਾਜ ਜੀ ਪਾਸ ਅਰਦਾਸ ਵੀ ਹਰ ਰੋਜ਼ ਕਰਿਆ ਕਰੋ। ਗੁਰੂ ਮਹਾਰਾਜ ਜੀ ਮਿਹਰ ਕਰਨਗੇ। ਮਹੀਨੇ-ਖੰਡ ਵਿਚ ਹੀ ਇਸ ਨੂੰ ਫਰਕ ਪੈਣ ਲਗ ਜਾਏਗਾ। ਕਿਸੇ ਨੂੰ ਦੱਸਣਾ ਨਹੀਂ, ਗੁਰੂ ਮਹਾਰਾਜ ਜੀ ਦਾ ਧੰਨਵਾਦ ਕਰਨਾ। ਤੇ ਇਸ ਨਿਯਮ ਨੂੰ ਜਾਰੀ ਰਖਣਾ ਹੈ। ਠੀਕ ਹੋਣ ਉਪਰੰਤ ਵੀ ਇਸ ਨਿਯਮ ਨੂੰ ਛੱਡਣਾ ਨਹੀਂ, ਮੇਰੇ ਪਾਸ ਆਉਣ ਦੀ ਲੋੜ ਨਹੀਂ।" ਇੰਨੇ ਬਚਨ ਕਹਿ ਕੇ ਆਪ ਮੁੜ ਮੰਜੇ ਤੇ ਬੈਠ ਕੇ ਸਿਮਰਨ ਕਰਨ ਲਗ ਪਏ। ਬੀਬੀ ਗੁਰਦੇਵ ਕੌਰ ਬੱਚੇ ਨੂੰ ਲੈ ਕੇ ਆਪਣੇ ਪਤੀ ਪਾਸ ਗਈ ਤੇ ਇਥੋਂ ਉਹ ਘਰ ਨੂੰ ਚਲੇ ਗਏ।

ਰਸਤੇ ਵਿਚ ਹਰੀ ਸਿੰਘ ਨੇ ਆਪਣੀ ਘਰ ਵਾਲੀ ਨੂੰ ਪੁਛਿਆ ਕਿ ਬਾਬਿਆਂ ਨੇ ਕੀ ਕਿਹਾ ਹੈ। ਬੀਬੀ ਨੇ ਨਿਤਨੇਮ ਕਰਨ ਤੇ ਮੂਲ ਮੰਤਰ ਦਾ ਜਾਪ ਬੱਚੇ ਨੂੰ ਸੁਨਾਣ ਦਾ ਜੋ ਬਾਬਾ ਜੀ ਨੇ ਕਿਹਾ ਸੀ ਦੱਸ ਦਿਤਾ। ਸ. ਹਰੀ ਸਿੰਘ ਇਕ ਲੰਮਾ ਹੌਕਾ ਲੈ ਕੇ ਕਹਿਣ ਲਗੇ, ਬਸ ਹੋ ਗਈ ਤੇਰੀ ਤਸੱਲੀ। ਮੈਨੂੰ ਪਹਿਲਾਂ ਹੀ ਪਤਾ ਸੀ ਕਿ ਬਾਬਿਆਂ ਨੇ ਪਾਠ ਕਰਨ ਲਈ ਹੀ ਕਹਿਣਾ ਹੈ ਤੇ ਨਾਲ ਪੁਛਿਆ ਕਿ ਕੀ ਕਰਿਆ ਕਰੇਂਗੀ? ਬੀਬੀ ਗੁਰਦੇਵ ਕੌਰ ਨੇ ਕਿਹਾ ਕਿ,

ਹੋਰ ਤਾਂ ਆਸਰਾ ਹੀ ਕੋਈ ਨਹੀਂ, ਮੈਂ ਤਾਂ ਜ਼ਰੂਰ ਹੀ ਪਾਠ ਤੇ ਮੂਲ-ਮੰਤਰ ਦਾ ਜਾਪ ਕਰਿਆ ਕਰਾਂਗੀ। ਮੈਨੂੰ ਯਕੀਨ ਹੈ ਕਿ ਪ੍ਰਮਾਤਮਾ ਜ਼ਰੂਰ ਸਾਡੀ ਝੋਲੀ ਖ਼ੈਰ ਪਾਏਗਾ। ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਘਰ ਪੁਜ ਗਏ।

ਅਗਲੇ ਦਿਨ ਹੀ ਬੀਬੀ ਗੁਰਦੇਵ ਕੌਰ ਨੇ ਗੁਟਕਾ ਲਿਆ ਤੇ ਸਹਿਜੇ-ਸਹਿਜੇ ਪੰਜ ਬਾਣੀਆਂ ਦਾ ਨਿਤਨੇਮ ਪੂਰਾ ਕਰ ਲਿਆ ਤੇ ਪਤੀ ਦੇਵ ਨੂੰ ਕੰਮ ਤੇ ਤੋਰ ਕੇ ਬੱਚੇ ਨੂੰ ਗੋਦੀ ਵਿਚ ਲੈ ਕੇ ਮੂਲ-ਮੰਤਰ ਦਾ ਜਾਪ ਸੁਣਾਇਆ ਅਤੇ ਤੰਦਰੁਸਤੀ ਲਈ ਗੁਰੂ ਚਰਨਾਂ ਵਿਚ ਅਰਦਾਸ ਕੀਤੀ। ਹੁਣ ਹਰ ਰੋਜ਼ ਦਾ ਨਿਯਮ ਬਣਾ ਲਿਆ। ਇਸ ਤੋਂ ਇਲਾਵਾ ਜਦੋਂ ਵੀ ਥੋੜਾ ਵਿਹਲ ਮਿਲਦਾ ਮੂਲ-ਮੰਤਰ ਦਾ ਜਾਪ ਬੀਬੀ ਬੱਚੇ ਨੂੰ ਸੁਣਾਂਦੀ ਰਹਿੰਦੀ।

ਗੁਰੂ ਦੀ ਬਾਣੀ ਪੜ੍ਹਨ ਤੇ ਮਨ ਇਕਾਗਰ ਕਰਕੇ ਅਰਦਾਸਾਂ ਕਰਨ ਦਾ ਸਦਕਾ ਸੁਰਜੀਤ ਸਿੰਘ ਦੀ ਸਿਹਤ ਵਿਚ ਸੁਧਾਰ ਹੋਣਾ ਸ਼ੁਰੂ ਹੋ ਗਿਆ। ਕਦੀ-ਕਦੀ ਬੱਚਾ ਬਾਂਹ ਚੁੱਕ ਲੈਂਦਾ ਤੇ ਆਪਣੇ ਹੱਥਾਂ ਨਾਲ ਦੁੱਧ ਦੀ ਬੋਤਲ ਮੂੰਹ ਵਿਚ ਪਾ ਕੇ ਪੀਂਦਾ ਅਤੇ ਕਿਤੇ ਕਿਤੇ ਲੱਤ ਵੀ ਹਿਲਾਣ ਲੱਗਾ। ਚਿਹਰੇ ਦੀ ਟਹਿਕ ਵੀ ਬਦਲ ਗਈ। ਮਹੀਨੇ ਤੋਂ ਉਪਰ ਸਮਾਂ ਬੱਚੇ ਨੂੰ ਗੁਰਬਾਣੀ ਦੀ ਔਸ਼ਧੀ ਖਵਾਂਦਿਆਂ ਬੀਤ ਗਿਆ।

ਇਹਨਾਂ ਦੀ ਘਰ ਦੀ ਬੇਸਮੈਂਟ ਵਿਚ ਇਕ ਮੁਸਲਮਾਨ ਪ੍ਰੀਵਾਰ ਕਿਰਾਏ ਤੇ ਰਹਿੰਦਾ ਸੀ। ਉਹਨਾਂ ਦੀ ਇਕ ਕਾਫ਼ੀ ਬਿਰਧ ਮਾਤਾ ਸੀ। ਘਰ ਵਾਲੇ ਬਾਹਰ ਲਾਨ ਵਿਚ ਉਸ ਨੂੰ ਕੁਰਸੀ ਡਾਹ ਕੇ ਬਿਠਾ ਦਿੰਦੇ ਸਨ ਤਾਂ ਜੋ ਉਹ ਵੀ ਵਿਚਾਰੀ ਬਾਹਰ ਦੀ ਤਾਜ਼ੀ ਹਵਾ ਲੈ ਸਕੇ। ਉਪਰ ਬੀਬੀ ਗੁਰਦੇਵ ਕੌਰ ਵੀ ਇਕ ਨਿੱਕੀ ਜਿਹੀ ਮੰਜੀ ਡਾਹ ਕੇ ਆਪਣੇ ਬੱਚੇ ਨੂੰ ਉਸ ਪਾਸ ਲਿਟਾ ਦਿੰਦੀ। ਦੋਵੇਂ ਇਕ ਦੂਜੇ ਵੱਲ ਦੇਖ-ਦੇਖ ਕੇ ਆਪਣਾ ਸਮਾਂ ਬਤੀਤ ਕਰਦੇ ਸਨ।

ਇਕ ਦਿਨ ਉਸ ਬਜੁਰਗ ਮਾਤਾ ਨੇ, ਬੱਚੇ ਨੂੰ, ਜੋ ਤਿੰਨ ਸਾਲ ਦੇ ਕਰੀਬ ਉਮਰ ਦਾ ਹੋ ਚੁੱਕਾ ਸੀ, ਮੰਜੀ ਤੋਂ ਚੁੱਕ ਕੇ ਕੁਰਸੀ ਨਾਲ ਖੜ੍ਹਾ ਕਰਨ ਦਾ ਯਤਨ ਕੀਤਾ। ਥੋੜ੍ਹਾ ਸਹਾਰੇ ਨਾਲ ਬੱਚਾ ਕੁਰਸੀ ਨਾਲ ਖੜ੍ਹਾ ਹੋ ਗਿਆ ਤੇ ਕੁਰਸੀ ਦੀ ਲੱਤ ਨੂੰ ਫੜ੍ਹ ਕੇ ਥੋੜਾ ਪਰਾਂ ਪੈਰ ਪੁੱਟਣ ਦਾ ਯਤਨ ਕਰੇ ਤੇ ਨਾਲੇ ਰੋਈ ਜਾਏ। ਯਤਨ ਕਰਦੇ-ਕਰਦੇ ਉਸ ਨੇ ਦੋ ਨਿੱਕੀਆਂ-ਨਿੱਕੀਆਂ ਲਾਂਘਾਂ ਪੁੱਟ ਲਈਆਂ। ਬੱਚੇ ਦੇ ਥੋੜਾ ਖੜ੍ਹਾ ਹੋਣ ਦੇ ਤੁਰਨ ਕਾਰਨ ਬਿਰਧ ਮਾਤਾ ਬੜੀ ਖੁਸ਼ੀ ਵਿਚ ਆ ਕੇ ਬੀਬੀ ਗੁਰਦੇਵ ਕੌਰ ਨੂੰ ਅਵਾਜ਼ਾਂ ਮਾਰਨ ਲੱਗੀ ਕਿ ਬੀਬੀ ਗੁਰਦੇਵ ਕੌਰ ਤੇਰਾ ਬੱਚਾ ਤਾਂ ਤੁਰਨ ਲੱਗ ਪਿਆ ਹੈ ਆ ਕੇ ਵੇਖ ਲੈ। ਉਸ ਬਿਰਧ ਮਾਤਾ ਦੇ ਕਹਿਣ ਦਾ ਕਿਸੇ ਨੇ ਯਕੀਨ ਨਾ ਕੀਤਾ ਸਗੋਂ ਅੰਦਰੋਂ ਸ. ਹਰੀ ਸਿੰਘ ਖਿੱਝ ਕੇ ਕਹਿਣ ਲੱਗੇ ਕਿ ਅਸੀਂ ਤਾਂ ਪਹਿਲਾਂ ਹੀ ਕਿਸਮਤ ਦੇ ਮਾਰੇ ਹੋਏ ਹਾਂ ਹੁਣ ਇਹ ਕਿਰਾਏਦਾਰ ਵੀ ਸਾਨੂੰ ਮਖੌਲ ਕਰਨ ਲੱਗ ਪਏ ਹਨ। ਗੁਰਦੇਵ ਕੌਰ ਨੂੰ

ਸੰਬੋਧਨ ਕਰਕੇ ਕਿਹਾ ਕਿ ਇਸ ਬੁੱਢੀ ਨੂੰ ਕਹਿ ਦੇਵੋ ਐਵੇਂ ਸਾਨੂੰ ਅਵਾਜ਼ਾਂ ਨਾ ਮਾਰੇ ਅਰਾਮ ਨਾਲ ਬੈਠ ਕੇ ਅੱਲਾ ਹੂ ਅੱਲਾ ਹੂ ਕਰੇ।

ਪਰ ਬੁੱਢੀ ਮਾਤਾ ਨੂੰ ਉੱਚਾ ਸੁਣਦਾ ਸੀ ਉਸ ਨੇ ਫਿਰ ਦੁਬਾਰਾ ਬੱਚੇ ਦੇ ਖੜ੍ਹੇ ਹੋਣ ਦੇ ਪੁਲਾਂਘ ਪੁੱਟਣ ਦੀ ਗੱਲ ਦੁਹਰਾਈ। ਮਾਈ ਦੇ ਦੁਬਾਰਾ ਕਹਿਣ ਤੇ ਬੀਬੀ ਗੁਰਦੇਵ ਕੌਰ ਨੇ ਰਸੋਈ ਵਿਚੋਂ ਬਾਹਰ ਜਾ ਕੇ ਵੇਖਿਆ ਕਿ ਸੱਚ-ਮੁੱਚ ਹੀ ਉਸ ਦਾ ਇਕਲੌਤਾ ਬੱਚਾ ਜੋ ਤਿੰਨ ਸਾਲਾਂ ਤੋਂ ਮਾਸ ਦਾ ਬੁੱਤ ਸੀ ਪੰਘੂੜੇ ਵਿਚ ਜਾਂ ਮੰਜੀ ਉਪਰ ਹੀ ਪਿਆ ਰਹਿੰਦਾ ਸੀ, ਆਪਣੇ ਆਪ ਖੜ੍ਹਾ ਸੀ। ਖੜ੍ਹਾ ਵੇਖ ਕੇ ਆਪੇ ਤੋਂ ਬਾਹਰੀ ਹੋ ਕੇ ਬੱਚੇ ਨੂੰ ਜਾ ਚੰਬੜੀ ਤੇ ਛਾਤੀ ਨਾਲ ਲੈ ਕੇ ਪਿਆਰ ਤੇ ਵੈਰਾਗ ਵਿਚ ਵਹਿ ਤੁਰੀ ਤੇ ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ!! ਦੀ ਉੱਚੀ-ਉੱਚੀ ਰੱਟ ਲਾਉਣ ਲੱਗੀ ਜਿਸ ਨੂੰ ਸੁਣ ਕੇ ਸ. ਹਰੀ ਸਿੰਘ ਦੀਆਂ ਅੱਖਾਂ ਵੀ ਪਿਆਰ ਵਿਚ ਸੇਜਲ ਹੋ ਗਈਆਂ।

ਸ. ਹਰੀ ਸਿੰਘ ਦੀ ਆਤਮਾ ਨੇ ਉਸ ਨੂੰ ਇਹ ਸੋਚਣ ਲਈ ਮਜਬੂਰ ਕਰ ਦਿੱਤਾ ਕਿ ਪਾਠ ਤੇ ਮੂਲ-ਮੰਤਰ ਦੇ ਜਾਪੁ ਵਿਚ ਕਿੰਨੀ ਸ਼ਕਤੀ ਹੈ। ਤਿੰਨ ਸਾਲ ਤੱਕ ਡਾਕਟਰਾਂ ਦੇ ਇਲਾਜ ਕਰਨ ਤੇ ਸੁਰਜੀਤ ਸਿੰਘ ਨੂੰ ਭੋਰਾ ਫਰਕ ਨਹੀਂ ਪਿਆ। ਗੁਰਬਾਣੀ ਦਾ ਪਾਠ ਤੇ ਮੂਲ-ਮੰਤਰ ਦੇ ਜਾਪੁ ਕਰਨ ਨਾਲ ਇਕ ਮਹੀਨੇ ਵਿਚ ਹੀ ਇਕ ਖੜ੍ਹਾ ਹੋਣ ਲੱਗ ਪਿਆ ਹੈ।

ਹਰੀ ਸਿੰਘ ਹੁਰਾਂ ਦੇ ਆਪ ਦੱਸਣ ਅਨੁਸਾਰ ਕਿ ਉਹ ਦਿਨ ਮੇਰੇ ਜੀਵਨ ਵਿਚ ਪਰਿਵਰਤਨ ਲਿਆਉਣ ਵਾਲਾ ਸੀ ਤੇ ਉਸੇ ਦਿਨ ਤੋਂ ਮੈਂ ਵੀ ਗੁਰਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ ਤੇ ਗੁਰੂ ਚਰਨਾਂ ਨਾਲ ਦਿਨ ਬ-ਦਿਨ ਪਿਆਰ ਵੱਧਦਾ ਗਿਆ। ਅੱਜ ਸਾਰਾ ਪ੍ਰੀਵਾਰ ਅੰਮ੍ਰਿਤਧਾਰੀ ਬਣ ਕੇ ਸੱਚੇ ਤੇ ਸਿੱਧੇ ਰਸਤੇ ਤੇ ਚਲ ਰਹੇ ਹਾਂ। ਅਗਿਆਨਤਾ ਵਿਚ ਤਰਕਾਂ ਕਰਦਿਆਂ ਜੋ ਸਮਾਂ ਖਰਾਬ ਹੋਇਆ, ਉਸ ਦਾ ਕਈ ਬਾਰ ਬਹੁਤ ਪਛਤਾਵਾ ਲਗਦਾ ਹੈ। ਗੁਰੂ ਚਰਨਾਂ ਵਿਚ ਅਰਦਾਸ ਕਰੀਦੀ ਹੈ ਕਿ ਹੇ ਮਾਲਕ! ਹੁਣ ਜੇ ਆਪ ਨੇ ਕ੍ਰਿਪਾ ਕਰਕੇ ਸੱਚੇ ਮਾਰਗ ਦੇ ਪਾਂਧੀ ਬਣਾਇਆ ਹੈ ਤਾਂ ਹੁਣ ਆਪਣੇ ਚਰਨਾਂ ਨਾਲੋਂ ਵਿਛੋੜਾ ਨਾ ਪਾਇਉ। ਉਹ ਸੁਰਜੀਤ ਸਿੰਘ ਜਿਸ ਨੂੰ ਡਾਕਟਰਾਂ ਨੇ ਸਰੀਰਕ ਅਤੇ ਦਿਮਾਗੀ ਤੌਰ ਤੇ ਨਕਾਰਾ ਕਰਾਰ ਦੇ ਦਿੱਤਾ ਸੀ, ਪਿਛਲੇ ਸਾਰੇ ਸਾਲਾਂ ਵਿਚ ਆਪਣੀਆਂ ਸਾਰੀਆਂ ਕਲਾਸਾਂ A Grade ਲੈ ਕੇ ਪਾਸ ਹੁੰਦਾ ਰਿਹਾ। ਪਿਛਲੇ ਸਾਲ 1999 ਵਿਚ ਉਸ ਨੇ ਚੰਗੇ ਨੰਬਰਾਂ ਵਿਚ ਗਰੈਜੁਏਸ਼ਨ ਕਰ ਲਈ ਹੈ ਅਤੇ ਅਗਾਂਹ ਪੜ੍ਹਨ ਲਈ ਤਿਆਰ ਹੈ। ਸਰੀਰਕ ਅਤੇ ਦਿਮਾਗੀ ਤੌਰ ਤੇ ਉਹ ਸਾਰੇ ਆਪਣੇ ਕੰਮ ਕਾਜ ਕਰਦਾ ਹੈ।

ਮਨੁੱਖ ਦੀ ਜ਼ਿੰਦਗੀ ਵਿਚ ਕਈ ਵਾਰੀ ਐਸੇ ਸਮੇਂ ਆ ਜਾਂਦੇ ਹਨ ਜਦੋਂ ਦੁਖ ਵੀ ਦਾਰੂ ਦਾ ਕੰਮ ਕਰ ਜਾਂਦਾ ਹੈ। ਸੁਖ ਦੇ ਸਮੇਂ ਮਨੁੱਖ ਪਦਾਰਥਾਂ ਦੇ ਸੁੱਖਾਂ ਨੂੰ ਮਾਣਦਾ ਸੁਖ ਦੇਣ ਵਾਲੇ ਦਾਤੇ ਨੂੰ ਵਿਸਾਰ ਦਿੰਦਾ ਹੈ।

ਦਾਤ ਪਿਆਰੀ ਵਿਸਰਿਆ ਦਾਤਾਰਾ ਦੀ ਖੇਡ ਵਰਤ ਜਾਂਦੀ ਹੈ। ਫਿਰ ਜਦੋਂ ਕਿਤੇ ਦੁਖ ਦੀ ਚੋਟ ਲਗਦੀ ਹੈ ਫਿਰ ਸੁਖ ਦੇਣ ਵਾਲਾ ਦਾਤਾ ਯਾਦ ਆਉਂਦਾ ਹੈ। ਸਾਹਿਬਾਂ ਦਾ ਫੁਰਮਾਨ ਹੈ :

**ਦੁਖ ਲਾਗੇ ਤਾਂ ਰਾਮ ਪੁਕਾਰਾ ਹੈ॥** *()*

ਗੁਰੂ ਦਰ ਅਰਦਾਸ ਹੀ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ! ਤੂੰ ਮੈਨੂੰ ਕਿਉਂ ਵਿਸਰਦਾ ਹੈਂ, ਤੇਰੇ ਵਿਸਰਿਆਂ ਮੈਨੂੰ ਬਹੁਤ ਦੁਖ ਲਗਦਾ ਹੈ, ਇਸ ਲਈ ਤੂੰ ਮੈਨੂੰ ਕਦੇ ਨ ਵਿਸਰ। ਤੇਰੇ ਵਿਸਰਿਆ ਮੈਨੂੰ ਸਰੀਰਕ ਤੇ ਮਾਨਸਕ ਦੁਖ ਆ ਘੇਰਦੇ ਹਨ।

**ਕੀ ਵਿਸਰਹਿ ਦੁਖ ਬਹੁਤਾ ਲਾਗੈ॥**
**ਦੁਖ ਲਾਗੈ ਤੂੰ ਵਿਸਰੁ ਨਾਹੀ॥** *(ਮ: ੧, ਪੰਨਾ ੩੫੪)*

ਦੂਸਰੇ ਗੁਰੂ ਕੀ ਬਾਣੀ ਵਿਚ ਬਹੁਤ ਵੱਡੀ ਸ਼ਕਤੀ ਹੈ। ਗੁਰਬਾਣੀ ਮਨੁੱਖ ਨੂੰ ਸਰੀਰਿਕ ਤੇ ਆਤਮਕ ਦੋਵਾਂ ਰੋਗਾਂ ਤੋਂ ਨਿਯਾਤ ਦਿਵਾਉਂਦੀ ਹੈ। ਲੋੜ ਕੇਵਲ ਭਾਵਨੀ ਨਾਲ ਸੁਣਨ ਤੇ ਸੁਣ ਕੇ ਮਨ ਵਿਚ ਵਸਾਉਣ ਦੀ ਹੈ। ਜੋ ਸੁਣ ਲੈਂਦਾ ਹੈ ਤੇ ਮਨ ਵਿਚ ਵਸਾ ਲੈਂਦਾ ਹੈ ਫਿਰ ਤਾਂ—

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥** *(ਮ: ੩, ਪੰਨਾ ੯੨੨)*
**ਗੁਰ ਕੀ ਬਾਣੀ ਜਿਸੁ ਮਨਿ ਵਸੈ॥**
**ਦੂਖੁ ਦਰਦੁ ਸਭੁ ਤਾ ਕਾ ਨਸੈ॥** *(ਪ੍ਰਭਾਤੀ ਮ: ੫, ਪੰਨਾ ੧੩੩੯)*

ਵਾਲੇ ਬਚਨ ਸਤ ਹੋ ਜਾਂਦੇ ਹਨ।

# ਹੋਰ ਹੱਡ ਬੀਤੀਆਂ ਘਟਨਾਵਾਂ

ਸ. ਅਮਰੀਕ ਸਿੰਘ ਜੀ ਦੁਨਿਆਵੀ ਰਿਸ਼ਤੇ ਰਾਹੀਂ ਬਾਬਾ ਜੀ ਦੇ ਪੋਤਰੇ ਲਗਦੇ ਹਨ, ਜੋ ਕਿ ਅੱਜ ਕੱਲ੍ਹ ਅਮਰੀਕਾ ਵਿਖੇ U.S.A. Navy ਵਿਚ Electronics Engineer ਦੀ ਅਸਾਮੀ ਤੇ ਕੰਮ ਕਰ ਰਹੇ ਹਨ। ਆਪ ਜੀ ਨੇ ਆਪਣੇ ਬਚਪਨ ਦੀਆਂ ਤਿੰਨ-ਚਾਰ ਘਟਨਾਵਾਂ ਜੋ ਮਹਾਂਪੁਰਖਾਂ ਦੇ ਜੀਵਨ ਨਾਲ ਸੰਬੰਧਤ ਹਨ, ਦਾਸ ਨੂੰ ਪੱਤਰ ਰਾਹੀਂ ਲਿਖ ਭੇਜੀਆਂ ਹਨ ਤੇ ਨਵੀਂ ਐਡੀਸ਼ਨ ਵਿਚ ਅੰਕਤ ਕਰਨ ਲਈ ਹੁਕਮ ਕੀਤਾ ਹੈ। ਸੰਗਤਾਂ ਦੇ ਲਾਭ ਹਿੱਤ ਹੂ-ਬ-ਹੂ ਜੋ ਉਹਨਾਂ ਨੇ ਪੱਤਰ ਰਾਹੀਂ ਲਿਖ ਭੇਜਿਆ ਹੈ, ਮੈਂ ਪੁਸਤਕ ਦੇ ਪੰਨਿਆਂ ਨੂੰ ਸੌਂਪ ਰਿਹਾ ਹਾਂ, ਤਾਂ ਜੋ ਉਹਨਾਂ ਦੇ ਜੀਵਨ ਦੀਆਂ ਇਹਨਾਂ ਘਟਨਾਵਾਂ ਨੂੰ ਪੜ੍ਹ ਕੇ ਹੋਰ ਪ੍ਰੇਮੀ-ਜਨ ਲਾਭ ਉਠਾ ਸਕਣ।

ਗੁਰੂ ਫ਼ਤਹਿ ਉਪਰੰਤ ਸ. ਅਮਰੀਕ ਸਿੰਘ ਜੀ ਲਿਖਦੇ ਹਨ ਕਿ :

ਆਪ ਜੀ ਵਲੋਂ ਬਾਬਾ ਜੀ ਦੀ ਜੀਵਨ-ਗਾਥਾ 'ਸੇ ਕਿਨੇਹਿਆ' ਮਿਲ ਗਈ ਸੀ। ਪੜ੍ਹ ਕੇ ਇਹ ਹੀ ਹਰ ਵੇਲੇ ਉਸ ਮਹਾਨ ਆਤਮਾ ਬਾਰੇ ਨਿਕਲਦਾ ਹੈ : "ਭੇਦੁ ਨ ਜਾਣਹੁ ਮੂਲਿ, ਸਾਂਈ ਜੇਹਿਆ"। ਵਾਕਿਆ ਹੀ ਕੋਈ ਫ਼ਰਕ ਨਹੀਂ ਸੀ ਸਾਂਈ ਤੇ ਸਾਡੇ ਸਾਰਿਆਂ ਦੇ ਮਹਾਨ ਬਾਬੇ 'ਚ। ਬਾਬੇ ਨਾਨਕ ਦਾ ਦਰ ਬਹੁਤ ਮਹਾਨ ਹੈ—ਜਿਸਨੇ ਅਜਿਹੇ ਬਾਬੇ ਦੇ ਲਾਗੇ ਰਹਿਣ ਦਾ ਮੌਕਾ ਦਿਤਾ ਹੈ—ਆਪ ਜੀ ਦਾ ਉੱਦਮ ਬਹੁਤ ਹੀ ਸ਼ਲਾਘਾਯੋਗ ਹੈ। ਜਿਸ ਸ਼ਾਮ ਨੂੰ ਜੀਵਨ-ਗਾਥਾ ਦਾ ਗ੍ਰੰਥ ਮਿਲਿਆ—ਪ੍ਰਸ਼ਾਦਾ ਛਕ ਕੇ ਮਹਾਰਾਜ ਜੀ ਦੇ ਕਮਰੇ 'ਚ ਚਲਾ ਗਿਆ। ਰਹਿਰਾਸ ਸਾਹਿਬ ਦਾ ਪਾਠ ਕਰਕੇ ਸੁਖ ਆਸਣ ਕੀਤਾ। ਬਾਬਾ ਜੀ ਦੀ ਜੀਵਨੀ 'ਚ ਅਜਿਹਾ ਮਨ ਖੁੱਭਿਆ ਕਿ ਸਾਰਾ ਖ਼ਤਮ ਕਰਕੇ ਹੀ Time ਦੇਖਿਆ। ਸਵੇਰ ਦੇ 2 ਵੱਜ ਚੁੱਕੇ ਸਨ। ਪਰ ਨੀਂਦ ਦਾ ਨਾਂ ਨਿਸ਼ਾਨ ਤਕ ਨਹੀਂ ਸੀ। ਬਾਬਾ ਜੀ ਦਾ ਗੁਰਬਾਣੀ ਵਿਚ ਵਿਸ਼ਵਾਸ ਠਾਠਾ ਮਾਰਦਾ ਹੈ। ਉਨ੍ਹਾਂ ਨੇ ਬਾਣੀ ਨੂੰ ਜੀਵਨ ਆਧਾਰ ਬਣਾਇਆ ਹੋਇਆ ਸੀ, ਇਸ ਆਸਰੇ ਹੀ ਉਹ ਆਤਮਾ ਉਸ ਮਹਾਨ-ਆਤਮਾ ਵਿਚ ਲੀਨ ਹੋ ਗਈ (ਪਰਮਪਦ ਦੀ ਪ੍ਰਾਪਤੀ ਹੋਈ)। ਇਵੇਂ ਮਹਿਸੂਸ ਹੋਇਆ ਜਿਵੇਂ ਬਾਬਾ ਜੀ ਸਾਡੇ ਪਾਸ ਆ ਗਏ ਹੋਣ।

ਦੂਜੇ ਦਿਨ ਸਾਡੇ ਬੀਬੀ ਜੀ (ਆਪਦੇ ਭੂਆ ਜੀ) ਵੀਰ ਇਕਬਾਲ ਸਿੰਘ ਦੇ ਨਾਲ Livingston ਜਾਣ ਲਈ ਤਿਆਰ ਹੋਏ ਤੇ ਕਹਿਣ ਲੱਗੇ, "ਅਮਰੀਕ

ਸਿੰਘ, ਬਾਬਾ ਜੀ ਦਾ ਗ੍ਰੰਥ ਨਾਲ ਲੈ ਜਾਵਾਂ?" ਮੈਂ ਕਿਹਾ ਲੈ ਜਾਵੋ—ਮੈਂ ਤਾਂ ਰਾਤ ਹੀ ਪੜ੍ਹਕੇ ਸੁੱਤਾ ਸੀ। ਜਦ ਬੀਬੀ ਜੀ ਗ੍ਰੰਥ ਨਾਲ ਲੈ ਕੇ ਤੁਰਨ ਲੱਗੇ ਤਾਂ ਮੈਨੂੰ ਇੰਝ ਮਹਿਸੂਸ ਹੋਇਆ ਜਿਵੇਂ ਬਾਬਾ ਜੀ ਕੱਲ੍ਹ ਸਾਡੇ ਪਾਸ ਆਏ ਹੋਣ ਤੇ ਅੱਜ ਹੀ ਛੱਡਕੇ ਚੱਲੇ ਹੋਣ। ਵੈਰਾਗ ਨਾਲ ਅੱਖਾਂ ਭਰ ਆਈਆਂ। ਬੀਬੀ ਜੀ ਤੋਂ ਗ੍ਰੰਥ ਫੜ ਕੇ ਰੱਖ ਲਿਆ—ਕਿਹਾ ਅਗਲੀ ਵਾਰ ਆਉਂਦੇ ਹੋਏ ਨਾਲ ਲੈ ਆਵਾਂਗੇ। ਝੂਠ ਬੋਲਣਾ ਪਿਆ ਕਿ "ਮੈਂ ਅਜੇ ਦੁਬਾਰਾ ਪੜ੍ਹਨਾ ਹੈ।" ਕੋਈ ਕੋਈ ਸਾਖੀ ਦੁਬਾਰਾ ਵੀ ਪੜ੍ਹ ਲੈਂਦਾ ਹਾਂ—ਬੜਾ ਅਨੰਦ ਬੱਝਦਾ ਹੈ।

## ਮੇਰਾ ਬਚਪਨ ਬਾਬਾ ਜੀ ਦੇ ਨਾਲ

**ਨਿੱਤਨੇਮ ਦੀ ਮਹੱਤਤਾ** : ਬਾਬਾ ਜੀ ਨਾਲ ਮੇਰਾ ਮਿਲਾਪ ਬਹੁਤਾ ਵਿਦਿਆਰਥੀ ਜੀਵਨ 'ਚ ਰਿਹਾ ਹੈ। ਗਰਮੀਆਂ ਦੀਆਂ ਛੁੱਟੀਆਂ 'ਚ ਪਿੰਡ ਬਾਹਲੇ ਰਹਿਣਾ ਤੇ ਦਿਨੇ ਬਾਬਾ ਜੀ ਪਾਸ ਪਾਠ ਸਿੱਖਣਾ। ਸਵੇਰੇ 6-7 ਵਜੇ ਆ ਜਾਣਾ। ਸ਼ਾਮ ਨੂੰ ਰਹਿਰਾਸ ਦਾ ਪਾਠ ਸੁਣਕੇ ਨਾਨਕੇ ਘਰ ਚਲੇ ਜਾਣਾ। ਬਾਬਾ ਜੀ ਦੀ ਅੰਤਰਜਾਮਤਾ ਬੇਅੰਤ ਸੀ—ਪਿਆਰ ਵੀ ਰੱਜ ਕੇ ਕਰਦੇ ਸੀ। ਕਹਿੰਦੇ ਹੁੰਦੇ ਸੀ ਕਿ "ਕਾਕਾ ਸਵੇਰ ਨੂੰ ਨਿੱਤਨੇਮ ਕਰਕੇ ਆਇਆ ਕਰੋ—ਰੋਜ਼ ਕਰਨ ਨਾਲ ਗੁਰੂ ਘਰ 'ਚ ਹਾਜ਼ਰੀ ਲੱਗ ਜਾਂਦੀ ਆ—ਪੜ੍ਹਨਾ ਵੀ ਬਹੁਤ ਆਉਂਦਾ ਹੈ।" ਇੱਕ ਦਿਨ ਨਿੱਤਨੇਮ ਨਹੀਂ ਹੋਇਆ—ਲੇਟ ਉੱਠ ਹੋਇਆ—ਕਾਹਲੀ ਕਾਹਲੀ 'ਚ ਗੁਰਦੁਆਰੇ ਆ ਗਏ—ਮਨ 'ਚ ਸੋਚਿਆ "ਚਲੋ ਬਾਬਾ ਜੀ ਨੂੰ ਪਤਾ ਨਹੀਂ ਲੱਗੇਗਾ—ਇਕ ਦਿਨ ਨਾ ਵੀ ਹੋਇਆ ਤਾਂ ਵੀ ਕੀ ਹੋਇਆ।" ਇਹ ਦਿਲ 'ਚ ਵਿਚਾਰ ਲੈ ਕੇ ਖੇੜਾ ਸਾਹਿਬ ਬਾਬਾ ਜੀ ਨੂੰ ਫ਼ਤਹਿ ਬੁਲਾਈ। ਬਾਬਾ ਜੀ ਚਾਹ ਛਕਦੇ ਸੀ—ਆਪਣਾ ਚਾਹ ਵਾਲਾ ਕੱਪ ਮੈਨੂੰ ਦੇ ਦਿੱਤਾ, ਕਾਕਾ ਚਾਹ ਛੱਕ ਲੈ ਤੇ ਆ ਮੇਰੇ ਕੋਲ ਬਹਿ ਜਾਹ। ਮੋਢੇ ਤੇ ਹੱਥ ਰੱਖ ਕੇ ਕਹਿਣ ਲੱਗੇ, "ਜੇ ਕਦੀ ਨਿੱਤਨੇਮ ਨਾ ਵੀ ਹੋਵੇ ਤਾਂ ਦੂਜੇ ਦਿਨ ਕਰ ਲੈਣਾ ਚਾਹੀਦਾ ਹੈ—ਫਿਰ ਗੁਰੂ ਘਰ 'ਚ ਗ਼ੈਰ-ਹਾਜ਼ਰੀ ਨਹੀਂ ਲੱਗਦੀ।" ਮੈਂ ਸੁਣਕੇ ਦਿਲ 'ਚ ਬਹੁਤ ਪਸ਼ਚਾਤਾਪ ਕੀਤਾ ਤੇ ਉਸ ਦਿਨ ਤੋਂ ਜਦ ਕਦੀ ਨਿੱਤਨੇਮ ਨਾ ਵੀ ਹੋਵੇ ਤਾਂ ਦੂਜੇ ਦਿਨ ਕਰ ਲੈਣਾ। ਜੇ ਨਾ ਹੋਵੇ ਤਾਂ ਸਾਰਾ ਦਿਨ ਮਨ ਅਸ਼ਾਂਤ ਤੇ ਉਦਾਸੀ ਨਾਲ ਭਰਿਆ ਰਹਿੰਦਾ ਹੈ—ਜਿੰਨਾ ਚਿਰ ਪਾਠ ਪੂਰਾ ਨਹੀਂ ਹੁੰਦਾ ਕੰਮ 'ਚ ਮਨ ਹੀ ਨਹੀਂ ਖੁੱਭਦਾ। ਬਾਬਾ ਜੀ ਨਿੱਤਨੇਮ ਹਰ ਰੋਜ਼ ਕਰਨ ਨੂੰ ਬਹੁਤ ਹੀ ਉੱਚਾ ਤੇ ਮਹੱਤਵਪੂਰਨ ਗਿਣਦੇ ਹੁੰਦੇ ਸਨ।

**ਮੇਰੀ ਨੌਕਰੀ ਦੀ ਭਵਿੱਖਬਾਣੀ** : ਗਰਮੀਆਂ ਦੇ ਦਿਨ ਸਨ, ਛੁੱਟੀਆਂ ਸਨ ਸਕੂਲਾਂ ਤੋਂ! ਬਾਬਾ ਜੀ ਦਾ ਉਨ੍ਹਾਂ ਦਿਨਾਂ 'ਚ ਕਸ਼ਮੀਰ ਜਾਣ ਦਾ ਪ੍ਰੋਗਰਾਮ ਬਣ ਗਿਆ। ਮੈਨੂੰ ਵੀ ਨਾਲ ਲੈ ਗਏ। ਮੈਨੂੰ ਆਪਣੇ ਕੋਲ ਹੀ ਬਿਠਾ ਲੈਣਾ ਜੀਪ

'ਚ। ਦੋ ਹਫ਼ਤੇ ਦਾ ਪ੍ਰੋਗਰਾਮ ਸੀ—ਕਸ਼ਮੀਰ ਦੀ ਸੁੰਦਰਤਾ ਸੰਸਾਰ ਪ੍ਰਸਿੱਧ ਹੈ। ਦਿਲ ਸਾਰਾ Scenic-area ਦੇਖਕੇ ਬਾਗ ਬਾਗ ਹੋ ਗਿਆ। ਮਨ ਵਾਪਸ ਆਉਣ ਨੂੰ ਨਹੀਂ ਸੀ ਕਰਦਾ। ਫਿਰ ਇਵੇਂ ਤਲਵਾੜੇ ਤੇ ਕਿਸੇ ਹੋਰ ਸੁੰਦਰ ਜਗ੍ਹਾ ਦਾ ਪ੍ਰੋਗਰਾਮ ਬਣ ਗਿਆ। ਮਨ 'ਚ ਆਇਆ "ਬਾਬਾ ਜੀ ਨਾਲ ਰਹਿਕੇ ਤਾਂ ਬਹੁਤ ਸੈਰ ਹੁੰਦੀ ਹੈ।" ਜਦ ਮੁੜ ਸਕੂਲ ਸ਼ੁਰੂ ਹੋ ਗਏ ਤਾਂ ਫਿਰ ਸ਼ਾਇਦ ਸੈਰ ਦਾ ਮੌਕਾ ਨਾ ਮਿਲੇ। ਸਵੇਰੇ ਨਿੱਤਨੇਮ ਤੋਂ ਬਾਅਦ ਮੈਂ ਬਾਬਾ ਜੀ ਪਾਸ ਬੈਠਾ ਪ੍ਰਸ਼ਾਦਾ ਛਕ ਰਿਹਾ ਸੀ ਤੇ ਉਪਰ ਲਿਖੇ ਵਿਚਾਰ ਮਨ 'ਚ ਸਨ। ਬਾਬਾ ਜੀ ਨੇ ਪ੍ਰਸ਼ਾਦਾ ਛਕ ਕੇ ਮੇਰਾ ਹੱਥ ਆਪਣੇ ਹੱਥ 'ਚ ਫੜ ਲਿਆ ਕਹਿਣ ਲੱਗੇ "ਮਨ ਕਈ ਵਾਰ ਕਈ ਵਿਚਾਰਾਂ ਬਣਾ ਕੇ ਦੌੜਦਾ ਹੈ। ਮਨ ਨੂੰ ਰੋਕਣਾ ਆ ਦੌੜਨ ਤੋਂ। ਸੈਰ ਤਾਂ ਤੂੰ ਬਹੁਤ ਕਰਨੀ ਆ। ਅੱਜ ਕੱਲ੍ਹ, ਗੁਰੂ ਸਾਹਿਬ ਦੀ ਕ੍ਰਿਪਾ ਨਾਲ U.S. NAVY 'ਚ Electronics Engineer ਦੀ ਨੌਕਰੀ ਹੈ। ਬੇਅੰਤ ਸੈਰ ਹੈ। ਨੌਕਰੀ ਤੇ ਹੀ ਜਪਾਨ, ਕੋਰੀਆ, ਸਕਾਟਲੈਂਡ, ਸਪੇਨ, ਫਿਲੇਪਾਈਨ, ਹਵਾਈ (Hawaii), ਥਾਈਲੈਂਡ (Bangkok) ਤੇ ਅਮਰੀਕਾ ਦੇ ਤਕਰੀਬਨ ਸਾਰੇ ਪ੍ਰਸਿੱਧ ਸ਼ਹਿਰ (New York, Washington, D.C., Los Angeles, San Diego etc.) ਅਨੇਕਾਂ ਵਾਰ ਜਾ ਚੁੱਕਾ ਹਾਂ। ਜਦ ਵੀ ਕਦੀ aeroplane 'ਚ ਬੈਠਦਾ ਹਾਂ ਤਾਂ ਬਾਬਾ ਜੀ ਦੇ ਬਚਨ ਬੜੇ ਯਾਦ ਆਉਂਦੇ ਹਨ "ਕਾਕਾ ਸਾਰ ਤਾਂ ਤੂੰ ਬਹੁਤ ਕਰਨੀ ਆ।" ਧੰਨ ਸੀ ਉਹ ਆਤਮਾ ਜਿਸ ਨੂੰ 10-12 ਸਾਲ ਦਾ ਭਵਿੱਖ ਪਹਿਲਾਂ ਹੀ ਦਿੱਸਦਾ ਸੀ।

**ਸਕੂਲ Examination 'ਚ ਚਮਤਕਾਰ** : ਮੈਂ ਛੇਵੀਂ ਜਾਂ ਸਤਵੀਂ 'ਚ ਪੜ੍ਹਦਾ ਸੀ। English ਦਾ Test ਸੀ ਸੋਮਵਾਰ ਨੂੰ। ਸ਼ਨਿਚਰਵਾਰ, ਐਤਵਾਰ ਖੇੜਾ ਸਾਹਿਬ ਕਿਸੇ ਸਮਾਗਮ ਕਰਕੇ ਰਹਿਣਾ ਪਿਆ। English ਦੇ ਲੇਖ ਉਸ ਸਮੇਂ ਕਾਫ਼ੀ ਘੋਟਾ ਲਾ ਕੇ ਚੇਤੇ ਰੱਖਣੇ ਪੈਂਦੇ ਸਨ। ਸਾਰਾ ਸਾਲ ਦਾ ਪੜ੍ਹਿਆ ਚੇਤੇ ਨਹੀਂ ਰਹਿੰਦਾ ਜੇਕਰ ਲਾਗੇ ਪੜ੍ਹਕੇ ਚੇਤੇ ਨਾ ਹੋਵੇ। ਸਮਾਗਮ ਕਰਕੇ ਦੋ ਦਿਨ ਇਵੇਂ ਹੀ ਲੰਘ ਗਏ—ਸਮਾਂ ਹੀ ਨਾ ਮਿਲਿਆ। ਜਦ ਸ਼ਾਮ ਪਈ ਤਾਂ ਜਾਣ ਵੇਲੇ ਮਨ 'ਚ ਖ਼ਿਆਲ ਆਇਆ ਕੱਲ੍ਹ ਨੂੰ ਮੇਰਾ Test ਠੀਕ ਨਹੀਂ ਹੋਣਾ—ਮੈਂ ਐਵੇਂ ਖੇੜਾ ਸਾਹਿਬ ਆ ਗਿਆ—ਘਰ ਹੀ ਰਹਿਣਾ ਸੀ। ਮਨ ਇਹ ਸੋਚਕੇ ਉਦਾਸ ਜਿਹਾ ਹੋ ਗਿਆ। ਬਾਬਾ ਜੀ ਮੇਰੀ ਉਦਾਸੀ ਭਾਂਪ ਗਏ। ਕਹਿਣ ਲੱਗੇ, "ਪੰਜ ਵਾਰ ਪਹਿਲੀ ਪੌੜੀ ਦਾ ਪਾਠ ਕਰਕੇ ਕਿਤਾਬ ਖੋਲ ਲਈਂ ਤੇ ਉਹੀ ਵਰਕਾ ਚੇਤੇ ਕਰ ਲਈਂ। ਉਦਾਸ ਨਹੀਂ ਹੋਣਾ।" ਮੈਂ ਇਵੇਂ ਹੀ ਕੀਤਾ—ਇੱਕ ਲਖ ਜਿਹੜਾ ਪਹਿਲਾਂ ਆਇਆ—ਚੇਤੇ ਕਰਕੇ ਚਲਾ ਗਿਆ। ਜਦ Test ਦੇਖਿਆ ਤਾਂ ਉਹੀ ਲੇਖ ਵਿਚ ਸੀ। ਮੇਰੇ 100 'ਚੋਂ 97 ਨੰਬਰ ਆਏ ਸੀ। ਜਦ ਪੇਪਰ ਮੁੱਕਿਆ ਤਾਂ ਸਿੱਧਾ ਬਾਬਾ ਜੀ ਪਾਸ ਗਿਆ। ਬਾਬਾ ਜੀ ਮੈਨੂੰ ਦੇਖ ਕੇ ਮੁਸਕਰਾਏ। ਕਹਿਣ ਲੱਗੇ ਗੁਰੂ ਘਰ 'ਚ ਕਿਸੇ ਚੀਜ਼ ਦਾ ਘਾਟਾ ਨਹੀਂ। ਜਦ ਗੁਰੂ ਘਰ ਆਵੋ ਕਦੀ ਘਾਟਾ ਨਹੀਂ

ਪੈਂਦਾ ਸਗੋਂ ਵਾਧਾ ਹੀ ਹੁੰਦਾ ਹੈ। ਹੁਣ ਇਹ ਗੱਲ ਕਿਤਾਬੀ ਗੱਲ ਨਹੀਂ ਲੱਗਦੀ—ਸੱਚ ਲੱਗਦੀ ਆ।

**ਅਮਰੀਕਾ 'ਚ ਬਾਬਾ ਜੀ ਦਾ ਅਸ਼ੀਰਵਾਦ** : ਜਦ ਅਮਰੀਕਾ ਆਇਆ ਤਾਂ ਇੱਥੇ ਆਮ ਹੀ ਘਰ-ਘਰ 'ਚ ਗੱਲ ਪਰਚੱਲਤ ਸੀ ਕਿ ਪੱਗ (ਦਸਤਾਰ) ਬੰਨੀ ਹੋਵੇ ਤਾਂ ਨੌਕਰੀ ਨਹੀਂ ਮਿਲਦੀ। ਬਾਬਾ ਜੀ ਨੇ ਮੈਨੂੰ ਥੋੜ੍ਹੇ ਸਮੇਂ ਬਾਅਦ ਹੀ ਪੱਤਰ ਲਿਖਿਆ—ਉਸ 'ਚ ਲਿਖਿਆ ਕਿ ਤਕੜੇ ਹੋ ਕੇ ਰਹਿਣਾ—ਪੱਗ (ਦਸਤਾਰ) ਉੱਚੀ ਰਹੇਗੀ। ਉਹ ਪੱਤਰ ਜੋ ਬਾਬਾ ਜੀ ਨੇ ਬਾਬਾ ਸੇਵਾ ਸਿੰਘ ਜੀ ਹੁਰਾਂ ਨੂੰ ਦੱਸਕੇ ਲਿਖਿਆ ਸੀ—ਅਜੇ ਵੀ ਮੇਰੇ ਪਾਸ ਸਾਂਭ ਕੇ ਰਖਿਆ ਹੋਇਆ ਹੈ। ਇਸ ਪੱਤਰ ਤੋਂ ਬਾਅਦ ਮਨ 'ਚ ਬਹੁਤ ਹੀ ਵਿਸ਼ਵਾਸ ਵਧ ਗਿਆ ਤੇ ਜਿਥੇ ਵੀ ਨੌਕਰੀ ਲਈ apply ਕਰਨਾ—ਦੂਜੇ ਦਿਨ ਹੀ ਕੰਮ ਤੇ ਆਉਣ ਦਾ ਫ਼ੋਨ ਆ ਜਾਣਾ। ਆਲੇ-ਦੁਆਲੇ ਵਾਲੇ ਵੀ ਹੈਰਾਨ ਸੀ ਕਿ "ਅਮਰੀਕ ਸਿੰਘ ਨੂੰ ਬੜੀ ਜਲਦੀ ਨੌਕਰੀ ਮਿਲ ਜਾਂਦੀ ਹੈ।" ਇਹ ਬਾਬਾ ਜੀ ਦਾ ਹੀ ਅਸ਼ੀਰਵਾਦ ਸੀ। ਇਥੇ ਇਕ ਗੱਲ ਹੋਰ ਨਟ ਕਰਨ ਵਾਲੀ ਹੈ : ਕਈ ਵਾਰ ਮੇਰੇ ਨਾਲ ਉਹ ਸੱਜਣ (ਜਿਨ੍ਹਾਂ ਨੌਕਰੀ ਨਾ ਮਿਲਣ ਤੋਂ ਡਰਦਿਆਂ ਪੱਗ ਉਤਾਰ ਦਿੱਤੀ ਸੀ) Interview ਲਈ ਜਾਂਦੇ ਹੁੰਦੇ ਸੀ। ਪਰ ਗੁਰੂ ਸਾਹਿਬ ਦੀ ਅਜਿਹੀ ਕ੍ਰਿਪਾ ਸੀ ਕਿ ਉਹਨਾਂ ਨੂੰ ਤਾਂ ਬਿਨਾਂ ਨੌਕਰੀ ਤੋਂ ਮੁੜਨਾ ਪੈਂਦਾ ਸੀ ਪਰ ਇਹ ਪੱਗ ਹਮੇਸ਼ਾ ਹੀ ਉੱਚੀ ਰਹੀ। ਹਮੇਸ਼ਾ "ਹਾਂ" ਹੁੰਦੀ ਸੀ Job ਵਾਸਤੇ। ਹਮੇਸ਼ਾ ਹੀ ਚੜ੍ਹਦੀ ਕਲਾ 'ਚ ਮਨ ਰਿਹਾ ਹੈ। ਆਪਣੀ ਊਣਤਾਈ ਭਾਵੇਂ ਹੋ ਜਾਵੇ ਪਰ ਪੱਗ ਹਮੇਸ਼ਾ ਹੀ ਬਾਬਾ ਜੀ ਦੇ ਕਹਿਣ ਵਾਂਗ ਉੱਪਰ ਹੀ ਰਹੀ ਸਾਰਿਆਂ ਤੋਂ। ਇਕ ਘਟਨਾ ਇਥੇ ਲਿਖਣੀ ਜ਼ਰੂਰੀ ਸਮਝਾਂਗਾ। ਇਕ ਇਥੇ ਰਿਸ਼ਤੇਦਾਰ (ਜੋ ਪੱਗ ਨਹੀਂ ਬੰਨਦੇ) ਕਿਸੇ ਹੋਰ State 'ਚੋਂ ਕੈਲੇਫੋਰਨੀਆ ਆ ਗਏ। 1983 ਗਰਮੀਆਂ ਦੀ ਗੱਲ ਹੈ। ਉਹ ਆ ਕੇ ਗੁਰਦੀਸ਼ ਕੌਰ ਦੇ ਮਾਮਾ ਜੀ ਪਾਸ ਠਹਿਰ ਗਏ। ਕਾਫ਼ੀ ਨੌਕਰੀ ਲਈ ਤਰਲੇ ਮਾਰੇ ਪਰ 7-8 ਮਹੀਨੇ ਕਿਸੇ ਪਾਸੇ ਤੋਂ ਵੀ ਕੋਈ ਨੌਕਰੀ ਦਾ ਸੱਦਾ ਨਾ ਆਇਆ। ਡਿਗਰੀ (Computer ਦੀ Masters) ਕੋਲ ਸੀ ਉਸ ਸੱਜਣ ਪਾਸ। ਫਿਰ ਇਕ ਦਿਨ ਮਾਮਾ ਜੀ ਨੇ ਉਸ ਸੱਜਣ ਨੂੰ ਤਾਹਨਾ ਮਾਰਿਆ ਭਾਈ ਕੀ ਗੱਲ ਹੈ—ਸਾਡਾ ਪ੍ਰਾਹੁਣਾ ਅਮਰੀਕਾ ਸਿੰਘ ਦੂਜੇ ਦਿਨ ਨੌਕਰੀ ਲੈ ਲੈਂਦਾ ਹੈ ਤੈਨੂੰ 8 ਮਹੀਨੇ ਹੋ ਗਏ। ਮੈਂ ਉਸ ਸਮੇਂ Full Time ਪੜ੍ਹਦਾ ਸੀ (Engineering ਦੀ ਡਿਗਰੀ ਕਰਦਾ ਸੀ) ਤੇ ਛੁੱਟੀਆਂ 'ਚ ਨੌਕਰੀ ਕਰਦਾ ਹੁੰਦਾ ਸੀ—ਖ਼ਰਚ ਤੋਰਨ ਵਾਸਤੇ। ਉਹ ਅੱਗਿਓਂ ਕਹਿਣ ਲੱਗੇ, "ਭਾਈ ਸਾਹਿਬ ਪਹਿਲਾਂ ਨੌਕਰੀਆਂ ਆਮ ਮਿਲ ਜਾਂਦੀਆਂ ਸਨ—ਹੁਣ ਅਮਰੀਕ ਸਿੰਘ ਪਹਿਲਾਂ ਨੌਕਰੀਆਂ ਆਮ ਮਿਲ ਜਾਂਦੀਆਂ ਸਨ—ਹੁਣ ਅਮਰੀਕ ਸਿੰਘ ਨੂੰ ਕਹਿਓ ਕਿ ਉਹ ਲੈ ਕੇ ਦਿਖਾਏ। ਹੁਣ ਸਮਾਂ ਬੜਾ ਖ਼ਰਾਬ ਹੈ, ਨੌਕਰੀ ਮਿਲਣੀ ਮੁਸ਼ਕਲ ਹੈ।" ਮਾਮਾ ਜੀ ਨੇ ਮੈਨੂੰ ਇਹ

ਗੱਲ ਦੱਸੀ (ਜਦ ਮੈਂ ਸਕੂਲ ਤੋਂ ਵਿਹਲਾ ਹੋ ਕੇ ਨੌਕਰੀ ਵਾਸਤੇ apply ਕਰਨ ਗਿਆ)। ਮੈਂ ਜਵਾਬ ਦਿੱਤਾ, ਮਾਮਾ ਜੀ ਕੋਈ ਨਾ ਜਿੱਥੇ ਪਹਿਲਾਂ ਮਿਲ ਜਾਂਦੀਆਂ ਸਨ—ਹੁਣ ਵੀ ਮਿਲ ਜਾਊ। ਵਿਸ਼ਵਾਸ ਸੀ ਦਾਤੇ ਤੇ ਬਾਬਾ ਜੀ ਦੇ ਬਚਨਾਂ ਤੇ। ਦੂਜੇ ਦਿਨ ਕੰਪਨੀ 'ਚ ਇਕ Job ਦੀ Vacancy ਨਿਕਲੀ। ਮੈਨੂੰ ਤਜਰਬਾ ਸੀ ਉਸ ਕੰਮ ਦਾ। ਮੈਂ application ਭਰੀ ਤੇ ਸੈਕਟਰੀ ਨੂੰ ਕਿਹਾ ਮੇਰੀ ਹੁਣੇ ਹੀ interview ਕਰਾ ਦੇਵੇ। ਉਸ ਜਵਾਬ ਦਿੱਤਾ ਕਿ ਅਗਲੇ ਹਫ਼ਤੇ ਫ਼ੋਨ ਕਰਕੇ ਦੱਸਾਂਗੇ। ਹੁਣ Manager Meeting 'ਚ ਹੈ। (ਮਨ ਨੂੰ ਪੂਰੀ ਆਸ ਸੀ ਕਿ ਕੰਮ ਅੱਜ ਹੀ ਮਿਲ ਜਾਣਾ ਹੈ।) ਮੈਂ ਅਫ਼ਸੋਸਿਆ ਜਿਹਾ ਆਪਣੀ ਕਾਰ ਵਲ ਤੁਰ ਪਿਆ ਤੇ ਸੋਚਿਆ ਕਿ ਚਲੋ ਅਖ਼ਬਾਰ 'ਚ (ਅਖ਼ਬਾਰ ਕਾਰ 'ਚ ਸੀ) ਕੋਈ ਹੋਰ Vacancy ਦੇਖਦਾ ਹਾਂ। ਜਦ ਕਾਰ ਖੋਲ੍ਹੀ ਤਾਂ ਵਿਚ ਅਖ਼ਬਾਰ (Daily Newspaper) ਨਾ ਦਿੱਸੀ। ਆਲੇ ਦੁਆਲੇ ਹੱਥ ਮਾਰਿਆ—ਪਰ ਕਿਤੇ ਨਾ। ਫਿਰ ਸੋਚਿਆ ਕਿ ਮੈਂ ਅਖ਼ਬਾਰ ਕੰਪਨੀ ਦੇ office 'ਚ ਭੁੱਲ ਆਇਆ ਹੋਵਾਂਗਾ—ਇਹ ਸੋਚ ਕੇ office ਵਲ ਤੁਰ ਪਿਆ। ਜਦ ਅੰਦਰ ਗਿਆ ਤਾਂ ਸੈਕਟਰੀ ਫ਼ੋਨ ਤੇਸੀ। ਦੇਖਕੇ ਕਹਿਣ ਲੱਗੀ Mr. Dhugga Manager ਹੁਣੇ ਹੀ Meeting 'ਚੋਂ ਨਿਕਲਿਆ ਹੈ—ਕਹਿੰਦਾ ਹੈ ਕਿ interview ਹੁਣੇ ਹੀ ਕਰ ਲਵੇਗਾ। ਮੈਂ ਉਥੋਂ ਹੀ interview ਲਈ ਅੰਦਰ ਚਲਾ ਗਿਆ। Manager ਨੇ ਚੰਗੇ ਪੈਸਿਆਂ ਤੇ Job ਦੇ ਦਿੱਤੀ ਤੇ (ਉਸ ਸਮੇਂ ਦੁਪਹਿਰ ਦੇ 2.00 ਵਜੇ ਦਾ ਸਮਾਂ ਸੀ) ਕਹਿਣ ਲੱਗਾ, ਕੰਮ ਭਾਵੇਂ ਹੁਣੇ ਹੀ ਸ਼ੁਰੂ ਕਰ ਲੈ—ਨਹੀਂ ਤਾਂ ਕੱਲ੍ਹ ਸਵੇਰ 7.00 ਵਜੇ ਸ਼ੁਰੂ ਕਰ ਲਈਂ—ਤੇਰੀ ਮਰਜ਼ੀ ਆ—ਮਨ ਖ਼ੁਸ਼ੀ ਨਾਲ ਵਲ ਵਲ ਕਰ ਰਿਹਾ ਸੀ ਵਾਹਿਗੁਰੂ ਜੀ ਦੀ ਸ਼ੁਕਰ ਗੁਜ਼ਾਰੀ 'ਚ। ਜਦ ਕਾਰ 'ਚ ਮੁੜਕੇ ਗਿਆ ਤਾਂ ਅਖ਼ਬਾਰ ਸਾਹਮਣੇ ਪਈ ਸੀ। ਨਾ ਦਿੱਸਣ ਦਾ ਕਾਰਨ ਸਿਰਫ਼ ਉਸ ਸ਼ਕਤੀ ਵੱਲੋਂ Office 'ਚ ਭੇਜਣ ਦਾ ਸੀ। ਮਾਮਾ ਜੀ ਨੂੰ ਫ਼ੋਨ ਕਰ ਕੇ ਦੱਸ ਦਿੱਤਾ ਕਿ ਉਸ ਸੱਜਣ ਨੂੰ ਦੱਸ ਦੇਣ ਮੈਨੂੰ ਨੌਕਰੀ ਮਿਲ ਗਈ ਹੈ—ਕੰਮ ਕੱਲ੍ਹ ਨੂੰ ਸ਼ੁਰੂ ਕਰਨਾ ਹੈ। ਮਾਮਾ ਜੀ ਵੀ ਬਹੁਤ ਖ਼ੁਸ਼ ਹੋਏ। ਵਾਹਿਗੁਰੂ ਜੀ ਦੀ ਸ਼ੁਕਰ-ਗੁਜ਼ਾਰੀ ਤੇ ਬਾਬਾ ਜੀ ਦੀ ਚਿੱਠੀ ਦਾ ਚੇਤਾ ਕਰਕੇ ਖ਼ੁਸ਼ੀ ਨਾਲ ਅੱਖਾਂ ਭਰ ਆਈਆਂ। ਧੰਨ ਸਨ ਬਾਬਾ ਜੀ—ਏਨਾ ਖ਼ਿਆਲ ਪਰਦੇਸਾਂ 'ਚ ਬੈਠਿਆਂ ਦਾ ਵੀ ਰੱਖਦੇ ਸੀ। ਏਨਾ ਪਿਆਰ ਸੀ ਦਿਲ 'ਚ, ਜੋ ਲਿਖਣ ਤੋਂ ਬਾਹਰ ਹੈ। ਮੈਂ ਇਥੇ ਇਕ ਗੱਲ ਕਹਿਣੀ ਮੁਨਾਸਬ ਸਮਝਾਂਗਾ ਕਿ ਜਿਹੜਾ ਸੱਜਣ ਬਾਹਰ ਆ ਕੇ ਪੱਗ (ਦਸਤਾਰ) ਨੌਕਰੀ ਦੀ ਖਾਤਰ ਜਾਂ ਤਰੱਕੀ ਵਾਸਤੇ ਲਾਹੁਣ ਬਾਰੇ ਸੋਚੇ, ਉਹ ਜੇਕਰ ਭਰੋਸਾ ਰੱਖੇ ਤਾਂ ਜਿੱਥੇ ਕੁ ਤਰੱਕੀ ਕਰਕੇ ਪਹੁੰਚਣਾ ਚਾਹੁਣ—ਉਸ ਤੋਂ ਵੀ ਉੱਪਰ ਦਸਤਾਰ ਨਾਲ ਪਹੁੰਚੇਗਾ। ਸਿਰਫ਼ ਵਿਸ਼ਵਾਸ ਦੀ ਜ਼ਰੂਰਤ ਹੈ। ਇਹ ਸਨ ਕੁਝ ਕੁ ਖ਼ਾਸ ਘਟਨਾਵਾਂ ਜੋ ਮੇਰੇ ਜੀਵਨ ਨਾਲ ਸੰਬੰਧ ਰਖਦੀਆਂ ਸਨ।

# ਧਰਮ-ਯੁੱਧ ਮੋਰਚੇ 'ਚ ਗ੍ਰਿਫ਼ਤਾਰੀ

ਜਿਵੇਂ ਕਿ ਪਿੱਛੇ ਦੱਸਿਆ ਗਿਆ ਹੈ ਕਿ ਬਾਬਾ ਜੀ ਨੂੰ ਖਾਲਸਾ ਪੰਥ ਨਾਲ ਅਤਿਅੰਤ ਦਿਲੀ-ਪਿਆਰ ਸੀ। ਮਨ ਵਿਚ ਹਰ ਵੇਲੇ ਇਹੋ ਲੋਚਾ ਰਹਿੰਦੀ ਕਿ ਪੰਥ ਹਮੇਸ਼ਾ ਹੀ ਚੜ੍ਹਦੀ-ਕਲਾ ਵਿਚ ਰਹੇ। ਇਸ ਫੁਰਨੇ ਦੀ ਪੂਰਤੀ ਲਈ ਆਪ ਹਰ ਰੋਜ਼ 21 ਪਾਠ ਬੇਨਤੀ ਚੌਪਈ ਸਾਹਿਬ ਦੇ ਕਰਦੇ ਅਤੇ ਜੋ ਵੀ ਗੁਰਸਿੱਖ ਆਪ ਜੀ ਦੇ ਸੰਪਰਕ ਵਿਚ ਆਉਂਦਾ, ਉਸ ਨੂੰ ਖ਼ਾਸ ਤੌਰ ਤੇ ਬੇਨਤੀ ਕਰਦੇ ਕਿ ਨਿੱਤਨੇਮ ਤੋਂ ਇਲਾਵਾ ਘੱਟੋ-ਘੱਟ ਇਕ ਪਾਠ ਬੇਨਤੀ ਚੌਪਈ ਦਾ ਖਾਲਸਾ ਪੰਥ ਨਮਿਤ ਕਰਿਆ ਕਰੋ। ਸਮੇਂ-ਸਮੇਂ ਜਦ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਪੰਥ ਦੀ ਮਾਨ-ਮਰਯਾਦਾ ਨੂੰ ਉੱਚਾ ਚੁੱਕਣ ਵਾਸਤੇ ਸੰਘਰਸ਼ ਅਰੰਭੇ ਗਏ, ਆਪ ਜੀ ਉਨ੍ਹਾਂ ਵਿਚ ਯਥਾ-ਸ਼ਕਤ ਹਿੱਸਾ ਪਾ ਕੇ ਆਪਣੇ ਫ਼ਰਜ਼ ਦੀ ਪੂਰਤੀ ਕਰਦੇ। 1982 ਵਿਚ ਵੀ ਜਦ ਪੰਥਕ ਆਗੂਆਂ ਵੱਲੋਂ ਸਿੱਖ ਕੌਮ ਦੇ ਧਾਰਮਿਕ ਅਤੇ ਰਾਜਸੀ ਮਸਲਿਆਂ ਨੂੰ ਹੱਲ ਕਰਾਉਣ ਲਈ ਤਥਾ ਸਿੱਖ ਧਰਮ ਵਿਰੁੱਧ ਹੋ ਰਹੇ ਧੱਕਿਆਂ ਨੂੰ ਰੋਕਣ ਲਈ ਧਰਮ-ਯੁੱਧ ਮੋਰਚੇ ਦੇ ਨਾਉਂ ਹੇਠ ਸ਼ਾਂਤਮਈ ਸੰਘਰਸ਼ ਅਰੰਭਿਆ ਗਿਆ, ਜਿਸ ਵਿਚ ਸੈਂਕੜਿਆਂ ਤੋਂ ਅਰੰਭ ਹੋ ਕੇ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਹਰ ਰੋਜ਼ ਗ੍ਰਿਫ਼ਤਾਰੀਆਂ ਦਿੰਦੇ। ਬਾਬਾ ਜੀ ਨੇ ਆਪਣੇ ਇਲਾਕੇ ਵਿਚੋਂ ਵੀ ਪ੍ਰੇਰਨਾ ਦੇ ਕੇ ਕਈ ਜੱਥੇ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਲਈ ਭੇਜੇ।

ਧਰਮ-ਯੁੱਧ ਮੋਰਚਾ ਅਜੇ ਅਰੰਭ ਹੀ ਹੋਇਆ ਸੀ ਕਿ ਪੰਥਕ ਆਗੂਆਂ ਵੱਲੋਂ ਮੋਰਚੇ ਦੀ ਸਫ਼ਲਤਾ ਲਈ ਸੰਤ-ਸੰਮੇਲਨ ਸੱਦਿਆ ਗਿਆ। ਬਾਬਾ ਜੀ ਵੀ ਉਸ ਵਿਚ ਸ਼ਾਮਲ ਹੋਣ ਲਈ ਸੰਗਤ ਸਮੇਤ ਗਏ। ਦਾਸ ਵੀ ਬਾਬਾ ਜੀ ਦੇ ਨਾਲ ਹੀ ਸੀ। ਸੰਤ-ਸੰਮੇਲਨ ਵਿਚ ਮੋਰਚੇ ਸੰਬੰਧੀ ਵਿਚਾਰਾਂ ਸਮਾਪਤ ਹੋਣ ਉਪਰੰਤ ਆਪ ਜੀ, ਧਰਮ-ਯੁੱਧ ਮੋਰਚੇ ਦੇ ਡਿਕਟੇਟਰ ਸੰਤ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ ਨੂੰ ਵੱਖਰੇ ਤੌਰ ਤੇ ਉਹਨਾਂ ਦੇ ਕਮਰੇ ਵਿਚ ਮਿਲੇ ਅਤੇ ਬੇਨਤੀ ਕੀਤੀ ਕਿ ਜਿੱਥੇ ਤੁਸੀਂ ਦੁਨਿਆਵੀ ਪੱਖ ਤੋਂ ਮੋਰਚੇ ਨੂੰ ਸਫ਼ਲਤਾ ਨਾਲ ਚਲਾ ਰਹੇ ਹੋ, ਉੱਥੇ ਜਿੰਨਾ ਚਿਰ ਮੋਰਚਾ ਫ਼ਤਹਿ ਨਹੀਂ ਹੋ ਜਾਂਦਾ ਓਨਾ ਚਿਰ—

ਗਉੜੀ ਮਃ ੫
ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥
ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ ਰਹਾਉ ॥
ਦੁਸਟ ਦੂਤ ਪਰਮੇਸਰਿ ਮਾਰੇ ॥
ਜਨ ਕੀ ਪੈਜ ਰਖੀ ਕਰਤਾਰੇ ॥੧॥
ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥
ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥
ਨਿਰਭਉ ਹੋਇ ਭਜਹੁ ਭਗਵਾਨ ॥
ਸਾਧਸੰਗਤਿ ਮਿਲਿ ਕੀਨੋ ਦਾਨੁ ॥੩॥
ਸਰਣਿ ਪਰੇ ਪ੍ਰਭ ਅੰਤਰਜਾਮੀ ॥
ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥

*(ਗਉੜੀ ਮਃ ੫, ਪੰਨਾ ੨੦੧)*

ਦਾ ਜਾਪ ਨਿਰੰਤਰ ਜਾਰੀ ਕਰਾ ਦੇਵੋ—ਸਤਿਗੁਰੂ ਜੀ ਛੇਤੀ ਹੀ ਕਾਮਯਾਬੀ ਬਖ਼ਸ਼ਿਸ਼ ਕਰ ਦੇਣਗੇ ਕਿਉਂਕਿ ਸਾਨੂੰ ਗੁਰਸਿੱਖਾਂ ਨੂੰ ਸਭ ਤੋਂ ਵੱਡਾ ਆਸਰਾ ਗੁਰਬਾਣੀ ਦਾ ਹੀ ਹੈ। ਥੋੜ੍ਹਾ ਚਿਰ ਚੁੱਪ ਰਹਿਣ ਤੋਂ ਪਿੱਛੋਂ ਸੰਤ ਹਰਚੰਦ ਸਿੰਘ ਜੀ ਨੇ ਕਿਹਾ ਕਿ ਸਾਡੇ ਪਾਸ ਜਾਪ ਨੂੰ ਲਗਾਤਾਰ ਜਾਰੀ ਰੱਖਣ ਵਾਸਤੇ ਸਿੰਘ ਨਹੀਂ ਹਨ। ਤੁਸੀਂ ਸੰਤ ਬਾਬਾ ਜਰਨੈਲ ਸਿੰਘ 'ਖ਼ਾਲਸਾ' ਦੇ ਜ਼ਿੰਮੇ ਇਹ ਡਿਊਟੀ ਲਗਾ ਦੇਵੋ। ਅਸੀਂ ਉਹਨਾਂ ਨੂੰ ਲੋੜੀਂਦਾ ਸਹਿਯੋਗ ਦੇਵਾਂਗੇ। ਬਾਬਾ ਜੀ, ਸੰਤ ਹਰਚੰਦ ਸਿੰਘ ਹੋਰਾਂ ਨੂੰ ਫ਼ਤਹਿ ਬੁਲਾ ਕੇ ਗੁਰੂ ਨਾਨਕ ਨਿਵਾਸ ਵਿਚ ਖ਼ਾਲਸਾ ਜੀ ਪਾਸ ਆ ਗਏ ਤੇ ਉਪਰੋਕਤ ਬੇਨਤੀ ਕੀਤੀ ਕਿ ਦੁਨਿਆਵੀ ਯਤਨ ਦੇ ਨਾਲ-ਨਾਲ ਜੇਕਰ ਸਤਿਗੁਰੂ ਜੀ ਦੀ ਬਾਣੀ ਦੀ ਟੇਕ ਲੈ ਲਈ ਜਾਵੇ ਤਦ ਕਾਮਯਾਬੀ ਜਲਦੀ ਹੋ ਜਾਵੇਗੀ। ਖ਼ਾਲਸਾ ਜੀ ਨੇ ਵੀ ਉੱਤਰ ਦਿੱਤਾ ਕਿ ਅਸੀਂ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਵਾ ਦਿੱਤਾ ਹੈ। ਇਸ ਤੋਂ ਪਿਛੋਂ ਇਕ ਅਖੰਡ ਪਾਠ ਸਾਹਿਬ ਹੋਰ ਕਰਵਾ ਦਿਆਂਗੇ। ਬਾਬਾ ਜੀ ਨੇ ਕਿਹਾ ਕਿ ਬਹੁਤ ਚੰਗਾ ਕੀਤਾ ਜੋ ਤੁਸੀਂ ਸ੍ਰੀ ਅਖੰਡ ਪਾਠ ਸਾਹਿਬ ਰਖਵਾ ਦਿੱਤਾ ਹੈ, ਪਰ ਸਾਨੂੰ ਜੋ ਪ੍ਰੇਰਨਾ ਸਤਿਗੁਰੂ ਜੀ ਵੱਲੋਂ ਮਿਲੀ ਹੈ, ਉਹ ਅਸੀਂ ਤੁਹਾਨੂੰ ਬੇਨਤੀ ਕੀਤੀ ਹੈ। ਬਾਕੀ ਜਿਵੇਂ ਤੁਸੀਂ ਮੁਨਾਸਿਬ ਸਮਝੋ ਕਰ ਲੈਣਾ। ਥੋੜ੍ਹਾ ਸਮਾਂ ਹੋਰ ਸੰਤ ਜਰਨੈਲ ਸਿੰਘ ਜੀ 'ਖ਼ਾਲਸਾ' ਹੋਰਾਂ ਪਾਸ ਠਹਿਰ ਕੇ ਆਪ ਜੀ ਵਾਪਸ ਗੁਰਦੁਆਰਾ ਸਾਹਿਬ ਆ ਗਏ।

## ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦਾ ਫ਼ੈਸਲਾ

3 ਅਕਤੂਬਰ 1982 ਦੁਪਹਿਰ ਨੂੰ ਜਦੋਂ ਬਾਬਾ ਜੀ ਆਪਣੇ ਸਿਮਰਨ-ਭਜਨ ਦੇ ਨਿਯਮ ਤੋਂ ਵਿਹਲੇ ਹੋਏ ਤਦ ਦਾਸ ਨੂੰ ਆਵਾਜ਼ ਮਾਰ ਕੇ ਆਪਣੇ

ਕਮਰੇ ਵਿਚ ਸੱਦਿਆ ਤੇ ਕਹਿਣ ਲੱਗੇ ਕਿ ਅਸੀਂ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਦਾ ਫ਼ੈਸਲਾ ਕਰ ਲਿਆ ਹੈ। ਸੋ ਤੁਸੀਂ ਸ੍ਰੀ ਅੰਮ੍ਰਿਤਸਰ ਸਾਹਿਬ ਜਾਵੋ ਅਤੇ ਗ੍ਰਿਫ਼ਤਾਰੀ ਲਈ ਤਰੀਕ ਲੈ ਆਵੋ। ਮੇਰੇ ਮਨ ਵਿਚ ਬੜੀ ਹੈਰਾਨੀ ਹੋਈ ਕਿ ਪਹਿਲੇ ਤਾਂ ਕਿਸੇ ਕਿਸਮ ਦਾ ਕੋਈ ਪ੍ਰੋਗਰਾਮ ਨਹੀਂ ਸੀ ਤੇ ਇਕ-ਦਮ ਹੁਣੇ ਹੀ ਆਪ ਜੀ ਗ੍ਰਿਫ਼ਤਾਰੀ ਲਈ ਤਰੀਕ ਲੈਣ ਭੇਜ ਰਹੇ ਹਨ? ਮੈਂ ਬੇਨਤੀ ਕੀਤੀ ਕਿ ਅੱਜ ਆਪਾਂ ਨਜ਼ਦੀਕੀ ਸਿੰਘਾਂ ਨੂੰ ਸੱਦ ਲੈਂਦੇ ਹਾਂ, ਫਿਰ ਉਹਨਾਂ ਨਾਲ ਸਲਾਹ ਕਰ ਕੇ ਜਿਵੇਂ ਹੁਕਮ ਕਰੋਗੇ ਕਰ ਲਵਾਂਗੇ, ਪਰ ਬਾਬਾ ਜੀ ਕਹਿਣ ਲੱਗੇ ਕਿ ਤੁਸੀਂ ਆਪਣੀ ਸਲਾਹ ਕਰਨੀ ਹੈ ਤਾਂ ਕਰ ਲਵੋ, ਅਸੀਂ ਤਾਂ ਫ਼ੈਸਲਾ ਕਰ ਹੀ ਲਿਆ ਹੈ। ਸ਼ਾਮ ਤਕ ਸੱਤ-ਅੱਠ ਨਜ਼ਦੀਕੀ ਸਿੰਘਾਂ ਨੂੰ ਸੱਦ ਕੇ ਬਾਬਾ ਜੀ ਦਾ ਪ੍ਰੋਗਰਾਮ ਦੱਸਿਆ ਗਿਆ। ਸਾਰੇ ਸਿੰਘ ਵੀ ਹੈਰਾਨ ਸਨ। ਵਿਚਾਰ-ਵਟਾਂਦਰਾ ਕਰਨ ਉਪਰੰਤ ਸੰਗਤੀ ਰੂਪ ਵਿਚ ਬੇਨਤੀ ਕੀਤੀ ਕਿ ਆਪ ਜੀ ਦੀ ਸਿਹਤ ਜੇਲ੍ਹ ਵਿਚ ਜਾਣ ਦੇ ਯੋਗ ਨਹੀਂ। ਸੋ ਆਪ ਜੀ ਵੱਲੋਂ ਅਸੀਂ ਜੱਥਾ ਲੈ ਕੇ ਚਲੇ ਜਾਂਦੇ ਹਾਂ। ਬਾਬਾ ਜੀ ਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁੱਖ ਤਨ-ਮਨ-ਧਨ ਗੁਰੂ ਨੂੰ ਅਰਪਣ ਕੀਤਾ ਹੋਇਆ ਹੈ, ਹੁਣ ਗੁਰੂ ਪੰਥ ਨੂੰ ਸਾਡੇ ਸਰੀਰ ਦੀ ਜ਼ਰੂਰਤ ਹੈ, ਸੋ ਇਹ ਅਮਾਨਤ ਅਸੀਂ ਖਾਲਸਾ ਪੰਥ ਨੂੰ ਸੌਂਪਣੀ ਹੈ। ਤੁਹਾਡੇ ਵਿਚੋਂ ਜਿਸ ਦਾ ਮਨ ਮੰਨੇ, ਸਾਡੇ ਨਾਲ ਚੱਲ ਪੈਣਾ। ਆਪ ਜੀ ਦੀ ਦ੍ਰਿੜ੍ਹਤਾ ਸਾਹਮਣੇ ਕਿਸੇ ਦਾ ਵੀ ਕੋਈ ਹੋਰ ਉੱਤਰ ਦੇਣ ਦਾ ਹੀਆ ਨਾ ਪਿਆ।

## ਗ੍ਰਿਫ਼ਤਾਰੀ ਦੀ ਤਾਰੀਖ

ਅਗਲੇ ਦਿਨ ਦਾਸ, ਭਾਈ ਸਵਰਨ ਸਿੰਘ ਤੇ ਦੋ ਤਿੰਨ ਹੋਰ ਸਿੰਘ ਗੁਰਦੁਆਰਾ ਸਾਹਿਬ ਤੋਂ ਚੱਲ ਕੇ 10 ਕੁ ਵਜੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਗਏ। ਸ੍ਰੀ ਹਰਿਮੰਦਰ ਸਾਹਿਬ ਦਰਸ਼ਨ-ਇਸ਼ਨਾਨ ਕਰ ਕੇ ਗੁਰੂ ਨਾਨਕ ਨਿਵਾਸ ਵਿਚ ਸੰਤ ਬਾਬਾ ਜਰਨੈਲ ਸਿੰਘ ਜੀ 'ਖ਼ਾਲਸਾ' ਪਾਸ ਪੁੱਜ ਕੇ ਬਾਬਾ ਜੀ ਦਾ ਪ੍ਰੋਗਰਾਮ ਉਹਨਾਂ ਨੂੰ ਦੱਸਿਆ। ਆਪ ਜੀ ਸੁਣ ਕੇ ਕੁਝ ਦੇਰ ਲਈ ਚੁੱਪ ਕਰ ਗਏ। ਥੋੜ੍ਹੀ ਦੇਰ ਬਾਅਦ ਕਹਿਣ ਲੱਗੇ ਕਿ ਤੁਸੀਂ ਮਹਾਂਪੁਰਖਾਂ ਨੂੰ ਕਹਿਣਾ ਸੀ ਕਿ ਉਹ ਆਪਣੀ ਵੱਲੋਂ ਜਥਾ ਭੇਜ ਦੇਣ ਕਿਉਂਕਿ ਉਹਨਾਂ ਦੀ ਉਮਰ ਬਹੁਤ ਵਡੇਰੀ ਹੈ। ਇਸ ਉਮਰ ਵਿਚ ਆਪ ਜੀ ਨੂੰ ਜੇਲ੍ਹ ਵਿਚ ਕਾਫ਼ੀ ਖੇਚਲ ਹੋਵੇਗੀ। ਉਨ੍ਹਾਂ ਦੀ ਤਾਂ ਸ਼ੁੱਭ ਅਸੀਸ ਹੀ ਬਹੁਤ ਹੈ। ਅਸੀਂ ਦੱਸਿਆ ਕਿ ਸਾਰੇ ਸੰਗਤੀ ਸਿੰਘਾਂ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਸੀ ਪਰ ਬਾਬਾ ਜੀ ਨੇ ਹੁਕਮ ਕੀਤਾ ਹੈ ਕਿ ਅਸੀਂ ਗ੍ਰਿਫ਼ਤਾਰੀ ਦੇ ਕੇ ਆਪਣਾ ਤਨ ਗੁਰੂ ਪੰਥ ਨੂੰ ਅਰਪਣ ਕਰਨਾ ਹੈ। ਖ਼ਾਲਸਾ ਜੀ ਨੇ ਕਿਹਾ ਕਿ ਗ੍ਰਿਫ਼ਤਾਰੀ ਦੀ ਤਰੀਕ ਮੋਰਚਾ ਡਿਕਟੇਟਰ ਸੰਤ

ਬਾਬਾ ਹਰਚੰਦ ਸਿੰਘ ਜੀ ਪਾਸੋਂ ਲੈ ਲਵੋ, ਪਰ ਨਾਲ ਹੀ ਸਾਡੀ ਵੱਲੋਂ ਬਾਬਾ ਜੀ ਨੂੰ ਆਪ ਖ਼ੁਦ ਜੇਲ੍ਹ ਨਾ ਜਾਣ ਲਈ ਬੇਨਤੀ ਜ਼ਰੂਰ ਕਰਨੀ। ਖ਼ਾਲਸਾ ਜੀ ਨੇ ਆਪਣੇ ਪੀ.ਏ. ਭਾਈ ਰਛਪਾਲ ਸਿੰਘ ਅਤੇ ਭਾਈ ਰਾਮ ਸਿੰਘ ਨੂੰ ਸਾਡੇ ਨਾਲ ਸੰਤ ਲੌਂਗੋਵਾਲ ਸਾਹਿਬ ਪਾਸ ਭੇਜਿਆ। ਜਦੋਂ ਹਰਚੰਦ ਸਿੰਘ ਜੀ ਨੂੰ ਸਾਰੀ ਗੱਲ ਦੱਸੀ ਤਦ ਉਹ ਵੀ ਬਹੁਤ ਹੈਰਾਨ ਸਨ। ਉਹਨਾਂ ਵੀ ਕਿਹਾ ਕਿ ਸਾਡੀ ਵੱਲੋਂ ਵੀ ਮਹਾਂਪੁਰਖਾਂ ਨੂੰ ਹੱਥ ਜੋੜ ਕੇ ਬੇਨਤੀ ਕਰਨੀ ਕਿ ਉਹ ਅਸੀਸ ਦੇ ਕੇ ਜਥਾ ਤੋਰ ਦੇਣ, ਪਰ ਆਪ ਨਾ ਜਾਣ, ਇਹ ਜ਼ਰੂਰੀ ਤਾਕੀਦ ਹੈ। ਅਸੀਂ ਬੇਨਤੀ ਕੀਤੀ ਕਿ ਬਾਬਾ ਜੀ ਨੇ ਖ਼ੁਦ ਗ੍ਰਿਫ਼ਤਾਰੀ ਦੇਣ ਦਾ ਦ੍ਰਿੜ੍ਹ ਨਿਸ਼ਚਾ ਕੀਤਾ ਹੋਇਆ ਹੈ, ਉਂਞ ਆਪ ਜੀ ਦੀ ਬੇਨਤੀ ਜ਼ਰੂਰ ਪਹੁੰਚਾ ਦੇਵਾਂਗੇ। 19 ਅਕਤੂਬਰ 1982, ਬਾਬਾ ਜੀ ਦੇ ਜਥੇ ਦੀ ਗ੍ਰਿਫ਼ਤਾਰੀ ਦੀ ਤਰੀਕ ਨਿਸਚਿਤ ਕੀਤੀ ਗਈ। ਤਰੀਕ ਲੈ ਕੇ ਅਸੀਂ ਸਾਰੇ ਸਿੰਘ ਸ਼ਾਮ ਨੂੰ ਗੁਰਦੁਆਰਾ ਸਾਹਿਬ ਪੁੱਜ ਗਏ ਅਤੇ ਖਾਲਸਾ ਜੀ ਤਥਾ ਸੰਤ ਹਰਚੰਦ ਸਿੰਘ ਜੀ ਦੀ ਬੇਨਤੀ ਵੀ ਬਾਬਾ ਜੀ ਨੂੰ ਕਰ ਦਿੱਤੀ, ਪਰ ਆਪ ਜੀ ਤਾਂ ਆਪਣੇ ਫ਼ੈਸਲੇ ਉੱਤੇ ਦ੍ਰਿੜ੍ਹ ਸਨ।

ਥੋੜ੍ਹੇ ਹੀ ਦਿਨਾਂ ਵਿਚ ਸਾਰਾ ਪ੍ਰੋਗਰਾਮ ਉਲੀਕ ਕੇ ਇਸ਼ਤਿਹਾਰਾਂ ਤੇ ਅਖ਼ਬਾਰਾਂ ਰਾਹੀਂ ਸੰਗਤ ਨੂੰ ਸੂਚਿਤ ਕਰ ਦਿੱਤਾ ਗਿਆ ਕਿ 18 ਅਕਤੂਬਰ ਨੂੰ ਗੁਰਦੁਆਰਾ ਰਾਮਪੁਰ ਖੇੜਾ ਤੋਂ ਬਾਬਾ ਜੀ, ਸੰਗਤ ਸਮੇਤ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਲਈ ਚਲਣਗੇ ਅਤੇ 19 ਅਕਤੂਬਰ ਸ਼ਾਮ ਨੂੰ ਗ੍ਰਿਫ਼ਤਾਰੀ ਦਿੱਤੀ ਜਾਵੇਗੀ। ਇਲਾਕੇ ਵਿਚ ਵਿਚਰ ਕੇ ਵੀ ਸਾਰੀਆਂ ਸੰਗਤਾਂ ਨਾਲ ਸੰਪਰਕ ਕੀਤਾ ਗਿਆ। ਸੰਗਤਾਂ ਵਿਚ ਬਾਬਾ ਜੀ ਦੀ ਅਗਵਾਈ ਹੇਠ ਗ੍ਰਿਫ਼ਤਾਰੀ ਦੇਣ ਲਈ ਬਹੁਤ ਜ਼ਿਆਦਾ ਉਤਸ਼ਾਹ ਸੀ।

ਉਧਰ ਉਸ ਵਕਤ ਦੇ ਮੁੱਖ ਮੰਤਰੀ ਦਰਬਾਰਾ ਸਿੰਘ ਅਤੇ ਉਸ ਦੀ ਘਰ ਵਾਲੀ ਨੂੰ ਵੀ ਪਤਾ ਲੱਗਾ ਕਿ ਬਾਬਾ ਜੀ ਆਪ ਇਸ ਧਰਮ-ਯੁੱਧ ਮੋਰਚੇ ਵਿਚ ਗ੍ਰਿਫ਼ਤਾਰੀ ਦੇ ਰਹੇ ਹਨ ਤਦ ਇਹਨਾਂ ਦੋਵਾਂ ਨੇ ਖ਼ੁਦ ਦੋ ਵਾਰ ਬਾਬਾ ਜੀ ਪਾਸ ਗੁਰਦੁਆਰਾ ਸਾਹਿਬ ਆ ਕੇ ਬੇਨਤੀ ਕੀਤੀ ਕਿ ਤੁਸੀਂ ਆਪ ਜਥੇ ਵਿਚ ਨਾ ਜਾਵੋ, ਪਰ ਬਾਬਾ ਜੀ ਨੇ ਉਹਨਾਂ ਦੀ ਇਕ ਵੀ ਗੱਲ ਨਾ ਸੁਣੀ ਤੇ ਕਿਹਾ ਕਿ ਤੁਸੀਂ ਸਾਨੂੰ ਰੋਕਣ ਦੀ ਥਾਂ ਦਿੱਲੀ ਸਰਕਾਰ ਨੂੰ ਸਾਰੀ ਸਚਾਈ ਦੱਸ ਕੇ ਸਿੰਘਾਂ ਦੀਆਂ ਹੱਕੀ ਮੰਗਾਂ ਮੰਨ ਲੈਣ ਲਈ ਮਜਬੂਰ ਕਰੋ। ਅਜੇ ਸਾਡੀ ਗ੍ਰਿਫ਼ਤਾਰੀ ਵਿਚ ਦਸ ਦਿਨਾਂ ਦਾ ਸਮਾਂ ਹੈ। ਜੇਕਰ ਤੁਹਾਡੀ ਸਰਕਾਰ ਇਹ ਮੰਗਾਂ ਮੰਨ ਲਵੇ ਤਦ ਇਸ ਵਿਚ ਹੀ ਸਾਰੇ ਦੇਸ਼ ਦਾ ਭਲਾ ਹੈ। ਜੇਕਰ ਕੋਈ ਗੱਲ ਸਿਰੇ ਨਹੀਂ ਚੜ੍ਹਦੀ ਤਦ ਅਸੀਂ ਤਾਂ ਆਪਣੇ ਫ਼ੈਸਲੇ ਤੇ ਪੂਰਨ ਦ੍ਰਿੜ੍ਹ ਹਾਂ।

ਇਧਰ ਸ. ਜਸਜੀਤ ਸਿੰਘ ਪਿੰਡ ਆਹਰਾਂ ਵਾਲੇ ਜੋ ਕਿ ਅਕਾਲੀ ਦਲ ਹੁਸ਼ਿਆਰਪੁਰ ਦੇ ਜਨਰਲ ਸਕੱਤਰ ਸਨ, ਨੇ 18 ਅਕਤੂਬਰ ਨੂੰ ਜਥੇ ਸਮੇਤ

ਗ੍ਰਿਫ਼ਤਾਰੀ ਦੇਣੀ ਸੀ। ਜਦੋਂ ਉਹਨਾਂ ਨਾਲ ਸੰਪਰਕ ਕੀਤਾ ਗਿਆ ਤਦ ਉਹਨਾਂ ਨੇ ਵੀ ਬਾਬਾ ਜੀ ਨਾਲ ਹੀ ਸਾਰੇ ਇਲਾਕੇ ਵੱਲੋਂ ਗ੍ਰਿਫ਼ਤਾਰੀ ਦੇਣ ਦਾ ਫ਼ੈਸਲਾ ਕਰ ਲਿਆ। ਮੋਰਚਾ ਡਿਕਟੇਟਰ (ਸੰਤ ਹਰਚੰਦ ਸਿੰਘ ਜੀ) ਨੂੰ ਇਸ ਬਾਰੇ ਸੂਚਿਤ ਕਰ ਦਿੱਤਾ ਗਿਆ ਕਿ ਸ. ਜਸਜੀਤ ਸਿੰਘ ਜੀ ਵੀ 18 ਅਕਤੂਬਰ ਦੀ ਥਾਂ 19 ਅਕਤੂਬਰ ਨੂੰ ਹੀ ਬਾਬਾ ਜੀ ਦੇ ਨਾਲ ਗ੍ਰਿਫ਼ਤਾਰੀ ਦੇਣਗੇ। ਸੋ ਇਹ ਤਰੀਕ ਕਿਸੇ ਹੋਰ ਨੂੰ ਦੇ ਦਿੱਤੀ ਜਾਵੇ। ਸੰਤ ਜੀ ਨੇ ਵੀ ਇਸ ਪ੍ਰੋਗਰਾਮ ਨਾਲ ਸਹਿਮਤੀ ਪ੍ਰਗਟਾਈ।

## ਗੁ. ਰਾਮਪੁਰ ਖੇੜਾ ਤੋਂ ਜਥੇ ਦੀ ਰਵਾਨਗੀ

17 ਅਕਤੂਬਰ ਤਕ ਸਾਰੀਆਂ ਤਿਆਰੀਆਂ ਮੁਕੰਮਲ ਹੋ ਗਈਆਂ। ਬਾਬਾ ਜੀ ਪਾਸ ਜਿੰਨੀ ਵੀ ਮਾਇਆ ਸੀ, ਉਹ ਬੈਂਕ 'ਚੋਂ ਕਢਵਾ ਲਈ ਜੋ ਕਿ ਪੰਝੀ ਹਜ਼ਾਰ ਕੇ ਕਰੀਬਨ ਸੀ। ਆਪ ਜੀ ਦਾ ਵਿਚਾਰ ਸੀ ਕਿ ਜਿੱਥੇ ਤਨ ਗੁਰੂ ਪੰਥ ਨੂੰ ਸੌਂਪਣਾ ਹੈ ਉਥੇ ਇਹ ਧਨ ਵੀ ਪਿੱਛੇ ਨਾ ਰਹਿ ਜਾਵੇ। ਸ਼ਾਮ ਨੂੰ ਹੀ ਸੰਗਤਾਂ ਗੁਰਦੁਆਰਾ ਸਾਹਿਬ ਪੁੱਜਣੀਆਂ ਸ਼ੁਰੂ ਹੋ ਗਈਆਂ। ਸਵੇਰ ਤਕ 50 ਦੇ ਕਰੀਬ ਟਰੱਕ, 4-5 ਬੱਸਾਂ ਅਤੇ 10-15 ਦੇ ਕਰੀਬਨ ਕਾਰਾਂ-ਜੀਪਾਂ ਆ ਗਈਆਂ। 18 ਅਕਤੂਬਰ 1982 ਨੂੰ ਸਵੇਰੇ ਦਸ ਵਜੇ ਦੇ ਕਰੀਬਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸਾ ਸੋਧ ਕੇ ਜਲੂਸ ਦੀ ਸ਼ਕਲ ਵਿਚ ਬਾਬਾ ਜੀ ਦੇ ਇਸ ਵੱਡੇ ਕਾਫਲੇ ਨੇ ਗੁਰਦੁਆਰਾ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਲਈ ਚਾਲੇ ਪਏ। ਸੰਗਤਾਂ ਨੂੰ ਪਹਿਲੇ ਹੀ ਪਤਾ ਹੋਣ ਕਾਰਨ ਹਰ ਪਿੰਡ ਦੇ ਪ੍ਰੇਮੀਆਂ ਨੇ ਗੇਟ ਬਣਾ ਕੇ ਬਾਬਾ ਜੀ ਅਤੇ ਬਾਕੀ ਜਲੂਸ ਦਾ ਸਵਾਗਤ ਕੀਤਾ। ਬੇਅੰਤ ਮਾਇਆ ਜੋ ਨਗਰਾਂ ਵਾਲਿਆਂ ਨੇ ਇੱਕਤ੍ਰ ਕੀਤੀ ਸੀ, ਉਹ ਵੀ ਆਪ ਜੀ ਨੂੰ ਭੇਟਾ ਕੀਤੀ। ਥਾਂ-ਥਾਂ ਜਲ-ਪਾਣੀ ਦੀ ਵੀ ਸੇਵਾ ਕੀਤੀ ਗਈ। ਬਾਬਾ ਜੀ ਦੇ ਚਿਹਰੇ ਤੇ ਇੰਨਾ ਜਲਾਲ ਸੀ ਜੋ ਕਿ ਵਰਣਨ ਨਹੀਂ ਕੀਤਾ ਜਾ ਸਕਦਾ, ਜਿਨ੍ਹਾਂ ਵਡਭਾਗੀਆਂ ਨੇ ਉਸ ਸਮੇਂ ਆਪ ਜੀ ਦੇ ਦਰਸ਼ਨ ਕੀਤੇ ਉਹਨਾਂ ਨੂੰ ਹੀ ਪਤਾ ਹੈ।

ਬਾਬਾ ਜੀ ਅੱਜ ਤੋਂ ਪੂਰੇ ਛੇ ਸਾਲ ਪਹਿਲਾਂ 17 ਅਕਤੂਬਰ 1976 ਨੂੰ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਮਹਾਨ ਪਰਉਪਕਾਰ ਨੂੰ ਯਾਦ ਕਰਦੇ ਤੇ ਕਰਾਉਂਦੇ ਹੋਏ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਦੇ ਨਾਲ ਇਸੇ ਤਰ੍ਹਾਂ ਦੇ ਮਹਾਨ ਜਲੂਸ ਵਿਚ ਸੰਗਤ ਨੂੰ ਤਨ-ਮਨ-ਧਨ ਗੁਰੂ ਨੂੰ ਅਰਪਣ ਕਰਨ ਦੀ ਪ੍ਰੇਰਨਾ ਦਿੰਦੇ ਤਥਾ :

**ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ** *()*

ਦੇ ਨਾਅਰੇ ਬੁਲੰਦ ਕਰਦੇ ਹੋਏ ਇਸੇ ਮਾਰਗ ਉੱਪਰ ਹੀ ਗੁਜ਼ਰੇ ਸਨ। ਅੱਜ ਉਨ੍ਹਾਂ ਸੰਕਲਪਾਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਆਪ ਜੀ ਸੰਗਤਾਂ ਸਮੇਤ ਉਸੇ ਮਾਰਗ ਉੱਪਰ ਦੀ ਜਾ ਰਹੇ ਸਨ। ਸਾਰੇ ਰਸਤੇ ਵਿਚ ਰੁਕ-ਰੁਕ ਕੇ ਸੰਗਤਾਂ ਦਾ ਪਿਆਰ ਲੈਂਦੇ ਦੁਪਹਿਰ 2 ਵਜੇ ਗੁ. ਦੀਵਾਨ ਅਸਥਾਨ ਸੈਂਟਰਲ ਟਾਊਨ ਜਲੰਧਰ ਵਿਚ ਇਹ ਸਾਰਾ ਜਲੂਸ ਪੁੱਜਿਆ। ਪ੍ਰਬੰਧਕਾਂ ਨੇ ਲੰਗਰ ਅਤੇ ਚਾਹ ਨਾਲ ਪ੍ਰੇਮ ਸਹਿਤ ਸੇਵਾ ਕੀਤੀ। ਆਹਾਰ ਕਰਕੇ, ਇਥੋਂ ਵੀ ਸੰਗਤ ਦਾ ਪਿਆਰ ਲੈ ਕੇ ਸ਼ਾਮ ਤਕ ਸਾਰੀ ਸੰਗਤ ਸ੍ਰੀ ਅੰਮ੍ਰਿਤਰ ਸਾਹਿਬ ਪੁੱਜ ਗਈ। ਰਾਤ ਧੰਨ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਆਰਾਮ ਕੀਤਾ। ਰਸਤੇ ਵਿਚ ਜੋ ਪਿਆਰ ਸੰਗਤਾਂ ਨੇ ਦਿੱਤਾ, ਉਹ ਵਰਣਨ ਨਹੀਂ ਕੀਤਾ ਜਾ ਸਕਦਾ। ਨਗਰਾਂ ਵੱਲੋਂ ਭੇਟਾ ਕੀਤੀ ਗਈ ਮਾਇਆ ਤੋਂ ਇਲਾਵਾ ਜਿੰਨੀ ਵੀ ਕਿਸੇ ਪ੍ਰੇਮੀ ਪਾਸ ਹੋਰ ਮਾਇਆ ਸੀ, ਉਹ ਆਪਣੀ ਜੇਬ ਵਿਚੋਂ ਕੱਢ ਕੇ ਬਾਬਾ ਜੀ ਨੂੰ ਦੇਈ ਜਾਂਦਾ ਅਤੇ ਸੱਜਲ ਨੇਤਰਾਂ ਨਾਲ ਵਿਦਾਇਗੀ ਦਿੰਦਾ।

ਬਾਬਾ ਜੀ ਦਾ ਨਿਵਾਸ ਪ੍ਰਬੰਧਕਾਂ ਨੇ ਅਕਾਲ ਰੈਸਟ ਹਾਊਸ ਵਿਚ ਕਰਾਇਆ। ਆਪ ਜੀ ਕਮਰੇ ਵਿਚ ਆਰਾਮ ਕਰਨ ਲੱਗ ਪਏ। ਦੂਸਰੇ ਕਮਰੇ ਵਿਚ ਸੰਗਤ ਨੇ ਜੋ ਪਿਆਰ ਭੇਟਾ, ਮਾਇਆ ਦੇ ਰੂਪ ਵਿਚ ਦਿੱਤੀ ਸੀ, ਉਸ ਨੂੰ ਗਿਣਿਆਂ ਜਾਂ ਰਸਤੇ-ਰਸਤੇ ਦੀ ਮਾਇਆ 50,000/- (ਪੰਜਾਹ ਹਜ਼ਾਰ ਰੁਪਏ) ਦੇ ਕਰੀਬਨ ਸੀ। ਪੰਜਾਹ ਹਜ਼ਾਰ ਇਹ ਸੰਗਤ ਵਾਲੀ ਮਾਇਆ ਅਤੇ ਪੰਝੀ ਹਜ਼ਾਰ ਜੋ ਬਾਬਾ ਜੀ ਗੁਰਦੁਆਰਾ ਸਾਹਿਬ ਤੋਂ ਲੈ ਕੇ ਗਏ ਸਨ, ਸਾਰੀ ਭਾਵ ਪੰਝੱਤਰ ਹਜ਼ਾਰ ਰੁਪਏ ਦੀ ਇਕ ਥੈਲੀ ਬਣਾ ਲਈ ਗਈ।

19 ਅਕਤੂਬਰ ਦਾ ਅੰਮ੍ਰਿਤ ਵੇਲਾ ਹੋਇਆ, ਨਿੱਤਨੇਮ ਤੇ ਸਿਮਰਨ ਕਰਨ ਉਪਰੰਤ ਸਾਰੀ ਸੰਗਤ ਨੇ ਗੁਰੂ-ਚਰਨਾਂ ਦੀ ਹਾਜ਼ਰੀ ਭਰੀ ਅਤੇ ਦਰਸ਼ਨ-ਇਸ਼ਨਾਨ ਕੀਤੇ। ਬਾਬਾ ਜੀ ਨੇ ਵੀ ਸ੍ਰੀ ਹਰਿਮੰਦਰ ਸਾਹਿਬ ਅਤੇ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਨਮਸਕਾਰ ਕੀਤੀ ਅਤੇ ਵਾਪਸ ਜਲ-ਪਾਣੀ ਛਕ ਕੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਇਕ ਕਮਰੇ ਵਿਚ ਬੈਠ ਗਏ। ਬਾਬਾ ਜੀ ਨੂੰ ਗੋਡਿਆਂ ਦੀ ਦਰਦ ਹੋਣ ਕਾਰਨ ਆਪ ਪੌੜੀਆਂ ਨਹੀਂ ਸਨ ਚੜ੍ਹ ਸਕਦੇ ਸੋ ਜਿਸ ਕਰਕੇ ਸੰਤ ਹਰਚੰਦ ਸਿੰਘ ਲੌਂਗੋਵਾਲ ਪਤਾ ਲਗਦੇ ਸਾਰ ਹੀ ਬੜੇ ਪਿਆਰ ਨਾਲ ਹੇਠਾਂ ਉਸੇ ਕਮਰੇ ਵਿਚ ਆ ਕੇ ਮਿਲੇ ਅਤੇ ਬੇਨਤੀ ਕੀਤੀ ਕਿ ਆਪ ਜੀ ਦੀ ਆਯੂ ਜੇਲ੍ਹ ਜਾਣ ਦੇ ਯੋਗ ਨਹੀਂ ਸੋ ਆਪ ਜੀ ਜੱਥੇ ਨੂੰ ਵਿਦਾਇਗੀ ਦੇ ਦੇਵੋ ਪਰ ਆਪ ਖ਼ੁਦ ਨਾ ਜਾਵੋ। ਪਰ ਆਪ ਜੀ ਨੇ ਉਹਨਾਂ ਦਾ ਬਚਨ ਸੁਣ ਕੇ ਬੜੀ ਨਿਮ੍ਰਤਾ ਸਹਿਤ ਕਿਹਾ ਕਿ ਅਸੀਂ ਗੁਰੂ ਪ੍ਰੇਰਨਾ ਅਨੁਸਾਰ ਗ੍ਰਿਫ਼ਤਾਰੀ ਦੇਣ ਦਾ ਮਨ ਬਣਾ ਚੁੱਕੇ ਹਾਂ ਤੇ ਗੁਰੂ-ਚਰਨਾਂ ਵਿਚ ਅਰਦਾਸ ਵੀ ਕਰ ਦਿੱਤੀ ਹੈ, ਸੋ ਇਸ ਪ੍ਰੋਗਰਾਮ ਦੀ ਸਫ਼ਲਤਾ ਲਈ ਹੁਣ ਤੁਸੀਂ ਸਤਿਗੁਰਾਂ ਅੱਗੇ ਅਰਦਾਸ-ਬੇਨਤੀ ਹੀ ਕਰੋ।

ਇੱਥੋਂ ਵਿਦਾ ਲੈ ਕੇ ਆਪ ਜੀ ਸੰਗਤ ਸਮੇਤ ਗੁਰੂ ਨਾਨਕ ਨਿਵਾਸ ਵਿਚ ਗਏ। ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਵੀ ਪਤਾ ਲੱਗਦੇ ਸਾਰ ਹੇਠਾਂ ਆ ਗਏ। ਬੜੇ ਪਿਆਰ ਵਿਚ ਫਤਹਿ ਬੁਲਾਉਣ ਉਪਰੰਤ ਗਲਾ ਭਰ ਕੇ ਕਹਿਣ ਲੱਗੇ ਕਿ ਬਾਬਾ ਜੀ! ਇਹ ਸੋਭਦਾ ਨਹੀਂ ਕਿ ਪੁੱਤਰ ਬਾਹਰ ਬੈਠਾ ਹੋਵੇ ਅਤੇ ਬਾਪੂ ਜੇਲ੍ਹ ਵਿਚ ਚਲਾ ਜਾਵੇ। ਬਾਬਾ ਜੀ ਨੇ ਖ਼ਾਲਸਾ ਜੀ ਨੂੰ ਕਲਾਵੇ ਵਿਚ ਲੈ ਕੇ ਕਿਹਾ ਕਿ ਤੁਹਾਡੇ ਜ਼ਿੰਮੇ ਅਜੇ ਹੋਰ ਸੇਵਾ ਲੱਗੀ ਹੋਈ ਹੈ, ਤੁਸੀਂ ਉਹ ਪੂਰੀ ਕਰੋ। ਇਸੇ ਪ੍ਰਕਾਰ ਦੇ ਬਚਨ ਕਰਕੇ ਥੋੜ੍ਹੇ ਸਮੇਂ ਬਾਅਦ ਆਪ ਜੀ ਅਕਾਲ ਰੈਸਟ ਹਾਊਸ ਦੇ ਕਮਰੇ ਵਿਚ ਆ ਗਏ।

ਦੁਪਹਿਰ ਦਾ ਲੰਗਰ ਛਕਣ ਉਪਰੰਤ ਥੋੜ੍ਹਾ ਅਰਾਮ ਕਰਕੇ ਸਾਰੀ ਸੰਗਤ ਸਮੇਤ ਬਾਬਾ ਜੀ ਨੇ ਪਹਿਲੇ ਸ੍ਰੀ ਹਰਿਮੰਦਰ ਸਾਹਿਬ ਪ੍ਰਸ਼ਾਦ ਕਰਵਾ ਕੇ ਹਾਜ਼ਰੀ ਭਰੀ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਿਰੋਪਾਉ ਦੇ ਰੂਪ 'ਚ ਬਖ਼ਸ਼ਿਸ਼ਾਂ ਪ੍ਰਾਪਤ ਕਰਕੇ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਜੇ ਦੀਵਾਨ ਵਿਚ ਆ ਬਿਰਾਜੇ।

ਹਰ ਰੋਜ਼ ਦੀ ਤਰ੍ਹਾਂ ਬੜਾ ਭਾਰੀ ਦੀਵਾਨ ਸਜਿਆ। ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਅਤੇ ਸੰਤ ਬਾਬਾ ਜਰਨੈਲ ਸਿੰਘ ਜੀ 'ਖ਼ਾਲਸਾ' ਜਥੇ ਸਮੇਤ ਮੰਜੀ ਸਾਹਿਬ ਪੁੱਜ ਗਏ। ਜਥੇਦਾਰ ਹਰਚਰਨ ਸਿੰਘ ਜੀ ਮਹਾਲੋਂ, ਉਚੇਚੇ ਤੌਰ ਤੇ ਸ੍ਰੀ ਕੇਸਗੜ੍ਹ ਸਾਹਿਬ ਤੋਂ, ਬਾਬਾ ਜੀ ਨੂੰ ਵਿਦਾਇਗੀ ਦੇਣ ਲਈ ਆਏ ਸਨ। ਤਕਰੀਰਾਂ ਤੋਂ ਬਾਅਦ ਬਾਬਾ ਜੀ ਨੇ ਸਰਬ ਸੰਗਤ ਦਾ ਧੰਨਵਾਦ ਕੀਤਾ ਅਤੇ ਪੰਝੱਤਰ ਹਜ਼ਾਰ ਰੁਪਏ (75,000/-) ਦੀ ਥੈਲੀ ਸੰਤ ਜਰਨੈਲ ਸਿੰਘ ਜੀ ਰਾਹੀਂ ਸੰਤ ਹਰਚੰਦ ਸਿੰਘ ਜੀ ਨੂੰ ਭੇਂਟ ਕੀਤੀ। ਦੀਵਾਨ ਦੀ ਸਮਾਪਤੀ ਪਿੱਛੋਂ ਅਰਦਾਸਾ ਸੋਧਿਆ ਗਿਆ। ਸਾਰਾ ਜਥਾ ਜੋ ਕਿ ਪੰਦਰਾਂ ਸੌ ਤੋਂ ਉੱਪਰ ਸਿੰਘ-ਸਿੰਘਣੀਆਂ ਦਾ ਸੀ, ਨੇ ਅੱਜ ਪਹਿਲੇ ਜੱਥਿਆਂ ਨਾਲੋਂ ਅਨੋਖੇ ਢੰਗ ਨਾਲ ਗ੍ਰਿਫ਼ਤਾਰੀ ਦੇਣ ਲਈ ਚਾਲੇ ਪਾਏ। ਇਸ ਦਿਨ "ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ" ਦੇ ਜੈਕਾਰੇ ਤੋਂ ਇਲਾਵਾ ਕਿਸੇ ਵੀ ਕਿਸਮ ਦਾ ਕੋਈ ਨਾਅਰਾ ਨਹੀਂ ਲਗਾਇਆ ਗਿਆ ਅਤੇ ਕੇਵਲ 'ਸਤਿਨਾਮੁ-ਵਾਹਿਗੁਰੂ' ਦਾ ਜਾਪ ਕਰਦਿਆਂ ਹੀ ਕੋਤਲਵਾਲੀ ਨੂੰ ਕੂਚ ਕੀਤਾ। ਬੇਅੰਤ ਸੰਗਤਾਂ, ਸੜਕ ਦੇ ਦੁਵੱਲੇ ਤੇ ਸੜਕ ਨਾਲ ਲੱਗਦੇ ਮਕਾਨਾਂ ਉੱਪਰ ਖੜ੍ਹੋ ਕੇ ਮਹਾਂਪੁਰਖਾਂ ਦੀ ਅਗਵਾਈ ਵਿਚ ਜਾ ਰਹੇ—ਇਸ ਜਥੇ ਦੇ ਦਰਸ਼ਨ ਕਰ ਰਹੀਆਂ ਸਨ। ਹਰ ਪ੍ਰਾਣੀ ਇਹ ਜਾਨਣ ਲਈ ਉਤਸੁਕ ਸੀ ਕਿ ਐਡੇ ਵੱਡੇ ਜਥੇ ਦੀ, ਜਿਸ ਵਿਚ ਕਿ ਕੋਈ ਵੀ ਨਾਅਰਾ ਨਹੀਂ ਲੱਗ ਰਿਹਾ ਕੇਵਲ ਸਤਿਨਾਮ-ਵਾਹਿਗੁਰੂ ਦੀਆਂ ਧੁਨੀਆਂ ਹੀ ਗੂੰਜ ਰਹੀਆਂ ਹਨ, ਕਿਹੜਾ ਮਹਾਂਪੁਰਸ਼ ਅਗਵਾਈ ਕਰ ਰਿਹਾ ਹੈ? ਬਹੁਤ ਸਾਰੇ ਪ੍ਰੇਮੀ ਜੋ ਕਿ ਕੇਵਲ ਸ੍ਰੀ ਅੰਮ੍ਰਿਤਸਰ ਸਾਹਿਬ ਤਕ ਇਸ ਜਥੇ ਨੂੰ ਵਿਦਾਇਗੀ ਦੇਣ ਲਈ ਹੀ

ਆਏ ਸਨ—ਉਹ ਵੀ ਗ੍ਰਿਫ਼ਤਾਰੀ ਦੇਣ ਲਈ ਨਾਲ ਹੀ ਤਿਆਰ ਹੋ ਗਏ। ਵਾਪਸ ਘਰਾਂ ਨੂੰ ਪਰਤਣ ਦਾ ਖ਼ਿਆਲ ਹੀ ਭੁੱਲ ਗਿਆ:

**ਅਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**

*(ਡਖਣੇ ਮ: ੫, ਪੰਨਾ ੧੦੯੬)*

ਵਾਲੀ ਗੱਲ ਹੀ ਬਣੀ ਕਿ ਜੇ ਬਾਬਾ ਜੀ ਐਡੀ ਵਡੇਰੀ ਉਮਰ ਵਿਚ ਗ੍ਰਿਫ਼ਤਾਰੀ ਦੇਣ ਜਾ ਸਕਦੇ ਹਨ—ਤਦ ਅਸੀਂ ਜੋ ਸਰੀਰ ਕਰਕੇ ਕਾਫ਼ੀ ਤਕੜੇ ਹਾਂ, ਕਿਸ ਮੂੰਹ ਨਾਲ ਵਾਪਸ ਜਾਈਏ।

ਸ਼ਾਮ ਪੈਣ ਵਾਲੀ ਸੀ ਕਿ ਸਾਰਾ ਜਥਾ ਕੋਤਵਾਲੀ ਪੁੱਜ ਗਿਆ। ਕਰਮਚਾਰੀਆਂ ਨੇ ਸਿੰਘਾਂ ਦੇ ਗ੍ਰਿਫ਼ਤਾਰੀ ਵਰੰਟ ਬਣਾਉਣੇ ਸ਼ੁਰੂ ਕੀਤੇ। ਰਾਤ ਨੌਂ ਕੁ ਵਜੇ ਦੇ ਕਰੀਬਨ ਸੰਗਤ ਨੇ ਕੋਤਵਾਲੀ ਅੰਦਰ ਹੀ ਗੁਰੂ ਰਾਮਦਾਸ ਸਾਹਿਬ ਜੀ ਦੇ ਲੰਗਰ ਵਿਚੋਂ ਆਇਆ ਪ੍ਰਸ਼ਾਦਾ ਛਕਿਆ। ਜਥੇ ਨੂੰ ਵਿਦਾ ਕਰਨ ਆਈ ਸੰਗਤ ਵੀ ਅਜੇ ਕੋਤਵਾਲੀ ਹੀ ਸੀ। ਬਾਬਾ ਜੀ ਚਾਰ-ਪੰਜ ਸਿੰਘਾਂ ਨਾਲ ਇਕ ਛੋਟੇ ਕਮਰੇ ਵਿਚ ਬੈਠੇ ਸਨ। ਆਪ ਜੀ ਨੇ ਰਹਿਰਾਸ ਸਾਹਿਬ ਦਾ ਪਾਠ ਕਰਨ ਉਪਰੰਤ ਜਲ-ਪਾਣੀ ਛਕਿਆ। ਦਸ ਕੁ ਵਜੇ ਤਕ ਸਾਰੀ ਸਰਕਾਰੀ ਕਾਰਵਾਈ ਪੂਰੀ ਹੋ ਗਈ। ਬਾਬਾ ਜੀ ਨੂੰ ਮੁਖੀ ਸਿੰਘਾਂ ਨੇ ਦੱਸਿਆ ਕਿ ਸਾਰੀ ਤਿਆਰੀ ਹੋ ਗਈ ਹੈ ਤੇ ਸੰਗਤ ਨੂੰ ਬਠਿੰਡਾ ਜੇਲ੍ਹ ਵਿਚ ਲਿਜਾਇਆ ਜਾਵੇਗਾ। ਆਪ ਜੀ ਨੇ ਕਿਹਾ ਕਿ ਜਿੱਥੇ ਇਹਨਾਂ ਦੀ ਮਰਜ਼ੀ ਹੈ ਲੈ ਚਲਣ, ਤੁਸੀਂ ਸਾਰੀ ਸੰਗਤ ਨੂੰ ਸਾਡੀ ਵੱਲੋਂ ਬੇਨਤੀ ਕਰ ਦੇਵੋ ਕਿ ਉਹ ਬੱਸਾਂ ਵਿਚ ਬੈਠ ਜਾਣ ਅਤੇ ਸਾਰੇ ਰਸਤੇ ਵਿਚ ਬੇਨਤੀ ਚੌਪਈ ਸਾਹਿਬ ਦਾ ਪਾਠ ਜਾਂ ਸਤਿਨਾਮ-ਵਾਹਿਗੁਰੂ ਦਾ ਜਾਪ ਹੀ ਕਰਨਾ ਹੈ, ਫਾਲਤੂ ਗੱਲਾਂ ਨਹੀਂ ਕਰਨੀਆਂ।

ਸਾਰੀ ਸੰਗਤ ਤਕ ਬਾਬਾ ਜੀ ਦਾ ਇਹ ਸੁਨੇਹਾ ਪਹੁੰਚਾ ਦਿੱਤਾ ਗਿਆ। ਸੰਗਤ ਜਾਪ ਕਰਦੀ ਹੋਈ ਬੱਸਾਂ ਵਿਚ ਬੈਠ ਗਈ। ਬਾਬਾ ਜੀ ਅਤੇ ਦਾਸ ਵੀ ਇਕ ਬੱਸ ਵਿਚ ਡਰਾਈਵਰ ਦੀ ਸੀਟ ਦੇ ਪਿਛਲੀ ਤਿੰਨ ਸਵਾਰੀਆਂ ਵਾਲੀ ਸੀਟ ਉੱਤੇ ਬੈਠ ਗਏ। ਗਰਮੀ ਹੋਣ ਕਰਕੇ ਮੈਂ ਬਾਬਾ ਜੀ ਨੂੰ ਪੱਖੀ ਝੱਲਣ ਦੀ ਸੇਵਾ ਕਰਨ ਲੱਗ ਪਿਆ। ਇੰਨੇ ਚਿਰ ਨੂੰ ਸ. ਜਸਜੀਤ ਸਿੰਘ ਜੀ ਅਤੇ ਸ. ਬਗੀਚਾ ਸਿੰਘ ਜੀ ਆਏ ਤੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਆਪ ਜੀ ਬੱਸ ਬਦਲ ਲਵੋ ਕਿਉਂਕਿ ਇਸ ਬੱਸ ਦੇ ਡਰਾਈਵਰ ਨੇ ਸਾਡੇ ਸਾਹਮਣੇ ਕਾਫ਼ੀ ਸਾਰੀ ਅਫ਼ੀਮ ਖਾਧੀ ਹੈ ਤੇ ਹੁਣ ਨਸ਼ਾ ਵਧਾਉਣ ਲਈ ਤੰਬਾਕੂ ਆਦਿਕ ਮਲ ਰਿਹਾ ਹੈ। ਸੋ ਕਿਤੇ ਇਹ ਐਕਸੀਡੈਂਟ ਹੀ ਨਾ ਕਰ ਦੇਵੇ। ਬਾਬਾ ਜੀ ਨੇ ਉੱਤਰ ਦਿੱਤਾ ਕਿ ਫ਼ਿਕਰ ਨਾ ਕਰੋ—ਸ਼ਾਇਦ ਇਸੇ ਤਰ੍ਹਾਂ ਹੀ ਇਸਦਾ ਭਲਾ ਹੋਣਾ ਹੋਵੇ, ਦੂਸਰਾ ਹੁਣ ਦੇਰੀ ਨਾ ਕਰੋ, ਜਲਦੀ ਚਾਲੇ ਪਾ ਦੇਵੋ ਤਾਂ ਜੋ ਸਵੇਰ ਦੇ ਨਿੱਤਨੇਮ ਦੇ ਵਕਤ ਕਿਸੇ ਟਿਕਾਣੇ ਪੁੱਜ ਜਾਈਏ। ਜੈਕਾਰਿਆਂ ਦੀ ਗੂੰਜ ਵਿਚ ਤੀਹ-ਇਕੱਤੀ

ਬੱਸਾਂ ਵਿਚ ਸੰਗਤਾਂ ਨੇ ਚਾਲੇ ਪਾ ਦਿੱਤੇ। ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਤਰਨ ਤਾਰਨ ਸਾਹਿਬ—ਹਰੀ ਕੇ ਪੱਤਣ—ਮੋਗਾ ਵਿਚ ਦੀ ਬੱਸਾਂ ਅਜੇ ਭਾਈ ਭਗਤਾ ਕਸਬੇ ਤੋਂ ਪਿੱਛੇ ਹੀ ਪੁੱਜੀਆਂ ਸਨ ਕਿ ਸੜਕ ਵਿਚਕਾਰ ਡਰੰਮ ਤੇ ਲੱਕੜਾਂ ਸੁੱਟ ਕੇ ਸੜਕ ਬੰਦ ਕੀਤੀ ਹੋਈ ਸੀ। ਬੱਸਾਂ ਰੁਕ ਗਈਆਂ। ਬੱਸਾਂ ਦੀ ਲਾਈਟ ਵਿਚ ਜਿੱਥੇ ਤਕ ਨਿਗ੍ਹਾ ਜਾਂਦੀ ਸੀ, ਪੁਲਿਸ ਅਤੇ ਸੀ.ਆਰ.ਪੀ.ਐਫ. ਹੀ ਦਿਸ ਰਹੀ ਸੀ। ਬਾਬਾ ਜੀ ਨੇ ਬੱਸਾਂ ਦੇ ਰੁਕਣ ਦਾ ਕਾਰਨ ਪੁੱਛਿਆ। ਮੈਂ ਆਪ ਜੀ ਨੂੰ ਦੱਸਿਆ ਕਿ ਅਜੇ ਤਕ ਕਿਸੇ ਕਾਰਨ ਦਾ ਪਤਾ ਨਹੀਂ ਲੱਗਾ ਪਰ ਜਿਥੋਂ ਤਕ ਨਿਗ੍ਹਾ ਜਾਂਦੀ ਹੈ ਪੁਲਿਸ ਹੀ ਪੁਲਿਸ ਹੈ। ਆਪ ਜੀ ਨੇ ਹੁਕਮ ਕੀਤਾ ਕਿ ਇਹਨਾਂ ਨੂੰ ਪੁੱਛੋ ਕਿ ਇਹ ਕੀ ਚਾਹੁੰਦੇ ਹਨ? ਇੰਨੇ ਚਿਰ ਨੂੰ ਇਕ-ਦੋ ਮੁਖੀ ਸਿੰਘਾਂ ਨਾਲ ਪੁਲਿਸ ਦੇ ਉੱਚ-ਅਧਿਕਾਰੀ ਬਾਬਾ ਜੀ ਪਾਸ ਬੱਸ ਵਿਚ ਆ ਗਏ ਤੇ ਕਹਿਣ ਲੱਗੇ ਕਿ ਸਾਡੇ ਪਾਸ ਜੇਲ੍ਹ ਵਿਚ ਜਗ੍ਹਾ ਨਹੀਂ ਹੈ—ਇਸ ਕਰਕੇ ਅਸੀਂ ਤੁਹਾਨੂੰ ਜੇਲ੍ਹ ਵਿਚ ਨਹੀਂ ਲਿਜਾ ਸਕਦੇ। ਜੇਕਰ ਤੁਸੀਂ ਵਾਪਸ ਜਾਣਾ ਚਾਹੁੰਦੇ ਹੋ ਤਦ ਇਹੀ ਬੱਸਾਂ ਜਿੱਥੇ ਕਹੋ ਛੱਡ ਆਉਣਗੀਆਂ, ਪਰ ਜੇ ਵਾਪਸ ਨਹੀਂ ਜਾਣਾ ਤਦ ਸਾਰੀਆਂ ਬੱਸਾਂ ਖ਼ਾਲੀ ਕਰ ਦੇਵੋ। ਬਾਬਾ ਜੀ ਨੇ ਸਾਰੀ ਗੱਲ ਸੁਣ ਕੇ ਉੱਤਰ ਦਿੱਤਾ ਕਿ ਅਸੀਂ ਸਰਬ ਸੰਗਤ ਦੀ ਹਾਜ਼ਰੀ ਵਿਚ ਸਤਿਗੁਰੂ ਜੀ ਅੱਗੇ ਜੇਲ੍ਹ ਜਾਣ ਦੀ ਅਰਦਾਸ ਕੀਤੀ ਹੋਈ ਹੈ ਸੋ ਅਸੀਂ ਓਨਾ ਚਿਰ ਬੱਸਾਂ ਖ਼ਾਲੀ ਨਹੀਂ ਕਰਾਂਗੇ ਜਿੰਨਾ ਚਿਰ ਤੁਸੀਂ ਸਾਨੂੰ ਜੇਲ੍ਹ ਵਿਚ ਨਹੀਂ ਲੈ ਜਾਂਦੇ। ਸਾਡਾ ਇਹ ਪੱਕਾ ਫ਼ੈਸਲਾ ਹੈ। ਉਹ ਅਧਿਕਾਰੀ ਵਾਪਸ ਚਲੇ ਗਏ। ਕੁੱਝ ਸਿੰਘਾਂ ਦੀ ਬਾਬਾ ਜੀ ਨੇ ਡਿਊਟੀ ਲਗਾ ਦਿੱਤੀ ਕਿ ਸਾਰੀਆਂ ਬੱਸਾਂ ਵਿਚਲੀਆਂ ਸੰਗਤਾਂ ਨੂੰ ਸੂਚਿਤ ਕਰ ਦੇਵੋ ਕਿ ਕੋਈ ਵੀ ਬੱਸ ਖ਼ਾਲੀ ਨਾ ਕੀਤੀ ਜਾਵੇ ਅਤੇ ਸਤਿਨਾਮ-ਵਾਹਿਗੁਰੂ ਦਾ ਜਾਪ ਜਾਰੀ ਰੱਖੋ। ਕੁੱਝ ਸਿੰਘਾਂ ਨੇ ਬੱਸਾਂ ਉੱਪਰ ਚੜ੍ਹ ਕੇ ਉੱਚੀ-ਉੱਚੀ ਜੈਕਾਰੇ ਛੱਡਣੇ ਅਰੰਭ ਕਰ ਦਿੱਤੇ।

## ਤਨਾਉ ਦਾ ਵਾਤਾਵਰਣ

ਇਸ ਵੇਲੇ ਤਕ ਤੜਕੇ ਚਾਰ ਵਜੇ ਦਾ ਸਮਾਂ ਹੋ ਚੁਕਾ ਸੀ। ਸਾਰੀ ਸੰਗਤ ਨੇ ਇਹ ਦ੍ਰਿੜ੍ਹ ਫ਼ੈਸਲਾ ਕਰ ਲਿਆ ਕਿ ਜੇਕਰ ਪੁਲਿਸ ਨੇ ਜਬਰੀ ਬੱਸਾਂ ਖ਼ਾਲੀ ਕਰਾਉਣ ਦਾ ਯਤਨ ਵੀ ਕੀਤਾ ਤਦ ਵੀ ਬੱਸਾਂ ਖ਼ਾਲੀ ਨਹੀਂ ਕੀਤੀਆਂ ਜਾਣਗੀਆਂ। ਨੇੜੇ ਦੇ ਪਿੰਡਾਂ ਵਿਚ ਕੁਝ ਤਾਂ ਜੈਕਾਰਿਆਂ ਦੀ ਗੂੰਜ ਰਾਹੀਂ ਤੇ ਕੁਝ ਸੜਕ ਤੇ ਆਉਣ ਜਾਣ ਵਾਲੇ ਪ੍ਰੇਮੀਆਂ ਰਾਹੀਂ ਪਤਾ ਲੱਗ ਗਿਆ ਕਿ ਕੇਸਰ ਸਿੰਘ ਵਾਲਾ ਦੇ ਮਿਡਲ ਸਕੂਲ ਦੇ ਕੋਲ ਸਿੱਖ ਸੰਗਤਾਂ ਦਾ ਇਕ ਬਹੁਤ ਵੱਡਾ ਜਥਾ ਜੋ ਕਿ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਗ੍ਰਿਫ਼ਤਾਰ ਕਰਕੇ ਬਠਿੰਡਾ ਜੇਲ੍ਹ ਲਿਜਾਇਆ ਜਾ ਰਿਹਾ ਸੀ, ਉਸ ਨੂੰ ਪੁਲਿਸ ਨੇ ਰੋਕ ਲਿਆ ਹੈ ਅਤੇ ਕਾਫ਼ੀ ਤਨਾਉ ਵਾਲਾ ਵਾਤਾਵਰਣ ਬਣਿਆ ਹੋਇਆ ਹੈ।

## ਲੋਕਾਂ ਦੀ ਬੇ-ਹੱਦ ਸ਼ਰਧਾ

ਉਧਰ ਸਤਿਗੁਰੂ ਜੀ ਨੇ ਨਗਰ ਦੀਆਂ ਸੰਗਤਾਂ ਨੂੰ ਐਸੀ ਪ੍ਰੇਰਨਾ ਦਿੱਤੀ ਕਿ ਸੰਗਤਾਂ ਚਾਹ-ਦੁੱਧ ਦੀਆਂ ਗਾਗਰਾਂ ਲੈ ਕੇ ਆਉਣ ਲੱਗ ਪਈਆਂ। ਕੁਝ ਪ੍ਰੇਮੀ ਕੇਸਰ ਸਿੰਘ ਵਾਲਾ ਤੋਂ ਜਾ ਕੇ ਡਬਲ ਰੋਟੀਆਂ ਲੈ ਆਏ। ਸ਼ਹਿਰ ਦੁੱਧ ਲਿਜਾ ਰਹੇ ਦੋਧੀਆਂ ਨੇ ਵੀ ਆਪਣਾ ਦੁੱਧ ਚਾਹ ਦੀਆਂ ਗਾਗਰਾਂ ਵਿਚ ਰਲਾ ਕੇ ਸੰਗਤਾਂ ਨੂੰ ਛਕਾਉਣਾ ਸ਼ੁਰੂ ਕਰ ਦਿੱਤਾ। ਤਕਰੀਬਨ ਸਾਢੇ ਪੰਜ ਵਜੇ ਤਕ ਸਾਰੇ ਜਥੇ ਨੂੰ ਚਾਹ-ਦੁੱਧ ਅਤੇ ਡਬਲ ਰੋਟੀਆਂ ਨਾਲ ਅਨੰਦਿਤ ਕਰ ਦਿੱਤਾ ਗਿਆ।

## ਮਿਡਲ ਸਕੂਲ, ਬਸ ਸਟੈਂਡ ਦੇ ਰੂਪ ਵਿਚ ਬਦਲ ਗਿਆ

ਦਿਨ ਦਾ ਚੜ੍ਹਾਅ ਹੋ ਚੁਕਾ ਸੀ। ਇਕ ਸਿੰਘ ਨੂੰ ਭੇਜ ਕੇ ਬਾਬਾ ਜੀ ਨੇ ਮੁਖੀ ਸਿੰਘਾਂ ਨੂੰ ਆਪਣੇ ਪਾਸ ਸੱਦਿਆ ਅਤੇ ਨਵੀਂ ਸਥਿਤੀ ਬਾਰੇ ਪੁੱਛਿਆ। ਸਿੰਘਾਂ ਨੇ ਦੱਸਿਆ ਕਿ ਅਫ਼ਸਰ ਆਪਣੇ ਫ਼ੈਸਲੇ ਤੇ ਬਜ਼ਿਦ ਹਨ ਕਿ ਜਾਂ ਤਾਂ ਵਾਪਸ ਚਲੇ ਜਾਉ ਜਾਂ ਬੱਸਾਂ ਛੱਡ ਦਿਉ। ਦੋ-ਤਿੰਨ ਮਿੰਟ ਦੇ ਮਸ਼ਵਰੇ ਪਿਛੋਂ ਇਹ ਗੁਰਮਤਾ ਹੋ ਗਿਆ ਕਿ ਸਾਰੀਆਂ ਬੱਸਾਂ ਸੜਕ ਤੋਂ ਲਾਹ ਕੇ ਮਿਡਲ ਸਕੂਲ ਦੇ ਅਹਾਤੇ ਵਿਚ ਖੜ੍ਹੀਆਂ ਕਰ ਦਿੱਤੀਆਂ ਜਾਣ ਅਤੇ ਇਨ੍ਹਾਂ ਉੱਪਰ ਕਬਜ਼ਾ ਕਰਕੇ ਸਕੂਲ ਵਿਚ ਹੀ ਦੀਵਾਨ ਸਜਾ ਦਿੱਤਾ ਜਾਵੇ। ਇਸ ਗੁਰਮਤੇ ਤੋਂ ਬਾਅਦ ਸਿੰਘਾਂ ਨੇ ਅਗਲੀਆਂ ਬੱਸਾਂ ਦੇ ਡਰਾਈਵਰਾਂ ਨੂੰ ਬਾਬਾ ਜੀ ਦਾ ਫ਼ੈਸਲਾ ਦੱਸ ਦਿੱਤਾ ਅਤੇ ਪਿੱਛੇ ਵੀ ਖ਼ਬਰ ਭੇਜ ਦਿੱਤੀ ਕਿ ਸਾਰੀਆਂ ਬੱਸਾਂ ਸਾਡੇ ਮਗਰ ਲੈ ਆਉ। ਡਰਾਈਵਰਾਂ ਨੇ ਬੱਸਾਂ ਸਟਾਰਟ ਕੀਤੀਆਂ, ਪੁਲਿਸ ਵਾਲੇ ਇਕ-ਦਮ ਸਾਵਧਾਨ ਹੋ ਗਏ ਕਿ ਸ਼ਾਇਦ ਇਹ ਬੱਸਾਂ ਅਗਾਂਹ ਤੋਰਨ ਲੱਗੇ ਹਨ ਪਰ ਹੋਇਆ ਉਹਨਾਂ ਦੇ ਅੰਦਾਜ਼ੇ ਤੋਂ ਉਲਟ, ਸਿੰਘਾਂ ਨੇ ਜੈਕਾਰੇ ਛੱਡਦਿਆਂ ਹੋਇਆਂ ਬੱਸਾਂ ਇਕ-ਇਕ ਕਰ ਕੇ ਸਕੂਲ ਵਿਚ ਖੜ੍ਹੀਆਂ ਕਰਨੀਆਂ ਆਰੰਭ ਕਰ ਦਿੱਤੀਆਂ। ਪੁਲਿਸ ਨੇ ਰੋਕਣ ਦਾ ਯਤਨ ਕੀਤਾ ਪਰ ਜਥੇ ਦੇ ਸਿੰਘ ਪੁਲਿਸ ਦੇ ਅੱਗੇ ਦੋਹਰੀ-ਤੀਹਰੀ ਦੀਵਾਰ ਬਣ ਕੇ ਖਲੋ ਗਏ ਜਿਸ ਸਦਕਾ ਪੁਲਿਸ ਦੀ ਕੋਈ ਵੀ ਪੇਸ਼ ਨਾ ਗਈ। ਬੱਸਾਂ ਸਕੂਲ ਦੇ ਅਹਾਤੇ ਵਿਚ ਖੜ੍ਹੀਆਂ ਕਰ ਦਿੱਤੀਆਂ ਗਈਆਂ ਅਤੇ ਸਕੂਲ ਇਕ ਬਹੁਤ ਵੱਡੇ ਬੱਸ ਸਟੈਂਡ ਦੀ ਤਰ੍ਹਾਂ ਲੱਗਣ ਲੱਗਾ।

## ਇਲਾਕੇ ਦੇ ਮੁਖੀ ਸੱਜਣ ਬਾਬਾ ਜੀ ਪਾਸ ਆ ਹਾਜ਼ਰ ਹੋਏ

ਇੰਨੇ ਚਿਰ ਤਕ ਉਸ ਇਲਾਕੇ ਦੇ ਮੁੱਖੀ ਸੱਜਣ ਅਤੇ ਹੋਰ ਬੇਅੰਤ ਸੰਗਤਾਂ ਉੱਥੇ ਪੁੱਜ ਚੁਕੀਆਂ ਸਨ ਅਤੇ ਇਹ ਸਾਰਾ ਨਜ਼ਾਰਾ ਆਪਣੇ ਅੱਖੀਂ ਵੇਖ ਰਹੇ ਸਨ। ਬਾਬਾ ਜੀ ਪਾਸ ਉਸ ਇਲਾਕੇ ਦੇ ਪਤਵੰਤੇ ਸੱਜਣ ਆਏ ਤੇ ਬੇਨਤੀ ਕੀਤੀ

ਕਿ ਆਪ ਜੀ ਭੋਰਾ ਜਿੰਨੀ ਵੀ ਚਿੰਤਾ ਨਾ ਕਰੋ, ਇਹ ਸਾਰਾ ਇਲਾਕਾ ਤੁਹਾਡੇ ਨਾਲ ਹੈ। ਅਸੀਂ ਥੋੜ੍ਹੇ ਸਮੇਂ ਵਿਚ ਹੀ ਜੋ ਵੀ ਤੁਸੀਂ ਹੁਕਮ ਕਰੋ, ਉਸੇ ਤਰ੍ਹਾਂ ਦਾ ਪ੍ਰਬੰਧ ਕਰ ਦਿੰਦੇ ਹਾਂ। ਲੰਗਰ ਤਾਂ ਪਿੰਡਾਂ ਵਿਚੋਂ ਪੱਕਿਆ ਪਕਾਇਆ ਦੋ-ਤਿੰਨ ਘੰਟੇ ਤਕ ਆ ਜਾਵੇਗਾ। ਜੇਕਰ ਕਿਸੇ ਵਸਤੂ ਦੀ ਛੇਤੀ ਜ਼ਰੂਰਤ ਹੈ ਤਾਂ ਹੁਕਮ ਕਰੋ। ਬਾਬਾ ਜੀ ਨੇ ਜਥੇ ਦੇ ਸਿੰਘਾਂ ਨਾਲ ਸਲਾਹ ਕਰਕੇ ਪ੍ਰੋਗਰਾਮ ਬਣਾਇਆ ਕਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਲਿਆ ਕੇ ਸਕੂਲ ਦੇ ਕਿਸੇ ਚੰਗੇ ਕਮਰੇ ਵਿਚ ਸਫ਼ਾਈ ਆਦਿ ਕਰਕੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰ ਦਿੱਤਾ ਜਾਵੇ ਅਤੇ ਬਾਹਰ ਖੁਲ੍ਹੇ ਥਾਂ ਦੀਵਾਨ ਸਜਾ ਦਿੱਤਾ ਜਾਵੇ। ਇਸ ਤਰ੍ਹਾਂ ਇਕ ਤਾਂ ਗੁਰਮਤਿ ਪ੍ਰਚਾਰ ਹੋਵੇਗਾ, ਦੂਸਰਾ ਜਥੇ ਦੀ ਸੰਗਤ ਫ਼ਾਲਤੂ ਗੱਲਾਂ ਵਿਚ ਸਮਾਂ ਅਜਾਈਂ ਗਵਾਉਣ ਦੀ ਜਗ੍ਹਾ ਗੁਰਬਾਣੀ ਤਥਾ ਕੀਰਤਨ ਸੁਣ ਕੇ ਲਾਹਾ ਪ੍ਰਾਪਤ ਕਰੇ। ਆਪ ਜੀ ਨੇ ਇਲਾਕੇ ਦੇ ਮੁਖੀਆਂ ਨੂੰ ਬੇਨਤੀ ਕੀਤੀ ਕਿ ਸਭ ਤੋਂ ਪਹਿਲੇ ਤੁਸੀਂ ਸਤਿਗੁਰੂ ਜੀ ਦਾ ਪ੍ਰਕਾਸ਼ ਕਰਨ ਲਈ ਲੋੜੀਂਦੇ ਸਾਮਾਨ ਅਤੇ ਸਕੂਲ ਦੇ ਕਿਸੇ ਚੰਗੇ ਕਮਰੇ ਦਾ ਪ੍ਰਬੰਧ ਕਰ ਦੇਵੋ, ਸਾਡਾ ਪ੍ਰੋਗਰਾਮ ਉਸ ਕਮਰੇ ਵਿਚ ਸਫ਼ਾਈ ਆਦਿ ਕਰਕੇ ਸ੍ਰੀ ਅਖੰਡ ਪਾਠ ਸਾਹਿਬ ਅਤੇ ਦੀਵਾਨ ਅਰੰਭ ਕਰ ਦੇਣ ਦਾ ਹੈ। ਇਹ ਸੁਣ ਕੇ ਇਲਾਕੇ ਵਾਲੇ ਪ੍ਰੇਮੀ ਬਹੁਤ ਹੀ ਪ੍ਰਸੰਨ ਹੋਏ ਅਤੇ ਕਹਿਣ ਲੱਗੇ ਕਿ ਸਾਡੇ ਵੀ ਧੰਨ ਭਾਗ ਹਨ ਜੋ ਸਾਨੂੰ ਸੰਗਤ ਦੀ ਸੇਵਾ ਕਰਨ ਦਾ ਸੁਭਾਗ ਸਮਾਂ ਪ੍ਰਾਪਤ ਹੋਵੇਗਾ। ਕੁਝ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲੈਣ ਲਈ ਨਗਰ ਨੂੰ ਚਲੇ ਗਏ ਅਤੇ ਕੁਝ ਸਕੂਲ ਦਾ ਕਮਰਾ ਖੋਲ੍ਹ ਕੇ ਸਫ਼ਾਈ ਕਰਨ ਲਗ ਪਏ। ਸਕੂਲ ਦੀ ਇਕ ਨੁੱਕਰੇ ਛੋਟਾ ਜਿਹਾ ਕਮਰਾ ਸੀ, ਜਿਥੇ ਸਕੂਲ ਦਾ ਸੇਵਾਦਾਰ ਰਹਿੰਦਾ ਸੀ, ਉਸ ਕਮਰੇ ਵਿਚ ਸੰਗਤ ਨੇ ਬਾਬਾ ਜੀ ਦਾ ਆਸਣ ਲਾ ਦਿੱਤਾ। ਸਤਿਗੁਰੂ ਜੀ ਦੇ ਆਉਣ ਤਕ ਬਾਬਾ ਜੀ ਨੇ ਆਰਾਮ ਕੀਤਾ।

## ਸ੍ਰੀ ਅਖੰਡਪਾਠ ਦਾ ਅਰੰਭ

ਇਧਰ ਕਮਰੇ ਦੀ ਸਫ਼ਾਈ ਆਦਿ ਕਰ ਕੇ ਸਤਿਗੁਰੂ ਜੀ ਦੇ ਪ੍ਰਕਾਸ਼ ਕਰਨ ਲਈ ਸਾਰੀ ਤਿਆਰੀ ਕਰ ਲਈ ਗਈ। ਉਧਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਵਾਰਾ ਸੰਗਤ ਨੇ ਲੈ ਆਂਦਾ। ਜਥੇ ਦੀ ਸੰਗਤ ਨੇ ਜੈਕਾਰੇ ਛੱਡ ਕੇ ਸਤਿਗੁਰੂ ਜੀ ਦਾ ਸਵਾਗਤ ਕੀਤਾ। ਸੰਗਤ ਨੂੰ ਵੀ ਪਤਾ ਲੱਗ ਗਿਆ ਸੀ ਕਿ ਅਸੀਂ ਹੁਣ ਇਥੇ ਹੀ ਟਿਕਣਾ ਹੈ। ਲਾਊਡ ਸਪੀਕਰ ਵੀ ਨਗਰ ਵਾਲੇ ਨਾਲ ਹੀ ਲੈ ਆਏ ਸਨ। ਸਤਿਗੁਰੂ ਜੀ ਦਾ ਪ੍ਰਕਾਸ਼ ਕਰ ਕੇ ਸਾਰੀ ਸੰਗਤ ਨੂੰ ਪ੍ਰੋਗਰਾਮ ਤੋਂ ਜਾਣੂੰ ਕਰਵਾ ਦਿੱਤਾ ਗਿਆ। ਸਾਢੇ ਦਸ ਵਜੇ ਦੇ ਕਰੀਬਨ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਆਰੰਭ ਦੀ ਅਰਦਾਸ ਹੋਈ। ਜਥੇ ਵਿਚ ਹੀ ਸ੍ਰੀ ਅਖੰਡ ਪਾਠ

ਸਾਹਿਬ ਦੀ ਸੇਵਾ ਲਈ ਸਿੰਘ ਕਾਫ਼ੀ ਸਨ। ਜਦ ਪਾਠੀ ਸਿੰਘਾਂ ਦੇ ਨਾਉਂ ਲਿਖੇ ਗਏ ਤਾਂ ਇਹ ਲੋੜੀਂਦੇ ਪਾਠੀਆਂ ਤੋਂ ਬਹੁਤ ਜ਼ਿਆਦਾ ਸਨ। ਜਦ ਬਾਬਾ ਜੀ ਨੂੰ ਇਸ ਬਾਰੇ ਦੱਸਿਆ ਤਾਂ ਆਪ ਜੀ ਨੇ ਪ੍ਰਬੰਧਕਾਂ ਨੂੰ ਕਿਹਾ ਕਿ ਨਾਲ ਦੇ ਕਮਰਿਆਂ ਵਿਚ ਬੇਨਤੀ ਚੌਪਈ ਅਤੇ ਮੂਲ-ਮੰਤ੍ਰ ਦਾ ਜਾਪ ਆਰੰਭ ਕਰ ਦੇਵੋ। ਥੋੜ੍ਹੇ ਚਿਰ ਬਾਅਦ ਹੀ ਦੋ ਹੋਰ ਕਮਰਿਆਂ ਵਿਚ ਵਿਛਾਈ ਕਰਕੇ ਬੇਨਤੀ ਚੌਪਈ ਅਤੇ ਮੂਲ-ਮੰਤ੍ਰ ਦਾ ਜਾਪ ਆਰੰਭ ਕਰ ਦਿੱਤਾ ਗਿਆ।

ਉਧਰ ਪਿੰਡਾਂ ਵਿਚੋਂ ਸੰਗਤਾਂ ਨੇ ਜੱਥੇ ਵਾਸਤੇ ਲੰਗਰ ਪਕਾ ਕੇ, ਦਾਲਾਂ ਸਬਜ਼ੀਆਂ ਦੀਆਂ ਦੇਗਾਂ ਭਰ ਕੇ ਲਿਆਉਣੀਆਂ ਸ਼ੁਰੂ ਕਰ ਦਿੱਤੀਆਂ। ਹਰ ਨਗਰ ਵਿਚੋਂ ਬੇਅੰਤ ਦੁੱਧ ਆਉਣ ਲੱਗ ਪਿਆ। ਕੁਝ ਪ੍ਰੇਮੀ ਬਾਲਣ ਦੀਆਂ ਟਰਾਲੀਆਂ, ਸੁੱਕੀ ਰਸਦ ਅਤੇ ਵੱਡੇ ਵੱਡੇ ਕੜਾਹੇ ਤੇ ਦੇਗਾਂ ਲੈ ਆਏ। ਸੰਗਤਾਂ ਨੇ ਕੜਾਹੇ ਰੱਖਣ ਵਾਸਤੇ ਭੱਠੀਆਂ ਪੁੱਟ ਕੇ ਉਪਰ ਕੜਾਹੇ ਰੱਖ ਲਏ ਅਤੇ ਜਿੰਨਾ ਦੁੱਧ ਆਇਆ ਉਹ ਇਕ ਕੜਾਹੇ ਵਿਚ ਪਾ ਕੇ ਉਬਾਲ ਲਿਆ ਅਤੇ ਸੰਗਤਾਂ ਵਿਚ ਵਰਤਾਉਣਾ ਸ਼ੁਰੂ ਕਰ ਦਿੱਤਾ। ਪ੍ਰਸ਼ਾਦੇ-ਸਬਜ਼ੀ ਦੇ ਨਾਲ ਪਾਣੀ ਦੀ ਜਗ੍ਹਾ ਖੁਲ੍ਹਾ ਦੁੱਧ ਵਰਤਣ ਲੱਗਾ। ਬਾਅਦ ਵਿਚ ਆਇਆ ਦੁੱਧ ਦੂਸਰੇ ਕੜਾਹੇ ਵਿਚ ਪਾ ਕੇ ਉਬਾਲ ਲਿਆ। ਬੱਚੇ ਵੀ ਬਸਤੇ ਲੈ ਕੇ ਸਕੂਲ ਪੜ੍ਹਨ ਆ ਗਏ ਪਰ ਸਕੂਲ ਵਿਚ ਤਾਂ ਹੋਰ ਹੀ ਰੰਗ ਬੱਝਾ ਹੋਇਆ ਸੀ। ਜਿਨ੍ਹਾਂ ਕਮਰਿਆਂ ਵਿਚ ਉਹ ਪੜ੍ਹਨ ਲਈ ਬੈਠਦੇ ਸਨ, ਉਨ੍ਹਾਂ ਵਿਚ ਅੱਜ ਸ੍ਰੀ ਅਖੰਡ ਪਾਠ ਸਾਹਿਬ ਅਤੇ ਗੁਰਬਾਣੀ ਦੇ ਅਖੰਡ ਜਾਪ ਚਲ ਰਹੇ ਸਨ। ਗਰਾਊਂਡ, ਜਿਸ ਵਿਚ ਉਹ ਵੇਹਲੇ ਸਮੇਂ ਖੇਡਿਆ ਕਰਦੇ ਸਨ—ਸੰਗਤ ਦੀਆਂ ਪੰਗਤਾਂ ਨਾਲ ਭਰੀ ਹੋਈ ਹੈ। ਸਾਰੇ ਬੱਚੇ ਹੈਰਾਨ ਸਨ ਕਿ ਰਾਤੋ-ਰਾਤ ਇਹ ਕੀ ਖੇਡ ਵਰਤੀ ਹੈ? ਉਂਝ ਬੜੇ ਖ਼ੁਸ਼ ਸਨ ਕਿ ਸਕੂਲ ਤੋਂ ਛੁੱਟੀ ਹੋ ਗਈ ਹੈ। ਇਲਾਕੇ ਦੀ ਸੰਗਤ ਜੋ ਸੁੱਕੀ ਰਸਦ ਲੈ ਕੇ ਆਉਂਦੀ, ਉਸ ਨੂੰ ਇਕ ਕਮਰੇ ਵਿਚ ਸਟੋਰ ਕਰ ਲਿਆ ਜਾਂਦਾ ਕਿਉਂਕਿ ਸੰਗਤਾਂ ਬੜੇ ਚਾਉ ਨਾਲ ਪਿੰਡਾਂ ਵਿਚੋਂ ਹੀ ਲੰਗਰ ਪਕਾ ਕੇ ਟਰਾਲੀਆਂ ਭਰ ਲਿਆਉਂਦੀਆਂ ਜੋ ਕਿ ਜੱਥੇ ਦੇ ਵਰਤਣ ਤੋਂ ਵੀ ਵਧ ਜਾਂਦਾ। ਪੰਜ ਦਿਨ ਇਸ ਅਸਥਾਨ ਤੇ ਕੋਈ ਲੰਗਰ ਨਹੀਂ ਪਕਾਇਆ। ਸਤਿਗੁਰੂ ਜੀ ਦੀ ਐਸੀ ਮਿਹਰ ਸੀ ਕਿ ਸੰਗਤਾਂ ਨੂੰ ਆਪ ਹੀ ਪ੍ਰੇਰਨਾ ਦੇ ਕੇ ਤਰ੍ਹਾਂ-ਤਰ੍ਹਾਂ ਦੇ ਪਦਾਰਥ ਜੱਥੇ ਵਾਸਤੇ ਭੇਜੀ ਜਾਂਦੇ।

## ਸਕੂਲ ਦੀ ਗਰਾਊਂਡ ਵਿਚ ਦੀਵਾਨ ਦਾ ਅਰੰਭ

ਦੁਪਹਿਰ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦੂਸਰਾ ਸਰੂਪ ਲਿਆ ਕੇ, ਸਕੂਲ ਦੇ ਅਹਾਤੇ ਵਿਚ ਚਾਨਣੀਆਂ ਸਜਾ ਕੇ ਪ੍ਰਕਾਸ਼ ਕਰ ਲਿਆ ਅਤੇ ਦੀਵਾਨ ਆਰੰਭ ਹੋ ਗਿਆ। ਕੀਰਤਨੀਏ ਅਤੇ ਢਾਡੀ ਸਿੰਘ ਬੇਅੰਤ ਆ ਗਏ।

ਸੰਗਤ ਹੇਠ ਝੋਨੇ ਦੀ ਪਰਾਲੀ ਜੋ ਕਿ ਨਜ਼ਦੀਕੀ ਖੇਤਾਂ ਵਾਲਿਆਂ ਨੇ ਲੈ ਆਂਦੀ ਸੀ, ਵਿਛਾ ਦਿੱਤੀ ਗਈ। ਮਨੁੱਖ ਦੇਖ ਕੇ ਹੈਰਾਨ ਰਹਿ ਜਾਂਦਾ ਸੀ ਕਿ ਇੰਨੀ ਸੰਗਤ ਦਾ ਅਤੇ ਲੰਗਰ ਪਾਣੀ ਦਾ ਪ੍ਰਬੰਧ ਕੌਣ ਚਲਾ ਰਿਹਾ ਹੈ? ਬਸ ਸਾਰੇ ਕੰਮ ਕੋਈ ਗ਼ੈਬੀ ਸ਼ਕਤੀ ਹੀ ਕਰਦੀ ਪ੍ਰਤੀਤ ਹੋ ਰਹੀ ਸੀ। ਹਰ ਕੰਮ ਬਹੁਤ ਸੁਚੱਜੇ ਢੰਗ ਨਾਲ ਅਤੇ ਸਮੇਂ ਸਿਰ ਆਪਣੇ ਆਪ ਹੀ ਹੋਈ ਜਾਂਦਾ ਸੀ। ਛੇ ਦਿਨ ਜੱਥਾ ਇਸ ਅਸਥਾਨ ਤੇ ਠਹਿਰਿਆ। ਕਿਸੇ ਨੇ ਆਪਣੀ ਇੱਛਾ ਨਾਲ ਜਲ ਛਕਿਆ ਹੋਵੇ ਤਾਂ ਉਸ ਦੀ ਮਰਜ਼ੀ ਪਰ ਪ੍ਰਸ਼ਾਦੇ ਨਾਲ ਉਂਝ ਬਹੁਤੀ ਸੰਗਤ ਦੁੱਧ ਹੀ ਛਕਦੀ ਸੀ। ਸੰਗਤ ਜਿੰਨਾ ਕੁ ਦੁੱਧ ਛਕਦੀ ਉਸ ਨਾਲੋਂ ਵਧੀਕ ਹੋਰ ਆ ਜਾਂਦਾ। ਰਾਤ ਨੂੰ ਪਿੰਡਾਂ ਦੇ ਨੌਜਵਾਨ ਸਿੰਘ ਨੇਜ਼ੇ, ਭਾਲੇ, ਗੰਡਾਸੀਆਂ ਤੇ ਸੋਟੇ ਆਦਿ ਲੈ ਕੇ ਸਾਰੇ ਜੱਥੇ ਦੇ ਇਰਦ-ਗਿਰਦ ਪਹਿਰਾ ਦਿੰਦੇ। ਜਥੇ ਦੇ ਸਿੰਘ ਨਿਸਚਿੰਤ ਹੋ ਕੇ ਅਰਾਮ ਕਰਦੇ।

# ਪਾਰਸੀ ਜੀਵਨ ਦਾ ਚਮਤਕਾਰ

ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਨ ਉਪਰੰਤ ਕੁਝ ਸੰਗਤ ਨੇੜੇ ਦੇ ਟਿਊਬਵੈੱਲਾਂ ਤੇ ਇਸ਼ਨਾਨ ਕਰਨ ਚਲੀ ਗਈ। ਬਾਬਾ ਜੀ ਆਰਾਮ ਕਰਨ ਲੱਗ ਪਏ। ਕੁਝ ਸੰਗਤ ਦੀਵਾਨ ਦੀ ਹਾਜ਼ਰੀ ਭਰਨ ਲੱਗ ਪਈ ਤੇ ਕੁਝ ਸਕੂਲ ਦੇ ਦਰੱਖ਼ਤਾਂ ਥੱਲੇ ਪਰਾਲੀ ਵਿਛਾ ਕੇ ਆਰਾਮ ਕਰਨ। ਮੈਂ ਵੀ ਆਪਣਾ ਕਛਹਿਰਾ-ਪਰਨਾ ਲੈ ਕੇ ਇਕ ਟਿਊਬਵੈੱਲ ਤੇ ਇਸ਼ਨਾਨ ਕਰਨ ਚਲਾ ਗਿਆ। ਅਜੇ ਮੈਂ ਟਿਊਬਵੈੱਲਾਂ ਤੋਂ ਕਾਫ਼ੀ ਪਿੱਛੇ ਸੀ ਕਿ ਉਹ ਰਾਤ ਵਾਲਾ ਡਰਾਈਵਰ ਜਿਸ ਦੀ ਬੱਸ ਵਿਚੋਂ ਪ੍ਰਬੰਧਕ, ਬਾਬਾ ਜੀ ਨੂੰ ਉਤਰਨ ਵਾਸਤੇ ਕਹਿ ਰਹੇ ਸਨ ਅਤੇ ਜਿਸ ਨੇ ਬੱਸ ਤੋਰਨ ਤੋਂ ਪਹਿਲੇ ਕਾਫ਼ੀ ਸਾਰੀ ਅਫ਼ੀਮ ਅਤੇ ਜ਼ਰਦੇ ਦੇ ਰੂਪ ਵਿਚ ਤੰਬਾਕੂ ਖਾਧਾ ਸੀ ਤਾਂ ਜੋ ਅਫ਼ੀਮ ਦਾ ਨਸ਼ਾ ਹੋਰ ਤੇਜ਼ ਹੋ ਜਾਵੇ; ਉਹ ਪ੍ਰੇਮੀ ਇਸ਼ਨਾਨ ਕਰਨ ਦੀ ਤਿਆਰੀ ਵਿਚ ਸੀ ਅਤੇ ਅਜੇ ਕਪੜੇ ਹੀ ਧੋ ਰਿਹਾ ਸੀ। ਇਕ-ਦਮ ਉੱਠ ਕੇ ਮੇਰੇ ਵੱਲ ਆ ਗਿਆ ਅਤੇ ਕਹਿਣ ਲੱਗਾ ਕਿ ਭਾਈ ਸਾਹਿਬ, ਮੈਂ ਤੁਹਾਨੂੰ ਇਕ ਬੇਨਤੀ ਕਰਨੀ ਹੈ ਜੋ ਜ਼ਰੂਰ ਪ੍ਰਵਾਨ ਕਰਨੀ। ਮੈਂ ਕਿਹਾ, ਵੀਰ ਜੀ ਹੁਕਮ ਕਰੋ। ਉਸ ਨੇ ਕਿਹਾ ਕਿ ਮੈਂ ਅੰਮ੍ਰਿਤ ਛਕਣਾ ਹੈ ਅਤੇ ਮੈਂ ਇਹ ਬੇਨਤੀ ਬਾਕੀਆਂ ਤੋਂ ਅਲੱਗ ਤਾਂ ਕੀਤੀ ਹੈ ਕਿਉਂਕਿ ਮੇਰੇ ਜੀਵਨ ਬਾਰੇ ਮੇਰੇ ਸਾਥੀ ਡਰਾਈਵਰਾਂ ਤੇ ਕੰਡਕਟਰਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਅਤੇ ਉਹਨਾਂ ਮੇਰੀ ਇਹ ਖ਼ਾਹਿਸ਼ ਸੁਣ ਕੇ ਮਖ਼ੌਲ ਕਰਨਾ ਸੀ ਕਿ ਇਸ ਦੀ ਤਾਂ 'ਨੌਂ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ' ਵਾਲੀ ਗੱਲ ਹੈ। ਕਿਉਂਕਿ ਐਸਾ ਕੋਈ ਵੀ ਨਸ਼ਾ ਨਹੀਂ ਜਿਹੜਾ ਮੈਂ ਜ਼ਿੰਦਗੀ ਵਿਚ ਨਾ ਕੀਤਾ ਹੋਵੇ। ਮੇਰੇ ਪਰਿਵਾਰ ਦੇ ਮੈਂਬਰਾਂ ਨੇ ਮੈਨੂੰ ਇਹ ਨਸ਼ੇ ਛੱਡਣ ਲਈ ਸੌਂਹਾਂ ਵੀ ਖਲਾਈਆਂ ਪਰ ਮੈਂ ਇਹ ਨਸ਼ੇ ਤਿਆਗ ਨਹੀਂ ਸਕਿਆ। ਪਰ ਪਤਾ ਨਹੀਂ ਕਿ ਛੇ-ਸੱਤ ਘੰਟੇ ਦੀ ਮਹਾਂਪੁਰਖਾਂ ਦੀ ਸੰਗਤ ਨਾਲ ਮੇਰਾ ਮਨ ਹੁਣ ਅੰਦਰੋਂ ਬਦਲ ਗਿਆ ਹੈ ਅਤੇ ਇਹਨਾਂ ਨਸ਼ਿਆਂ ਅਤੇ ਮਾੜੇ ਕਰਮਾਂ ਵੱਲੋਂ ਇਕ-ਦਮ ਨਫ਼ਰਤ ਜਿਹੀ ਆਉਣ ਲੱਗ ਪਈ ਹੈ। ਡਰਾਈਵਰ ਪ੍ਰੇਮੀ ਦੀ ਗੱਲ ਸੁਣ ਕੇ ਮੈਂ ਚੁੱਪ ਸਾਂ ਅਤੇ ਕਦੀ ਉਸ ਦੇ ਪੈਰਾਂ ਅਤੇ ਕਦੇ ਮੂੰਹ ਵਲ ਵੇਖਾਂ ਕਿ ਇਹ ਕੀ ਕਹਿ ਰਿਹਾ ਹੈ? ਉਸ ਨੇ ਮੇਰੀ ਚੁੱਪ ਵੇਖ ਕੇ ਫੇਰ ਕਿਹਾ ਕਿ ਮੈਂ ਅੰਮ੍ਰਿਤ ਜ਼ਰੂਰ ਛਕਣਾ ਹੈ, ਇਸ ਲਈ ਮੇਰਾ ਨਾਮ ਜ਼ਰੂਰ ਲਿਖ ਲਵੋ। ਮੇਰਾ ਨਾਮ ਸੁਰਿੰਦਰ ਸਿੰਘ ਹੈ ਅਤੇ ਮੇਰਾ ਪਿੰਡ

ਬਾਬਾ ਬਕਾਲੇ ਕੋਲ 'ਧਰਦੇ' ਹੈ। ਉਸ ਦੇ ਦੂਜੀ ਵਾਰ ਕਹਿਣ ਤੇ ਮੈਂ ਉੱਤਰ ਦਿੱਤਾ ਕਿ ਤੁਹਾਨੂੰ ਪਤਾ ਹੀ ਹੈ ਕਿ ਸਰਕਾਰ ਨੇ ਉਜਾੜ ਵਿਚ ਬੱਸਾਂ ਰੋਕੀਆਂ ਹਨ—ਇਥੇ ਸਾਡਾ ਕੋਈ ਜਾਣੂੰ-ਪਛਾਣੂੰ ਵੀ ਨਹੀਂ, ਅੰਮ੍ਰਿਤ ਸੰਚਾਰ ਦਾ ਪ੍ਰਬੰਧ ਕਿਵੇਂ ਹੋ ਸਕੇਗਾ? ਉਸ ਨੇ ਕਿਹਾ ਕਿ ਮੈਨੂੰ ਪਤਾ ਹੈ ਕਿ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਹੋ ਚੁਕਾ ਹੈ, ਦੋ ਦਿਨ ਅਜੇ ਹੋਰ ਹੈਨ, ਸੋ ਤੁਸੀਂ ਬਾਬਾ ਜੀ ਦੇ ਨੇੜੇ ਹੋ, ਇਸ ਲਈ ਬਾਬਾ ਜੀ ਪਾਸ ਮੇਰੀ ਬੇਨਤੀ ਜ਼ਰੂਰ ਪਹੁੰਚਾ ਦੇਣੀ। ਮੈਂ ਉਸ ਪ੍ਰੇਮੀ ਨੂੰ ਕਿਹਾ, ਮੈਂ ਤੁਹਾਡੀ ਬੇਨਤੀ ਬਾਬਾ ਜੀ ਪਾਸ ਜ਼ਰੂਰ ਪਹੁੰਚਾ ਦੇਵਾਂਗਾ ਅਤੇ ਜੋ ਵੀ ਪ੍ਰੋਗਰਾਮ ਬਣਿਆ ਉਸ ਦਾ ਸ਼ਾਮ ਨੂੰ ਪਤਾ ਕਰ ਲੈਣਾ। ਇਹ ਗੱਲ ਕਰ ਕੇ ਸੁਰਿੰਦਰ ਸਿੰਘ ਮੇਰੇ ਨਾਲ ਹੀ ਟਿਊਬਵੈੱਲ ਵਲ ਇਸ਼ਨਾਨ ਕਰਨ ਚਲ ਪਿਆ। ਇਲਾਕੇ ਦੀ ਸੰਗਤ ਵਿਚ ਜੱਥੇ ਦੇ ਸਿੰਘਾਂ ਦੀ ਸੇਵਾ ਕਰਨ ਦਾ ਅਤਿਅੰਤ ਚਾਉ ਸੀ। ਕਿਸੇ ਵੀ ਟਿਊਬਵੈੱਲ ਉੱਪਰ ਜਦੋਂ ਸਿੰਘ ਇਸ਼ਨਾਨ ਕਰਨ ਜਾਂਦੇ ਤਾਂ ਟਿਊਬਵੈੱਲ ਵਾਲੇ ਪ੍ਰੇਮੀ ਸਾਬਣ-ਤੇਲ ਆਪਣੇ ਪਾਸੋਂ ਦਿੰਦੇ ਅਤੇ ਚਾਹ ਦਾ ਲੰਗਰ ਛਕਾ ਕੇ ਤੋਰਦੇ।

## ਅੰਮ੍ਰਿਤ ਸੰਚਾਰ

ਇਸ਼ਨਾਨ ਕਰਨ ਉਪਰੰਤ ਵਾਪਸ ਬਾਬਾ ਜੀ ਪਾਸ ਆ ਕੇ ਮੈਂ ਸੁਰਿੰਦਰ ਸਿੰਘ ਡਰਾਈਵਰ ਦੀ ਸਾਰੀ ਵਿਥਿਆ ਦੱਸੀ। ਥੋੜ੍ਹਾ ਚਿਰ ਚੁੱਪ ਰਹਿ ਕੇ ਆਪ ਜੀ ਬੜੀ ਖ਼ੁਸ਼ੀ ਵਿਚ ਕਹਿਣ ਲੱਗੇ ਕਿ ਬਹੁਤ ਚੰਗੀ ਗੱਲ ਹੈ ਜੀ; ਬਹੁਤ ਚੰਗੀ ਗੱਲ ਹੈ। ਦੀਵਾਨ ਵਿਚ ਸ਼ਾਮ ਨੂੰ ਅਨਾਊਂਸਮੈਂਟ ਕਰ ਦੇਣੀ ਕਿ ਜਿਸ ਵੀ ਕਿਸੇ ਪ੍ਰੇਮੀ ਨੇ ਅਜੇ ਅੰਮ੍ਰਿਤ ਨਹੀਂ ਛਕਿਆ, ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਤੋਂ ਪਿੱਛੋਂ ਅੰਮ੍ਰਿਤ ਦਾ ਬਾਟਾ ਤਿਆਰ ਹੋਵੇਗਾ, ਜੋ ਅਜੇ ਨਿਗੁਰਾ ਹੈ, ਉਹ ਅੰਮ੍ਰਿਤ ਛਕ ਕੇ ਗੁਰੂ ਵਾਲਾ ਬਣ ਜਾਵੇ। ਇਹ ਮਨੁੱਖਾ ਜਨਮ ਦਾ ਸਮਾਂ ਵਾਰ-ਵਾਰ ਹੱਥ ਨਹੀਂ ਆਉਣਾ। ਬਾਬਾ ਜੀ ਦਾ ਹੁਕਮ ਸਟੇਜ-ਸਕੱਤ੍ਰ ਨੂੰ ਪਹੁੰਚਾ ਦਿੱਤਾ। ਸ਼ਾਮ ਨੂੰ ਸੰਗਤ ਨੂੰ ਸੂਚਿਤ ਕੀਤਾ ਗਿਆ। ਪੈਂਤੀ (35) ਕੁ ਦੇ ਕਰੀਬ ਅੰਮ੍ਰਿਤ ਛਕਣ ਲਈ ਜਥੇ ਅਤੇ ਇਲਾਕੇ ਦੀ ਸੰਗਤ ਵਿਚੋਂ ਨਾਉਂ ਆ ਗਏ। ਹੁਣ ਹੋਰ ਉਤਸ਼ਾਹ ਬਣ ਗਿਆ। ਅਗਲੇ ਦਿਨ ਸਵੇਰੇ-ਸ਼ਾਮ ਸੰਗਤ ਨੂੰ ਬਾਬਾ ਜੀ ਨੇ ਗੁਰ-ਸ਼ਬਦ ਦੀ ਕਥਾ ਰਾਹੀਂ ਗੁਰੂ ਵਾਲੇ ਬਣ ਕੇ ਜੀਵਨ ਜੀਊਣ ਦੀ ਪ੍ਰੇਰਨਾ ਦਿੱਤੀ। ਜਿਸ ਸਦਕਾ ਚਾਰ ਸੌ ਦੇ ਕਰੀਬਨ ਸਿੰਘ ਸਿੰਘਣੀਆਂ ਅੰਮ੍ਰਿਤ ਪਾਨ ਕਰਨ ਲਈ ਤਿਆਰ ਹੋ ਗਏ। ਇਸੇ ਦੌਰਾਨ ਕੁਝ ਮੁਖੀ ਸਿੰਘਾਂ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਸਾਹਿਬ ਭੇਜ ਕੇ ਖੰਡਾ, ਬਾਟਾ, ਚੋਲੇ ਅਤੇ ਕਕਾਰ ਮੰਗਵਾਏ ਗਏ। ਕਕਾਰ ਘੱਟ ਮਿਲਣ ਕਾਰਨ ਕੇਵਲ 350 ਪ੍ਰਾਣੀ ਹੀ ਗੁਰੂ ਵਾਲੇ ਬਣ ਸਕੇ। ਇਨ੍ਹਾਂ 350 ਪ੍ਰਾਣੀਆਂ ਵਿਚ ਬਾਬਾ ਜੀ ਦੀ ਬੱਸ ਦਾ ਡਰਾਈਵਰ ਵੀ ਸੀ।

ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਉਸ ਕਮਰੇ ਵਿਚ ਅੰਮ੍ਰਿਤ ਸੰਚਾਰ ਕੀਤਾ ਗਿਆ ਅਤੇ ਇਕ ਹੋਰ ਕਮਰੇ ਵਿਚ ਸਤਿਗੁਰੂ ਜੀ ਦਾ ਹੋਰ ਪ੍ਰਕਾਸ਼ ਕਰਕੇ ਦੂਸਰਾ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰ ਦਿੱਤਾ ਗਿਆ। ਪਿਛਲੇ ਦਿਨਾਂ ਵਾਂਗ ਹੀ ਸ੍ਰੀ ਅਖੰਡ ਪਾਠ ਸਾਹਿਬ ਅਤੇ ਜਾਪ ਦੇ ਨਾਲ ਸਾਰਾ ਦਿਨ ਦੀਵਾਨ ਸਜਿਆ ਰਹਿੰਦਾ—ਜਿਸ ਵਿਚ ਜਥੇ ਦੀ ਸੰਗਤ ਤੋਂ ਇਲਾਵਾ ਦੂਰ-ਦੂਰ ਤੋਂ ਇਲਾਕੇ ਦੀ ਸੰਗਤ ਟਰੱਕਾਂ, ਟਰਾਲੀਆਂ ਵਿਚ ਬੈਠ ਕੇ ਸਤਿਗੁਰੂ ਜੀ ਦੇ ਦਰਸ਼ਨ ਦੀਦਾਰੇ ਕਰਨ, ਦੀਵਾਨ ਦੀ ਹਾਜ਼ਰੀ ਭਰਨ ਅਤੇ ਮਹਾਂਪੁਰਸ਼ਾਂ ਦੇ ਦਰਸ਼ਨ ਕਰਨ ਆਉਂਦੀਆਂ। ਸੰਗਤਾਂ ਦੇ ਪਿਆਰ ਤੇ ਉਤਸ਼ਾਹ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਕੇਵਲ ਬਾਬਾ ਜੀ ਨੂੰ ਗੁਰ ਫ਼ਤਹਿ ਬੁਲਾ ਕੇ ਸੰਗਤ, ਜੋ ਮਾਇਆ ਭੇਟਾ ਰੱਖਦੀ ਸੀ, ਉਹ ਰਕਮ 15000-00 ਰੁਪਏ ਤੋਂ ਵੀ ਵੱਧ ਇਕੱਤਰ ਹੋ ਗਈ ਸੀ।

ਬਾਬਾ ਜੀ ਨੇ ਉਹ ਸਾਰੀ ਮਾਇਆ ਪ੍ਰਬੰਧਕਾਂ ਨੂੰ ਦੇ ਦਿੱਤੀ ਅਤੇ ਹੁਕਮ ਕੀਤਾ ਕਿ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸਾਰੀ ਸੰਗਤ ਨੂੰ ਇਸ ਮਾਇਆ ਦਾ ਖੋਆ-ਪਨੀਰ ਅਤੇ ਹੋਰ ਚੰਗੀਆਂ-ਚੰਗੀਆਂ ਸਬਜ਼ੀਆਂ ਬਣਾ ਕੇ ਅਤੇ ਫਲ ਆਦਿ ਖ਼ਰੀਦ ਕੇ ਛਕਾਏ ਜਾਣ ਅਤੇ ਦੇਸੀ ਘਿਉ ਦਾ ਖੁਲ੍ਹਾ ਪ੍ਰਸ਼ਾਦ ਕੀਤਾ ਜਾਵੇ। ਬਾਬਾ ਜੀ ਦਾ ਬਚਨ ਮੰਨ ਕੇ ਨਜ਼ਦੀਕ ਦੇ ਛੋਟੇ ਸ਼ਹਿਰ ਭਾਈ ਭਗਤੇ ਦੀਆਂ ਸਾਰੀਆਂ ਦੁਕਾਨਾਂ ਤੋਂ ਦੇਸੀ ਘਿਉ ਖ਼ਰੀਦ ਕੇ ਲੈ ਆਂਦਾ। ਮਟਰ-ਪਨੀਰ, ਹੋਰ ਸਬਜ਼ੀਆਂ ਅਤੇ ਫਲਾਂ ਦੇ ਨਾਲ ਬਦਾਮ ਮੇਵੇ ਪਾ ਕੇ ਖੀਰ ਅਤੇ ਲੰਗਰ ਸੰਗਤਾਂ ਨੂੰ ਛਕਾਇਆ ਗਿਆ। ਇਸ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਤੇ ਵੀ ਅੰਮ੍ਰਿਤ ਸੰਚਾਰ ਕਰਨ ਦਾ ਪ੍ਰੋਗਰਾਮ ਸੀ—ਜਿਸ ਬਾਬਤ ਸੰਗਤਾਂ ਨੂੰ ਪਹਿਲੇ ਦਿਨਾਂ ਦੇ ਦੀਵਾਨਾਂ ਵਿਚ ਦੱਸ ਦਿੱਤਾ ਗਿਆ ਸੀ। ਭੋਗ ਉਪਰੰਤ ਹੋਰ 250 ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ ਅਤੇ ਗੁਰੂ-ਚਰਨਾਂ ਨਾਲ ਆਪਣੀ ਆਤਮਿਕ ਗੰਢ ਪਾਈ।

## ਸਰਕਾਰੀ ਉੱਚ ਅਧਿਕਾਰੀ ਬਾਬਾ ਜੀ ਪਾਸ ਆਏ

ਭੋਗ ਉਪਰੰਤ ਤੀਸਰਾ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਨ ਦੀਆਂ ਵਿਚਾਰਾਂ ਚਲ ਰਹੀਆਂ ਸਨ ਕਿ ਮੌਕੇ ਦੇ ਉੱਚ-ਅਧਿਕਾਰੀ, ਇਲਾਕੇ ਦੇ ਪਤਵੰਤਿਆਂ ਨੂੰ ਨਾਲ ਲੈ ਕੇ ਬਾਬਾ ਜੀ ਪਾਸ ਆ ਹਾਜ਼ਰ ਹੋਏ ਅਤੇ ਬੇਨਤੀ ਕੀਤੀ ਕਿ ਹੁਣ ਹੋਰ ਸ੍ਰੀ ਅਖੰਡ ਪਾਠ ਸਾਹਿਬ ਨਾ ਰੱਖਣਾ। ਆਪ ਜੀ ਜੋ ਚਾਹੁੰਦੇ ਹੋ, ਸਾਨੂੰ ਦੱਸੋ, ਅਸੀਂ ਹਾਜ਼ਰ ਹਾਂ। ਬਾਬਾ ਜੀ ਨੇ ਆਪਣਾ ਦੋ ਲਾਈਨਾਂ ਦਾ ਫ਼ੈਸਲਾ ਸੁਣਾ ਦਿੱਤਾ ਕਿ ਭਾਈ, ਅਸੀਂ ਸਤਿਗੁਰੂ ਜੀ ਦੇ ਸਨਮੁਖ ਅਰਦਾਸ ਕਰਕੇ ਗ੍ਰਿਫ਼ਤਾਰੀ ਦੇਣ ਵਾਸਤੇ ਚੱਲੇ ਹਾਂ। ਤੁਸੀਂ ਸਾਨੂੰ ਗ੍ਰਿਫ਼ਤਾਰ ਕਰਕੇ ਜੇਲ੍ਹ

ਭੇਜ ਦਿਉ। ਉਨ੍ਹਾਂ ਅਧਿਕਾਰੀਆਂ ਨੇ ਥੋੜ੍ਹੀ ਦੂਰ ਜਾ ਕੇ ਸਲਾਹ ਕੀਤੀ ਅਤੇ ਮੁੜ ਆ ਕੇ ਬਾਬਾ ਜੀ ਨੂੰ ਕਹਿਣ ਲੱਗੇ ਕਿ ਅਸੀਂ ਤੁਹਾਨੂੰ ਸਾਰੇ ਜਥੇ ਨੂੰ ਫਿਰੋਜ਼ਪੁਰ ਜੇਲ੍ਹ ਭੇਜ ਦਿੰਦੇ ਹਾਂ, ਤੁਸੀਂ ਹੋਰ ਅਖੰਡ ਪਾਠ ਨਾ ਰੱਖਣਾ। ਸਾਰੀ ਸੰਗਤ ਵਿਚ ਇਹ ਗੱਲ ਫੈਲ ਗਈ। ਜਥੇ ਦੇ ਸਿੰਘ ਤਾਂ ਪਹਿਲਾਂ ਹੀ ਜੇਲ੍ਹ ਜਾਣ ਦੀ ਤਿਆਰੀ ਕਰ ਰਹੇ ਸਨ। ਉਧਰ ਇਲਾਕੇ ਦੀਆਂ ਸੰਗਤਾਂ ਨੇ ਬਾਬਾ ਜੀ ਬੇਨਤੀ ਕੀਤੀ ਕਿ ਆਪ ਜੀ ਕੁਝ ਦਿਨ ਹੋਰ ਸਾਡੇ ਇਲਾਕੇ ਵਿਚ ਟਿੱਕ ਕੇ ਗੁਰਸਿੱਖੀ ਪ੍ਰਚਾਰ ਕਰੋ ਕਿਉਂਕਿ ਸਾਡੇ ਅਜੇ ਬਹੁਤ ਸਾਰੇ ਨਗਰ ਐਸੇ ਹਨ ਕਿ ਜਿਨ੍ਹਾਂ ਨੂੰ ਅਜੇ ਤਕ ਆਪ ਜੀ ਦੀ ਸੇਵਾ ਦਾ ਸੁਭਾਗਾ ਸਮਾਂ ਨਹੀਂ ਮਿਲਿਆ। ਬਾਬਾ ਜੀ ਨੇ ਦੋਵੇਂ ਹੱਥ ਜੋੜ ਕੇ ਸਾਰੀ ਇਲਾਕਾ ਨਿਵਾਸੀ ਸੰਗਤ ਦਾ ਧੰਨਵਾਦ ਕੀਤਾ ਕਿ ਤੁਸੀਂ ਸਾਰੇ ਪ੍ਰੇਮੀਆਂ ਨੇ ਸੰਗਤ ਦੀ ਬਹੁਤ ਜ਼ਿਆਦਾ ਸੇਵਾ ਕੀਤੀ ਹੈ, ਅਸੀਂ ਤਾਂ ਕੇਵਲ ਤੁਹਾਡਾ ਧੰਨਵਾਦ ਹੀ ਕਰ ਸਕਦੇ ਹਾਂ, ਸੇਵਾ ਦਾ ਫਲ ਤਾਂ ਤੁਹਾਨੂੰ ਸਤਿਗੁਰੂ ਜੀ ਬਖ਼ਸ਼ਿਸ਼ ਕਰਨਗੇ। ਸਾਡਾ ਪ੍ਰੋਗਰਾਮ ਅਕਾਲ ਪੁਰਖ ਦੇ ਹੱਥ ਹੈ :

**ਨਕਿ ਨਥ ਖਸਮ ਹਥੁ ਕਿਰਤੁ ਧਕੇ ਦੇ॥**
**ਜਣਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥੨॥**

*(ਮ: ੨, ਪੰਨਾ ੬੫੩)*

## ਜਥਾ ਫਿਰੋਜ਼ਪੁਰ ਜੇਲ੍ਹ ਲਈ ਰਵਾਨਾ

ਬੇਨਤੀ ਚੌਪਈ ਸਾਹਿਬ ਅਤੇ ਮੂਲ-ਮੰਤ੍ਰ ਦੇ ਅਖੰਡ ਜਾਪਾਂ ਦਾ ਵੀ ਭੋਗ ਪਾ ਦਿੱਤਾ। ਦੀਵਾਨ ਅਤੇ ਅੰਮ੍ਰਿਤ ਸੰਚਾਰ ਦੀ ਸਮਾਪਤੀ ਤੋਂ ਪਿਛੋਂ ਸਾਰੀ ਸੰਗਤ ਨੂੰ ਅਗਲਾ ਪ੍ਰੋਗਰਾਮ ਦੱਸਿਆ ਗਿਆ। ਸ਼ਾਮ ਚਾਰ ਵਜੇ ਸਾਰੀ ਸੰਗਤ ਮੁੜ ਗ੍ਰਿਫ਼ਤਾਰੀ ਦੇਣ ਲਈ ਬੱਸਾਂ ਵਿਚ ਸਵਾਰ ਹੋ ਗਈ। ਇਲਾਕੇ ਦੀ ਸੰਗਤ ਨੇ ਜਥੇ ਦੀ ਸੇਵਾ ਲਈ ਜੋ ਆਟਾ, ਦਾਲਾਂ ਅਤੇ ਖੰਡ ਦੀਆਂ ਬੋਰੀਆਂ ਅਤੇ ਹੋਰ ਰਾਸ਼ਨ ਆਦਿ ਲਿਆਂਦਾ ਸੀ, ਉਹ ਦੋ ਟਰੱਕਾਂ ਉੱਪਰ ਲੱਦ ਕੇ ਸਰਬ ਸੰਗਤ ਦੀ ਸਹਿਮਤੀ ਨਾਲ ਧੰਨ ਗੁਰੂ ਰਾਮਦਾਸ ਸਾਹਿਬ ਜੀ ਦੇ ਲੰਗਰ, ਸ੍ਰੀ ਅੰਮ੍ਰਿਤਸਰ ਸਾਹਿਬ ਭੇਜ ਦਿੱਤਾ ਗਿਆ। ਬੜੇ ਪਿਆਰ-ਭਰੇ ਵਾਤਾਵਰਣ ਵਿਚ ਇਲਾਕੇ ਦੀਆਂ ਸੰਗਤਾਂ ਪਾਸੋਂ ਵਿਦਾਇਗੀ ਲੈ ਕੇ ਜਥੇ ਦੇ ਸਿੰਘਾਂ ਦੇ ਇਸ ਕਾਫ਼ਲੇ ਨੇ ਜੈਕਾਰਿਆਂ ਦੀ ਗੂੰਜ ਵਿਚ ਫਿਰੋਜ਼ਪੁਰ ਜੇਲ੍ਹ ਲਈ ਚਾਲੇ ਪਾਏ। 7 ਕੁ ਵਜੇ ਦੇ ਕਰੀਬਨ ਜਥਾ ਅਜੇ ਘੁੱਲਾਂ ਨਹਿਰ ਪਾਸ ਹੀ ਪੁੱਜਾ ਕਿ ਪੁਲਿਸ ਨੇ ਫਿਰ ਰੋਕ ਲਿਆ ਅਤੇ ਦੋ ਹੁਕਮ ਸੁਣਾਏ ਕਿ ਤੁਹਾਨੂੰ ਜੇਲ੍ਹ ਨਹੀਂ ਖੜ੍ਹਨਾ—ਵਾਪਸ ਜਿੱਥੇ ਕਹੋ ਛੱਡ ਆਉਂਦੇ ਹਾਂ ਅਤੇ ਜੇਕਰ ਜੇਲ੍ਹ ਜ਼ਰੂਰੀ ਜਾਣਾ ਹੈ ਤਦ ਗਾਤਰੇ ਵਾਲੀ ਕ੍ਰਿਪਾਨ ਉਤਾਰ ਕੇ ਅੰਦਰ ਜਾਣਾ ਪਵੇਗਾ। ਬਾਬਾ ਜੀ ਨੇ ਇਹ ਦੋਵੇਂ ਗੱਲਾਂ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ। ਸ. ਜਸਜੀਤ ਸਿੰਘ ਅਤੇ ਹੋਰ ਮੁਖੀ

ਪ੍ਰੇਮੀਆਂ ਨੇ ਪੁਲਿਸ ਅਧਿਕਾਰੀਆਂ ਨੂੰ ਸਮਝਾਇਆ ਕਿ ਇਹ ਮਹਾਂ-ਪੁਰਖਾਂ ਦਾ ਜਥਾ ਹੈ। ਜੋ ਉਹਨਾਂ ਆਪਣੀ ਜ਼ਬਾਨ ਵਿਚੋਂ ਕਹਿ ਦਿੱਤਾ ਉਸ ਵਿਚ ਕਿਸੇ ਕਿਸਮ ਦਾ ਕੋਈ ਵੀ ਵਾਧਾ-ਘਾਟਾ ਨਹੀਂ ਹੋਣਾ। ਅਖ਼ੀਰ ਦਸ ਵਜੇ ਤਕ ਕਾਫ਼ੀ ਤਣਾਉ ਦਾ ਵਾਤਾਵਰਣ ਬਣਿਆ ਰਿਹਾ ਅਤੇ ਆਖ਼ਿਰ ਪੁਲਿਸ ਅਧਿਕਾਰੀਆਂ ਨੇ ਸਾਢੇ ਦਸ ਵਜੇ ਜਥੇ ਨੂੰ ਫਿਰੋਜ਼ਪੁਰ ਜੇਲ੍ਹ ਵਿਚ ਦਾਖ਼ਲ ਕਰ ਦਿੱਤਾ। ਸਾਰੇ ਸਿੰਘ ਦੇ ਨਾਉਂ-ਪਤੇ ਲਿਖਦਿਆਂ ਨੂੰ 2 ਵਜ ਗਏ। ਥੋੜ੍ਹਾ-ਥੋੜ੍ਹਾ ਲੰਗਰ ਛਕ ਕੇ ਆਰਾਮ ਕੀਤਾ।

ਸਵੇਰੇ ਆਪੋ-ਆਪਣਾ ਨਿੱਤਨੇਮ ਕਰਨ ਉਪਰੰਤ ਹਰ ਰੋਜ਼ ਸੰਗਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਜਾਂਦੀ। ਫਿਰ ਚਾਹ ਦਾ ਲੰਗਰ ਆ ਜਾਂਦਾ। ਚਾਹ ਛਕ ਕੇ ਜੇਲ੍ਹ ਦੇ ਅਹਾਤੇ ਵਿਚ ਸੰਗਤ ਘੁੰਮ-ਫਿਰ ਕੇ ਸੈਰ ਕਰਦੀ। ਤਕਰੀਬਨ 10 ਕੁ ਵਜੇ ਲੰਗਰ ਛਕ ਕੇ ਸੰਗਤ ਥੋੜ੍ਹਾ ਆਰਾਮ ਕਰਦੀ ਅਤੇ ਫਿਰ ਛੋਟੇ-ਛੋਟੇ ਜਥੇ ਬਣਾ ਕੇ ਸ੍ਰੀ ਸੁਖਮਨੀ ਸਾਹਿਬ ਅਤੇ ਹੋਰ ਬਾਣੀਆਂ ਦਾ ਪਾਠ ਕਰਦੀ ਅਤੇ ਸੁਣਦੀ। ਸ਼ਾਮ ਨੂੰ ਫਿਰ ਸੋਦਰੁ ਰਹਿਰਾਸ ਦੀ ਹਾਜ਼ਰੀ ਭਰੀ ਜਾਂਦੀ ਉਪਰੰਤ ਲੰਗਰ ਛਕ ਕੇ ਆਰਾਮ ਕੀਤਾ ਜਾਂਦਾ। ਜਿਤਨੀ ਮਾਇਆ ਬਾਬਾ ਜੀ ਪਾਸ ਅਜੇ ਹੋਰ ਬਚੀ ਸੀ, ਉਸ ਦੇ ਕੇਲੇ, ਸੇਬ, ਇਤਿਆਦਿਕ ਫਲ ਤਥਾ ਹੋਰ ਚੰਗੀਆਂ ਚੰਗੀਆਂ ਸਬਜ਼ੀਆਂ ਲਿਆ ਕੇ ਸੰਗਤਾਂ ਨੂੰ ਛਕਾਈਆਂ ਜਾਂਦੀਆਂ।

ਇਹ ਦਸ ਦਿਨ ਦਾ ਸਮਾਂ ਜਿਨ੍ਹਾਂ ਨੇ ਮਾਣਿਆ ਹੈ, ਉਹਨਾਂ ਨੂੰ ਹੀ ਪਤਾ ਹੈ। ਲਿਖੇ ਹੋਏ ਨੂੰ ਪੜ੍ਹ ਕੇ ਸ਼ਾਇਦ ਕੋਈ ਸਮਝੇ ਕਿ ਇਹ ਅਤਿ-ਕਥਨੀ ਹੈ। ਇਹਨਾਂ ਦਸਾਂ ਦਿਨਾਂ ਵਿਚ ਸੰਗਤ ਨੂੰ ਘਰਾਂ ਤਥਾ ਹੋਰ ਰੁਝੇਵਿਆਂ ਦੀ ਯਾਦ ਹੀ ਭੁੱਲੀ ਰਹੀ। ਕਈ ਇਕ ਪ੍ਰੇਮੀ ਇਹ ਕਹਿੰਦੇ ਸੁਣੇ ਗਏ ਕਿ ਬਾਬਾ ਜੀ ਦੀ ਅਗਵਾਈ ਵਿਚ ਜੇਲ੍ਹ-ਯਾਤਰਾ ਦਾ ਸਮਾਂ ਸਾਡੀ ਜ਼ਿੰਦਗੀ ਦਾ ਸਭ ਤੋਂ ਵਧੀਆ ਅਤੇ ਸੁਨਹਿਰੀ ਸਮਾਂ ਸੀ, ਜੇ ਕਿਸੇ ਕਾਰਨ ਇਸ ਸਮੇਂ ਤੋਂ ਵਾਂਝੇ ਰਹਿ ਜਾਂਦੇ ਤਾਂ ਮਨ ਵਿਚ ਪਛਤਾਵਾ ਹੀ ਰਹਿ ਜਾਣਾ ਸੀ। ਸਰਬ ਸੰਗਤ ਇਕ ਦੂਜੇ ਨਾਲ ਬੜੇ ਪ੍ਰੇਮ-ਪਿਆਰ ਨਾਲ ਵਰਤਾਉ ਕਰਦੀ।

ਤਿੰਨ ਦਿਨ ਜੇਲ੍ਹ ਵਿਚ ਰਹਿਣ ਉਪਰੰਤ 30-10-82 ਨੂੰ ਜੇਲ੍ਹ-ਅਧਿਕਾਰੀਆਂ ਨੇ ਸਰਬ ਸੰਗਤ ਨੂੰ ਰਿਹਾਅ ਕਰਨ ਦਾ ਹੁਕਮ ਸੁਣਾ ਦਿੱਤਾ। ਬਾਬਾ ਜੀ ਦੇ ਕਹਿਣ ਤੇ ਸਰਬ ਸੰਗਤ ਨੇ ਵਾਪਸੀ ਦੀ ਤਿਆਰੀ ਕਰ ਲਈ। ਜੇਲ੍ਹ ਤੋਂ ਬਾਹਰ ਬੱਸਾਂ ਤਿਆਰ ਖੜੀਆਂ ਸਨ, ਸਾਰੀ ਸੰਗਤ ਬੱਸਾਂ ਵਿਚ ਬੈਠ ਕੇ ਕੁਝ ਸੰਗਤ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਕੁਝ ਆਪੋ-ਆਪਣੇ ਨਗਰਾਂ ਵਿਚ ਪੁੱਜ ਗਈ।

✥✥✥

# ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥

*(ਸ੍ਰੀ ਰਾਗੁ ਮ: ੧, ਘਰੁ ੨, ਪੰਨਾ ੨੩)*

ਬਾਬਾ ਜੀ ਦਾ ਸਰੀਰ ਬਿਰਧ ਹੋਣ ਦਾ ਸਦਕਾ ਅਤੇ ਸਵੇਰ ਤੋਂ ਸ਼ਾਮ ਤਕ ਸੰਗਤਾਂ ਦੇ ਮੇਲ-ਮਿਲਾਪ ਦੀ ਖੇਚਲ ਕਾਰਨ ਆਪ ਜੀ ਨੂੰ 21 ਅਕਤੂਬਰ 1982 ਨੂੰ ਬੁਖ਼ਾਰ ਹੋ ਗਿਆ ਸੀ ਪਰ ਆਪ ਜੀ ਨੇ ਫਿਰ ਵੀ ਸਰੀਰਕ ਤਕਲੀਫ਼ ਦੀ ਪਰਵਾਹ ਨਹੀਂ ਕੀਤੀ ਅਤੇ ਪਹਿਲੇ ਦੀ ਤਰ੍ਹਾਂ ਹੀ ਸੰਗਤਾਂ ਵਿਚ ਵਿਚਰਦੇ ਰਹੇ। ਖੇਚਲ ਕਾਰਨ ਇਹ ਸਰੀਰਕ ਤਕਲੀਫ਼ ਵਧ ਗਈ ਅਤੇ ਬੁਖ਼ਾਰ ਦੇ ਨਾਲ ਨਾਲ ਖਾਂਸੀ ਵੀ ਹੋ ਗਈ।

26-10-82 ਨੂੰ ਜੇਲ੍ਹ ਪੁੱਜਣ ਤਕ ਬਾਬਾ ਜੀ ਨੂੰ ਬਹੁਤ ਜ਼ਿਆਦਾ ਬੁਖ਼ਾਰ ਅਤੇ ਬਲੱਡ-ਪ੍ਰੈੱਸ਼ਰ ਦੀ ਤਕਲੀਫ਼ ਸੀ। ਜੇਲ੍ਹ ਸੁਪ੍ਰਿੰਟੈਂਡੈਂਟ ਨੇ ਉਚੇਚਾ ਸਿਵਲ ਸਰਜਨ ਤੇ ਹੋਰ ਮਾਹਿਰ ਡਾਕਟਰਾਂ ਨੂੰ ਸੱਦ ਕੇ ਬਾਬਾ ਜੀ ਲਈ ਦਵਾਈ ਆਦਿਕ ਦਾ ਪ੍ਰਬੰਧ ਕੀਤਾ। ਤਿੰਨ ਦਿਨ ਦੇ ਲਗਾਤਾਰ ਇਲਾਜ ਨਾਲ ਵੀ ਸਿਹਤ ਵਿਚ ਬਹੁਤਾ ਸੁਧਾਰ ਨਾ ਹੋਇਆ, ਪਰ ਆਤਮਾ ਬਲਵਾਨ ਹੋਣ ਕਾਰਨ ਆਪ ਜੀ ਨੇ ਐਨੀ ਸਰੀਰਕ ਖੇਚਲ ਹੁੰਦਿਆਂ ਹੋਇਆਂ ਵੀ ਕੋਈ ਪਰਵਾਹ ਨਾ ਕੀਤੀ ਤੇ ਸੰਗਤਾਂ ਦੀ ਅਗਵਾਈ ਉਸੇ ਤਰ੍ਹਾਂ ਜਾਰੀ ਰੱਖੀ। ਰਿਹਾਈ ਉਪਰੰਤ ਬਾਕੀ ਸੰਗਤ ਦੇ ਨਾਲ ਹੀ ਬਾਬਾ ਜੀ ਵੀ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਗਏ। ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਣ ਉਪਰੰਤ ਆਪ ਜੀ ਸੰਗਤ ਸਮੇਤ ਤੇਜਾ ਸਿੰਘ ਸਮੁੰਦਰੀ ਹਾਲ ਦੇ ਹੇਠਲੇ ਕਮਰੇ ਵਿਚ ਬੈਠ ਗਏ। ਸੰਤ ਹਰਚੰਦ ਸਿੰਘ ਜੀ ਅਤੇ ਸੰਤ ਬਾਬਾ ਜਰਨੈਲ ਸਿੰਘ ਜੀ 'ਖ਼ਾਲਸਾ' ਆਪ ਜੀ ਨੂੰ ਬੜੇ ਪਿਆਰ ਅਤੇ ਸਤਿਕਾਰ ਨਾਲ ਉਥੇ ਆ ਕੇ ਮਿਲੇ। ਕੁਝ ਸਮਾਂ ਪ੍ਰੇਮ-ਪਿਆਰ ਦੇ ਬਚਨ ਕਰਨ ਉਪਰੰਤ ਆਪ ਜੀ ਨੇ ਸਰੀਰ ਠੀਕ ਨਾ ਹੋਣ ਕਾਰਨ ਉਹਨਾਂ ਪਾਸੋਂ ਆਗਿਆ ਲਈ ਅਤੇ ਸ਼ਾਮ ਨੂੰ ਬਾਬਾ ਜੀ, ਦਾਸ, ਸ. ਜਸਜੀਤ ਸਿੰਘ ਜੀ, ਭਾ. ਬਗ਼ੀਚਾ ਸਿੰਘ ਜੀ, ਨੰਬਰਦਾਰ ਚੰਨਣ ਸਿੰਘ ਜੀ, ਭਾ. ਸਵਰਨ ਸਿੰਘ ਜੀ ਸੈਂਟਰਲ ਟਾਊਨ ਜਲੰਧਰ, ਸ. ਸਰਵਣ ਸਿੰਘ ਜੀ ਦੇ ਘਰ ਪੁੱਜ ਗਏ। ਰਾਤ ਇਥੇ ਹੀ ਬਿਸਰਾਮ ਕੀਤਾ। ਅਗਲੇ ਦਿਨ ਸਵੇਰੇ ਜਲ-ਪਾਣੀ ਛਕ ਕੇ ਪਿੰਡ ਆਹਰਾਂ ਸ. ਜਸਜੀਤ ਸਿੰਘ ਜੀ ਦੇ ਘਰ ਕੁਝ ਸਮਾਂ ਠਹਿਰ ਕੇ ਅਸੀਂ, ਬਾਬਾ ਜੀ ਸਮੇਤ ਗੁਰਦੁਆਰਾ ਰਾਮਪੁਰ ਖੇੜਾ ਸਾਹਿਬ ਪੁੱਜ ਗਏ। ਹਰ ਰੋਜ਼ ਕਾਫ਼ੀ

ਸੰਗਤ ਆਪ ਜੀ ਦੇ ਦਰਸ਼ਨ ਕਰਨ ਆਉਂਦੀ। ਇਨ੍ਹਾਂ ਦਿਨਾਂ ਵਿਚ ਡਾਕਟਰ ਪ੍ਰੀਤਮ ਸਿੰਘ ਜੀ ਨੇ ਬੜੇ ਪਿਆਰ ਨਾਲ ਦਵਾ-ਦਾਰੂ ਕੀਤਾ, ਜਿਸ ਸਦਕਾ ਪਹਿਲਾਂ ਨਾਲੋਂ ਸਿਹਤ ਵਿਚ ਸੁਧਾਰ ਹੋਣਾ ਸ਼ੁਰੂ ਹੋ ਗਿਆ।

## ਬਾਬਾ ਜੀ ਬੀਮਾਰ ਹੋ ਗਏ

8 ਨਵੰਬਰ 1982 ਸ਼ਾਮ ਨੂੰ ਆਪ ਸੰਗਤ ਨਾਲ ਪੰਗਤ ਵਿਚ ਪ੍ਰਸ਼ਾਦਾ ਛਕ ਕੇ ਆਪਣੇ ਕਮਰੇ ਵਿਚ ਆਰਾਮ ਕਰਨ ਲਈ ਗਏ ਹੀ ਸਨ ਕਿ ਅਚਾਨਕ ਹੀ ਆਪ ਜੀ ਦੀਆਂ ਆਂਤੜੀਆਂ ਵਿਚੋਂ ਖ਼ੂਨ ਆਉਣਾ ਸ਼ੁਰੂ ਹੋ ਗਿਆ। ਕਾਫ਼ੀ ਇਲਾਜ ਕੀਤਾ ਗਿਆ, ਪਰ ਹਾਲਤ ਹੋਰ ਵਿਗੜ ਗਈ। ਦਿਨ ਦੇ ਚੜ੍ਹਾਅ ਨਾਲ ਹੀ ਪ੍ਰਿੰ. ਤਰਸੇਮ ਸਿੰਘ ਜੀ (ਜੋ ਕਿ ਬਾਬਾ ਜੀ ਦੇ ਭਤੀਜੇ ਹਨ) ਨੂੰ ਵੀ ਪਿੰਡ ਧੁੱਗੇ ਤੋਂ ਸੱਦ ਲਿਆ ਅਤੇ ਸਾਰੇ ਪ੍ਰੇਮੀਆਂ ਨੇ, ਇਲਾਜ ਹਿੱਤ ਬਾਬਾ ਜੀ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਲੈ ਜਾਣ ਦੀ ਸਲਾਹ ਬਣਾਈ। ਰਸਤੇ 'ਚੋਂ ਹੀ ਡਾਕਟਰ ਪ੍ਰੀਤਮ ਸਿੰਘ ਹੋਰਾਂ ਨੂੰ ਨਾਲ ਲਿਆ ਅਤੇ 10 ਵਜੇ ਦੇ ਕਰੀਬਨ ਸ੍ਰੀ ਅੰਮ੍ਰਿਤਸਰ ਸਾਹਿਬ ਡਾ. ਹਰਚਰਨ ਸਿੰਘ ਜੀ (ਜੋ ਕਿ ਮੈਡੀਕਲ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਅਤੇ ਬਾਬਾ ਜੀ ਦੇ ਪ੍ਰੇਮੀ ਸਨ) ਪਾਸ ਪੁੱਜ ਗਏ। ਉਹਨਾਂ ਨੇ ਹੋਰ ਮਾਹਿਰ ਡਾਕਟਰਾਂ ਦੀ ਸਲਾਹ ਨਾਲ ਬਾਬਾ ਜੀ ਨੂੰ ਵਰਿਆਮ ਸਿੰਘ ਮੈਮੋਰੀਅਲ ਨਰਸਿੰਗ ਹੋਮ ਅੰਮ੍ਰਿਤਸਰ ਵਿਚ ਦਾਖ਼ਲ ਕਰ ਕੇ ਇਲਾਜ ਸ਼ੁਰੂ ਕਰ ਦਿੱਤਾ। ਓਧਰ ਮੰਜੀ ਸਾਹਿਬ, ਬਾਬਾ ਜੀ ਦੀ ਸਿਹਤਯਾਬੀ ਲਈ ਸੰਤਾਂ ਅਤੇ ਸਰਬ ਸੰਗਤਾਂ ਨੇ ਅਰਦਾਸ ਕਰਕੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰ ਦਿੱਤਾ। ਸਤਿਗੁਰੂ ਜੀ ਦੀ ਮਿਹਰ ਅਤੇ ਡਾ. ਹਰਚਰਨ ਸਿੰਘ ਤੇ ਹੋਰ ਡਾਕਟਰਾਂ ਦੀ ਮਿਹਨਤ ਸਦਕਾ ਬਾਬਾ ਜੀ ਦੀ ਸਿਹਤ ਵਿਚ ਸੁਧਾਰ ਹੋਣਾ ਸ਼ੁਰੂ ਹੋ ਗਿਆ। ਦਸ ਕੁ ਦਿਨ ਵਿਚ ਹੀ ਆਪ ਜੀ ਫਿਰਨ-ਤੁਰਨ ਲੱਗ ਗਏ। ਪਹਿਲੀ ਬਿਮਾਰੀ ਤਾਂ ਠੀਕ ਹੋ ਗਈ, ਪਰ ਹੁਣ ਪਿਸ਼ਾਬ ਰੁਕਣ ਦੀ ਤਕਲੀਫ਼ ਹੋ ਗਈ।

ਇਕ ਮਹੀਨਾ ਲਗਾਤਾਰ ਇਲਾਜ ਚਲਦਾ ਰਿਹਾ, ਪਰ ਇਸ ਤਕਲੀਫ਼ ਵਿਚ ਕੋਈ ਸੁਧਾਰ ਨਾ ਆਇਆ। ਅਖ਼ੀਰ ਡਾਕਟਰ ਹੋਰਾਂ ਨੇ ਸਲਾਹ ਦਿੱਤੀ ਕਿ ਬਾਬਾ ਜੀ ਦੀ ਸਿਹਤ ਵੱਡਾ ਅਪ੍ਰੇਸ਼ਨ ਕਰਨ ਦੇ ਕਾਬਲ ਨਹੀਂ ਹੈ, ਇਸ ਲਈ ਛੋਟਾ ਅਪ੍ਰੇਸ਼ਨ T.U.R. ਕਰਵਾ ਲਿਆ ਜਾਵੇ, ਜਿਸ ਨਾਲ ਸਰੀਰ ਨੂੰ ਖੇਚਲ ਨਹੀਂ ਹੋਵੇਗੀ ਤੇ ਪਿਸ਼ਾਬ ਦੀ ਤਕਲੀਫ਼ ਵੀ ਠੀਕ ਹੋ ਜਾਵੇਗੀ। T.U.R. ਦਾ ਪ੍ਰਬੰਧ ਉਸੇ ਸਮੇਂ ਪੀ.ਜੀ.ਆਈ. ਚੰਡੀਗੜ੍ਹ ਜਾਂ ਦਿੱਲੀ ਹੀ ਸੀ। ਚੰਡੀਗੜ੍ਹ ਪਤਾ ਕੀਤਾ ਤਦ ਸੰਬੰਧਤ ਮਾਹਿਰ ਡਾਕਟਰ ਛੁੱਟੀ ਗਿਆ ਹੋਇਆ ਸੀ। ਸਾਰੀ ਨਜ਼ਦੀਕੀ ਸੰਗਤ ਨਾਲ ਸਲਾਹ ਕੀਤੀ ਕਿ ਹੋਰ ਦੇਰ ਕਰਨ ਦੀ ਥਾਂ ਬਾਬਾ ਜੀ ਨੂੰ ਜਲਦੀ ਹੀ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼

ਦਿੱਲੀ ਵਿਖੇ ਲਿਜਾ ਕੇ ਛੇਤੀ ਅਪਰੇਸ਼ਨ ਕਰਵਾਇਆ ਜਾਵੇ।

ਜਦੋਂ ਬਾਬਾ ਜੀ ਨੂੰ ਪਤਾ ਲੱਗਾ ਕਿ ਸੰਗਤ ਨੇ ਸਾਡਾ ਇਲਾਜ ਕਰਾਉਣ ਲਈ ਦਿੱਲੀ ਖੜਨ ਦੀ ਸਲਾਹ ਬਣਾਈ ਹੈ ਤਦ ਆਪ ਜੀ ਕਾਫ਼ੀ ਨਰਾਜ਼ ਹੋਏ ਅਤੇ ਕਹਿਣ ਲੱਗੇ ਕਿ ਤੁਸੀਂ ਸਾਨੂੰ ਵਾਪਸ ਗੁਰਦੁਆਰਾ ਸਾਹਿਬ ਹੀ ਲੈ ਚੱਲੋ, ਐਵੇਂ ਸਾਡੇ ਸਰੀਰ ਨੂੰ ਦਿੱਲੀ ਲਿਜਾਣ ਦੀਆਂ ਸਲਾਹਾਂ ਨਾ ਬਣਾਵੋ। ਭਾਵੇਂ ਬਾਬਾ ਜੀ ਦੀ ਮਰਜ਼ੀ ਦਿੱਲੀ ਜਾਣ ਦੀ ਨਹੀਂ ਸੀ, ਪਰ ਆਪ ਜੀ ਦਾ ਸਰੀਰਕ ਕਸ਼ਟ ਵੀ ਸੰਗਤ ਲਈ ਸਹਾਰਨਾ ਬਹੁਤ ਔਖਾ ਸੀ। ਸੰਗਤ ਦੇ ਮਨ ਵਿਚ ਇਹ ਤੀਬਰ ਖਿੱਚ ਸੀ ਕਿ ਆਪ ਜੀ ਦਾ ਇਹ ਸਰੀਰਕ ਕਸ਼ਟ ਛੇਤੀ ਦੂਰ ਹੋਵੇ ਤਾਂ ਜੋ ਆਪ ਜੀ ਅਰੋਗ ਹੋ ਕੇ ਪਹਿਲੇ ਵਾਂਗ ਹੀ ਸੰਗਤਾਂ ਵਿਚ ਵਿਚਰਨ।

16 ਦਸੰਬਰ 1982 ਈ. ਨੂੰ ਰੇਲ ਗੱਡੀ ਦੀਆਂ ਸਲੀਪਿੰਗ ਸੀਟਾਂ ਰਿਜ਼ਰਵ ਕਰਵਾ ਕੇ ਬਾਬਾ ਜੀ ਨੂੰ ਦਿੱਲੀ ਲਿਜਾਇਆ ਗਿਆ ਅਤੇ ਮੈਡੀਕਲ ਇੰਸਟੀਚਿਊਟ ਵਿਚ ਪ੍ਰਾਈਵੇਟ ਕਮਰਾ ਲੈ ਕੇ ਆਪ ਜੀ ਨੂੰ ਦਾਖ਼ਲ ਕਰਵਾ ਦਿੱਤਾ। ਡਾਕਟਰਾਂ ਨੇ ਪਿਛਲੀਆਂ ਰੀਪੋਰਟਾਂ ਅਤੇ ਨਵੇਂ ਟੈਸਟਾਂ ਦੇ ਆਧਾਰ ਤੇ ਇਲਾਜ ਸ਼ੁਰੂ ਕਰ ਦਿੱਤਾ। ਇਸੇ ਇਲਾਜ ਦੌਰਾਨ ਹੀ ਆਪ ਜੀ ਦਾ ਬਲੱਡ-ਯੂਰੀਆ ਬਹੁਤ ਵਧ ਗਿਆ। ਉਸ ਨੂੰ ਕਾਬੂ ਕਰਦਿਆਂ ਕਰਦਿਆਂ ਹੀ ਪੇਟਦੀ ਤਕਲੀਫ਼ ਹੋ ਗਈ। ਚੰਗੇ ਤੋਂ ਚੰਗਾ ਦੁਨਿਆਵੀ ਯਤਨ ਅਤੇ ਇਲਾਜ ਕੀਤਾ ਪਰ ਜਿਵੇਂ ਨੌਵੇਂ ਗੁਰਦੇਵ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਫ਼ੁਰਮਾਨ ਹੈ ਕਿ :

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ**। *(ਪੰਨਾ ੧੪੨੮)*

ਵਾਲੀ ਗੱਲ ਬਣਦੀ ਗਈ। ਇਕ ਬਿਮਾਰੀ ਹਟਣ ਤੋਂ ਪਿਛੋਂ ਕੋਈ ਹੋਰ ਤਕਲੀਫ਼ ਹੋ ਜਾਣੀ। ਤਿੰਨ-ਤਿੰਨ ਸਿੰਘ ਵਾਰੀ ਵਾਰੀ, ਛੇ-ਛੇ ਘੰਟੇ ਸੇਵਾ ਵਿਚ ਹਾਜ਼ਰ ਰਹਿੰਦੇ। ਦੋ ਸਿੰਘ ਤਾਂ ਬਾਬਾ ਜੀ ਦੀ ਸਰੀਰਕ ਸੇਵਾ ਕਰਦੇ ਅਤੇ ਇਕ ਸਿੰਘ ਲਗਾਤਾਰ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਸੁਨਾਉਣ ਦੀ ਸੇਵਾ ਕਰਦਾ। ਜਿੰਨਾ ਚਿਰ ਤਾਂ ਆਪ ਜੀ ਪਾਸ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਚਲਦਾ ਰਹਿੰਦਾ ਓਨਾ ਚਿਰ ਆਪ ਜੀ ਬੜੀ ਸ਼ਾਂਤੀ ਮਹਿਸੂਸ ਕਰਦੇ ਅਤੇ ਬੜੇ ਟਿਕਾਅ ਸਹਿਤ ਗੁਰਬਾਣੀ ਸੁਣਦੇ—ਜਿਸ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਦਿੱਲੀ ਵਿਖੇ ਬੀਮਾਰੀ ਦੇ ਸਮੇਂ ਦੌਰਾਨ ਆਪ ਜੀ ਪਾਸ ਗੁਰਬਾਣੀ ਦਾ ਲਗਾਤਾਰ ਪ੍ਰਵਾਹ ਚਲਦਾ ਰਿਹਾ।

## ਬਾਬਾ ਜੀ ਦੀ ਸਚਖੰਡ ਤਿਆਰੀ

16-17 ਦਿਨ ਦੇ ਇਲਾਜ ਨਾਲ ਵੀ ਆਪ ਜੀ ਦੀ ਸਿਹਤ ਵਿਚ ਬਹੁਤਾ ਸੁਧਾਰ ਨਾ ਹੋਇਆ। 3 ਜਨਵਰੀ ਦੁਪਹਿਰ ਨੂੰ ਆਪ ਜੀ ਕਹਿਣ ਲੱਗੇ ਕਿ ਸਾਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸ ਲੈ ਚਲੋ। ਅਸੀਂ ਬਾਬਾ ਜੀ ਨੂੰ ਬੇਨਤੀ

ਕੀਤੀ ਕਿ ਹਸਪਤਾਲ ਵਿਚੋਂ ਬਾਹਰ ਜਾਣਾ ਆਪ ਜੀ ਲਈ ਔਖਾ ਹੈ, ਪਰੰਤੂ ਬਾਬਾ ਜੀ ਲਗਾਤਾਰ ਜ਼ੋਰ ਨਾਲ ਉੱਠਣ ਦਾ ਯਤਨ ਕਰਨ ਅਤੇ ਇਹੀ ਮੁੜ-ਮੁੜ ਕਹਿਣ ਕਿ ਸਾਡਾ ਸਮਾਂ ਹੁਣ ਨੇੜੇ ਆ ਗਿਆ ਹੈ, ਤੁਸੀਂ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸ ਲੈ ਚਲੋ। ਅਸੀਂ ਸਾਰੇ ਸੇਵਾਦਾਰ ਬਾਬਾ ਜੀ ਦੀ ਇਸ ਖਿੱਚ ਨੂੰ ਮਹਿਸੂਸ ਤਾਂ ਕਰਦੇ ਸਾਂ ਪਰ ਮਜਬੂਰ ਸਾਂ। ਸ਼ਾਮ ਤਕ ਬਾਬਾ ਜੀ ਨੀਮ-ਬਿਹੋਸ਼ੀ ਦੀ ਹਾਲਤ ਵਿਚ ਚਲੇ ਗਏ। ਅਗਲੇ ਦਿਨ ਚੜ੍ਹੇ ਬਾਬਾ ਹਰਬੰਸ ਸਿੰਘ ਜੀ ਕਾਰ-ਸੇਵਾ ਵਾਲਿਆਂ ਰਾਹੀਂ ਹੈਲਥ-ਸੈਕਟ੍ਰੀ ਤਕ ਪਹੁੰਚ ਕੀਤੀ ਕਿ ਬਾਬਾ ਜੀ ਦੀ ਸਿਹਤ ਵਿਚ ਸੁਧਾਰ ਲਿਆਉਣ ਲਈ ਕੋਈ ਹੋਰ ਚੰਗਾ ਯਤਨ ਕੀਤਾ ਜਾਵੇ। ਹੈਲਥ-ਸੈਕਟ੍ਰੀ ਨੇ ਕਿਹਾ ਕਿ ਮੈਂ ਤਿੰਨ ਚਾਰ ਵਜੇ ਸ਼ਾਮ ਦੇ ਕਰੀਬਨ ਖ਼ੁਦ ਆਪ ਹਸਪਤਾਲ ਆਵਾਂਗਾ ਅਤੇ ਸਾਰੇ ਡਾਕਟਰਾਂ ਨੂੰ ਹੋਰ ਬਿਹਤਰ ਇਲਾਜ ਲਈ ਹਦਾਇਤ ਕਰਾਂਗਾ। ਅਸੀਂ ਕੁਝ ਸਿੰਘ ਉਸ ਦੀ ਉਡੀਕ ਵਿਚ ਬਾਹਰ ਸੜਕ ਤੇ ਖੜੇ ਸਾਂ ਕਿ ਚੌਥੀ ਮੰਜ਼ਿਲ ਦੇ ਪ੍ਰਾਈਵੇਟ ਵਾਰਡ ਦੇ 23 ਨੰਬਰ ਕਮਰੇ ਵਿਚੋਂ ਮਾ. ਮਹਿੰਦਰ ਸਿੰਘ ਜੀ ਨੇ ਹੇਠਾਂ ਆ ਕੇ ਸੱਜਲ ਨੇਤਰਾਂ ਨਾਲ ਦੱਸਿਆ ਕਿ ਬਾਬਾ ਜੀ ਤਾਂ 2-10 ਤੇ :

**ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਯੋ ਪਯਾਨ॥**

ਦੇ ਪੂਰਨੇ ਪਾ ਕੇ :

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ॥੩॥**

ਦੀ ਅਵਸਥਾ ਨੂੰ ਪ੍ਰਾਪਤ ਕਰ ਚੁਕੇ ਹਨ। ਇਹ ਬੋਲ ਸੁਣ ਕੇ ਅਸੀਂ ਫਿਰ ਮਾ. ਮਹਿੰਦਰ ਸਿੰਘ ਹੋਰਾਂ ਨੂੰ ਪੁੱਛਿਆ ਕਿ ਕੀ ਇਹ ਸੱਚ ਹੈ? ਤਦ ਉਹਨਾਂ ਵੈਰਾਗ ਵਿਚ ਆ ਕੇ ਕਿਹਾ ਕਿ ਮੈਂ ਉਥੋਂ ਕੇਵਲ ਇਹ ਦੱਸਣ ਹੀ ਆਇਆ ਹਾਂ ਕਿ ਬਾਬਾ ਜੀ ਦੀ ਆਤਮਾ ਸਰੀਰ ਰੂਪੀ ਚੋਲੇ ਨੂੰ ਛੱਡ ਕੇ ਸਤਿਗੁਰੂ ਜੀ ਪਾਸ ਪੁੱਜ ਗਈ ਹੈ। ਬਸ ਫਿਰ ਕੀ ਸੀ :

**ਮਨ ਕੀ ਮਨ ਹੀ ਮਾਹਿ ਰਹੀ।**

ਵਿਛੋੜੇ ਦੀ ਇਹ ਖ਼ਬਰ ਸੁਣ ਕੇ ਲੱਤਾਂ, ਸਰੀਰ ਦਾ ਭਾਰ ਚੁੱਕਣ ਤੋਂ ਜੁਆਬ ਦੇਣ ਲੱਗੀਆਂ। ਦਿਲ ਵਿਚ ਵਿਛੋੜੇ ਦਾ ਸੱਲ ਅਤਿ ਦੁੱਖ ਦੇ ਰਿਹਾ ਸੀ ਕਿਉਂਕਿ ਦੁਨੀਆਂ ਵਿਚ ਸਰੀਰ ਕਰਕੇ ਸਭ ਤੋਂ ਪਿਆਰੇ ਸੱਜਣ ਦਾ ਵਿਛੋੜਾ ਸਹਿਣ ਕਰਨ ਦਾ ਇਹ ਪਹਿਲਾ ਦਿਨ ਸੀ। ਸਾਰੀਆਂ ਆਸਾਂ-ਉਮੀਦਾਂ ਉੱਪਰ ਪਾਣੀ ਫਿਰ ਗਿਆ। ਕੁਛ ਪਲ ਲਈ ਬੁੱਧੀ ਕੁਝ ਵੀ ਸੋਚਣ ਤੋਂ ਅਸਮਰੱਥ ਸੀ, ਅੱਖਾਂ ਸਾਹਵੇਂ ਹਰ ਪਾਸੇ ਹਨੇਰਾ ਹੀ ਹਨੇਰਾ ਦਿਸ ਰਿਹਾ ਸੀ। ਥੋੜ੍ਹੇ ਪਲਾਂ ਬਾਅਦ ਸਤਿਗੁਰੂ ਜੀ ਨੇ ਕੁਝ ਬਲ ਬਖ਼ਸ਼ਿਸ਼ ਕੀਤਾ, ਅਸੀਂ ਸਾਰੇ ਉੱਪਰ ਗਏ। ਪ੍ਰਿੰਸੀਪਲ ਤਰਸੇਮ ਸਿੰਘ ਜੀ ਸੱਜਲ ਨੇਤਰਾਂ ਨਾਲ ਬਾਬਾ ਜੀ ਦੇ ਸਰੀਰ ਕੋਲ ਖੜੇ ਸਨ। ਅਸੀਂ ਵੀ ਸਾਰਿਆਂ ਨੇ ਭਰੇ ਦਿਲ ਨਾਲ ਬਾਬਾ ਜੀ ਦੇ ਚਰਨਾਂ ਵੱਲ ਖਲੋ ਕੇ

ਉਹਨਾਂ ਦੇ ਹੋਰ ਰੂਪ ਵਿਚ ਦਰਸ਼ਨ ਕੀਤੇ ਅਤੇ ਥਿੜਕਦੇ ਬੁਲ੍ਹਾਂ ਨਾਲ ਫ਼ਤਹਿ ਬੁਲਾਈ ਪਰ ਅੱਗੋਂ ਉੱਤਰ ਕੋਈ ਨਾ ਆਇਆ। ਇੰਜ ਜਾਣ ਲਵੋ ਕਿ ਮਨ ਸਤਿਗੁਰੂ ਜੀ ਪਾਸੋਂ ਪੁੱਛ ਰਿਹਾ ਸੀ :

**ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ॥**
**ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ॥੧॥ ਰਹਾਉ॥**

*(ਆਸਾ ਕਬੀਰ ਜੀ, ਪੰਨਾ ੪੮੦)*

ਥੋੜ੍ਹਾ ਚਿਰ ਸਰੀਰ ਦੇ ਦਰਸ਼ਨ ਕਰਨ ਉਪਰੰਤ ਮਨ ਨੇ ਨਿਸਚਾ ਕਰ ਲਿਆ ਕਿ :

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥**

ਬਸ ਹੁਣ ਤਾਂ :

**ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥੨॥**

*(ਸਿਰੀ ਰਾਗੁ ਮ: ੧, ਪੰਨਾ ੨੩)*

ਇਕ ਦੂਸਰੇ ਨੇ ਇਕ-ਦੂਜੇ ਨੂੰ ਧਰਵਾਸ ਦਿੱਤਾ ਅਤੇ ਕਿਹਾ ਕਿ ਸਾਡੇ ਪਾਸੋਂ ਸਤਿਗੁਰੂ ਜੀ ਨੇ ਜਿੰਨੀ ਸੇਵਾ ਲੈਣੀ ਸੀ, ਲੈ ਲਈ ਹੈ। ਆਪਾਂ ਆਪਣੇ ਵਿੱਤ ਅਨੁਸਾਰ ਸਾਰਾ ਯਤਨ ਵੀ ਕਰ ਵੇਖਿਆ ਹੈ ਪਰ :

**ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ॥੭੯॥**

*(ਸਲੋਕ ਕਬੀਰ ਜੀ, ਪੰਨਾ ੧੩੬੮)*

ਅਨੁਸਾਰ ਸਾਡਾ ਹੁਣ ਇਥੇ ਕੋਈ ਜ਼ੋਰ ਨਹੀਂ ਹੈ ਅਤੇ ਨਾ ਹੀ ਪਿੱਛੇ ਕਿਸੇ ਦਾ ਚੱਲਿਆ ਹੈ। ਹੁਣ ਤਾਂ ਹੌਂਸਲੇ ਸਹਿਤ ਅਗਲਾ ਪ੍ਰਬੰਧ ਕਰੋ।

ਦਾਸ ਦੇ ਜ਼ਿੰਮੇ ਸ੍ਰੀ ਅੰਮ੍ਰਿਤਸਰ ਸਾਹਿਬ ਸੰਤਾਂ ਨੂੰ ਤੇ ਹੋਰ ਦੇਸ਼-ਵਿਦੇਸ਼ ਵਿਚ ਵਸਦੇ ਪ੍ਰੇਮੀਆਂ ਨੂੰ ਬਾਬਾ ਜੀ ਦੇ ਸਰੀਰ ਸ਼ਾਂਤ ਹੋ ਜਾਣ ਦੀ ਸੂਚਨਾ ਟੈਲੀਫ਼ੂਨ ਰਾਹੀਂ ਦੇਣ ਦੀ ਸੇਵਾ ਲੱਗੀ। ਮੈਂ, ਭਾਈ ਸਵਰਨ ਸਿੰਘ ਹੋਰਾਂ ਨੂੰ ਨਾਲ ਲੈ ਕੇ ਸ. ਹਰਭਗਤ ਸਿੰਘ ਜੀ ਡੀ.ਐਸ.ਪੀ. (ਜੋ ਦਿੱਲੀ ਰਹਿੰਦੇ ਹਨ ਤੇ ਬਾਬਾ ਜੀ ਦੇ ਬੜੇ ਪ੍ਰੇਮੀ ਹਨ) ਪਾਸ ਪੁੱਜੇ ਅਤੇ ਉਹਨਾਂ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਸੰਤਾਂ ਨੂੰ ਸੂਚਿਤ ਕੀਤਾ ਕਿ ਬਾਬਾ ਜੀ ਆਪਣੀ ਜੀਵਨ-ਯਾਤਰਾ ਪੂਰੀ ਕਰਕੇ ਸਤਿਗੁਰੂ ਜੀ ਪਾਸ ਜਾ ਬਿਰਾਜੇ ਹਨ ਅਤੇ ਅਗਲਾ ਪ੍ਰੋਗਰਾਮ ਵੀ ਦੱਸਿਆ ਕਿ ਅਸੀਂ ਰਾਤੋ-ਰਾਤ ਹੀ ਬਾਬਾ ਜੀ ਦਾ ਸਰੀਰਕ ਚੋਲਾ ਲੈ ਕੇ ਗੁਰਦੁਆਰਾ ਸਾਹਿਬ ਪੁੱਜ ਜਾਵਾਂਗੇ। ਸੋ ਤੁਸੀਂ ਸੰਗਤਾਂ ਨੂੰ ਸੂਚਿਤ ਕਰ ਦੇਵੋ। ਇਹ ਸ਼ੋਕ-ਮਈ ਖ਼ਬਰ ਪੁੱਜਦੇ ਹੀ ਸ੍ਰੀ ਦਰਬਾਰ ਸਾਹਿਬ ਤੇ ਸ਼੍ਰੋਮਣੀ ਕਮੇਟੀ ਦੇ ਸਾਰੇ ਦਫ਼ਤਰ ਦੋ ਦਿਨਾਂ ਲਈ ਬੰਦ ਕਰਨ ਦਾ ਐਲਾਨ ਕਰ ਦਿੱਤਾ ਗਿਆ। ਸੰਤ ਜਰਨੈਲ ਸਿੰਘ ਜੀ ਬਾਰੇ ਸਿੰਘਾਂ ਨੇ ਬਾਅਦ ਵਿਚ ਦੱਸਿਆ ਕਿ ਜਦੋਂ ਬਾਬਾ ਜੀ ਦੇ ਸਰੀਰ ਸ਼ਾਂਤ ਹੋਣ ਜੀ ਖ਼ਬਰ 'ਖ਼ਾਲਸਾ' ਜੀ ਦੇ ਕੰਨੀ ਪਈ ਤਦ ਉਹ

ਉਸੇ ਵੇਲੇ ਗੁਰੂ ਨਾਨਕ ਨਿਵਾਸ ਦੀ ਉੱਪਰਲੀ ਛੱਤ ਤੋਂ ਸੰਗਤ ਵਿਚੋਂ ਉੱਠ ਕੇ ਆਪਣੇ ਕਮਰੇ ਵਿਚ ਆ ਗਏ ਤੇ ਸਿੰਘਾਂ ਦੀ ਡਿਊਟੀ ਲਾ ਦਿੱਤੀ ਕਿ ਤੁਸੀਂ ਸਾਡੇ ਵੱਲੋਂ ਦੁਸ਼ਾਲਾ ਲੈ ਕੇ ਹੋਰ ਸੰਗਤ ਸਮੇਤ ਗੁਰਦੁਆਰਾ ਰਾਮਪੁਰ ਖੇੜਾ ਸਾਹਿਬ ਪੁੱਜ ਜਾਵੋ ਅਤੇ ਆਪ ਚਾਦਰਾ ਉੱਪਰ ਲੈ ਕੇ ਅੰਦਰੋਂ ਕੁੰਡਾ ਮਾਰ, ਲੰਮੇ ਪੈ ਗਏ ਅਤੇ ਬਾਬਾ ਜੀ ਦਾ ਸਸਕਾਰ ਹੋਣ ਤਕ ਬਿਨਾਂ ਕੁਝ ਖਾਧੇ-ਪੀਤੇ ਅੰਦਰ ਹੀ ਪਏ ਰਹੇ।

## ਬਾਬਾ ਜੀ ਦਾ ਪੰਚ ਭੂਤਕ ਸਰੀਰ ਗੁ. ਖੇੜਾ ਸਾਹਿਬ ਲਿਆਂਦਾ

ਜਿੱਥੇ-ਜਿੱਥੇ ਵੀ ਟੈਲੀਫੂਨ ਰਾਹੀਂ ਪਤਾ ਦੇ ਸਕਦੇ ਸਾਂ, ਦੇਣ ਉਪਰੰਤ ਅਸੀਂ ਬਾਬਾ ਹਰਬੰਸ ਸਿੰਘ ਜੀ ਪਾਸ ਆਏ ਅਤੇ ਉਹਨਾਂ ਨੂੰ ਵੀ ਬਾਬਾ ਜੀ ਦੇ "ਪ੍ਰਭੁ ਪੁਰ ਕੀਯੋ ਪਯਾਨ" ਦੀ ਖ਼ਬਰ ਸੁਣਾਈ। ਇਹ ਸ਼ੋਕ-ਮਈ ਖ਼ਬਰ ਸੁਣ ਕੇ ਉਹਨਾਂ ਵੀ ਬਹੁਤ ਜ਼ਿਆਦਾ ਦੁਖ ਮਹਿਸੂਸ ਕੀਤਾ ਅਤੇ ਸੇਵਾਦਾਰ ਨੂੰ ਭੇਜ ਕੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦਰਬਾਰ ਵਿਚੋਂ ਇਕ ਸਿਹਰਾ (ਫੁੱਲਾਂ ਦਾ ਹਾਰ) ਮੰਗਵਾਇਆ ਅਤੇ ਇਕ ਦੁਸ਼ਾਲਾ ਆਪਣੀ ਵੱਲੋਂ ਬਾਬਾ ਜੀ ਦੇ ਸਰੀਰ ਲਈ ਭੇਟ ਕੀਤਾ। ਸਰੀਰ ਨੂੰ ਸਤਿਕਾਰ ਨਾਲ ਗੁਰਦੁਆਰਾ ਰਾਮਪੁਰ ਖੇੜਾ ਸਾਹਿਬ ਪਹੁੰਚਾਉਣ ਲਈ ਆਪਣੀ ਜੀਪ, ਵਿਛਾਈ ਕਰ ਕੇ ਹਸਪਤਾਲ ਭੇਜ ਦਿੱਤੀ। ਇੰਨੇ ਸਮੇਂ ਵਿਚ ਦਿੱਲੀ ਦੇ ਜਿਨ੍ਹਾਂ-ਜਿਨ੍ਹਾਂ ਪ੍ਰੇਮੀਆਂ ਨੂੰ ਬਾਬਾ ਜੀ ਦੇ ਸਰੀਰ ਤਿਆਗਣ ਦੀ ਇਹ ਖ਼ਬਰ ਮਿਲੀ, ਉਹ ਸਾਰੇ ਪ੍ਰੇਮੀ ਇਕ-ਦਮ ਹਸਪਤਾਲ ਪੁੱਜ ਗਏ। ਸਾਡੇ ਵਾਪਸ ਹਸਪਤਾਲ ਜਾਣ ਤਕ ਕਾਫ਼ੀ ਸੰਗਤ ਉੱਥੇ ਇਕੱਤ੍ਰ ਹੋ ਚੁੱਕੀ ਸੀ। ਇਸੇ ਸਮੇਂ ਦੌਰਾਨ ਪ੍ਰਿੰ. ਤਰਸੇਮ ਸਿੰਘ ਜੀ ਨੇ ਹਸਪਤਾਲ ਦੀ ਸਾਰੀ ਕਾਰਵਾਈ ਪੂਰੀ ਕਰ ਲਈ ਸੀ। ਸ਼ਾਮ ਦੇ 7 ਕੁ ਵਜੇ ਦੇ ਕਰੀਬਨ ਬਾਬਾ ਜੀ ਦੇ ਸਰੀਰ ਨੂੰ ਜੌਂਗੇ ਵਿਚ ਸਜਾ ਕੇ ਗੁਰਦੁਆਰਾ ਸਾਹਿਬ ਨੂੰ ਚਾਲੇ ਪਾ ਦਿੱਤੇ। ਰਸਤੇ ਵਿਚ ਸਿੰਘ, ਵਾਰੀ-ਵਾਰੀ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਨਿਰੰਤਰ ਕਰਦੇ ਰਹੇ। ਸਰਦੀ ਵੀ ਕਾਫ਼ੀ ਸੀ। ਰਸਤੇ ਵਿਚ ਧੁੰਧ ਵੀ ਬਹੁਤ ਜ਼ਿਆਦਾ ਸੀ। ਸਹਿਜੇ-ਸਹਿਜੇ ਚਲਦੇ ਸੰਗਤ ਸਮੇਤ ਉਸ ਅਸਥਾਨ ਤੇ ਉਸੇ ਟਾਈਮ ਹੀ ਪੁੱਜੇ ਜਿਥੋਂ ਇਕ ਮਹੀਨਾ ਚੌਵੀ ਦਿਨ ਪਹਿਲੋਂ ਇਸੇ ਟਾਈਮ ਬਾਬਾ ਜੀ ਦੇ ਸਰੀਰ ਨੂੰ ਤੰਦਰੁਸਤ ਕਰਨ ਲਈ ਲੈ ਕੇ ਗਏ ਸਾਂ। ਰਾਤੋ-ਰਾਤ ਹੀ ਸੰਗਤਾਂ ਨੂੰ ਇਹ ਖ਼ਬਰ ਹੋ ਚੁਕੀ ਸੀ ਕਿ ਬਾਬਾ ਜੀ:

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥** *()*

ਅਨੁਸਾਰ ਸਾਨੂੰ ਸਰੀਰਕ ਵਿਛੋੜਾ ਦੇ ਗਏ ਹਨ, ਕਿਉਂਕਿ ਰੇਡੀਓ ਅਤੇ ਟੈਲੀਵੀਜ਼ਨ ਰਾਹੀਂ ਬਾਬਾ ਜੀ ਦੇ ਸਰੀਰ ਤਿਆਗਣ ਦੀ ਖ਼ਬਰ ਪ੍ਰਸਾਰਿਤ ਹੋ ਚੁੱਕੀ ਸੀ, ਜਿਸ ਕਰਕੇ ਸਾਡੇ ਪੁੱਜਣ ਤੋਂ ਪਹਿਲਾਂ ਹੀ ਕਾਫ਼ੀ ਸੰਗਤਾਂ ਦੁਖੀ ਹਿਰਦੇ ਅਤੇ ਸੱਜਲ ਨੇਤਰਾਂ ਨਾਲ ਬਾਬਾ ਜੀ ਦੇ ਅੰਤਿਮ ਦਰਸ਼ਨਾਂ ਦੀ ਇੰਤਜ਼ਾਰ ਕਰ ਰਹੀਆਂ ਸਨ।

# ਅੰਤਿਮ ਯਾਤਰਾ

ਲੰਗਰ ਵਾਲੇ ਵੱਡੇ ਬਰਾਂਡੇ ਵਿਚ ਪਲੰਘ ਵਿਛਾ ਕੇ ਸਤਿਨਾਮ-ਵਾਹਿਗੁਰੂ ਦਾ ਜਾਪ ਕਰਦਿਆਂ ਬਾਬਾ ਜੀ ਦਾ ਸਰੀਰ ਜੌਂਗੇ ਵਿਚੋਂ ਕੱਢ ਕੇ ਸੰਗਤ ਦੇ ਦਰਸ਼ਨਾਂ ਲਈ ਉਸ ਉੱਪਰ ਸਜਾ ਦਿੱਤਾ ਗਿਆ। ਸੰਗਤ ਨੇ ਜਿਵੇਂ ਕਿ ਗੁਰਬਾਣੀ ਵਿਚ ਹੁਕਮ ਹੈ :

**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥**

ਅਤੇ ਕਰਨਾ ਕੀ ਹੈ :

**ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥** *(ਪੰਨਾ ੯੨੩)*

## ਬੇਅੰਤ ਸੰਗਤਾਂ ਅੰਤਮ ਦਰਸ਼ਨਾਂ ਲਈ ਆਈਆਂ

ਉੱਚੀ ਸਟੇਜ ਲਗਾ ਕੇ ਬਾਬਾ ਜੀ ਦੇ ਸਰੀਰ ਕੋਲ ਗੁਰਬਾਣੀ ਦਾ ਕੀਰਤਨ ਆਰੰਭ ਕਰ ਦਿੱਤਾ ਜੋ ਕਿ 6 ਜਨਵਰੀ ਦੁਪਹਿਰ ਸਾਢੇ ਬਾਰ੍ਹਾਂ ਵਜੇ ਤਕ ਨਿਰੰਤਰ ਜਾਰੀ ਰਿਹਾ। ਦੂਰ-ਦੁਰੇਡੇ ਤੋਂ ਅਤੇ ਸਾਰੇ ਇਲਾਕੇ ਵਿਚੋਂ ਸੰਗਤ ਬਾਬਾ ਜੀ ਦੇ ਅੰਤਿਮ ਦਰਸ਼ਨਾਂ ਲਈ ਵਹੀਰਾਂ ਘੱਤ ਕੇ ਆ ਰਹੀ ਸੀ। ਥੋੜ੍ਹੇ ਸਮੇਂ ਵਿਚ ਹੀ ਇੰਨੀ ਸੰਗਤ ਹੋ ਗਈ ਕਿ ਪ੍ਰਬੰਧਕਾਂ ਲਈ ਸੰਗਤ ਨੂੰ ਸਾਂਭਣਾ ਔਖਾ ਹੋ ਗਿਆ। ਸਾਰੀ ਸੰਗਤ ਬਾਬਾ ਜੀ ਦੇ ਦਰਸ਼ਨ ਕਰ ਸਕੇ—ਇਸ ਮੰਤਵ ਲਈ ਬਾਂਸ ਆਦਿਕ ਬੰਨ੍ਹ ਕੇ ਰਸਤਾ ਬਣਾਉਣਾ ਪਿਆ। ਇਕ ਪਾਸੇ ਤੋਂ ਦਰਸ਼ਨਾਂ ਲਈ ਸੰਗਤ ਆਉਂਦੀ ਤੇ ਫਿਰ ਦੂਜੇ ਪਾਸੇ ਦੀ ਅਗਾਂਹ ਲੰਘ ਜਾਂਦੀ। ਸਾਰਾ ਦਿਨ ਹੀ ਇਸੇ ਪ੍ਰਕਾਰ ਸੰਗਤਾਂ ਦਾ ਤਾਂਤਾ ਬੱਝਾ ਰਿਹਾ।

ਸੰਗਤਾਂ ਪਿਆਰ ਦੇ ਹੰਝੂ ਵਹਾਉਂਦਿਆਂ ਇਕ-ਦੂਸਰੇ ਨਾਲ ਬਾਬਾ ਜੀ ਦੇ ਪਰਉਪਕਾਰਾਂ ਨੂੰ ਸਾਂਝਾ ਕਰ ਰਹੀਆਂ ਸਨ। ਇੱਕ ਆਪਣੀ ਹੱਡ-ਬੀਤੀ ਦਾ ਬ੍ਰਿਤਾਂਤ ਦੱਸਦਾ, ਦੂਸਰਾ ਆਪਣੇ ਨਾਲ ਬੀਤੀ ਪੁਰਾਣੀ ਯਾਦ ਨੂੰ ਦੁਹਰਾਉਂਦਾ—ਬਸ ਇਥੇ ਤਾਂ ਇਹੋ ਪੰਕਤੀ ਢੁਕਦੀ ਸੀ :

**ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ**
**ਹੋਰ ਕੇਤੀ ਝਖਿ ਝਖਿ ਆਵੈ ਜਾਵੈ॥੭॥** *(ਮ: ੩, ਪੰਨਾ ੫੫੫)*

ਆਪ-ਮੁਹਾਰੇ ਹੀ ਮੂੰਹੋਂ ਨਿਕਲਦੀ ਸੀ ਕਿ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥੨॥**

*(ਆਸਾ ਸੇਖ ਫ਼ਰੀਦ ਜੀ, ਪੰਨਾ ੪੮੮)*

ਸਾਰਾ ਦਿਨ ਹੀ ਬੇਅੰਤ ਸੰਗਤ ਮਹਾਂਪੁਰਖਾਂ ਦੇ ਦਰਸ਼ਨ ਕਰਨ ਲਈ ਪੁੱਜਦੀ ਰਹੀ। ਰਾਤ ਵੀ ਸੰਗਤ ਦੀ ਆਮਦ ਜਾਰੀ ਰਹੀ। 6 ਜਨਵਰੀ ਨੂੰ ਸੂਰਜ ਉਦੈ ਹੋਣ ਦੇ ਨਾਲ ਤਾਂ ਇਤਨੀ ਸੰਗਤ ਇਕੱਤਰ ਹੋ ਗਈ ਕਿ ਗੁਰਦੁਆਰਾ ਸਾਹਿਬ ਦੀ ਹਦੂਦ ਅੰਦਰ ਤੁਰਨਾ-ਫਿਰਨਾ ਤਾਂ ਇੱਕ ਪਾਸੇ ਰਿਹਾ, ਖੜੋਣਾ ਵੀ ਮੁਸ਼ਕਲ ਹੋ ਗਿਆ। ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦੇ ਜਥੇਦਾਰ ਸਾਹਿਬਾਨ, ਬਾਕੀ ਤਖ਼ਤਾਂ ਦੇ ਸਿੰਘ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਗੁਰਚਰਨ ਸਿੰਘ ਜੀ ਟੌਹੜਾ ਵੀ ਪੁੱਜ ਗਏ। ਸੰਤ ਹਰਚੰਦ ਸਿੰਘ ਜੀ ਅਤੇ ਸੰਤ ਬਾਬਾ ਜਰਨੈਲ ਸਿੰਘ ਜੀ, ਜੋ ਕਿ ਸਮੇਂ ਦੇ ਹਾਲਾਤ ਸੁਖਾਵੇਂ ਨਾ ਹੋਣ ਕਾਰਨ ਬਾਬਾ ਜੀ ਦੀ ਅੰਤਿਮ ਯਾਤਰਾ ਵਿਚ ਨਹੀਂ ਪੁੱਜ ਸਕਦੇ ਸਨ, ਨੇ ਉਚੇਚੇ ਤੌਰ ਤੇ ਸ. ਉਜਾਗਰ ਸਿੰਘ ਸੇਖਵਾਂ ਅਤੇ ਬਾਬਾ ਠਾਕੁਰ ਸਿੰਘ ਜੀ ਨੂੰ ਦੁਸ਼ਾਲੇ ਦੇ ਕੇ ਭੇਜਿਆ। ਸਿੱਖ ਸੰਪਰਦਾਵਾਂ ਦੇ ਮੁਖੀ, ਹੋਰ ਸਾਧੂ ਮਹਾਤਮਾ ਵੀ ਦਿਨ ਚੜ੍ਹਦੇ ਤਕ ਗੁਰਦੁਆਰਾ ਸਾਹਿਬ ਪੁੱਜ ਗਏ। ਨਿਹੰਗ ਸਿੰਘ ਸੰਪਰਦਾਵਾਂ ਵੱਲੋਂ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲੇ ਤਾਂ ਰਾਤ ਹੀ ਪੁੱਜ ਗਏ ਸਨ।

11 ਕੁ ਵਜੇ ਅੰਤਿਮ ਸਸਕਾਰ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ। ਪਰ ਅਜੇ ਬੇਅੰਤ ਸੰਗਤ ਐਸੀ ਸੀ ਜੋ ਕਿ ਬਾਬਾ ਜੀ ਦੇ ਦਰਸ਼ਨ ਨਹੀਂ ਸੀ ਕਰ ਸਕੀ, ਜਿਸ ਕਾਰਨ ਸਸਕਾਰ ਦਾ ਸਮਾਂ ਦੋ (2) ਘੰਟੇ ਲੇਟ ਕਰਨਾ ਪਿਆ। ਇਸ਼ਨਾਨ ਆਦਿਕ ਕਰਵਾ ਕੇ ਸਾਢੇ ਬਾਰ੍ਹਾਂ ਵਜੇ ਸਰਬ ਸੰਗਤ ਨੇ ਬਾਬਾ ਜੀ ਦਾ ਬਿਬਾਣ ਸਤਿਨਾਮ-ਵਾਹਿਗੁਰੂ ਦੀ ਧੁਨੀ ਉਚਾਰਦੇ ਹੋਏ ਉਠਾਇਆ ਅਤੇ ਗੁਰਦੁਆਰਾ ਸਾਹਿਬ ਦੇ ਮੁੱਖ ਹਾਲ ਦੇ ਸਾਹਮਣੇ ਪੱਕੇ ਫ਼ਰਸ਼ ਉੱਪਰ ਗਿੱਲੀ ਮਿੱਟੀ ਪਾ ਕੇ ਜੋ ਡੇਢ ਕੁ ਫੁੱਟ ਉਚਾ ਕੱਚਾ ਥੜ੍ਹਾ ਬਣਾ ਕੇ ਅੰਗੀਠਾ ਤਿਆਰ ਕੀਤਾ ਸੀ, ਸਹਿਜੇ-ਸਹਿਜੇ ਲਿਜਾ ਕੇ ਉਸ ਉੱਪਰ ਟਿਕਾ ਦਿੱਤਾ। ਜਪੁ ਜੀ ਸਾਹਿਬ ਦਾ ਪਾਠ ਅਰੰਭ ਹੋ ਗਿਆ। ਜਿਧਰ ਵੀ ਨਿਗ੍ਹਾ ਮਾਰੋ ਸੰਗਤ ਹੀ ਸੰਗਤ ਸੀ। ਬੇਅੰਤ ਸੰਗਤ ਬਾਬਾ ਜੀ ਦੇ ਸਰੀਰ ਦੇ ਦਰਸ਼ਨ ਕਰਕੇ ਗੁਰਦੁਆਰਾ ਸਾਹਿਬ ਦੇ ਬਰਾਂਡਿਆਂ, ਹਾਲ ਤੇ ਹੋਰ ਕਮਰਿਆਂ ਦੀਆਂ ਛੱਤਾਂ, ਜਾਂ ਜਿੱਥੇ ਵੀ ਕਿਸੇ ਨੂੰ ਪੈਰ ਟਿਕਾਉਣ ਲਈ ਜਗ੍ਹਾ ਮਿਲੀ, ਉੱਤੇ ਚੜ੍ਹ ਕੇ ਇਸ ਸਮੇਂ ਦੀ ਉਡੀਕ ਵਿਚ ਸੀ ਕਿ ਅਸੀਂ ਆਪਣੀਆਂ ਅੱਖਾਂ ਨਾਲ ਉਸ ਪਾਵਨ ਸਰੀਰ ਦੇ ਅੰਤਮ ਸਸਕਾਰ ਦੀ ਝਲਕ ਵੀ ਵੇਖ ਲਈਏ, ਜਿਸ ਪਾਵਨ ਸਰੀਰ ਰਾਹੀਂ ਉਹ ਮਹਾਨ ਆਤਮਾ ਇਸ ਸੰਸਾਰ ਵਿਚ ਵਿਚਰ ਕੇ ਗੁਰਮੁਖ ਗਾਡੀ ਰਾਹ ਦਾ ਮਾਰਗ ਦਰਸ਼ਨ ਕਰਦੀ ਰਹੀ ਅਤੇ :

**ਆਪਿ ਜਪੈ ਅਵਰਹ ਨਾਮੁ ਜਪਾਵੈ॥**

ਦੀ ਕਾਰ ਕਰਿਆ ਕਰਦੇ ਸੀ।

## ਬਾਬਾ ਜੀ ਦਾ ਅੰਤਮ ਸੰਸਕਾਰ

ਸਭ ਪਾਸੇ ਬੜੇ ਵੈਰਾਗ ਵਿਚ ਸਤਿਨਾਮ-ਵਾਹਿਗੁਰੂ ਦੀ ਧੁਨੀ ਅਲਾਪੀ ਜਾ ਰਹੀ ਸੀ। ਸ੍ਰੀ ਜਪੁ ਜੀ ਸਾਹਿਬ ਦਾ ਪਾਠ ਸੰਪੂਰਨ ਹੋਇਆ—ਉਧਰ ਸੰਗਤ ਵਲੋਂ ਚਿਖ਼ਾ ਉੱਪਰ ਬੇਅੰਤ ਦੇਸੀ ਘਿਉ, ਚੰਦਨ ਦੀ ਲੱਕੜ ਅਤੇ ਹੋਰ ਸੁਗੰਧਤ ਸਮੱਗਰੀ ਸਥਾਪਤ ਕਰਕੇ ਪੂਰੀ ਤਿਆਰੀ ਕਰ ਲਈ ਗਈ। ਸਿੰਘ ਸਾਹਿਬ ਗਿ. ਕ੍ਰਿਪਾਲ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਅੰਤਿਮ ਅਰਦਾਸਾ ਸੋਧਿਆ ਉਪਰੰਤ ਬਾਬਾ ਜੀ ਦੇ ਛੋਟੇ ਭਾਈ ਸਾਹਿਬ ਬਾਬਾ ਠਾਕਰ ਸਿੰਘ ਜੀ ਨੇ ਪੂਰੇ ਇੱਕ ਵਜੇ ਚਿਤਾ ਨੂੰ ਅਗਨੀ ਵਿਖਾਈ ਅਤੇ ਦੇਖਦਿਆਂ-ਦੇਖਦਿਆਂ ਹੀ :

**ਪਵਨੈ ਮਹਿ ਪਵਨੁ ਸਮਾਇਆ**
**ਜੋਤੀ ਮਹਿ ਜੋਤਿ ਰਲਿ ਜਾਇਆ**
**ਮਾਟੀ ਮਾਟੀ ਹੋਈ ਏਕ**....... *(ਰਾਮਕਲੀ ਮ: ੫, ਪੰਨਾ ੮੮੫)*

ਵਾਲੀ ਦਸ਼ਾ ਵਰਤੀ। ਹਰੇਕ ਪ੍ਰਾਣੀ ਦੀ ਰਸਨਾ ਤੇ ਇਹੋ ਅੱਖਰ ਸਨ ਕਿ :

**ਗੁਰਮੁਖ ਜਨਮ ਸਵਾਰ ਦਰਗਹਿ ਚਲਿਆ॥**
**ਸਚੀ ਦਰਗਹ ਜਾਇ ਸਚਾ ਪਿੜ ਮਲਿਆ॥**

*(ਭਾ. ਗੁਰਦਾਸ ਜੀ, ਵਾਰ ੧੯, ਪਉੜੀ ੧੪)*

ਮਹਾਂਪੁਰਖਾਂ ਦੀਆਂ ਪਰਉਪਕਾਰੀ ਪਿਆਰੀਆਂ ਯਾਦਾਂ ਨੂੰ ਹਿਰਦੇ ਵਿਚ ਯਾਦ ਕਰਦੀ ਸਰਬ ਸੰਗਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਪੁੱਜੀ। ਅਲਾਹਣੀਆਂ ਦਾ ਪਾਠ ਕਰਕੇ ਅਰਦਾਸ ਕਰਨ ਉਪਰੰਤ ਹੁਕਮਨਾਮਾ ਲੈ ਕੇ ਦੇਗ ਵਰਤਾਈ ਗਈ। ਲੋੜ ਅਨੁਸਾਰ ਸੰਗਤਾਂ ਨੇ ਲੰਗਰ ਛਕਿਆ। ਦੂਰ-ਦੁਰੇਡੇ ਜਾਣ ਵਾਲੀਆਂ ਸੰਗਤਾਂ ਵਾਹਿਗੁਰੂ-ਵਾਹਿਗੁਰੂ ਜਪਦੀਆਂ ਭਰੇ ਦਿਲਾਂ ਨਾਲ ਵਿਦਾ ਹੋਈਆਂ। ਨਜ਼ਦੀਕੀ ਸੰਗਤ ਨੇ ਬਾਬਾ ਜੀ ਦੇ ਅੰਗੀਠੇ ਪਾਸ ਹੀ ਸੋਦਰੁ ਦਾ ਦੀਵਾਨ ਸਜਾਇਆ ਅਤੇ ਰਾਤ ਵਾਰੀ-ਵਾਰੀ ਆਰਾਮ ਕੀਤਾ। ਇਸ ਰਾਤ ਬਹੁਤ ਸਾਰੇ ਪ੍ਰੇਮੀਆਂ ਨੂੰ ਬਾਬਾ ਜੀ ਨੇ ਸਾਖਸ਼ਾਤ ਦਰਸ਼ਨ ਦਿੱਤੇ ਅਤੇ ਢਾਰਸ ਦੇਣ ਵਾਲੇ ਕਈ ਪ੍ਰਕਾਰ ਦੇ ਬਚਨ ਵੀ ਕੀਤੇ।

ਹੁਣ ਹਰ ਰੋਜ਼ ਬੇਅੰਤ ਸੰਗਤ ਪਿਆਰ-ਵੱਸ ਹੋ ਕਰਕੇ ਗੁਰਦੁਆਰਾ ਸਾਹਿਬ ਆਉਂਦੀ। ਸਵੇਰੇ-ਸ਼ਾਮ ਦੀਵਾਨ ਸਜਦਾ। ਕੀਰਤਨ ਉਪਰੰਤ ਸਵੇਰੇ ਸਹਸਕ੍ਰਿਤੀ ਸਲੋਕਾਂ ਦੀ ਅਤੇ ਸ਼ਾਮ ਨੂੰ ਜੈਤਸਰੀ ਦੀ ਵਾਰ ਦੇ ਸਲੋਕਾਂ ਦੀ ਕਥਾ ਪੰਡਿਤ

ਬਖ਼ਸ਼ੀਸ ਸਿੰਘ ਜੀ (ਜਿਨ੍ਹਾਂ ਦੀ ਉਚੇਚੀ ਡਿਊਟੀ ਖ਼ਾਲਸਾ ਜੀ ਨੇ ਬਾਬਾ ਜੀ ਦੇ ਦੁਸਹਿਰੇ ਤਕ ਇੱਥੇ ਟਿਕਣ ਦੀ ਤੇ ਕਥਾ ਕਰਨ ਦੀ ਲਾਈ ਸੀ) ਮਹਿਤੇ ਵਾਲੇ, ਬੜੇ ਪ੍ਰੇਮ ਨਾਲ ਕਰਦੇ।

ਹੁਣ ਤਾਂ ਭਾਈ ਵੀਰ ਸਿੰਘ ਜੀ ਦੇ ਕਥਨ ਅਨੁਸਾਰ ਰੱਬੀ ਰਜ਼ਾ ਦੇ ਹੁਕਮ ਅਤੇ ਬਿਰਹੋਂ ਦੀ ਤੜਫ਼ ਦੀ ਲਪੇਟ ਵਿਚ ਬਾਬਾ ਜੀ ਦੀ ਪਿਆਰ-ਭਰੀ ਨਿੱਘੀ ਯਾਦ ਹਰ ਹਿਰਦੇ ਵਿਚ ਸਮੋਈ ਹੋਈ ਸੀ :

**ਨਾਮ ਸਜਣ ਦਾ ਜੀਭ ਚੜ੍ਹ ਗਿਆ,**
**ਜਾਂ ਸੱਜਣ ਉਠ ਤੁਰਿਆ।**
**ਮੱਲ ਲਏ ਦੋ ਨੈਣ ਧਯਾਨ ਨੇ,**
**ਸਬਕ ਰਜ਼ਾ ਦਾ ਫੁਰਿਆ।**
**ਬਿਰਹੋਂ ਦੇ ਹਥ ਸਉਂਪ ਅਸਾਨੂੰ,**
**ਜੇ ਸਜਣ! ਤੂੰ ਰਾਜ਼ੀ।**
**ਯਾਦ ਤੁਸਾਡੀ ਛੁਟੇ ਨ ਸਾਥੋਂ,**
**ਪਯਾਰ ਰਹੇ ਲੂੰ ਪੁੜਿਆ॥੪੪॥** *(ਲਹਿਰਾਂ ਦੇ ਹਾਰ 'ਚੋਂ)*

# ਦੁਸਹਿਰਾ

8 ਜਨਵਰੀ 1983 ਨੂੰ ਸਵੇਰੇ ਦਸ ਕੁ ਵਜੇ ਅਰਦਾਸਾ ਸੋਧ ਕੇ ਸੰਗਤ ਨੇ ਬਾਬਾ ਜੀ ਦਾ ਅੰਗੀਠਾ ਸੰਕੋਚਿਆ ਅਤੇ ਜਿਵੇਂ ਬਾਬਾ ਜੀ ਹਦਾਇਤ ਕਰ ਗਏ ਸਨ ਕਿ :

**ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥੮॥**

*(ਪੰਨਾ ੭੫੯)*

ਅਨੁਸਾਰ ਸਾਡਾ ਜੀਵਨ ਆਧਾਰ ਗੁਰਬਾਣੀ ਹੈ। ਸੋ ਜਿਸ ਵੇਲੇ ਸਾਡਾ ਇਹ ਪੰਜ ਭੂਤਕ ਸਰੀਰ ਗੁਰਬਾਣੀ ਉਚਾਰਨ ਅਤੇ ਸ੍ਰਵਣ ਕਰਨ ਤੋਂ ਅਸਮਰੱਥ ਹੋ ਜਾਵੇ ਤਦ ਸਾਡੇ ਸਰੀਰ ਦੀ ਮਿੱਟੀ ਨੂੰ ਗੁਰਦੇਵ ਜੀ ਦੇ ਪ੍ਰਕਾਸ਼ ਅਸਥਾਨ ਹੇਠ ਡੂੰਘਾ ਟੋਆ ਪੁੱਟ ਕੇ ਸਥਾਪਨ ਕਰ ਦੇਣਾ ਤਾਂ ਜੋ ਸਾਡੀ ਮਿੱਟੀ ਦਾ ਵੀ ਗੁਰਬਾਣੀ ਤੋਂ ਵਿਛੋੜਾ ਨਾ ਪਵੇ। ਇਹ ਸਰੀਰ ਦੀ ਮਿੱਟੀ ਵੀ ਗੁਰਬਾਣੀ ਸੁਣ ਕੇ ਸਦਾ ਵਾਸਤੇ ਸਫ਼ਲ ਹੋਵੇ। ਇਸ ਹੁਕਮ ਅਨੁਸਾਰ ਪਿੱਤਲ ਦਾ ਇਕ ਵੱਡਾ ਬਕਸਾ ਬਣਾ ਕੇ ਸਾਰਾ ਅੰਗੀਠਾ ਉਸ ਵਿਚ ਪਾ ਕੇ ਗੁਰੂ ਮਹਾਰਾਜ ਜੀ ਦੇ ਪ੍ਰਕਾਸ਼ ਅਸਥਾਨ ਹੇਠ ਡੂੰਘਾ ਟੋਆ ਪੁੱਟ ਕੇ ਉਸ ਵਿਚ ਬਕਸਾ ਰੱਖ, ਉਪਰ ਸੰਗਮਰਮਰ ਦੀ ਸਿਲਾ ਲਾ ਕੇ ਸਦਾ ਲਈ ਬੰਦ ਕਰ ਦਿੱਤਾ ਗਿਆ।

16 ਜਨਵਰੀ 1983, ਐਤਵਾਰ ਨੂੰ ਬਾਬਾ ਜੀ ਦਾ ਦੁਸਹਿਰਾ ਮਨਾਉਣ ਦਾ ਦਿਨ ਨਿਯਤ ਕੀਤਾ ਗਿਆ ਸੀ—ਕਿਉਂਕਿ 13-14 ਜਨਵਰੀ ਨੂੰ ਮਾਘੀ ਸੀ—ਜਿਸ ਕਾਰਨ ਸਾਰੇ ਪੰਥਕ ਲੀਡਰਾਂ ਨੂੰ ਰੁਝੇਵੇਂ ਸਨ। ਸਹਿਜ ਪਾਠ ਤਾਂ 6 ਜਨਵਰੀ ਨੂੰ ਸਸਕਾਰ ਉਪਰੰਤ ਹੀ ਅਰੰਭ ਕਰ ਦਿੱਤਾ ਸੀ। 11 ਜਨਵਰੀ ਨੂੰ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਕੇ 13 ਜਨਵਰੀ ਨੂੰ ਦੁਸਹਿਰੇ ਵਾਲੇ ਦਿਨ ਭੋਗ ਪਾਇਆ ਗਿਆ। 14 ਜਨਵਰੀ ਨੂੰ ਦੁਬਾਰਾ ਫਿਰ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰ ਦਿੱਤਾ ਗਿਆ—ਜਿਸ ਦਾ ਭੋਗ 16 ਜਨਵਰੀ ਨੂੰ ਸਵੇਰੇ 9 ਵਜੇ ਪਿਆ। ਉਪਰੰਤ ਬਾਹਰ ਖੇਤ ਵਿਚ ਜੋ ਵੱਡੀ ਸਟੇਜ ਬਣਾਈ ਗਈ ਸੀ, ਉਥੇ ਸਹਿਜ ਪਾਠ ਦਾ ਭੋਗ ਪੈਣ ਉਪਰੰਤ ਕੀਰਤਨ ਹੋਇਆ।

ਭਾਵੇਂ ਦਾਸ ਇਸ ਪਵਿੱਤ੍ਰ ਅਸਥਾਨ ਦੀ ਸੇਵਾ ਦਾ ਭਾਰ ਚੁੱਕਣ ਤੋਂ ਅਸਮਰੱਥ ਸੀ ਅਤੇ ਨਾ ਹੀ ਇਸ ਜ਼ਿੰਮੇਵਾਰੀ ਨੂੰ ਸੰਭਾਲਣਾ ਚਾਹੁੰਦਾ ਸੀ[੧] ਪਰ ਸਮੁੱਚੇ ਪੰਥ ਦੀਆਂ ਉੱਚ ਸ਼ਖ਼ਸੀਅਤਾਂ ਅਤੇ ਸਰਬ ਸੰਗਤ ਦੇ ਹੁਕਮ ਅਨੁਸਾਰ ਦਾਸ ਨੂੰ ਇਹ ਸੇਵਾ ਲੈਣ ਲਈ ਸਿਰ ਝੁਕਾਉਣਾ ਪਿਆ। ਦਸਤਾਰ-ਬੰਦੀ ਦੀ ਰਸਮ ਹੋਈ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ, ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੋ. ਗੁ. ਪ੍ਰ. ਕਮੇਟੀ ਵੱਲੋਂ ਸ. ਗੁਰਚਰਨ ਸਿੰਘ ਟੌਹੜਾ, ਦਮਦਮੀ ਟਕਸਾਲ ਵੱਲੋਂ ਬਾਬਾ ਠਾਕੁਰ ਸਿੰਘ ਜੀ, ਸ਼੍ਰੋ. ਅਕਾਲੀ ਦਲ ਵੱਲੋਂ ਸ. ਉਜਾਗਰ ਸਿੰਘ ਸੇਖਵਾਂ, ਕਾਰ-ਸੇਵਾ ਸੰਪ੍ਰਦਾਵਾਂ ਵੱਲੋਂ ਬਾਬਾ ਉੱਤਮ ਸਿੰਘ ਜੀ, ਉਦਾਸੀ ਸੰਪ੍ਰਦਾਵਾਂ ਵੱਲੋਂ ਮਹੰਤ ਸੇਵਾਦਾਸ ਜੀ ਅਤੇ ਨਿਹੰਗ ਸਿੰਘ ਜਥੇਬੰਦੀ ਵੱਲੋਂ ਬਾਬਾ ਨਿਹਾਲ ਸਿੰਘ ਜੀ ਨੇ ਸਾਰੇ ਦਸਤਾਰੇ ਇਕੱਠੇ ਕਰਕੇ ਹੋਰ ਸਾਧੂ-ਮਹਾਤਮਾਵਾਂ ਨਾਲ ਰਲ ਕੇ ਇਕ ਵੱਡੀ ਦਸਤਾਰ ਬਣਾ ਕੇ ਦਾਸ ਦੇ ਸਿਰ ਤੇ ਸਜਾ, ਇਸ ਅਸਥਾਨ ਦੀ ਸੇਵਾ ਦਾ ਭਾਰ ਰੱਖ ਦਿੱਤਾ। ਉਪਰੰਤ ਸਾਰੇ ਮਹਾਂਪੁਰਖਾਂ ਅਖੰਡ ਕੀਰਤਨੀ ਜਥੇ ਦੇ ਜਥੇਦਾਰ ਭਾਈ ਰਾਮ ਸਿੰਘ ਜੀ ਅਤੇ ਇਲਾਕੇ ਦੇ ਪਤਵੰਤੇ ਗੁਰਮੁਖਾਂ ਨੇ ਦਸਤਾਰੇ ਅਤੇ ਮਾਇਆ ਭੇਟਾ ਕੀਤੀ। ਜਥੇਦਾਰ ਜਗਦੇਵ ਸਿੰਘ ਤਲਵੰਡੀ ਅਤੇ ਇਲਾਕੇ ਦੇ ਸਾਰੇ ਐਮ.ਐਲ.ਏ., ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਅਤੇ ਖਾਲਸਾ ਵਿਦਿਅਕ ਸੰਸਥਾਵਾਂ ਵੱਲੋਂ ਵੀ ਸਿਰੋਪਾਉ ਦਿੱਤੇ ਗਏ। ਅੱਧੇ ਘੰਟੇ ਵਿਚ ਇਹ ਰਸਮ ਪੂਰੀ ਹੋਣ ਉਪਰੰਤ ਆਏ ਪ੍ਰਤਿਸ਼ਟ ਵਿਅਕਤੀਆਂ, ਸਮੂਹ ਮਹਾਂਪੁਰਖਾਂ ਤੇ ਲੀਡਰ ਸਾਹਿਬਾਨਾਂ ਨੇ ਬਾਬਾ ਜੀ ਵੱਲੋਂ ਪੰਥ ਪ੍ਰਤੀ ਕੀਤੀਆਂ ਸੇਵਾਵਾਂ ਨੂੰ ਦਰਸਾਉਂਦਿਆਂ ਹੋਇਆਂ ਆਪ ਜੀ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਅਤੇ ਬਾਬਾ ਜੀ ਨੂੰ ਕੌਮ ਦਾ "ਮਹਾਨ-ਸ਼ਹੀਦ" ਕਰਾਰ ਦਿੱਤਾ। ਆਪ ਜੀ ਦੀ ਯਾਦ ਨੂੰ ਤਾਜ਼ਾ ਰੱਖਣ ਹਿਤ ਸ. ਗੁਰਚਰਨ ਸਿੰਘ ਟੌਹੜਾ, ਪ੍ਰਧਾਨ ਸ਼੍ਰੋ. ਗੁ. ਪ੍ਰਬੰਧਕ ਕਮੇਟੀ ਨੇ ਆਪ ਜੀ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਸ੍ਰੀ ਅੰਮ੍ਰਿਤਸਰ ਸਾਹਿਬ ਲਗਾਉਣ ਦਾ

---

੧. ਬਾਬਾ ਜੀ ਆਪਣੇ ਸਰੀਰ ਵਿਚ ਵਿਚਰਦੇ ਸਮੇਂ ਦਾਸ ਨੂੰ ਕਈ ਵਾਰ ਇਹ ਸੇਵਾ ਕਰਨ ਲਈ ਕਹਿ ਚੁਕੇ ਸਨ, ਪਰ ਮੈਂ ਬਾਬਾ ਜੀ ਨੂੰ ਹਰ ਸਮੇਂ ਇਹੋ ਬੇਨਤੀ ਹੀ ਕਰਨੀ ਕਿ ਬਾਬਾ ਜੀ, ਮੈਂ ਇਸ ਸੇਵਾ ਨੂੰ ਨਿਬਾਹੁਣ ਦੇ ਯੋਗ ਨਹੀਂ ਪਰ ਆਪ ਜੀ ਨੇ ਕਈ ਵਾਰ ਪਿਆਰ ਵਿਚ ਇਹ ਬਖ਼ਸ਼ਿਸ਼ ਦੇ ਬਚਨ ਹੀ ਕਹਿਣੇ ਕਿ "ਤੈਨੂੰ ਬਹੁਤੀ ਘਾਲ ਕਰਨ ਦੀ ਲੋੜ ਨਹੀਂ। ਅਸੀਂ ਤੇਰੇ ਲਈ ਸਭ ਕੁਝ ਕਰ ਛੱਡਿਆ ਹੈ ਅਤੇ ਜਿਵੇਂ ਸਰੀਰ ਵਿਚ ਰਹਿੰਦੇ ਤੇਰਾ ਖ਼ਿਆਲ ਰੱਖਦੇ ਹਾਂ, ਇਸੇ ਤਰ੍ਹਾਂ ਸਰੀਰ ਛੱਡਣ ਉਪਰੰਤ ਵੀ ਅਸੀਂ ਹਮੇਸ਼ਾ ਤੇਰੇ ਨਾਲ ਰਹਾਂਗੇ।" ਪਰ ਜਦ ਫਿਰ ਵੀ ਨਾਂਹ ਕਰਕੇ ਦਾਸ ਬਾਬਾ ਜੀ ਦੀ ਪ੍ਰਸੰਨਤਾ ਨਾ ਲੈ ਸਕਿਆ ਤਦ ਆਪ ਜੀ ਨੇ ਬਚਨ ਕੀਤਾ ਕਿ "ਸਾਡੇ ਕਹਿਣ ਤੇ ਤਾਂ ਤੂੰ ਮੰਨਦਾ ਨਹੀਂ, ਸਮਾਂ ਆਉਣ ਤੇ ਆਪੇ ਸੰਗਤ ਫ਼ੈਸਲਾ ਕਰ ਦੇਵੇਗੀ।" ਸਮੇਂ-ਸਮੇਂ ਆਪ ਜੀ ਹੋਰ ਵੀ ਬਖ਼ਸ਼ਿਸ਼ਾਂ ਭਰੇ ਬੇਅੰਤ ਬਚਨ ਕਰਦੇ ਰਹਿੰਦੇ, ਜਿਨ੍ਹਾਂ ਨੂੰ ਲਿਖਣਾ ਯੋਗ ਨਹੀਂ, ਬਾਬਾ ਜੀ ਦੇ ਨਜ਼ਦੀਕੀ ਸੰਗੀਆਂ ਨੂੰ ਪਤਾ ਹੀ ਹੈ।

ਐਲਾਨ ਕੀਤਾ। ਇਸ ਦਿਨ ਜਿੰਨੀ ਕੁ ਸੰਗਤ ਆਈ, ਉਸ ਦਾ ਅੰਦਾਜ਼ਾ ਲਾਉਣਾ ਕਠਿਨ ਸੀ। ਹਰ ਪਾਸੇ ਜਿਧਰ ਵੀ ਨਿਗ੍ਹਾ ਮਾਰੋ ਜਨ-ਸਮੂਹ ਦਾ ਠਾਠਾਂ ਮਾਰਦਾ ਸਮੁੰਦਰ ਨਜ਼ਰ ਆ ਰਿਹਾ ਸੀ। ਅਰਦਾਸ ਉਪਰੰਤ ਦੇਗ਼ ਵਰਤਾ ਕੇ ਸਾਰੇ ਦੀਵਾਨ ਦੀ ਸਮਾਪਤੀ ਕੀਤੀ ਗਈ।

ਦੀਵਾਨ ਦੀ ਸਮਾਪਤੀ ਉਪਰੰਤ ਗੁਰੂ ਕਾ ਲੰਗਰ ਜੋ ਸਵੇਰ ਤੋਂ ਹੀ ਚਲ ਰਿਹਾ ਸੀ, ਲੋੜ ਅਨੁਸਾਰ ਰਹਿੰਦੀ ਸੰਗਤ ਨੇ ਛਕਿਆ। ਕਿਸੇ ਪ੍ਰਕਾਰ ਦਾ ਰੌਲਾ ਨਹੀਂ ਸੀ। ਬੜੇ ਅਦਬ ਅਤੇ ਭੈ-ਭਾਵਨੀ ਵਿਚ ਸਾਰੀ ਸੰਗਤ ਹੀ ਹਿਰਦੇ ਵਿਚ ਬਾਬਾ ਜੀ ਦੀ ਪਿਆਰੀ-ਨਿੱਘੀ ਯਾਦ ਨੂੰ ਸਮੋਈ ਆਪ ਜੀ ਦੇ ਸਰੀਰਕ ਵਿਛੋੜੇ ਦੀ ਕਸਕ ਨੂੰ ਮਨ ਵਿਚ ਸਹਿੰਦੀ ਹੋਈ ਆਪੋ-ਆਪਣੇ ਨਗਰਾਂ ਨੂੰ ਹੌਲੀ ਹੌਲੀ ਵਿਦਾ ਹੋ ਗਈ।

# ਅੰਤਿਮ ਬੇਨਤੀ

ਬਾਬਾ ਜੀ ਨੇ ਆਪਣੇ ਜੀਵਨ-ਕਾਲ ਵਿਚ ਹਰ ਪੱਖ ਤੋਂ ਬਹੁਤ ਸੰਕੋਚਵਾਂ ਜੀਵਨ ਬਤੀਤ ਕੀਤਾ। ਆਪ ਜੀ ਬਹੁਤੇ ਖਲਾਰੇ ਤੋਂ ਹਮੇਸ਼ਾ ਸੰਕੋਚ ਕਰਦੇ ਪਰ ਆਪ ਜੀ ਵੱਲੋਂ ਦੇਸ਼-ਵਿਦੇਸ਼ ਵਿਚ ਨਾਮ ਦੀ ਖ਼ੁਸ਼ਬੋਈ ਵੰਡਣ ਅਤੇ ਪੰਥ ਪ੍ਰਤੀ ਕੀਤੀਆਂ ਸੇਵਾਵਾਂ ਸਦਕਾ ਹਰ ਗੁਰੂ ਨਾਨਕ ਨਾਮ-ਲੇਵਾ ਆਪ ਜੀ ਦੀ ਸ਼ਖ਼ਸੀਅਤ ਤੋਂ ਭਲੀ ਪ੍ਰਕਾਰ ਜਾਣੂੰ ਹੋ ਗਿਆ। ਜੋ ਪ੍ਰਾਣੀ ਬਾਬਾ ਜੀ ਦੇ ਸਰੀਰ ਸਮੇਂ ਦਰਸ਼ਨ ਨਹੀਂ ਕਰ ਸਕਿਆ, ਹੁਣ ਉਸ ਦੇ ਮਨ ਵਿਚ ਖਿੱਚ ਸੀ ਕਿ ਜੇ ਅਸੀਂ ਉਸ ਮਹਾਨ ਆਤਮਾ ਦੇ ਸਰੀਰਕ ਦਰਸ਼ਨ ਨਹੀਂ ਕਰ ਸਕੇ ਤਾਂ ਉਸ ਅਸਥਾਨ ਦੀ ਧੂੜੀ ਜ਼ਰੂਰ ਪਰਸੀਏ, ਜਿਸ ਅਸਥਾਨ ਤੇ ਬੈਠ ਕੇ ਉਹਨਾਂ ਬੇਅੰਤ ਨਾਮ-ਸਿਮਰਨ ਕੀਤਾ, ਜਿਸ ਨਾਮ-ਸਿਮਰਨ ਦੀ ਬਰਕਤ ਸਦਕਾ ਸਿੱਖੀ ਦੀ ਮਹਿਕ ਦੇਸ਼-ਵਿਦੇਸ਼ ਵਿਚ ਫੈਲੀ ਹੈ ਅਤੇ ਉਹਨਾਂ ਸਮਾਗਮਾਂ ਵਿਚ ਜ਼ਰੂਰ ਹਾਜ਼ਰੀ ਭਰੀਏ—ਜਿਨ੍ਹਾਂ ਵਿਚ ਬਾਬਾ ਜੀ ਸੰਗਤਾਂ ਨੂੰ ਪ੍ਰਭੂ-ਚਰਾਂ ਨਾਲ ਜੁੜਨ ਲਈ ਪ੍ਰੇਰਨਾ ਅਤੇ ਅਵਸਰ ਪ੍ਰਦਾਨ ਕਰਦੇ ਰਹੇ ਸਨ। ਸੰਗਤਾਂ ਸਮਾਗਮਾਂ ਉਪਰ ਬੇਅੰਤ ਇਕੱਤ੍ਰ ਹੋਣ ਲੱਗ ਪਈਆਂ। ਸਤਿਗੁਰੂ ਜੀ ਦੀ ਪ੍ਰੇਰਨਾ ਅਤੇ ਸੰਗਤ ਦੇ ਉੱਦਮ ਸਦਕਾ, ਬਾਬਾ ਜੀ ਨੇ ਆਪਣੇ ਸਮੇਂ ਜੋ ਇਕ 60 × 40 ਫ਼ੁੱਟ ਦਾ ਵੱਡਾ ਹਾਲ ਕਮਰਾ ਸਤਿਗੁਰੂ ਜੀ ਦੇ ਪ੍ਰਕਾਸ਼ ਵਾਸਤੇ ਅਤੇ ਸੰਗਤ ਦੀ ਰਿਹਾਇਸ਼ ਲਈ ਜੋ 20-22 ਕਮਰੇ ਬਣਾਏ ਸਨ, ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਤੇ ਮਹਾਂਪੁਰਖਾਂ ਵੱਲੋਂ ਬਖ਼ਸ਼ੀ ਪ੍ਰੇਰਨਾ ਸਦਕਾ ਹੁਣ ਉਸ ਵਿਚ ਵਾਧਾ ਹੋਣ ਲੱਗਾ। ਥੋੜ੍ਹੇ ਅਰਸੇ ਵਿਚ ਹੀ ਸੰਗਤ ਦੀ ਰਿਹਾਇਸ਼ ਲਈ ਹੋਰ 40-42 ਕਮਰੇ ਬਣ ਗਏ। ਅੰਮ੍ਰਿਤ ਪ੍ਰਚਾਰ ਲਈ 27 × 52 ਫ਼ੁੱਟ ਦਾ ਇਕ ਹੋਰ ਹਾਲ ਬਣ ਗਿਆ—ਜਿਸ ਨੂੰ ਹੁਣ "ਸੰਤ ਬਾਬਾ ਹਰਨਾਮ ਸਿੰਘ ਯਾਦਗਾਰੀ ਲਾਇਬ੍ਰੇਰੀ ਅਤੇ ਅਜਾਇਬ ਘਰ" ਵਿਚ ਬਦਲ ਦਿੱਤਾ ਗਿਆ ਹੈ। ਸੰਗਤਾਂ ਦੀ ਰਹਾਇਸ਼ੀ ਸਹੂਲਤ ਨੂੰ ਮੁਖ ਰੱਖਕੇ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਦੇ ਨਾਉਂ ਤੇ "ਗੁਰੂ ਰਾਮਦਾਸ ਨਿਵਾਸ" ਦੀ ਉਸਾਰੀ ਆਰੰਭ ਕੀਤੀ ਜਿਸ ਵਿਚ 195 ਕਮਰੇ (ਸਮੇਤ ਲੈਟਰੀਨ-ਬਾਥਰੂਮ) ਤਿਆਰ ਹੋ ਗਏ ਹਨ ਤੇ ਅਗਾਂਹ ਉਸਾਰੀ ਅਰੰਭ ਹੈ।

ਅੰਮ੍ਰਿਤ ਸੰਚਾਰ ਤੇ ਸ੍ਰੀ ਅਖੰਡ ਪਾਠ ਸਾਹਿਬ ਕਰਨ ਵਾਸਤੇ 35 × 75 ਫੁੱਟ ਦਾ ਹਾਲ ਤਿਆਰ ਹੋ ਗਿਆ ਹੈ। ਸੰਗਤਾਂ ਦੇ ਲੰਗਰ ਛਕਾਣ ਵਾਸਤੇ 35 ਫੁੱਟ ਚੌੜਾ, 150 ਫੁੱਟ ਲੰਬਾ ਸ਼ੈਡ ਬਣ ਗਿਆ ਹੈ। ਗੁਰਦੁਆਰਾ ਸਾਹਿਬ ਦੀ ਸੁੰਦਰਤਾ ਨੂੰ ਵਧਾਣ ਲਈ ਪ੍ਰਕਾਸ਼ ਅਸਥਾਨ ਉਪਰ ਛੇ ਮੰਜਲਾ 125 ਫੁੱਟ ਉਚਾ ਗੁੰਬਜ ਤਿਆਰ ਹੋ ਗਿਆ ਹੈ। ਜਲਦੀ ਹੀ ਇਕ ਵੱਡਾ ਲੰਗਰ ਹਾਲ ਤੇ ਦੀਵਾਨ ਹਾਲ ਬਨਾਉਣ ਦੀ ਤਜਵੀਜ਼ ਹੈ।

ਮਹਾਂਪੁਰਖਾਂ ਦੀ ਯਾਦ ਵਿਚ ਹੁਸ਼ਿਆਰਪੁਰ—ਦਸੂਹਾ ਮੇਨ ਰੋਡ ਤੋਂ ਗੁਰਦੁਆਰਾ ਸਾਹਿਬ ਅਤੇ ਗੁਰਦੁਆਰਾ ਸਾਹਿਬ ਤੋਂ ਪਿੰਡ ਬਾਹਲੇ ਅਤੇ ਤਲਵੰਡੀ ਤਕ 35 ਸਟਰੀਟ ਲਾਈਟਾਂ ਲਾ ਕੇ ਇਸ ਮਾਰਗ ਦਾ ਨਾਂ "ਸੰਤ ਬਾਬਾ ਹਰਨਾਮ ਸਿੰਘ ਮਾਰਗ" ਰਖਿਆ ਗਿਆ ਹੈ।

ਬਿਜਲੀ ਦੀ ਕਮੀ ਨੂੰ ਪੂਰਾ ਕਰਨ ਲਈ ਦੋ ਜਨਰੇਟਰ ਖ਼ਰੀਦੇ ਗਏ ਹਨ। ਸੰਗਤ ਲਈ ਚਾਹ-ਦੁੱਧ ਦੀ ਸੇਵਾ ਹਿੱਤ ਸਤਿਗੁਰੂ ਜੀ ਨੇ ਸੰਗਤ ਨੂੰ ਪ੍ਰੇਰਨਾ ਦੇ ਕਰਕੇ ਬੇਅੰਤ ਗਊਆਂ-ਮੱਝਾਂ ਭੇਜ ਦਿੱਤੀਆਂ, ਜਿਨ੍ਹਾਂ ਵਾਸਤੇ ਤਿੰਨ ਵੱਡੇ ਸ਼ੈੱਡ ਉਸਾਰੇ ਹਨ। ਗੁਰਦੁਆਰਾ ਸਾਹਿਬ ਦੇ ਸਾਹਮਣੇ ਜੋ 4½ ਕਨਾਲ ਜ਼ਮੀਨ ਸੀ, ਉਹ ਵੀ ਖ਼ਰੀਦ ਕੇ 'ਲੋਹ ਲੰਗਰ ਗੁਰਦੁਆਰਾ ਰਾਮਪੁਰ ਖੇੜਾ ਸਾਹਿਬ' ਦੇ ਨਾਂ ਲਾ ਦਿੱਤੀ ਹੈ। ਪਿਛਲੇ ਸਾਲ ਹੀ ਪਿੰਡ ਬਾਹਲੇ ਚੱਕਬੰਦੀ ਹੋ ਰਹੀ ਸੀ। ਕੁੱਝ ਪ੍ਰੇਮੀਆਂ ਨੂੰ ਬੇਨਤੀ ਕੀਤੀ ਕਿ ਇਸ ਅਸਥਾਨ ਦੇ ਨਾਮ ਕੋਈ ਜ਼ਮੀਨ ਨਹੀਂ ਹੈ, ਜਿਸ ਕਰਕੇ ਪਸ਼ੂਆਂ ਲਈ ਹਰੇ ਪੱਠੇ ਬੀਜਣ ਲਈ ਔਖ ਹੁੰਦੀ ਹੈ। ਸੋ ਸੰਗਤ ਨੇ ਗੁਰੂ-ਪ੍ਰੇਰਨਾ ਸਦਕਾ 5½ ਏਕੜ ਜ਼ਮੀਨ 'ਲੋਹ ਲੰਗਰ ਗੁਰਦੁਆਰਾ ਰਾਮਪੁਰ ਖੇੜਾ ਸਾਹਿਬ' ਦੇ ਨਾਂ ਦਾਨ ਕਰ ਦਿੱਤੀ। ਇਹ ਸਭ ਬਰਕਤਾਂ ਉਸ ਨਾਮ-ਜਪ ਦੀਆਂ ਹੀ ਹਨ; ਜਿਨ੍ਹਾਂ ਪ੍ਰਤੀ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਫ਼ੁਰਮਾਨ ਹੈ ਕਿ :

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥**
**ਸੇ ਅਸਥਲ ਸੋਇਨ ਚਉਬਾਰੇ॥** *(ਮਾਝ ਮ: ੫, ਪੰਨਾ ੧੦੫)*

ਸਤਿਗੁਰੂ ਜੀ ਵੱਲੋਂ ਬਖ਼ਸ਼ੇ ਹੁਕਮ ਸਦਕਾ ਮਹਾਂਪੁਰਖਾਂ ਨੇ ਅੰਮ੍ਰਿਤ ਸੰਚਾਰ ਅਤੇ ਗੁਰਸਿੱਖੀ ਪ੍ਰਚਾਰ ਦਾ ਜੋ ਸਰਬ-ਸ੍ਰੇਸ਼ਟ ਕਾਰਜ ਅਰੰਭਿਆ ਸੀ, ਕੁਝ ਨਾਸਤਿਕ ਲੋਕਾਂ ਅਤੇ ਸਮੇਂ ਦੀ ਸਰਕਾਰ ਨੇ ਉਸ ਨੂੰ ਬੰਦ ਕਰਾਉਣ ਲਈ ਅੱਡੀ-ਚੋਟੀ ਦਾ ਜ਼ੋਰ ਲਾਇਆ—ਜਿਸ ਸਦਕਾ ਦਾਸ ਨੂੰ ਕਈ ਵਾਰ ਜੇਲ੍ਹ ਜਾਣਾ ਪਿਆ ਅਤੇ ਅਤਿ ਸਰੀਰਕ ਤਸ਼ੱਦਦ ਦਾ ਸ਼ਿਕਾਰ ਬਣਨਾ ਪਿਆ। ਪਰ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਅਤੇ ਮਹਾਂਪੁਰਖਾਂ ਦਾ ਮਿਹਰ ਭਰਿਆ ਹੱਥ ਸਿਰ ਉੱਪਰ ਹੋਣ ਸਦਕਾ, ਗੁਰਦੇਵ ਜੀ ਨੇ ਹਰ ਜਗ੍ਹਾ, ਹਰ ਪ੍ਰਕਾਰ ਪ੍ਰਤੱਖ ਰੱਖਿਆ ਕੀਤੀ। ਅੰਮ੍ਰਿਤ ਪ੍ਰਚਾਰ ਜੋ ਪਹਿਲੇ ਕੇਵਲ ਗੁਰਪੁਰਬਾਂ ਅਤੇ ਹੋਰ ਸਮਾਗਮਾਂ ਤੇ ਹੀ ਹੁੰਦਾ

ਸੀ ਸੋ ਹੁਣ ਹਰ ਸੰਗਰਾਂਦ ਨੂੰ ਸਵੇਰੇ 11 ਵਜੇ ਅੰਮ੍ਰਿਤ-ਸੰਚਾਰ ਦਾ ਪ੍ਰੋਗਰਾਮ ਨੀਯਤ ਕਰ ਦਿਤਾ ਹੈ। ਹਰ ਸੰਗਰਾਂਦ ਤੇ ਬੇਅੰਤ ਪ੍ਰਾਣੀ ਗੁਰੂ ਕੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਗੁਰੂ ਚਰਨਾਂ ਨਾਲ ਜੁੜਦੇ ਹਨ।

ਇਸ ਤੋਂ ਇਲਾਵਾ ਜਿਸ ਵੀ ਨਗਰ ਵਿਚ ਅੰਮ੍ਰਿਤ ਅਭਿਲਾਖੀ, ਅੰਮ੍ਰਿਤ ਛਕਣ ਦੀ ਇੱਛਾ ਰੱਖਦੇ ਹੋਣ—ਸੋ ਉਸ ਨਗਰ ਵਿਚ ਜਾ ਕੇ ਅੰਮ੍ਰਿਤ ਸੰਚਾਰ ਕੀਤਾ ਜਾਂਦਾ ਹੈ। ਕਈ ਵਾਰ ਤਾਂ ਇੱਕੋ ਦਿਨ ਹੀ 5-6 ਜਗ੍ਹਾ ਵੀ ਅੰਮ੍ਰਿਤ ਸੰਚਾਰ ਲਈ ਪੰਜਾਂ ਪਿਆਰਿਆਂ ਦੇ ਜਥੇ ਇਸ ਅਸਥਾਨ ਤੋਂ ਜਾਂਦੇ ਹਨ। ਅੰਮ੍ਰਿਤ ਸੰਚਾਰ ਹਿਤ ਪੰਜਾਂ ਪਿਆਰਿਆਂ ਦੇ ਜਾਣ ਲਈ ਉਚੇਰੀ ਵੈਨ ਵੀ ਖ਼ਰੀਦੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਧ ਸਰੂਪਾਂ ਦੀ ਸਾਰੇ ਇਲਾਕੇ ਵਿਚੋਂ ਸੰਭਾਲ ਕਰਕੇ ਸ੍ਰੀ ਗੋਇੰਦਵਾਲ ਸਾਹਿਬ ਪਹੁੰਚਾਣ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਨਵੇਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲਿਆ ਕੇ ਨਗਰਾਂ ਵਿਚ ਅਦਬ ਸਤਿਕਾਰ ਨਾਲ ਪਹੁੰਚਾਣ ਦੀ ਸੇਵਾ ਵੀ ਨਿਰੰਤਰ ਜਾਰੀ ਹੈ।

ਗੁਰਬਾਣੀ ਦਾ ਨਿਰਧਾਰਤ ਰਾਗਾਂ ਵਿਚ ਕੀਰਤਨ ਦੀ ਸਿਖਲਾਈ ਦੇਣ ਵਾਸਤੇ ਸੰਗੀਤ ਦੇ ਮਾਹਰ ਪ੍ਰੋਫ਼ੈਸਰ ਰਖ ਕੇ 'ਭਾਈ ਮਰਦਾਨਾ ਜੀ ਗੁਰਮਤ ਸੰਗੀਤ ਵਿਦਿਆਲਾ' ਖੋਹਲਿਆ ਹੈ, ਜਿਸ ਵਿਚ 45 ਦੇ ਕਰੀਬ ਵਿਦਿਆਰਥੀ ਗੁਰਮਤਿ ਸੰਗੀਤ ਦੀ ਵਿਦਿਆ ਪ੍ਰਾਪਤ ਕਰ ਰਹੇ ਹਨ।

ਬਾਬਾ ਜੀ ਦੇ ਸਮੇਂ ਤੋਂ ਚਲ ਰਹੇ ਸਮਾਗਮਾਂ ਤੋਂ ਇਲਾਵਾ ਹੋਰ ਵੀ ਨਾਮ-ਸਿਮਰਨ ਦੇ ਸਮਾਗਮਾਂ ਵਿਚ ਵਾਧਾ ਹੋਇਆ ਹੈ। ਮਹਾਂਪੁਰਖਾਂ ਦੀ ਸਾਲਾਨਾ ਬਰਸੀ ਹਰ ਸਾਲ 4 ਜਨਵਰੀ ਨੂੰ ਸੰਗਤਾਂ ਬੜੇ ਉਤਸ਼ਾਹ ਤੇ ਪ੍ਰੇਮ ਸਹਿਤ ਮਨਾਉਂਦੀਆਂ ਹਨ। ਬਰਸੀ ਤੋਂ ਚਾਰ ਦਿਨ ਪਹਿਲੇ ਨਾਮ-ਅਭਿਆਸ ਕਮਾਈ ਸਮਾਗਮ ਰਚਿਆ ਜਾਂਦਾ ਹੈ। 3-4 ਜਨਵਰੀ ਦੀ ਰਾਤ ਨੂੰ ਰੈਣ ਸਬਾਈ ਕੀਰਤਨ ਹੁੰਦਾ ਹੈ। 4 ਜਨਵਰੀ ਸਵੇਰੇ ਸ੍ਰੀ ਅਖੰਡ ਪਾਠ ਸਾਹਿਬ ਅਤੇ ਸ੍ਰੀ ਸਹਿਜ ਪਾਠਾਂ ਦੇ ਭੋਗ ਉਪਰੰਤ ਸਾਰਾ ਦਿਨ ਵੱਡੇ ਪੰਡਾਲ ਵਿਚ ਦੀਵਾਨ ਸੱਜਦੇ ਹਨ—ਤਾਂ ਜੋ :

**ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ॥**

*(ਸਲੋਕ ਮ: ੩, ਪੰਨਾ ੯੫੧)*

ਦੇ ਮੁਖਵਾਕ ਦੀ ਸਫ਼ਲਤਾ ਕਰਕੇ ਸਤਿਗੁਰੂ ਜੀ ਦੇ ਉਪਦੇਸ਼ਾਂ ਅਤੇ ਮਹਾਂਪੁਰਖਾਂ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਅਸੀਂ ਆਪਣੇ ਜੀਵਨ ਨੂੰ ਹੋਰ ਉਚੇਰਾ ਚੁੱਕੀਏ ਅਤੇ ਗੁਰਮਤਿ ਮਾਰਗ ਦੇ ਦ੍ਰਿੜ੍ਹ ਧਾਰਨੀ ਬਣ ਕੇ ਆਪਣੇ ਲੋਕ ਸੁਖੀ-ਪ੍ਰਲੋਕ ਸੁਹੇਲੇ ਕਰ ਸਕੀਏ।

ਇਹ ਸੀ, ਅਨੰਤ-ਸ਼ਕਤੀ ਦੇ ਦਰੋਂ ਵਰੋਸਾਏ, ਦੈਵੀ-ਗੁਣਾਂ ਨਾਲ ਸਰਸ਼ਾਰ ਉਸ ਪਿਆਰੇ ਹਰਿ ਜੀ ਦੇ ਪਿਆਰੇ ਦੀ ਸੰਖੇਪ ਜੀਵਨ-ਗਾਥਾ ਜਿਸ ਨੇ ਉਸ ਸ਼ਹੁ ਦੇ ਗਲ ਲੱਗਣ ਦੀ ਜਾਚ ਸਿਖਾਈ।

ਅੰਤ ਵਿਚ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਹੈ ਕਿ :

**ਬੀਤ ਰਹੀ, ਹੁਣ ਬੀਤ ਚਲੀ ਹੈ,**
**ਬੀਤ ਜਾਏਗੀ ਇਕ ਦਿਨ।**
**ਛਿਨ-ਛਿਨ ਯਾਦ ਪਕੇ ਲਿਵ ਬਣ ਜਾਏ,**
**ਬਣੇ ਸਦੈਵੀ ਇਹ ਛਿਨ।**
**ਤਰਲੇ ਲਏ ਬਤੇਰੇ, ਸ਼ਹੁ ਜੀ!**
**ਭੁੱਲ ਝਾਤੀਆਂ ਮਾਰੇ,**
**ਸ਼ਾਲਾ! ਸ਼ਰਨ ਲਾਜ ਹੁਣ ਪਾਲੋ,**
**ਸਮਰਥ ਕੋਇ ਨ ਤੁਛ ਬਿਨ।**
**"ਦੇਹੁ ਸਜਣ ਅਸੀਸੜੀਆ**
**ਜਿਉ ਹੋਵੈ ਸਾਹਿਬ ਸਿਉ ਮੇਲ"॥੩॥**

**ਸੇਵਾ ਸਿੰਘ (ਸੰਤ)**
ਗੁਰਦੁਆਰਾ ਰਾਮਪੁਰ ਖੇੜਾ
ਡਾ. ਗੜ੍ਹੀਦਵਾਲਾ,
ਜ਼ਿਲਾ ਹੁਸ਼ਿਆਰਪੁਰ (ਪੰਜਾਬ)
ਫੋਨ : 01886-60334

੩-੧੦-੧੯੯੦

॥ **ਸਲੋਕੁ** ॥

ਗੁਰਦੇਵ ਮਾਤਾ ਗੁਰਦੇਵ ਪਿਤਾ
ਗੁਰਦੇਵ ਸੁਆਮੀ ਪਰਮੇਸੁਰਾ॥
ਗੁਰਦੇਵ ਸਖਾ ਅਗਿਆਨ ਭੰਜਨੁ
ਗੁਰਦੇਵ ਬੰਧਿਪ ਸਹੋਦਰਾ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ
ਗੁਰਦੇਵ ਮੰਤੁ ਨਿਰੋਧਰਾ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ
ਗੁਰਦੇਵ ਪਾਰਸ ਪਰਸ ਪਰਾ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ
ਗੁਰ ਗਿਆਨ ਮਜਨੁ ਅਪਰੰਪਰਾ॥
ਗੁਰਦੇਵ ਕਰਤਾ ਸਭਿ ਪਾਪ ਹਰਤਾ
ਗੁਰਦੇਵ ਪਤਿਤ ਪਵਿਤ ਕਰਾ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ
ਗੁਰਦੇਵ ਮੰਤੁ ਹਰਿ ਜਪਿ ਉਧਰਾ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ
ਹਮ ਮੂੜ ਪਾਪੀ ਜਿਤੁ ਲਗਿ ਤਰਾ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ
ਗੁਰਦੇਵ ਨਾਨਕ ਹਰਿ ਨਮਸਕਰਾ॥੧॥

# ਤਸਵੀਰਾਂ ਦਾ ਵੇਰਵਾ

# ਪੁਰਾਤੱਤਵ ਇਤਿਹਾਸ—ਰਾਮਪੁਰ ਖੇੜਾ

## ਭੂਗੋਲਕ ਸਥਿਤੀ

ਰਾਮਪੁਰ ਖੇੜੇ ਦਾ ਥੇਹ (Mound) ਹੁਸ਼ਿਆਰਪੁਰ ਤੋਂ ਦਸੂਹਾ, ਮੁਕੇਰੀਆਂ ਤੇ ਪਠਾਨਕੋਟ[੧] ਜਾਣ ਵਾਲੀ ਜਰਨੈਲੀ ਸੜਕ ਤੇ 18 ਮੀਲ ਦੀ ਵਿੱਥ ਤੇ ਪਿੰਡ ਮਾਛੀਆਂ[੨] ਦੇ ਲਹਿੰਦੇ ਪਾਸੇ ਕੋਈ ਦੋ ਕੁ ਫਰਲਾਂਗ ਤੇ ਵਾਕਿਆ ਹੈ, ਜੋ ਜ਼ਿਲ੍ਹਾ ਹੁਸ਼ਿਆਰਪੁਰ ਸਬ ਤਹਿਸੀਲ ਤੇ ਥਾਣਾ ਭੁੰਗਾ ਵਿਚ ਪੈਂਦਾ ਹੈ। 1947 ਈ. ਤੋਂ ਪਹਿਲਾਂ ਅੰਗਰੇਜ਼ ਰਾਜ ਸਮੇਂ ਇਹ ਥੇਹ ਪਹਿਲਾਂ ਤਹਿਸੀਲ ਦਸੂਹਾ ਵਿਚ ਵਾਕਿਆ ਸੀ। ਸੰਸਾਰ ਦੇ ਨਕਸ਼ੇ ਤੇ ਇਸ ਪੁਰਾਨ ਤੇ ਇਤਿਹਾਸਕ ਥੇਹ ਦੀ ਸਥਿਤੀ (Location) 32 ਡਿਗਰੀ 5' ਲੈਟੀਚੂਡ (ਚੌੜਾਈ) ਅਤੇ 30 ਡਿਗਰੀ 58' ਲੌਂਗੀਚੂਡ (ਲੰਬਾਈ) ਤੇ ਹੈ। ਸਥਾਨਿਕ ਤੌਰ ਤੇ ਇਹ ਥੇਹ ਚੜ੍ਹਦੇ ਪਾਸਿਓਂ ਪਿੰਡ ਮਾਛੀਆਂ[੨] ਪੱਛਮ ਵਲੋਂ ਪਿੰਡ ਗੋਇੰਦਪੁਰ[੩] ਲਹਿੰਦੇ ਵਲੋਂ ਪਿੰਡ ਬਾਹਲਾ[੪] ਅਤੇ ਦੱਖਣ ਵਲੋਂ ਪਿੰਡ ਤਲਵੰਡੀ ਜੱਟਾਂ[੫] ਵਿਚ ਘਿਰਿਆ ਹੋਇਆ ਹੈ। ਇਸ ਥੇਹ ਦੀਆਂ ਹੱਦਾਂ ਉਪਰੋਕਤ ਪਿੰਡਾਂ ਨਾਲ ਲਗਦੀਆਂ ਹਨ, ਪਰ ਸਰਕਾਰੀ ਕਾਗ਼ਜ਼ਾਂ (Govt. Records) ਵਿਚ ਗੋਇੰਦਪੁਰ ਪਿੰਡ ਦੀ ਹੱਦ ਵਿਚ ਹੈ। ਜੋ ਅੰਗਰੇਜ਼ ਸਰਕਾਰ ਦੇ ਪੰਜਾਬ ਦੇ ਸੂਬੇ ਦੀ ਜਿੱਤ ਪਿਛੋਂ ਬੰਦੋਬਸਤ ਸਮੇਂ ਆਇਆ ਸੀ। ਇਸ ਥੇਹ ਦੇ ਇਰਦ ਗਿਰਦ ਦੇ ਪਿੰਡਾਂ

---

੧. ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਦਾ ਹੈਡਕੁਆਟਰ, ਜੋ ਗੁਰਦਾਸਪੁਰ ਤੋਂ ਧਰਮਸ਼ਾਲਾ ਵਾਲੀ ਸੜਕ ਤੇ ਸਥਿਤ ਹੈ, ਜੋ ਪਠਾਣੀਆਂ ਰਾਜਪੂਤਾਂ ਦੇ ਰਾਜ ਦੀ ਰਾਜਧਾਨੀ ਹੁੰਦਾ ਸੀ। ਇਹ ਸ਼ਹਿਰ ਦਿੱਲੀ ਤੋਂ ਜੰਮੂ ਕਸ਼ਮੀਰ ਜਾਣ ਵਾਲੀ ਜਰਨੈਲੀ ਸੜਕ ਤੇ ਛਾਉਣੀ ਵੀ ਹੈ।

੨. ਹਦਬਸਤ ਨੰ: 44, ਠਾਣਾ ਹਰਿਆਣਾ—ਕੁਲ ਰਕਬਾ ਜ਼ਮੀਨ 105 ਹੈਕਟੇਅਰ

੩. ਹਦਬਸਤ ਨੰ: 42, ਠਾਣਾ ਹਰਿਆਣਾ—ਕੁਲ ਰਕਬਾ ਜ਼ਮੀਨ 363 ਹੈਕਟੇਅਰ

੪. ਹਦਬਸਤ ਨੰ: 47, ਠਾਣਾ ਹਰਿਆਣਾ—ਕੁਲ ਰਕਬਾ ਜ਼ਮੀਨ 172 ਹੈਕਟੇਅਰ

੫. ਹਦਬਸਤ ਨੰ: 46, ਠਾਣਾ ਹਰਿਆਣਾ—ਕੁਲ ਰਕਬਾ ਜ਼ਮੀਨ 181 ਹੈਕਟੇਅਰ

ਦੀ ਮੌਜੂਦਾ ਹੱਦ ਬੰਦੀ ਸੰਨ 1853 ਈ. ਵਿਚ ਅੰਗਰੇਜ਼ ਸਰਕਾਰ ਨੇ, ਪੰਜਾਬ ਦੇ ਪਹਿਲੇ ਬੰਦੋਬਸਤ ਸਮੇਂ ਕੀਤੀ ਸੀ। ਇਹ ਹੱਦਬੰਦੀ ਟੋਡਰ ਮਲ[੧] ਅਕਬਰ ਬਾਦਸ਼ਾਹ ਦੇ ਵਜ਼ੀਰ ਦੀ ਹੱਦਬੰਦੀਆਂ ਦੇ ਆਧਾਰ ਤੇ ਹੋਈ ਸੀ ਪਰ ਅੰਗਰੇਜ਼ ਸਰਕਾਰ ਦੀ ਜ਼ਮੀਨ ਦੀ ਵੰਡ ਵਜ਼ੀਰ ਟੋਡਰ ਮਲ ਨਾਲੋਂ ਵਧੇਰੇ ਵਿਸਥਾਰ ਅਤੇ ਪੱਕੇ ਢੰਗ ਵਾਲੀ ਸੀ ਜੋ ਭਾਰਤ ਦੇ ਆਜ਼ਾਦ ਹੋਣ ਦੇ ਸਮੇਂ ਤੋਂ ਅੱਜ ਤਕ ਉਹੋ ਸਿਸਟਮ ਚਲਿਆ ਆ ਰਿਹਾ ਹੈ।

## ਇਤਿਹਾਸ

ਰਾਮਪੁਰ ਥੇਹ ਦਾ ਨਾਂ ਏਨਾ ਹੀ ਪੁਰਾਣਾ ਹੈ, ਜਿੰਨਾ ਪੰਜਾਬ ਅਤੇ ਭਾਰਤ ਦੇ ਹੋਰ ਪੁਰਾਤਨ ਥੇਹ ਹਨ। ਥੇਹਾਂ ਦਾ ਇਤਿਹਾਸ, ਸਮਿਆਂ ਸਮਿਆਂ ਦੇ ਦੁੱਖਾਂ-ਸੁੱਖਾਂ ਦੀਆਂ ਘਟਨਾਵਾਂ ਦੇ ਫਿਲਮਾਂ ਦੇ ਝਲਕਾਰਿਆਂ ਵਾਂਗ ਹੈ। ਜਿਨ੍ਹਾਂ ਦੀਆਂ ਕੁਖਾਂ ਨੂੰ ਫਰੋਲਣ ਨਾਲ ਹਰ ਸਮੇਂ ਦੇ ਇਤਿਹਾਸਕ, ਸਭਿਆਚਾਰਕ, ਧਾਰਮਕ, ਮਕਾਨ ਉਸਾਰੀ ਤੇ ਹੋਰ ਹਰ ਸਮੇਂ ਦੀ ਰੰਗਣ ਦੀਆਂ ਹੂ-ਬ-ਹੂ ਤਸਵੀਰਾਂ ਨਿਕਲ ਆਉਂਦੀਆਂ ਹਨ। ਪੁਰਾਤੱਤਵੀ (Archaeology) ਦੇ ਮਾਹਿਰਾਂ ਨੇ ਥੇਹਾਂ ਦੀ ਖੁਦਾਈ ਕਰਕੇ ਸਮੇਂ ਸਮੇਂ ਦੀਆਂ ਘਟਨਾਵਾਂ ਨੂੰ ਲੜੀਵਾਰ ਜੋੜ ਕੇ ਪੂਰੇ ਇਤਿਹਾਸ ਨੂੰ ਜੀਵਤ ਕੀਤਾ ਹੈ। ਪੰਜਾਬ ਤੇ ਭਾਰਤ ਵਿਚ ਹੀ ਨਹੀਂ ਬਲਕਿ ਸੰਸਾਰ ਦੇ ਕੋਨੇ ਕੋਨੇ ਵਿਚ ਸਰਕਾਰਾਂ ਅਤੇ ਵਿਗਿਆਨੀਆਂ ਨੇ ਥਏਹਾਂ ਦੀਆਂ ਖੁਦਾਈਆਂ ਵਿਚ ਬਹੁਤ ਜ਼ਿਆਦਾ ਦਿਲਚਸਪੀ ਲੈ ਕੇ, ਗੁਜ਼ਰੀਆਂ ਸਦੀਆਂ ਵਿਚ ਹੋਏ ਲੋਕਾਂ ਦੀ ਰਹਿਣੀ ਬਹਿਣੀ, ਧਰਮ, ਯੁੱਧ, ਫ਼ਸਲਬਾੜੀ ਤੇ ਹਰ ਜੀਵਨ ਪੱਖ ਉਤੇ ਰੋਸ਼ਨੀਆਂ ਪਾਈਆਂ ਹਨ। ਇਸ ਥੇਹ ਦੀ ਕੁੱਖ ਵਿਚ ਬਹੁਤ ਕੁਝ ਲੁਕਿਆ ਜਾਪਦਾ ਹੈ, ਜੋ ਬਾਕਾਇਦਾ ਖੁਦਾਈ (Regular excavation) ਰਾਹੀਂ ਹੀ ਪਤਾ ਲਗ ਸਕਦਾ ਹੈ। ਇਹ ਗੱਲ ਯਕੀਨੀ ਹੈ ਕਿ ਕਿਸੇ ਵੇਲੇ ਇਸ ਥੇਹ ਦਾ ਘੇਰਾ 150-200 ਏਕੜਾਂ ਵਿਚ ਸੀ। ਚੜ੍ਹਦੇ ਅਤੇ ਲਹਿੰਦੇ ਪਾਸੀਂ ਦੋ ਨਦੀਆਂ ਵਗਦੀਆਂ ਸਨ—ਜਿਨ੍ਹਾਂ ਦੇ ਚਿੰਨ੍ਹ ਅੱਜ ਵੀ ਮਿਲਦੇ ਹਨ। ਇਨ੍ਹਾਂ ਦੇ ਨਿਰਮਲ ਜਲ ਇਥੋਂ ਦੇ ਜੀਵਾਂ ਅਤੇ ਪਸ਼ੂਆਂ ਦੀ ਜੀਵਨ ਦੀ ਹਰ ਲੋੜ ਨੂੰ

---

੧. ਲਾਹੌਰ ਦਾ ਇਕ ਖਤਰੀ, ਅਕਬਰ, ਮੁਗ਼ਲ ਬਾਦਸ਼ਾਹ ਦਾ ਵਜ਼ੀਰ ਉਮਰਾ ਤੇ ਦੀਵਾਨ। 1580 ਈ. ਵਿਚ ਬੰਗਾਲ ਦਾ ਸੂਬੇਦਾਰ ਬਣਾਇਆ ਗਿਆ ਸੀ। ਟੋਡਰ ਮਲ ਨੇ ਸਾਰੇ ਭਾਰਤ ਦੀ ਜ਼ਮੀਨ ਨੂੰ ਪਹਿਲੀ ਵੇਰ ਮਾਪ ਕੇ ਜ਼ਿਮੀਦਾਰਾਂ ਵਿਚ ਤਕਸੀਮ ਕਰਕੇ ਉਨ੍ਹਾਂ ਨੂੰ ਮਾਲਕ ਬਣਾ ਕੇ ਸਰਕਾਰੀ ਲਗਾਨ ਮੁਕੱਰਰ ਕੀਤਾ ਸੀ। ਸ਼ੇਰਸ਼ਾਹ ਸੂਰੀ ਨੇ ਉਸ ਨੂੰ ਕਿਲ੍ਹਾ ਰੁਹਤਾਸ ਜ਼ਿਲ੍ਹਾ ਜੇਹਲਮ (ਪਾਕਿਸਤਾਨ) ਦਾ ਬਣਾਉਣ ਲਈ ਇੰਚਾਰਜ ਬਣਾਇਆ ਸੀ। ਉਸ ਦੀ ਮੌਤ 10 ਨਵੰਬਰ, 1589 ਨੂੰ ਹੋਈ ਸੀ।

ਪੂਰਾ ਕਰਦੀਆਂ ਸਨ। ਦਨੋਂ ਨਦੀਆਂ ਸ਼ਿਵਾਲਕ ਦੀਆਂ ਪਹਾੜੀਆਂ ਵਿਚੋਂ ਸਾਰਾ ਸਾਲ ਵਗਦੀਆਂ ਰਹਿੰਦੀਆਂ ਸਨ, ਪਰ ਹਜ਼ਾਰਾਂ ਸਾਲਾਂ ਦੇ ਲੰਬੇਰੇ ਪੰਧ ਨੇ ਧਰਤੀ ਉਤੇ ਹੋਏ ਉਲੱਥ-ਪਲੱਥ ਨੇ ਇਨ੍ਹਾਂ ਦੇ ਸਦੀਵੀ ਰਸਤਿਆਂ ਨੂੰ ਬਦਲ ਦਿੱਤਾ ਹੈ। ਅੰਗਰੇਜ਼ ਸਰਕਾਰ ਦਿਆਂ ਰਿਕਾਰਡਾਂ ਵਿਚ ਇਸ ਥੇਹ ਨੂੰ "ਕੁਹਨਾ" ਲਿਖਿਆ ਹੈ, ਜੋ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ "ਅਰਥ ਹਨ ਪੁਰਾਣਾ, ਬੁੱਢਾ, ਭੱਜਿਆ, ਟੁੱਟਾ ਅਥਵਾ ਖੜਸੁਕ ਹੋਏ ਦਰਖਤ ਦੇ ਸੇਂਕ ਖਾਧੇ ਮੁੱਢ ਵਾਂਗ ਰੁੰਡ-ਮੁੰਡ।"

## ਜ਼ਿਲ੍ਹਾ ਹੁਸ਼ਿਆਰਪੁਰ ਦੇ ਥੇਹ

ਇਸ ਇਲਾਹੀ ਪੁਸਤਕ ਦੇ ਵਿਸਥਾਰ ਨੂੰ ਲੰਬਾ ਨਾ ਕਰਨ ਦੇ ਖ਼ਿਆਲ ਨਾਲ ਇਸ ਥੇਹ ਦੇ ਇਤਿਹਾਸ ਨੂੰ ਜ਼ਿਲ੍ਹਾ ਹੁਸ਼ਿਆਰਪੁਰ ਦੇ ਥੇਹਾਂ ਤਕ ਹੀ ਸੀਮਤ ਕਰਨਾ ਮੁਨਾਸਬ ਹੋਵੇਗਾ। ਜ਼ਿਲ੍ਹਾ ਹੁਸ਼ਿਆਰਪੁਰ ਦੇ ਸਿਰਮੌਰ ਥੇਹਾਂ ਵਿਚੋਂ ਢੋਲਵਾਹਾ ਅਤੇ ਅਜੜਾਮ ਪੁਰਾਤਨ ਹਨ, ਜਿਨ੍ਹਾਂ ਦੀ ਮਹੱਤਤਾ ਭਾਰਤੀ ਥੇਹਾਂ ਦੀ ਪੱਧਰ ਨਾਲ ਜੁੜਦੀ ਹੈ। ਦੂਜੇ ਦਰਜੇ ਦੇ ਇਸ ਜ਼ਿਲ੍ਹੇ ਦੇ ਥੇਹਾਂ ਵਿਚੋਂ ਜ਼ਹੂਰਾ, ਰਾਮਪੁਰ ਖੇੜਾ ਅਤੇ ਦਸੂਹਾ ਦੇ ਥੇਹ ਆਉਂਦੇ ਹਨ। ਹੁਸ਼ਿਆਰਪੁਰ ਤੋਂ 15 ਮੀਲ ਅਤੇ ਹਰਿਆਣਾ ਤੋਂ 9 ਮੀਲ ਸ਼ਿਵਾਲਿਕ ਪਹਾੜੀਆਂ ਦੇ ਚਰਨਾਂ ਵਿਚ ਵਾਕਿਆ ਪਿੰਡ ਢੋਲਵਾਹਾ ਤੋਂ ਬਹੁਤ ਪੁਰਾਤਨ ਸਮਿਆਂ ਦੀਆਂ ਬਹੁਤ ਸਾਰੀਆਂ ਵਸਤੂਆਂ ਮਿਲੀਆਂ ਹਨ, ਜਿਵੇਂ ਹਿੰਦੂ ਤੇ ਜੈਨ ਧਰਮਾਂ ਦੀਆਂ ਮੂਰਤੀਆਂ, ਰਾਜਿਆਂ ਦੀਆਂ ਮੂਰਤੀਆਂ, ਮੋਹਰਾਂ, ਮੰਦਿਰ ਅਤੇ ਹਥਿਆਰ। ਪੰਜਾਬ ਸਰਕਾਰ ਦਾ ਪੁਰਾਤੱਤਵ ਵਿਭਾਗ (Archaeological Dept.) ਅੱਜ ਵੀ ਇਸ ਥੇਹ ਦੀ ਖੁਦਾਈ ਕਰਵਾ ਰਿਹਾ ਹੈ। ਅਜੜਾਮ[੧] ਦਾ ਥੇਹ, ਹੁਸ਼ਿਆਰਪੁਰ ਤੋਂ ਫਗਵਾੜਾ ਜਾਣ ਵਾਲੀ ਸੜਕ ਪਿੰਡ ਅਹਿਰਾਣਾ ਕਲਾਂ[੨] ਦੇ ਲਹਿੰਦੇ ਪਾਸੇ ਢਾਈ ਤਿੰਨ ਮੀਲ ਤੇ ਸਥਿਤ ਹੈ, ਜੋ ਢੋਲਵਾਹਾ ਦੇ ਥੇਹ ਨਾਲੋਂ ਵੀ ਪੁਰਾਣਾ ਜਾਪਦਾ ਹੈ। ਇਥੋਂ ਮੋਰੀਆ ਅਤੇ ਗੁਪਤਾ ਬਾਦਸ਼ਾਹਾਂ ਤੋਂ ਵੀ ਬਹੁਤ ਪਹਿਲਾਂ ਦੇ ਪੈਸੇ ਸਿੱਕੇ-

---

੧. ਹਦਬਸਤ ਨੰ: 240—ਕੁਲ ਰਕਬਾ ਜ਼ਮੀਨ 938 ਹੈਕਟੇਅਰਜ਼ ਠਾਣਾ ਸਦਰ ਜ਼ਿਲ੍ਹਾ ਹੁਸ਼ਿਆਰਪੁਰ, ਕਾਹਰੀ-ਸਾਹਰੀ ਪਿੰਡਾਂ ਦੇ ਦੱਖਣ ਵਲ ਅਤੇ ਘੜਿਆਲ ਪਿੰਡ ਤੋਂ ਚੜਦੇ ਵਲ ਵਾਕਿਆ ਹੈ।

੨. ਹਦਬਸਤ ਨੰ: 269—ਕੁਲ ਰਕਬਾ ਜ਼ਮੀਨ 1118 ਹੈਕਟੇਅਰਜ਼, ਠਾਣਾ ਸਦਰ, ਜ਼ਿਲ੍ਹਾ ਤੇ ਤਹਿਸੀਲ, ਹੁਸ਼ਿਆਰਪੁਰ—ਫਗਵਾੜਾ ਤੋਂ ਹੁਸ਼ਿਆਰਪੁਰ—ਪਠਾਨਕੋਟ ਵਾਲੀ ਸੜਕ ਤੇ ਵਾਕਿਆ ਹੈ। ਨਾਰੂ ਮੁਸਲਮਾਨ ਰਾਜਪੂਤਾਂ ਦਾ ਪਿੰਡ ਸੀ, ਜੋ ਭਾਰਤ ਅਤੇ ਪਾਕਿਸਤਾਨ ਦੀ ਵੰਡ ਪਿਛੋਂ ਬਾਰਾਂ ਪਾਕਿਸਤਾਨ ਤੋਂ ਆਏ ਵਖ ਵਖ ਪਿੰਡਾਂ ਦੇ ਲੋਕਾਂ ਨੂੰ ਵਸਣ ਲਈ ਥਾਂ, ਦਿੱਤੀ ਗਈ ਸੀ।

ਮੋਹਰਾਂ-ਮੂਰਤੀਆਂ, ਹਥਿਆਰ ਅਤੇ ਢੇਰੀ ਹੋਏ ਪਏ ਇਨਸਾਨਾਂ ਤੇ ਪਸ਼ੂਆਂ ਦੇ ਪਿੰਜਰ ਮਿਲੇ ਹਨ। ਜ਼ਹੂਰਾਂ[੧] ਦਾ ਥੇਹ, ਜਲੰਧਰ ਤੇ ਦਸੂਹਾ ਵਾਲੀ ਸੜਕ ਦੇ ਲਹਿੰਦੇ ਪਾਸੇ ਟਾਂਡਾ ਉੜਮੁੜ ਤੋਂ ਤਿੰਨ ਚਾਰ ਮੀਲਾਂ ਤੇ ਦੱਖਣ ਵਲ ਵਾਕਿਆ ਹੈ, ਪਰ ਇਹ ਥੇਹ ਰਾਮਪੁਰ ਖੇੜਾ ਨਾਲੋਂ ਬਹੁਤ ਘੱਟ ਪੁਰਾਣਾ ਹੈ, ਜਿਸ ਵਿਚੋਂ ਸਿਰਫ਼ ਦੋ ਕੁ ਸੌ ਸਾਲ ਦੀਆਂ ਹੀ ਪੁਰਾਣੀਆਂ ਵਸਤੂਆਂ ਮਿਲੀਆਂ ਹਨ।

## ਰਾਮਪੁਰ ਖੇੜਾ ਥੇਹ

ਉਪਰੋਕਤ ਸਾਰਿਆਂ ਥੇਹਾਂ ਨਾਲੋਂ "ਰਾਮਪੁਰ ਖੇੜਾ, ਥੇਹ" ਦੀ ਵੱਖਰੀ ਗੱਲ ਹੈ। ਪੰਜਾਬ ਦੇ ਸਾਰੇ ਪੁਰਾਤਨ ਥੇਹਾਂ ਵਿਚੋਂ ਇਹ ਥੇਹ "ਸਰਾਪਿਆ" ਥੇਹ ਹੈ। ਸਰਾਪਿਆ ਥੇਹ ਇਸ ਲਈ ਆਖਿਆ ਜਾਂਦਾ ਹੈ ਕਿ ਕਿਸੇ ਸਮੇਂ ਅਚਾਨਕ ਰੱਬੀ ਕਰੋਪ ਨੇ ਇਸ ਪਿੰਡ ਨੂੰ ਗ਼ਰਕ ਕਰ ਦਿੱਤਾ ਸੀ, ਜੋ ਕਈ ਸਦੀਆਂ ਗੁਜ਼ਰ ਜਾਣ ਨਾਲ ਵੀ ਬਾਕੀ ਦੇ ਸੰਯੁਕਤ ਪੰਜਾਬ ਦੇ ਥੇਹਾਂ ਵਾਂਗ, ਇਸ ਥੇਹ ਤੇ ਮੁੜ ਵਸੋਂ ਨਹੀਂ ਹੋ ਸਕੀ। ਰੱਬੀ ਕਰੋਪ ਨੂੰ ਰੱਬ ਦਾ ਨਾਂ ਹੀ ਦੂਰ ਕਰ ਸਕਦਾ ਹੈ, ਜੋ ਸਚਖੰਡਵਾਸੀ ਸੰਤ ਬਾਬਾ ਹਰਨਾਮ ਸਿੰਘ ਜੀ ਦੀ ਘੋਰ ਤਪੱਸਿਆ ਦੇ ਸਦਕੇ ਇਥੇ ਮੁੜ ਵਸੋਂ ਹੋਈ ਹੈ। ਰਾਮਪੁਰ ਖੇੜਾ ਦਾ ਥੇਹ, ਮਹੰਜੋਦਾਰੋ[੨] (ਮੋਇਆਂ ਦੀ ਢੇਰੀ) ਸਿੰਧ ਪਾਕਿਸਤਾਨ ਦੇ ਥੇਹ ਵਾਂਗ ਹੀ ਅਚਾਨਕ ਗ਼ਰਕ ਹੋ ਗਿਆ ਸੀ। ਸੰਤ ਬਾਬਾ ਹਰਨਾਮ ਸਿੰਘ ਜੀ ਨੇ ਸਮੇਂ ਸਮੇਂ ਸਿਰ ਇਸ ਥੇਹ ਅੰਦਰ ਗ਼ਰਕ ਹੋਈਆਂ ਰੂਹਾਂ ਅਤੇ ਹੋਰ ਕਈ ਵਾਪਰੀਆਂ ਘਟਨਾਵਾਂ ਦਾ ਜ਼ਿਕਰ ਖੁੱਲ੍ਹੇ ਤੌਰ ਤੇ ਆਪਣੇ ਸੇਵਕਾਂ ਪਾਸ ਕੀਤਾ ਸੀ ਤੇ ਉਨ੍ਹਾਂ ਦਾ ਝਲਕਾਰਾ ਸਾਫ਼ ਸਾਫ਼ ਇਸ ਪੁਸਤਕ ਵਿਚ ਸੰਤ ਸੇਵਾ ਸਿੰਘ ਜੀ ਨੇ ਅੰਕਿਤ ਕੀਤਾ ਹੈ।

ਭਾਰਤ ਦੀ ਇਹ ਬਦਕਿਸਮਤੀ ਰਹੀ ਹੈ ਕਿ ਮੁਸਲਮਾਨਾਂ ਦੇ ਸਮੇਂ ਦੇ ਰਿਕਾਰਡ ਸੰਭਾਲੇ ਨਹੀਂ ਗਏ। ਸੁਭਾਵਿਕ ਹੀ ਹਿੰਦੂ ਰਾਜਿਆਂ ਦੇ ਸਮਿਆਂ ਦੇ ਹਾਲਾਤ ਇਸ ਤਰ੍ਹਾਂ ਦਰਜ ਹੋਏ ਨਹੀਂ ਮਿਲਦੇ, ਜਿਵੇਂ ਮੁਸਲਮਾਨਾਂ ਦੇ ਸਮੇਂ ਦੇ।

---

੧. ਹਦਬਸਤ ਨੰ: 2—ਕੁਲ ਰਕਬਾ ਜ਼ਮੀਨ 1315 ਹੈਕਟੇਅਰਜ਼—ਠਾਣਾ ਟਾਂਡਾ ਤਹਿਸੀਲ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ ਜਲੰਧਰ ਤੋਂ ਪਠਾਨਕੋਟ ਜਾਣ ਵਾਲੀ ਜਰਨੈਲੀ ਸੜਕ ਤੇ ਲਹਿੰਦੇ ਪਾਸੇ ਦੋ ਕੁ ਮੀਲਾਂ ਦੀ ਵਿਥ ਤੇ ਸਥਿਤ ਹੈ।

੨. ਦੁਨੀਆ ਦੇ ਵੱਡੇ ਵੱਡੇ ਥੇਹਾਂ ਵਿਚੋਂ ਇਕ ਥੇਹ ਸੂਬਾ ਸਿੰਧ (ਪਾਕਿਸਤਾਨ) ਦੇ ਜ਼ਿਲ੍ਹਾ ਲਰਕਾਨਾ ਵਿਚ ਵਾਕਿਆ ਹੈ। ਇਸ ਥੇਹ ਦੀ ਖੁਦਾਈ 1922 ਈ. ਵਿਚ ਸ਼ੁਰੂ ਹੋਈ ਸੀ, ਜੋ ਅੱਜ ਤਕ ਚਾਲੂ ਹੈ। ਇਸ ਥੇਹ ਵਿਚ ਕਿਸੇ ਸਮੇਂ ਗ਼ਰਕ ਜਾਣ ਦੇ ਕਾਰਨ ਹਰ ਇਕ ਚੀਜ਼ ਆਪਣੇ ਆਪਣੇ ਅਸਲੀ ਰੂਪ ਵਿਚ ਮਿਲੀ ਹੈ ਜਿਨ੍ਹਾਂ ਵਿਚ ਉਸ ਸਮੇਂ ਦੀ ਸਭਯਤਾ ਦੀ ਜੀਊਂਦੀ ਜਾਗਦੀ ਤਸਵੀਰ ਹੈ। ਮਿੰਟਗੁਮਰੀ ਦੇ ਸ਼ਹਿਰ ਤੋਂ (ਪਾਕਿਸਤਾਨ) 15 ਮੀਲਾਂ ਦੀ ਵਿੱਥ ਤੇ ਹੜੱਪਾ ਦੇ ਥੇਹ ਵੀ।

ਮੁਸਲਮਾਨ, ਅੰਗਰੇਜ਼ ਅਤੇ ਯਹੂਦੀ ਕੌਮਾਂ ਇਤਿਹਾਸ ਨੂੰ ਪੱਕੇ ਪੈਰੀਂ ਲਿਖਦੀਆਂ ਅਤੇ ਸੰਭਾਲਦੀਆਂ ਆਈਆਂ ਹਨ, ਜਿਸ ਦੀ ਭਾਰਤ ਵਿਚ ਹਰ ਸਮੇਂ ਥੁੜ ਰਹੀ ਹੈ। ਸਿਰਫ਼ ਅਕਬਰ ਬਾਦਸ਼ਾਹ ਦੇ ਸਮੇਂ ਭਾਰਤੀ ਇਤਿਹਾਸ ਨੂੰ ਪਹਿਲਾ ਮੌਕਾ ਮਿਲਿਆ ਜਦ ਕਿ ਅਕਬਰ ਦੇ ਦਰਬਾਰੀਆਂ ਨੇ ਭਾਰਤੀ ਜੀਵਨ ਦੇ ਹਰ ਤੱਥ ਦਾ ਰਿਕਾਰਡ ਕਾਇਮ ਕੀਤਾ। ਆਈਨੇ-ਅਕਬਰੀ ਕਰਤਾ ਵਜ਼ੀਰ ਅਬੂ ਫ਼ਜ਼ਲ[੧] ਦਾ ਪਹਿਲਾ ਗੇਜ਼ੀਟੀਅਰ ਆਫ਼ ਇੰਡੀਆ ਹੈ, ਜਿਸ ਵਿਚ ਭਾਰਤ ਦੇ ਹਰ ਸੂਬੇ ਦੀ ਜ਼ਮੀਨ, ਪਹਾੜਾਂ ਅਤੇ ਨਦੀਆਂ ਨਾਲਿਆਂ ਨੂੰ ਮਾਪਿਆ, ਜ਼ਮੀਨਦਾਰਾਂ (ਮਾਲਿਕਾਂ) ਨੂੰ ਸਰਕਾਰੀ ਪਟੇ ਦੇ ਕੇ ਜ਼ਮੀਨਾਂ ਤੇ ਜਾਇਦਾਦਾਂ ਦੇ ਮਾਲਕ ਬਣਾਇਆ, ਜੋ ਭਾਰਤ ਲਈ ਅਕਬਰ ਬਾਦਸ਼ਾਹ ਦੀ ਇਕ ਸਦੀਵੀ ਦੇਣ ਸੀ। ਅੰਗਰੇਜ਼ ਸਰਕਾਰ ਨੇ ਮੁਗ਼ਲ ਬਾਦਸ਼ਾਹਾਂ ਦੇ ਢਾਂਚੇ ਨੂੰ ਹੀ ਥੋੜ੍ਹੀ ਬਹੁਤ ਸੋਧ ਕਰਕੇ ਜਾਰੀ ਰਖਿਆ।

## ਅੰਗਰੇਜ਼ ਸਰਕਾਰ ਦੀ ਆਮਦ

ਅੰਗਰੇਜ਼ ਸਰਕਾਰ ਨੇ ਪੰਜਾਬ ਦੇ ਸੂਬੇ ਨੂੰ ਪੱਕੀ ਤਰ੍ਹਾਂ 1849 ਈ. ਵਿਚ ਅੰਗਰੇਜ਼ੀ ਹਕੂਮਤ ਵਿਚ ਸ਼ਾਮਲ ਕੀਤਾ ਸੀ। ਪਰ 1846 ਈ. ਵਿਚ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਸਮੇਂ ਦਰਿਆ ਬਿਆਸ ਤਕ ਦਾ ਪੰਜਾਬ, ਅੰਗਰੇਜ਼ ਸਰਕਾਰ ਦੇ ਪੇਟੇ ਪੈ ਚੁੱਕਾ ਸੀ। ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿਚੋਂ ਸਭ ਤੋਂ ਪਹਿਲਾਂ ਜ਼ਿਲ੍ਹਾ ਹੁਸ਼ਿਆਰਪੁਰ ਦਾ ਬੰਦੋਬਸਤ 1852 ਈ. ਵਿਚ ਕੀਤਾ ਸੀ। ਇਸ ਬੰਦੋਬਸਤ ਸਮੇਂ ਮਾਲ ਦੇ ਮਹਿਕਮੇ ਦੇ ਬੜੇ ਤਜਰਬਾਕਾਰ ਅਫ਼ਸਰਾਂ ਨੂੰ ਇਹ ਕੰਮ ਸੰਭਾਲਿਆ ਗਿਆ ਸੀ। ਜਿਹਨਾਂ ਦੀ ਦੇਖ-ਭਾਲ ਡਿਪਟੀ ਕਮਿਸ਼ਨਰ ਆਪ ਕਰਦਾ ਸੀ। ਬੰਦੋਬਸਤ ਸਮੇਂ ਹਰ ਪਿੰਡ ਦੀ ਜ਼ਮੀਨ ਹਰ ਮਾਲਕ ਨੂੰ ਉਸ ਦੇ ਹਿੱਸੇ ਮੁਤਾਬਕ ਸਰਕਾਰੀ ਤੌਰ ਤੇ ਦਰਜ ਕੀਤੀ ਗਈ, ਜਿਸ ਦਾ ਸਦੀਵੀ ਰਿਕਾਰਡ ਅੱਜ ਤਕ ਚਲਿਆ ਆ ਰਿਹਾ ਹੈ। ਇਸ ਮੌਕੇ ਤੇ ਜਾਇਦਾਦ ਦੀ ਵੰਡ ਦੇ ਨਾਲ ਨਾਲ ਇਕ ਬਹੁਤ ਨਿੱਗਰ ਕੰਮ ਇਹ ਹੋਇਆ ਕਿ ਹਰ ਪਿੰਡ ਨੂੰ ਸਰਕਾਰੀ ਰਿਕਾਰਡਾਂ ਵਿਚ ਬਣਨ ਵੇਲੇ ਉਸ ਪਿੰਡ ਦੇ ਵੱਡੇ ਵਡੇਰਿਆਂ ਪਾਸੋਂ

---

੧. ਸ਼ੇਖ਼ ਅਬਲ ਫ਼ਜ਼ਲ "ਅਲਾਮੀ" 1551 ਈ. ਵਿਚ ਸ਼ੇਖ਼ ਮਬਾਰਕ ਨਗੌਰੀ ਦੇ ਘਰ ਪੈਦਾ ਹੋਇਆ ਸੀ ਜੋ ਕੱਟੜ ਮੁਸਲਮਾਨ ਨਹੀਂ ਸੀ। ਅਕਬਰ ਬਾਦਸ਼ਾਹ ਦਾ ਬੜਾ ਪਿਆਰਾ ਵਜ਼ੀਰ ਸੀ। ਫ਼ਾਰਸੀ ਅਤੇ ਅਰਬੀ ਭਾਸ਼ਾਵਾਂ ਦਾ ਮਹਾਨ ਵਿਦਵਾਨ ਸੀ। ਉਸ ਸਮੇਂ ਦਾ ਬਹੁਤ ਵੱਡਾ ਇਤਿਹਾਸਕਾਰ ਸੀ, ਜਿਸ ਨੇ ਆਪਣੇ ਸਮੇਂ ਦਾ ਭਾਰਤੀ ਇਤਿਹਾਸ ਉਚੀ ਪੱਧਰ ਦਾ ਲਿਖਿਆ ਸੀ। ਅਕਬਰਨਾਮਾ ਅਤੇ ਆਈਨੇ-ਅਕਬਰੀ ਜਗਤ ਪ੍ਰਸਿੱਧ ਲਿਖਤਾਂ ਹਨ।

ਦਰਜ ਕੀਤੇ ਗਏ ਹਰ ਤੱਥ ਦੀ ਤਸਦੀਕ ਕਰਵਾਈ ਤੇ ਨਾਲ ਹੀ ਉਸ ਪਿੰਡ ਦੇ ਇਤਿਹਾਸ ਨੂੰ ਉਸ ਪਿੰਡ ਅਤੇ ਇਲਾਕੇ ਦੇ ਸਿਆਣੇ ਲੋਕਾਂ ਪਾਸੋਂ ਪੁੱਛ ਕੇ ਦਰਜ ਕੀਤਾ ਕਿ ਉਹ ਪਿੰਡ ਕਦ ਅਤੇ ਕਿਸ ਨੇ, ਕਿਸ ਸਮੇਂ ਆਬਾਦ ਕੀਤਾ ਸੀ। ਇਸ ਪਿੰਡ ਦੀਆਂ ਪਵਿੱਤਰ ਥਾਵਾਂ, ਜਿਵੇਂ ਗੁਰਦੁਆਰੇ, ਮੰਦਿਰ, ਮਸਜਿਦਾਂ ਅਤੇ ਥੇਹਾਂ ਦਾ ਹਾਲ ਵੀ ਦਰਜ ਕਰਵਾਇਆ ਗਿਆ ਸੀ। ਤਲਵੰਡੀ ਜੱਟਾਂ[੧] ਜੋ ਉਸ ਵੇਲੇ ਪੋਟੇ ਜੱਟਾਂ[੨] ਦਾ ਪਿੰਡ ਸੀ, ਦੇ ਪੰਚਾਂ ਨੇ ਰਾਮਪੁਰ ਖੇੜਾ ਥੇਹ ਬਾਰੇ ਏਨਾ ਹੀ ਦੱਸਿਆ ਕਿ ਇਸ ਪਿੰਡ (ਤਲਵੰਡੀ ਜੱਟਾਂ) ਦੇ ਲਹਿੰਦੇ ਵੱਲ ਚਾਰ ਸੌ ਕਰਮਾਂ ਦੀ ਵਿੱਥ ਤੇ ਇਕ ਥੇਹ ਹੈ ਜੋ ਬੜਾ ਸਗਤਾ ਥੇਹ ਹੈ, ਗੈਰ ਆਬਾਦ ਹੈ। ਇਹ ਬਿਆਨ 1852 ਈ. ਦਾ ਹੈ।

## ਦੰਦ ਕਥਾ

ਇਹ ਗੱਲ ਸੁਣਨ ਵਿਚ ਆਈ ਹੈ ਕਿ ਰਾਮਪੁਰ ਖੇੜੇ ਦਾ ਥੇਹ ਈਸਵੀ ਸਦੀ ਤੋਂ ਤਿੰਨ ਸੌ ਸਾਲ ਪਹਿਲਾਂ ਘੁੱਗ ਵਸਦਾ ਪਿੰਡ ਸੀ। ਹੁਸ਼ਿਆਰਪੁਰ ਇਲਾਕੇ ਦੇ ਚਾਰ ਰਾਜਿਆਂ ਦੀਆਂ ਰਿਆਸਤਾਂ "ਨੰਦਾ ਚੋਰ[੩] ਅਲਾਚੌਰ[੪] ਬਲਾਚੌਰ[੫] ਅਤੇ ਗੁਣਾਚੌਰ ਸਮੇਂ ਇਸ ਘੁੱਗ ਵਸਦੇ ਪਿੰਡ ਦਾ ਥੇਹ ਪੈ ਚੁੱਕਾ ਸੀ। ਚੌਰ ਦੇ ਅਰਥ ਹਨ, ਤਾਜ-ਤਖ਼ਤ-ਗੱਦੀ (Canopy)। ਇਹ ਚਾਰ ਰਾਜੇ ਸਮਕਾਲੀ ਹੋਏ ਹਨ ਤੇ ਮਹਾਂਭਾਰਤ ਦੇ ਜੰਗ ਸਮੇਂ ਵੀ ਚੜ੍ਹਦੀਆਂ ਕਲ੍ਹਾਂ ਵਿਚ ਸਨ। ਕੌਰਵਾਂ ਨੇ ਹਾਰ

---

੧. ਹਦਬਸਤ ਨੰਬਰ 46, ਕੁੱਲ ਰਕਬਾ ਜ਼ਮੀਨ 181 ਹੈਕਟੇਅਰਜ਼, ਥਾਣਾ ਅਤੇ ਸਬ ਤਹਿਸੀਲ ਭੁੰਗਾ।

੨. ਸਿੱਖ ਜੱਟਾਂ ਦਾ ਗੋਤ ਜੋ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹਨ। ਇਹ ਜੱਟ ਆਪਣਾ ਪਿਛੋਕੜ ਸਿਬੀਅਨ ਰਾਜਿਆਂ ਨਾਲ ਜੋੜਦੇ ਹਨ, ਜੋ ਇਕ ਸੌ ਸਾਲ ਈਸਵੀ ਸੰਨ ਵਿਚ ਪੰਜਾਬ ਵਿਚ ਆਏ ਸਨ। ਸੰਯੁਕਤ ਪੰਜਾਬ ਦੇ ਸਾਰਿਆਂ ਜ਼ਿਲ੍ਹਿਆਂ ਵਿਚ ਮਿਲਦੇ ਸਨ। ਪਾਕਿਸਤਾਨ ਵਿਚ ਵੀ ਪੋਟੇ ਮੁਸਲਮਾਨ ਜੱਟਾਂ ਦੇ ਪਿੰਡ ਸਨ।

੩. ਹਦਬਸਤ ਨੰ: 121, ਕੁੱਲ ਰਕਬਾ ਜ਼ਮੀਨ 453 ਹੈਕਟੇਅਰਜ਼, ਥਾਣਾ ਹਰਿਆਣਾ, ਜ਼ਿਲ੍ਹਾ ਹੁਸ਼ਿਆਰਪੁਰ, ਪੁਰਾਤਨ ਸਮਿਆਂ ਵਿਚ ਹਿੰਦੂ ਚੰਦਰ ਬੰਸੀ ਰਾਜਿਆਂ ਦੀ ਰਾਜਧਾਨੀ ਹੁੰਦਾ ਸੀ, ਪਰ ਮੁਸਲਮਾਨ ਕਾਲ ਵਿਚ ਨਾਰੂ ਮੁਸਲਮਾਨ ਰਾਜਪੂਤਾਂ ਦਾ ਰਾਜ ਸੀ।

੪. ਹਦਬਸਤ ਨੰ: 193, ਕੁੱਲ ਰਕਬਾ ਜ਼ਮੀਨ 1273 ਹੈਕਟੇਅਰਜ਼, ਥਾਣਾ ਅਤੇ ਤਹਿਸੀਲ ਬਲਾਚੌਰ।

੫. ਹਦਬਸਤ ਨੰ: 12, ਕੁੱਲ ਰਕਬਾ ਜ਼ਮੀਨ 772 ਹੈਕਟੇਅਰਜ਼, ਥਾਣਾ ਮਾਹਿਲਪੁਰ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ, ਜਸਵਾਲ ਰਾਜਪੂਤਾਂ ਦਾ ਪਿੰਡ ਹੈ। ਇਸ ਪਿੰਡ ਵਿਚ ਬਹੁਤ ਪੁਰਾਤਨ ਮੰਦਿਰ ਹੈ, ਜਿਸ ਦੀ ਸਦਭਾਵਨਾ ਦੂਰ ਦੂਰ ਤਕ ਫੈਲੀ ਹੋਈ ਹੈ।

ਖਾਣ ਪਿਛੋਂ ਇਸ ਜ਼ਿਲ੍ਹੇ ਵਿਚ ਹੀ ਬਨਵਾਸ ਕੱਟਿਆ ਸੀ। ਲਿਖਤੀ ਰਿਕਾਰਡਾਂ ਅਤੇ ਦੰਦ ਕਥਾਵਾਂ ਅਨੁਸਾਰ ਉਹ ਕਾਫ਼ੀ ਸਮਾਂ ਦਸੂਹਾ, ਗੜ੍ਹਦੀਵਾਲਾ, ਰਾਮਪੁਰ ਖੇੜਾ, ਢੋਲਬਾਹਾ, ਨੰਦਾਚੌਰ, ਭਾਮ, ਲਸਾੜਾ[੧] ਵਿਚ ਆਮ ਵਿਚਰਦੇ ਰਹੇ ਸਨ। ਰਿਕਾਰਡਾਂ ਵਿਚ ਆਈ ਇਹ ਗੱਲ ਸਪੱਸ਼ਟ ਹੈ ਕਿ ਮਹਾਂਭਾਰਤ ਜੰਗ ਵਿਚ ਹਾਰ ਖਾ ਕੇ ਕੌਰਵ, 13 ਸਾਲ ਦਸੂਹੇ ਦੇ ਰਾਜੇ ਵਿਰਾਤ ਦੀ ਸੇਵਾ ਵਿਚ ਰਹੇ ਸਨ ਤੇ ਇਹਨਾਂ 13 ਸਾਲਾਂ ਵਿਚ ਹੁਸ਼ਿਆਰਪੁਰ ਦੇ ਇਲਾਕੇ ਵਿਚ ਹੀ ਰਹੇ। ਦਸੂਹਾ ਦੇ ਵਾਸੀ ਅੱਜ ਤਕ ਨਿਰਮੇ ਮੂੰਹ ਦਸੂਹਾ ਨੂੰ ਵਿਰਾਤ ਦੀ ਨਗਰੀ ਆਖਦੇ ਹਨ। ਵਿਰਾਤ ਰਾਜਾ ਬੜਾ ਧਰਮਾਤਮਾ, ਪਰਜਾਪਾਲਕ ਤੇ ਬੜਾ ਯੋਧਾ ਸੀ। ਉਸ ਦੇ ਰਾਜ ਵਿਚ ਪਰਜਾ ਬੜੀ ਸੁਖੀ ਸੀ। ਲੋਕੀਂ ਉਸ ਦੀ ਦੇਵਤਿਆਂ ਵਾਂਗ ਇੱਜ਼ਤ-ਮਾਨ ਕਰਦੇ ਸਨ। ਇਹ ਰਵਾਇਤ ਰਾਜਾ ਵੀਰਾਤ ਦੀ ਮਹਾਨਤਾ ਅਤੇ ਹਰਮਨ ਪਿਆਰਾ ਹੋਣ ਦੀ ਪ੍ਰਤੀਕ ਹੈ। ਦਸੂਹਾ ਮੁਗ਼ਲ ਰਾਜ ਵਿਚ ਵੀ ਬੜੀ ਰਾਜਨੀਤਕ ਮਹੱਤਤਾ ਵਾਲੀ ਥਾਂ ਰਹੀ ਹੈ। ਅਕਬਰ ਬਾਦਸ਼ਾਹ ਦੇ ਸਮੇਂ ਵਿਚ ਹੁਸ਼ਿਆਰਪੁਰ[੨] ਅਤੇ ਬਜਵਾੜਾ[੩] ਅਜੇ ਹੋਂਦ ਵਿਚ ਨਹੀਂ ਆਏ ਸਨ। ਬਾਬਰ ਦੇ ਹੱਲਿਆਂ ਤਕ

---

੧. ਹਦਬਸਤ ਨੰ: 383 ਕੁੱਲ ਰਕਬਾ ਜ਼ਮੀਨ 430 ਹੈਕਟੇਅਰਜ਼, ਥਾਣਾ ਤੇ ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ।

੨. ਜ਼ਿਲ੍ਹਾ ਹੁਸ਼ਿਆਰਪੁਰ ਦਾ ਹੈਡਕੁਆਰਟਰ। ਇਸ ਸ਼ਹਿਰ ਦੀ ਹੋਂਦ ਬਾਰੇ ਦੋ ਬਿਆਨ ਪ੍ਰਸਿੱਧ ਹਨ। ਪਹਿਲਾ ਇਹ ਕਿ ਅੱਜ ਤੋਂ 680 ਵਰ੍ਹੇ ਪਹਿਲਾਂ ਸ਼ਹਿਨਸ਼ਾਹ ਮੁਹੰਮਦ ਟੁਗਨਿਆਕ ਉਰਫ ਅਲਫ਼ ਖ਼ਾਂ ਦੇ ਦੋ ਦਿਵਾਨ ਹਰਗੋਬਿੰਦ ਅਤੇ ਰਾਮਾ ਚੰਦ ਦੀਆਂ ਕੋਸ਼ਿਸ਼ਾਂ ਨਾਲ ਆਬਾਦ ਹੋਇਆ ਸੀ। ਦੂਜੇ ਬਿਆਨ ਅਨੁਸਾਰ ਬਜਵਾੜਾ ਦੇ ਰਹਿਣ ਵਾਲੇ ਹੁਸ਼ਿਆਰ ਖ਼ਾਨ ਨੇ ਆਪਣੇ ਨਾਂ ਤੇ ਆਬਾਦ ਕੀਤਾ ਸੀ। ਅੰਗਰੇਜ਼ ਸਰਕਾਰ ਨੇ 1852-53 ਵਿਚ ਸ਼ਿਵਾਲਕ ਦੀਆਂ ਪਹਾੜੀਆਂ ਵਿਚੋਂ ਨਿਕਲਦੇ ਚੋਅ ਨੂੰ ਜੋ ਇਸ ਆਬਾਦੀ ਨੂੰ ਹਰ ਸਾਲ ਨਸ਼ਟ ਕਰ ਜਾਂਦਾ ਸੀ, ਨੂੰ ਨੱਥ ਪਾਈ ਸੀ। ਪੱਕੇ ਬੰਦ ਲਾਉਣ ਲਈ 30 ਹਜ਼ਾਰ ਰੁਪਏ ਦੀ ਲਾਗਤ ਨਾਲ ਪਾਣੀ ਦੀ ਸਿੱਧੀ ਮਾਰ ਬੰਦ ਹੋ ਗਈ ਸੀ। 1809 ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਇਕ ਹਿੱਸਾ ਸੀ। ਮਿਸਰ ਰੂਪ ਲਾਲ ਇਸ ਇਲਾਕੇ ਦਾ ਗਵਰਨਰ ਥਾਪਿਆ ਗਿਆ ਤਾਂ ਉਸ ਨੇ ਸਿੱਖ ਰਾਜ ਦੀ ਇਸ ਇਲਾਕੇ ਦੀ ਰਾਜਧਾਨੀ ਹੁਸ਼ਿਆਰਪੁਰ ਬਣਾਈ ਸੀ।

੩. ਹਦਬਸਤ ਨੰ: 355, ਕੁੱਲ ਰਕਬਾ ਜ਼ਮੀਨ 923 ਹੈਕਟੇਅਰਜ਼, ਥਾਣਾ ਸਦਰ, ਤਹਿਸੀਲ ਤੇ ਜ਼ਿਲ੍ਹਾ ਹੁਸ਼ਿਆਰਪੁਰ, ਇਕ ਛੋਟਾ ਜਿਹਾ ਕਸਬਾ ਹੁਸ਼ਿਆਰਪੁਰ ਤੋਂ ਊਨਾ ਜਾਣ ਵਾਲੀ ਸੜਕ ਤੇ ਢਾਈ ਮੀਲਾਂ ਦੀ ਵਿੱਥ ਤੇ ਸਥਿਤ ਹੈ। ਮੁਸਲਮਾਨਾਂ ਦੇ ਸਮੇਂ ਇਸ ਇਲਾਕੇ ਦੀ ਬਹੁਤ ਮਹੱਤਤਾ ਵਾਲੀ ਥਾਂ ਸੀ। ਮਹਿਮੂਦ ਗਜ਼ਨਵੀ ਦੇ ਸਮੇਂ ਇਕ ਪ੍ਰਸਿੱਧ ਮੁਸਲਮਾਨ ਬਾਜੂ ਬੋਰਾ ਨੇ ਆਪਣੇ ਨਾਂ ਤੇ ਇਥੇ ਸ਼ਹਿਰ ਆਬਾਦ ਕੀਤਾ ਸੀ। ਇਸ ਸ਼ਹਿਰ ਦਾ ਵਿਸਥਾਰ 12 ਤੇ 18 ਮੀਲਾਂ ਵਿਚ ਸੀ। ਵਪਾਰ ਦਾ ਬਹੁਤ ਵੱਡਾ ਕੇਂਦਰ ਸੀ। ਅਕਬਰ ਬਾਦਸ਼ਾਹ ਦੇ ਵਜ਼ੀਰ ਟੋਡਰ ਮਲ ਨੇ ਇਸ ਸ਼ਹਿਰ ਨੂੰ ਕਈ ਹਿਸਿਆਂ ਵਿਚ ਵੰਡਿਆ *

ਇਹ ਇਲਾਕਾ ਚੰਦਰ ਬੰਸੀ ਰਾਜਪੂਤਾਂ ਦੇ ਅਧੀਨ ਰਿਹਾ ਜਿਸਦੇ ਜਾ-ਨਸ਼ੀਨ ਸੰਨ 1947 ਤਕ ਛੋਟੀਆਂ ਮੋਟੀਆਂ ਰਿਆਸਤਾਂ ਦੇ ਰਾਜੇ ਰਹੇ।

## ਮੁਸਲਮਾਨ ਕਾਲ

ਭਾਰਤ ਵਿਚ ਮੁਸਲਮਾਨਾਂ ਦਾ ਰਾਜ ਭਾਵੇਂ ਅੱਠਵੀਂ ਸਦੀ ਈ. ਤੋਂ ਆਰੰਭ ਹੋਇਆ ਸੀ ਪਰ ਪਾਣੀਪਤ ਦੀ ਪਹਿਲੀ ਲੜਾਈ 1526 ਈਸਵੀ ਤਕ ਇਸ ਇਲਾਕੇ ਵਿਚ ਚੰਦਰਬੰਸੀ ਕੁੱਲ ਦੇ ਰਾਜਿਆਂ ਦਾ ਹੀ ਰਾਜ ਰਿਹਾ ਸੀ, ਫਿਰ ਵੀ ਮੁਸਲਮਾਨਾਂ ਦਾ ਇਕਤਦਾਰ, ਬਾਕੀ ਪੰਜਾਬ ਅਤੇ ਭਾਰਤ ਵਾਂਗ ਇਸ ਇਲਾਕੇ ਵਿਚ ਵੀ ਵਧਦਾ ਵਧਦਾ ਸਿਖਰ ਤੇ ਪੁੱਜ ਗਿਆ ਸੀ।

## ਅਮੀਰ ਤੈਮੂਰ ਦਾ ਹੱਲਾ

ਜਨਵਰੀ 1399 ਈਸਵੀ ਨੂੰ ਅਮੀਰ ਤੈਮੂਰ ਦਿੱਲੀ ਦੀ ਮਾਰ-ਵੱਢ ਅਤੇ ਲੁੱਟ-ਮਾਰ ਕਰਨ ਪਿਛੋਂ ਕਾਂਗੜਾ ਦੇ ਮੰਦਿਰਾਂ ਨੂੰ ਢਾਹੁਣ ਅਤੇ ਹਿੰਦੂ ਰਾਜਿਆਂ ਨੂੰ ਲੁੱਟਣ ਲਈ ਦੂਨ ਦੇ ਰਸਤੇ ਰੋਪੜ ਤੋਂ ਕਾਂਗੜੇ ਵੱਲ ਵਧਿਆ ਸੀ। ਉਸ ਸਮੇਂ ਇਸ ਇਲਾਕੇ ਦੇ ਲੋਕਾਂ ਨੂੰ ਭਾਰੀ ਭੱਜ-ਦੌੜ ਪਈ ਸੀ। ਭਾਵੇਂ ਅਮੀਰ ਤੈਮੂਰ ਦਾ ਧਾਵਾ ਕਾਂਗੜੇ ਤੇ ਹੀ ਸੀ ਪਰ ਫ਼ੌਜ ਦੇ ਕੁਝ ਦਸਤੇ ਗੜ੍ਹਸ਼ੰਕਰ, ਹਰਿਆਣਾ, ਦਸੂਹਾ ਤੇ ਪਠਾਨਕੋਟ ਵਿਚ ਦੀ ਲੰਘਦੇ ਹੋਏ ਜੰਮੂ ਲਾਗੇ ਤੈਮੂਰ ਦੀਆਂ ਫ਼ੌਜਾਂ ਨੂੰ ਮਿਲੇ ਸਨ। ਇਹਨਾਂ ਮੁਸਲਮਾਨ ਦਸਤਿਆਂ ਨੇ ਵੀ ਰਸਤੇ ਵਿਚ ਲੋਕਾਂ ਦੀ ਮਾਰ-ਵੱਢ ਅਤੇ ਲੁੱਟ-ਮਾਰ ਕੀਤੀ ਸੀ। ਰਵਾਇਤ ਹੈ ਕਿ ਉਹਨਾਂ ਫ਼ੌਜੀ ਦਸਤਿਆਂ ਵਿਚੋਂ ਕੁਝ ਕੁ ਨੇ ਇਸ ਥੇਹ ਪਰ ਹਫ਼ਤਾ ਦੋ ਹਫ਼ਤੇ ਗੁਜ਼ਾਰੇ ਸਨ। ਇਸ ਇਲਾਕੇ ਦੇ ਮੁਲਾਣਿਆਂ ਨੇ ਫ਼ੌਜੀ ਦਸਤਿਆਂ ਨੂੰ ਰਾਸ਼ਨ-ਪਾਣੀ ਵੀ ਪੁੱਜਦਾ ਕੀਤਾ ਸੀ।

## ਬਾਬਰ ਸਮੇਂ

ਤੁਜ਼ਕੇ-ਬਾਬਰੀ ਵਿਚ (ਬਾਬਰ ਦੀ ਸਵਾਨਿਆ ਉਮਰੀ) ਬਾਬਰ, ਪਹਿਲੇ ਮੁਗ਼ਲ ਬਾਦਸ਼ਾਹ ਨੇ ਰਾਮਪੁਰ ਖੇੜਾ ਦੇ ਆਲੇ-ਦੁਆਲੇ ਦਾ ਇਤਿਹਾਸ ਲਿਖਿਆ ਹੈ, ਜੋ ਬੜਾ ਮਹੱਤਵਪੂਰਨ ਹੈ। ਬਾਬਰ ਦੀਆਂ ਫ਼ੌਜਾਂ, ਪਾਣੀਪਤ ਦੀ ਪਹਿਲੀ

---

* ਦੇ ਵਜ਼ੀਰ ਟੋਡਰ ਮਲ ਨੇ ਇਸ ਸ਼ਹਿਰ ਨੂੰ ਕਈ ਹਿਸਿਆਂ ਵਿਚ ਵੰਡਿਆ ਸੀ। ਅੰਗਰੇਜ਼ਾਂ ਦੀ ਆਮਦ ਨਾਲ ਬਜਵਾੜੇ ਦੀ ਥਾਂ ਹੁਸ਼ਿਆਰਪੁਰ ਨੇ ਲੈ ਲਈ। ਆਈਨੇ-ਅਕਬਰੀ ਜਿਲਦ ਦੋ ਦੇ ਪੰਨੇ 320 ਅਨੁਸਾਰ ਇਸ ਸ਼ਹਿਰ ਦੀ ਜ਼ਮੀਨ ਦਾ ਕੁਲ ਰਕਬਾ 12363 ਵਿਘੇ, 24,25813 ਜ਼ਮੀਨ ਦਾ ਸਰਕਾਰੀ ਮਾਲੀਆ, 30 ਘੋੜ ਸਵਾਰ ਅਤੇ 300 ਪੈਦਲ ਫ਼ੌਜ ਹਰ ਸਮੇਂ ਹਾਜ਼ਰ ਰਹਿੰਦੀ ਸੀ। ਜ਼ਿਆਦਾ ਆਬਾਦੀ ਖਹਿਰੇ ਜੱਟਾਂ ਦੀ ਸੀ।

ਲੜਾਈ (1526) ਲੜਨ ਤੋਂ ਪਹਿਲਾਂ ਲਾਹੌਰ[1] ਤੇ ਕਲਾਨੌਰ[2] ਤੋਂ ਕਾਹਨੂੰਵਾਨ[3] ਲੰਘ ਕੇ ਬਿਆਸ ਦਰਿਆ ਪਾਰ ਕਰਕੇ ਗੁਰਦੁਆਰਾ ਗਰਨਾ ਸਾਹਿਬ[4] (ਅਜੇ ਹੋਂਦ ਵਿਚ ਨਹੀਂ ਸੀ ਆਇਆ) ਦਸੂਹਾ ਤੋਂ ਹੇਠਾਂ ਲੰਘ ਕੇ ਬਾਬਰ ਦੀਆਂ ਫ਼ੌਜਾਂ ਰਾਮਪੁਰ ਖੇੜੇ ਦੇ ਥੇਹ ਤੇ ਪੁੱਜੀਆਂ ਸਨ। ਉੱਚੀ ਅਤੇ ਸੁਰੱਖਿਅਤ ਥਾਂ ਵੇਖ ਕੇ ਕਿਲ੍ਹਾ ਮਲੌਤ[5], ਜਿਸ ਦੇ ਖੰਡਰਾਤ ਅੱਜ ਵੀ ਹਰਿਆਣਾ ਕਸਬਾ ਵੱਲੋਂ ਚੜ੍ਹਦੇ ਵੱਲ ਤਿੰਨ-ਚਾਰ ਮੀਲਾਂ ਦੀ ਵਿੱਥ ਤੇ ਵੇਖੇ ਜਾ ਸਕਦੇ ਹਨ। ਹੱਲਾ ਕਰਨ ਤੋਂ ਪਹਿਲਾਂ, ਸਾਰੀ ਫ਼ੌਜ ਨੂੰ ਇਸ ਥੇਹ ਤੇ ਤਰਤੀਬ ਦਿੱਤੀ ਗਈ ਸੀ। ਹੱਲੇ ਤੋਂ ਤਿੰਨ ਚਾਰ ਦਿਨ ਪਹਿਲਾਂ ਕਿਲ੍ਹਾ ਮਲੌਤ ਦੇ ਆਲੇ ਦੁਆਲੇ ਦੀ ਵਾਕਫ਼ੀਅਤ ਅਤੇ ਦੌਲਤ ਖਾਂ ਦੀ ਫ਼ੌਜ ਦਾ ਅੰਦਾਜਾ ਲਾਉਣ ਲਈ ਬਾਬਰ ਬਾਦਸ਼ਾਹ ਵੱਲੋਂ ਹਰ ਪਾਸੇ ਜਸੂਸ ਭੇਜੇ ਗਏ, ਜਿਹਨਾਂ ਵਿਚੋਂ ਹਰਿਆਣਾ, ਬਜਵਾੜਾ ਅਤੇ ਇਰਦ ਗਿਰਦ ਦੀਆਂ ਬਸਤੀਆਂ ਦੇ ਗਦਾਰ ਪਠਾਣ ਵੀ ਸ਼ਾਮਲ ਸਨ।

---

੧. 1947 ਈਸਵੀ ਨੂੰ ਭਾਰਤ ਦੀ ਵੰਡ ਤਕ ਲਾਹੌਰ ਸੰਯੁਕਤ ਪੰਜਾਬ ਦੀ ਰਾਜਧਾਨੀ ਰਿਹਾ ਹੈ। ਬਾਬਰ ਬਾਦਸ਼ਾਹ ਦੇ ਹੱਲਿਆਂ ਤੋਂ ਲਾਹੌਰ ਦੀ ਬਹੁਤ ਮਹੱਤਤਾ ਵੱਧ ਗਈ ਸੀ। ਸਿੱਖ ਰਾਜ ਸਮੇਂ ਮਹਾਰਾਜਾ ਰਣਜੀਤ ਸਿੰਘ ਦੀ ਵੀ ਲਾਹੌਰ ਹੀ ਰਾਜਧਾਨੀ ਸੀ ਅਤੇ ਅੰਗਰੇਜ਼ਾਂ ਸਮੇਂ ਵੀ। ਅੱਜ ਵੀ ਪਾਕਿਸਤਾਨੀ ਪੰਜਾਬ ਦੀ ਰਾਜਧਾਨੀ ਹੈ।

੨. ਆਈਨੇ-ਅਕਬਰੀ ਜਿਲਦ ਦੂਜੀ ਪੰਨਾ 322 ਅਨੁਸਾਰ ਇਸ ਕਸਬੇ ਦੇ ਅਧੀਨ ਕੁਲ ਜ਼ਮੀਨ ਦਾ ਰਕਬਾ 286052 ਵਿਘੇ, ਸਰਕਾਰੀ ਮਾਲੀਆ 8320111 ਦਿਰਮ 447639 ਦਿਰਮ, ਸਿਊਰਗਾਲ 150, ਘੋੜ ਸਵਾਰ, ਫ਼ੌਜ ਅਤੇ 1500 ਪੈਦਲ ਫ਼ੌਜ ਹਰ ਸਮੇਂ ਤਾਇਨਾਤ ਰਹਿੰਦੀ ਸੀ। ਜ਼ਿਆਦਾ ਆਬਾਦੀ ਜੱਟਾਂ ਦੀ ਹੁੰਦੀ ਸੀ।

੩. ਆਈਨੇ-ਅਕਬਰੀ ਜਿਲਦ ਦੂਜੀ ਅਨੁਸਾਰ ਇਥੇ ਅਕਬਰ ਦੇ ਸਮੇਂ ਇਸ ਕਸਬੇ ਦੇ ਅਧੀਨ 63608 ਵਿਘੇ ਜ਼ਮੀਨ, 3511499 ਦਿਰਮ ਜ਼ਮੀਨ ਦਾ ਸਰਕਾਰੀ ਲਗਾਨ, 127665 ਦਿਰਮ ਸਿਊਰਗਾਲ, 50 ਘੋੜ ਸਵਾਰ ਫ਼ੌਜ ਅਤੇ ਪੰਜ ਸੌ ਪੈਦਲ ਫ਼ੌਜ ਤਾਇਨਾਤ ਰਹਿੰਦੀ ਸੀ। ਕਾਹਨੂੰਵਾਨ ਦੇ ਛੰਭ ਵਿਚ ਸ਼ੇਰ, ਚੀਤੇ, ਹਾਥੀ, ਬਘਿਆੜ ਤੇ ਹੋਰ ਕਈ ਦਰਿੰਦੇ ਪਾਏ ਜਾਂਦੇ ਸਨ, ਜਿਹਨਾਂ ਦੇ ਸ਼ਿਕਾਰ ਲਈ ਜਹਾਂਗੀਰ ਬਾਦਸ਼ਾਹ ਕਈ ਵੇਰ ਗਿਆ ਸੀ, ਇਸ ਛੰਭ ਬਾਰੇ ਸਮਕਾਲੀ ਇਤਿਹਾਸਕਾਰਾਂ ਨੇ ਬਹੁਤ ਕੁਝ ਲਿਖਿਆ ਹੈ। ਸਿੱਖ ਇਤਿਹਾਸ ਦਾ ਪਹਿਲਾ ਘੱਲੂਘਾਰਾ ਵੀ ਇਥੇ ਹੀ ਵਾਪਰਿਆ ਸੀ।

੪. ਗਰਨਾ ਸਾਹਿਬ ਦਾ ਰੇਲ ਦਾ ਸਟੇਸ਼ਨ ਗਿਲ੍ਹਾਂ ਤੇ ਬੋਦਲਾਂ ਨੇੜੇ ਸਥਿਤ ਹੈ, ਇਥੇ ਇਤਿਹਾਸਕ ਗੁਰਦੁਆਰਾ ਵੀ ਹੈ।

੫. ਹਦਬਸਤ ਨੰ: 486, ਕੁੱਲ ਰਕਬਾ ਜ਼ਮੀਨ 1359 ਹੈਕਟੇਅਰਜ਼, ਜ਼ਮੀਨ ਦਾ ਮਾਲੀਆ 309 ਰੁਪਏ ਸਾਲਾਨਾ, ਥਾਣਾ ਹਰਿਆਣਾ, ਸਬ ਤਸਿਹੀਲ ਭੂੰਗਾ, ਜ਼ਿਲ੍ਹਾ ਹੁਸ਼ਿਆਰਪੁਰ, ਹੁਣ ਸਾਰਾ ਕਿਲ੍ਹਾ ਭੱਜੀ ਟੁੱਟੀ ਹਾਲਤ ਵਿਚ ਵਿਰਾਨ ਪਿਆ ਹੈ। ਚੜ੍ਹਦੇ ਪਾਸੇ ਨਿਰਮਲ ਪਾਣੀ ਦਾ ਚੋਅ ਵਗਦਾ ਹੈ। ਅਕਬਰ ਬਾਦਸ਼ਾਹ ਦੇ ਸਮੇਂ ਇਸ ਕਿਲ੍ਹੇ ਦੇ ਹਿੱਸੇ ਦੀ ਜ਼ਮੀਨ 6412 ਵਿਘੇ, ਸਰਕਾਰੀ ਮਾਲੀਆ 4603620 ਦਿਰਮ ਹੁੰਦਾ ਸੀ। ਦੇਖੋ ਆਈਨੇ-ਅਕਬਰੀ ਜਿਲਦ ਦੂਜੀ, ਪੰਨਾ 321।

## ਦੌਲਤ ਖਾਂ ਦੀ ਮੱਕਾਰੀ

ਦੌਲਤ ਖਾਂ ਲੋਧੀ, ਗਵਰਨਰ ਪੰਜਾਬ ਨੇ, ਕਿਲ੍ਹਾ ਮਲੌਤ ਨੂੰ ਆਪਣੀ ਪੂਰੀ ਪੂਰੀ ਡਿਫੈਂਸ ਲਾਈਨ ਬਣਾ ਰਖਿਆ ਸੀ। ਲਾਹੌਰੋਂ ਭੇਜ ਕੇ ਮੁਗ਼ਲ ਫ਼ੌਜਾਂ ਨਾਲ ਟੱਕਰ ਲੈਣ ਲਈ ਦੌਲਤ ਖਾਂ ਨੇ ਕਿਲ੍ਹਾ ਮਲੌਤ ਵਿਚ ਪੂਰੀ ਤਿਆਰੀ ਕੀਤੀ ਹੋਈ ਸੀ। ਦੌਲਤ ਖਾਂ, ਬਾਬਰ ਨਾਲ ਆਖ਼ਰੀ ਸਮੇਂ ਵੀ ਸੁਲਾਹ ਕਰਨੀ ਚਾਹੁੰਦਾ ਸੀ, ਪਰ ਬਾਬਰ ਨੇ ਉਸਦੀ ਬਦਨੀਅਤੀ, ਮੱਕਾਰੀ ਤੇ ਗੱਦਾਰੀ ਨੂੰ ਚੰਗੀ ਤਰ੍ਹਾਂ ਅਜ਼ਮਾਇਆ ਹੋਇਆ ਸੀ। ਉਸ ਦੇ ਮੱਕਰ, ਫਰੇਬ ਤੇ ਧੋਖੇ ਵਿਚ ਫਸਣਾ ਨਹੀਂ ਸੀ ਚਾਹੁੰਦਾ। ਦੌਲਤ ਖਾਂ ਦਾ ਖ਼ਿਆਲ ਸੀ ਕਿ ਬਾਬਰ ਇਸ ਪਾਸੇ ਨੂੰ ਅੱਖਾਂ ਉਹਲੇ ਕਰਕੇ ਸਿੱਧਾ ਹੀ ਇਬਰਾਹੀਮ ਨਾਲ ਟੱਕਰ ਜਾ ਲਵੇਗਾ ਤੇ ਦੌਲਤ ਖਾਂ ਬਾਬਰ ਉਤੇ ਪਿਛਿਉਂ ਹੱਲਾ ਕਰਕੇ ਤੇ ਬਾਬਰ ਨੂੰ ਹਾਰ ਦੇ ਕੇ ਇਬਰਾਹੀਮ ਪਾਸੋਂ ਕਾਫ਼ੀ ਕੁਝ ਪ੍ਰਾਪਤ ਕਰ ਕੇ, ਮੁੜ ਪੰਜਾਬ ਦਾ ਗਵਰਨਰ ਬਣਕੇ, ਕਿਸੇ ਸਮੇਂ ਮੌਕਾ ਮਿਲਣ ਤੇ ਦਿੱਲੀ ਦੇ ਰਾਜ ਨੂੰ ਪ੍ਰਾਪਤ ਕਰ ਸਕੇਗਾ।

## ਬਾਬਰ ਹੰਢਿਆ ਹੋਇਆ ਜਰਨੈਲ ਸੀ

ਬਾਬਰ ਕੱਚੀਆਂ ਗੋਲੀਆਂ ਦਾ ਖਿਡਾਰੀ ਨਹੀਂ ਸੀ। ਉਹ ਫਰਗ਼ਾਨਾ ਤੋਂ ਲੈ ਕੇ ਲਾਹੌਰ ਤਕ ਮੁਲਕ ਜਿੱਤ ਕੇ, ਹੁਣ ਸੋਨੇ ਦੀ ਚਿੜੀਆ ਨੂੰ ਕਾਬੂ ਕਰਨਾ ਚਾਹੁੰਦਾ ਸੀ। ਦੌਲਤ ਖਾਂ ਸਿਆਸੀ ਖੇਡ, ਬਾਬਰ, ਆਲਮ ਖਾਂ[੧] ਸੁਲਤਾਨ ਤੇ ਇਬਰਾਹੀਮ ਵਿਚਕਾਰ ਖੇਡ ਕੇ ਆਪ ਸ਼ਾਹਨਸ਼ਾਹੇ ਹਿੰਦ ਬਣਨਾ ਚਾਹੁੰਦਾ ਸੀ। ਦੌਲਤ ਖਾਂ ਨੇ ਆਪਣੇ ਏਲਚੀ ਬਾਬਰ ਪਾਸ ਭੇਜ ਕੇ ਆਖਿਆ ਸੀ ਕਿ ਉਹ, ਜ਼ੁਲਮ ਅਤੇ ਨਿਰਦਈ ਇਬਰਾਹੀਮ ਸੁਲਤਾਨ ਤੋਂ ਖਲਾਸੀ ਲੈਣਾ ਚਾਹੁੰਦਾ ਹੈ, ਤੇ ਇਸ ਲੜਾਈ ਵਿਚ ਉਹ ਆਪਣੀਆਂ ਫ਼ੌਜਾਂ ਨਾਲ ਬਾਬਰ ਦੀ ਮਦਦ ਕਰੇਗਾ। ਦੂਜੀ ਵਲ, ਸੁਲਤਾਨ ਇਬਰਾਹੀਮ ਨੂੰ ਆਖਦਾ ਸੀ ਕਿ ਮੁਗ਼ਲਾਂ ਦਾ ਰਾਜ ਭਾਰਤ ਵਿਚ ਕਾਇਮ ਨਹੀਂ ਹੋਣ ਦਿੱਤਾ ਜਾਵੇਗਾ।

## ਤਿਕੋਨੀ ਟੱਕਰ

ਦੌਲਤ ਖਾਂ ਦਿੱਲੀ ਦੀ ਵਿਗੜੀ ਹੋਈ ਪੁਲੀਟੀਕਲ ਸਥਿਤੀ ਦਾ ਫਾਇਦਾ ਉਠਾਣਾ ਚਾਹੁੰਦਾ ਸੀ। ਇਬਰਾਹੀਮ ਨੇ ਸਾਰੇ ਜਰਨੈਲਾਂ ਗਵਰਨਰਾਂ ਤੇ ਹੋਰ ਰਸੂਖ਼ ਵਾਲੇ ਅਫ਼ਗਾਨਾਂ ਨਾਲ ਵਿਗਾੜੀ ਹੋਈ ਸੀ। ਬਹੁਤ ਸਾਰਿਆਂ ਨੂੰ ਬੇ-ਇੱਜ਼ਤ ਅਤੇ ਜ਼ਲੀਲ ਕਰਕੇ ਜੇਲ੍ਹਾਂ ਵਿਚ ਸੁੱਟ ਰਖਿਆ ਸੀ। ਉਸ ਦਾ ਚਾਚਾ ਆਲਮ

---

੧. ਸੁਲਤਾਨ ਇਬਰਾਹੀਮ ਦਾ ਬਾਗ਼ੀ ਚਾਚਾ।

ਖਾਂ ਉਸ ਦੇ ਵਿਰੁੱਧ ਬਗ਼ਾਵਤ ਕਰੀ ਬੈਠਾ ਸੀ ਤੇ ਬਾਬਰ ਨੂੰ ਦਿੱਲੀ ਤੇ ਹੱਲਾ ਕਰਨ ਲਈ ਸੱਦ ਘਲਿਆ ਸੀ। ਦੌਲਤ ਖਾਂ ਅੰਦਰੋਂ ਅੰਦਰੀ ਇਬਰਾਹੀਮ ਦਾ ਵੈਰੀ ਸੀ ਤੇ ਆਲਮ ਖਾਂ ਨੂੰ ਵੀ ਭਾਰੀ ਦੁਸ਼ਮਣ ਸਮਝਦਾ ਸੀ। ਉਸ ਨੇ ਵੀ ਬਾਬਰ ਨੂੰ ਦਿੱਲੀ ਤੇ ਹਮਲਾ ਕਰਨ ਲਈ ਸੱਦ ਘੱਲਿਆ ਸੀ, ਪਰ ਅੰਦਰੋਂ ਬਾਬਰ ਦੀ ਪੂਰੀ ਮੁਖ਼ਾਲਫ਼ਤ ਕਰਦਾ ਸੀ।

ਦੌਲਤ ਖਾਂ ਲੋਧੀ ਦਾ ਪੁੱਤਰ ਗਾਜ਼ੀ ਖਾਂ, ਕਿਲ੍ਹਾ ਮਲੌਤ ਦਾ ਗਵਰਨਰ ਸੀ, ਜੋ ਅੰਬ ਦੇ ਇਲਾਕੇ ਦੇ ਰਾਜਪੂਤਾਂ ਦੇ ਵਿਆਹਿਆ ਹੋਇਆ ਸੀ। ਇਥੇ ਰਾਜਪੂਤਾਂ ਦੀ ਮਦਦ ਨਾਲ ਗਾਜ਼ੀ ਖਾਂ, ਬਾਬਰ ਦੇ ਹੱਲੇ ਸਮੇਂ ਕਿਲ੍ਹਾ ਮਲੌਤ ਤੋਂ ਭੱਜ ਨਿਕਲਿਆ ਅਤੇ ਦਿੱਲੀ ਪੁੱਜ ਕੇ ਇਬਰਾਹੀਮ ਨਾਲ ਜਾ ਮਿਲਿਆ ਸੀ। ਗਾਜ਼ੀ ਖਾਂ ਦਾ ਟੱਬਰ ਮਲੌਤ ਦੇ ਕਿਲ੍ਹੇ ਵਿਚ ਹੀ ਸੀ। ਅਫ਼ਗਾਨਾਂ ਅਤੇ ਮੁਗ਼ਲਾਂ ਵਿਚਕਾਰ ਬੜੀ ਘਮਸਾਨ ਦੀ ਲੜਾਈ ਹੋਈ। ਭਾਰਤੀ ਇਤਿਹਾਸਕਾਰ ਮੁਗ਼ਲ ਰਾਜ ਦੀ ਬੁਨਿਆਦ ਇਸੇ ਲੜਾਈ ਦੀ ਜਿੱਤ ਨੂੰ ਆਖਦੇ ਹਨ, ਕਿਉਂਕਿ ਦੌਲਤ ਖਾਂ ਲੋਧੀ ਅਤੇ ਆਲਮ ਖਾਂ ਲੋਧੀ ਦੀਆਂ ਹਾਰਾਂ ਭਾਰਤੀ ਅਫ਼ਗਾਨ ਰਾਜ ਨੂੰ ਸਦੀਵੀ ਸੱਟ ਸੀ।

## ਕਿਲ੍ਹਾ ਮਲੌਤ ਦੀ ਜੰਗ

ਕਿਲ੍ਹਾ ਮਲੌਤ ਦੀ ਲੜਾਈ ਦੀ ਕਮਾਨ ਬਾਬਰ ਨੂੰ ਆਪ ਕਰਨੀ ਪਈ ਸੀ। ਦੌਲਤ ਖਾਂ ਨੇ ਇਸ ਕਿਲ੍ਹੇ ਵਿਚ ਵੱਧ ਤੋਂ ਵੱਧ ਫ਼ੌਜ, ਦਾਰੂ-ਸਿੱਕਾ ਅਤੇ ਹਥਿਆਰ ਰੱਖੇ ਹੋਏ ਸਨ। ਇਸ ਕਿਲ੍ਹੇ ਵਿਚ ਲੋਧੀਆਂ ਦੀ ਬੜੀ ਭਾਰੀ ਪੁਸਤਕਾਲਾ ਤੇ ਧਨ ਦੌਲਤ ਜਮ੍ਹਾ ਕੀਤੇ ਹੋਏ ਸਨ। ਘਮਸਾਨ ਦੀ ਲੜਾਈ ਦੇ ਕੁਝ ਸਮਾਂ ਪਿਛੋਂ ਦੋਨਾਂ ਪਾਸਿਆਂ ਦੇ ਫ਼ੌਜੀ ਕਿਲ੍ਹੇ ਵਿਚ ਰੱਖੇ ਧਨ ਦੌਲਤ ਅਤੇ ਕੀਮਤੀ ਸਾਮਾਨ ਨੂੰ ਲੁੱਟਣ ਲਗ ਪਏ। ਬਾਬਰ ਨੂੰ ਆਪ ਕੁਝ ਲੁਟੇਰਿਆਂ ਨੂੰ ਮਾਰਕੇ ਧਨ ਦੌਲਤ ਦੀ ਰਾਖੀ ਕਰਨੀ ਪਈ ਸੀ। ਦੌਲਤ ਖਾਂ ਨੂੰ ਹਾਰ ਹੋਈ। ਮੁਗ਼ਲ ਫ਼ੌਜ ਦੇ ਜਰਨੈਲਾਂ ਨੇ ਦੌਲਤ ਖਾਂ ਨੂੰ ਉਸ ਦੀਆਂ ਦੋਨਾਂ ਤਲਵਾਰਾਂ, ਜੋ ਉਹ ਅਕਸ ਪਹਨਿਆ ਕਰਦਾ ਸੀ, ਖੱਬੇ ਤੇ ਸੱਜੇ ਮੋਢਿਆਂ ਵਿਚ ਲਟਕਾ ਕੇ ਬਾਬਰ ਅੱਗੇ ਪੇਸ਼ ਕੀਤਾ। ਬਾਬਰ ਨੇ ਪੁੱਛਿਆ, "ਤੂੰ ਮਦਦ ਕਰਨ ਦਾ ਵਾਇਦਾ ਕਰਕੇ ਬਾਗ਼ੀ ਹੋਇਆ। ਤੇਰੇ ਨਾਲ ਕੀ ਸਲੂਕ ਕੀਤਾ ਜਾਏ?" "ਮੇਰੀ ਭੁੱਲ ਬਖ਼ਸ਼ ਕੇ ਆਪਣਾ ਗੁਲਾਮ ਬਣਾ ਲਿਆ ਜਾਵੇ", ਦੌਲਤ ਖਾਂ ਨੇ ਉੱਤਰ ਦਿੱਤਾ।

## ਕਿਲ੍ਹਾ ਮਲੌਤ ਦੀ ਜਿੱਤ ਪਿਛੋਂ

ਜਿੱਤ ਦੀ ਪ੍ਰਾਪਤੀ ਪਿਛੋਂ ਬਾਬਰ ਨੇ ਫੁਰਤੀ ਨਾਲ ਕਾਰਵਾਈ ਕਰਦਿਆਂ

ਹੋਇਆਂ, ਦੌਲਤ ਖਾਂ ਨੂੰ ਕਿਲ੍ਹਾ ਸੁਲਤਾਨ[1] ਪੁਰ ਲੋਧੀ ਵਿਖੇ ਕੈਦ ਵਿਚ ਪਾ ਦਿਤਾ। ਮਲੌਤ ਕਿਲ੍ਹੇ ਦੀ ਪ੍ਰਾਪਤੀ ਤੇ ਦੌਲਤ ਖਾਂ ਲੋਧੀ ਨੂੰ ਕੈਦੀ ਬਨਾਉਣ ਪਿਛੋਂ ਬਾਬਰ ਬਾਦਸ਼ਾਹ ਨੇ ਫ਼ੌਰੀ ਤੌਰ ਤੇ ਅਫ਼ਗਾਨ ਫ਼ੌਜ ਦੇ ਅਫ਼ਸਰਾਂ ਨੂੰ ਕੈਦੀ ਬਣਾ ਕੇ ਇਸੇ ਕਿਲ੍ਹੇ ਦੀ ਇੱਕ ਗੁੱਠ ਵਿਚ ਬੰਦ ਕਰਕੇ ਬਾਕੀ ਫ਼ੌਜੀਆਂ ਨੂੰ ਜੋ ਈਨ ਮੰਨ ਗਏ, ਰਿਹਾਅ ਕਰ ਦਿਤੇ ਗਏ ਤੇ ਕੁਝ ਕੁ ਕਤਲ ਕਰ ਦਿਤੇ ਗਏ। ਕਿਲ੍ਹੇ ਵਿਚ ਦੀ ਬਹੁਮੁੱਲੀ ਲਾਇਬਰੇਰੀ, ਧਨ ਦੌਲਤ, ਕੀਮਤੀ ਕਪੜਾ-ਲੀੜਾ ਤੇ ਹੋਰ ਲੋੜੀਂਦਾ ਸਾਮਾਨ, ਖੱਚਰਾਂ-ਘੋੜਿਆਂ ਅਤੇ ਗੱਡਿਆਂ ਵਿਚ ਲੱਦ ਕੇ, ਆਪਣੇ ਬੜੇ ਪੁੱਤਰ ਮਿਰਜ਼ਾ ਕਾਮਰਾਨ ਨੂੰ ਸੂਬਾ ਪੰਜਾਬ ਦਾ ਗਵਰਨਰ ਬਣਾ ਕੇ ਲਾਹੌਰ ਭੇਜ ਦਿੱਤਾ। ਇਥੋਂ ਦਾ ਪ੍ਰਬੰਧ ਆਪਣੇ ਸਭ ਤੋਂ ਛੋਟੇ ਪੁੱਤਰ ਮਿਰਜ਼ਾ ਅਸਕਰੀ ਨੂੰ ਸੰਭਾਲ ਕੇ, ਆਪ ਮੁੜ ਮੁਗ਼ਲ ਫ਼ੌਜ ਨੂੰ ਤਰਤੀਬ ਦੇ ਕੇ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਦੂਨ ਦੇ ਰਸਤੇ ਰੋਪੜ ਪੁੱਜ ਕੇ ਪਾਣੀਪਤ ਦੀ ਪਹਿਲੀ ਲੜਾਈ ਲੜਨ ਲਈ ਕਮਰ ਕੱਸੇ ਕਰਨ ਵਿਚ ਮਸ਼ਗੂਲ ਹੋ ਗਿਆ।

## ਰਾਮਪੁਰ ਥੇਹ ਦਾ ਫ਼ੌਜੀ ਕੈਂਪ

ਕਿਲ੍ਹਾ ਮਲੌਤ ਦੇ ਕੂਚ ਕਰਨ ਸਮੇਂ, ਦੋ ਮੁਗ਼ਲ ਫ਼ੌਜੀ ਦਸਤਿਆਂ ਦਾ ਕੈਂਪ ਜੋ ਥੇਹ ਰਾਮਪੁਰ ਵਿਚ ਸਥਿਤ ਸੀ, ਨੂੰ ਮਿਰਜ਼ਾ ਕਾਮਰਾਨ ਦੀ ਫ਼ੌਜ ਨਾਲ ਲਾਹੌਰ ਜਾਣ ਲਈ ਆਦੇਸ਼ ਦਿਤੇ ਗਏ। ਮਿਰਜ਼ਾ ਕਾਮਰਾਨ ਨੂੰ ਲਾਹੌਰ ਵਲ ਪਰਤਦੇ ਨੂੰ ਥੇਹ ਰਾਮਪੁਰ ਦੇ ਕੈਂਪ ਵਿਚ, ਨੰਦਾ ਚੌਰ, ਹਰਿਆਣਾ, ਘੋੜੇ-ਵਾਹਾਂ[2], ਟਾਂਡਾ ਉੜਮੁੜ[3] ਤੇ ਚਟਾਲਾਂ[4] ਦੇ ਨਾਰੂ ਮੁਸਲਮਾਨ ਰਾਜਪੂਤ ਪਿਆਰ ਨਾਲ ਅਤੇ ਸਤਿਕਾਰ ਨਾਲ ਜੀ ਆਇਆਂ ਆਖਣ ਆਏ ਸਨ। ਨਾਰੂ ਰਾਜਪੂਤਾਂ ਨੇ ਮਿਰਜ਼ਾ

---

੧. ਸੁਲਤਾਨਪੁਰ ਲੋਧੀ, ਜ਼ਿਲ੍ਹਾ ਕਪੂਰਥਲਾ ਦੀ ਤਹਿਸੀਲ ਹੈ। ਅਫ਼ਗਾਨ ਸੁਲਤਾਨਾਂ ਦੇ ਸਮੇਂ ਸੁਲਤਾਨਪੁਰ ਇਸਲਾਮੀ ਵਿਦਿਆ ਦਾ ਉਚ ਕੇਂਦਰ ਰਿਹਾ ਹੈ ਅਤੇ ਇਸ ਇਲਾਕੇ ਦੀ ਨਿਜ਼ਾਮਤ ਦਾ ਹੈਡਕੁਆਟਰ ਵੀ ਸੀ। ਇਤਿਹਾਸਕਾਰ ਇਸ ਗੱਲ ਨਾਲ ਵੀ ਸਹਿਮਤ ਹਨ ਕਿ ਔਰੰਗਜ਼ੇਬ ਨੇ ਛੋਟੀ ਉਮਰ ਵਿਚ ਸੁਲਤਾਨਪੁਰ ਲੋਧੀ ਦੇ ਇਸਲਾਮੀਆਂ ਕਾਲਜ ਦੇ ਮੌਲਾਣਿਆਂ ਪਾਸੋਂ ਧਾਰਮਿਕ ਵਿਦਿਆ ਪ੍ਰਾਪਤ ਕੀਤੀ ਸੀ।

ਅਕਬਰ ਬਾਦਸ਼ਾਹ ਦੇ ਸਮੇਂ ਇਥੇ ਇਕ ਪੱਕੀਆਂ ਇਟਾਂ ਦਾ ਕਿਲ੍ਹਾ ਸੀ। ਇਥੇ 101,865 ਬਿਘੇ ਜ਼ਮੀਨ, 4,020 ਦਾਮ ਸਰਕਾਰੀ ਮਾਲੀਆ, 405,830 ਸੀਊਰਗਾਲ, ਦੋ ਸੌ ਹਥਿਆਰ-ਬੰਦ ਘੋੜ ਸਵਾਰ ਦੇ ਇਕ ਹਜ਼ਾਰ ਹਥਿਆਰਬੰਦ ਪੈਦਲ ਫ਼ੌਜ ਤਾਇਨਾਤ ਹੁੰਦੀ ਸੀ। ਜ਼ਿਆਦਾ ਆਬਾਦੀ ਭੱਟੀ ਜੱਟਾਂ ਦੀ ਹੁੰਦੀ ਸੀ। ਦੇਖੋ ਆਈਨੇ-ਅਕਬਰੀ ਜਿਲਦ ਦੂਜੀ ਪੰਨਾ 321।

੨. ਹਦਬਸਤ ਨੰ: 16, ਠਾਣਾ ਟਾਂਡਾ ਉੜਮੁੜ—ਤਹਿਸੀਲ ਦਸੂਹਾ ਕੁਲ ਜ਼ਮੀਨ ਦਾ ਰਕਬਾ 212 ਹੈਕਟੇਅਰਜ਼।

੩. ਹਦਬਸਤ ਨੰ: 24, ਤਹਿਸੀਲ ਦਸੂਹਾ—ਕੁਲ ਰਕਬਾ ਜ਼ਮੀਨ 314 ਹੈਕਟੇਅਰਜ਼।

੪. ਹਦਬਸਤ ਨੰ: 58, ਠਾਣਾ ਹਰਿਆਣਾ—ਸਬ ਤਹਿਸੀਲ ਭੂੰਗਾ—ਕੁੱਲ ਜ਼ਮੀਨ ਰਕਬਾ 620 ਹੈਕਟੇਅਰਜ਼।

ਕਾਮਰਾਨ ਨੂੰ ਦਰਿਆ ਬਿਆਸ ਨੂੰ ਪਾਰ ਕਰਨ ਲਈ ਪੂਰਾ ਪੂਰਾ ਸਹਿਯੋਗ ਦਿੱਤਾ ਸੀ।

## ਅਕਬਰ ਬਾਦਸ਼ਾਹ ਹਰਿਆਣੇ ਵਿਚ

ਅਕਬਰ ਬਾਦਸ਼ਾਹ ਦੇ ਵਜ਼ੀਰ ਅਬੁਲ ਫ਼ਜ਼ਲ ਦੇ ਲਿਖੇ ਅਕਬਰਨਾਮਾ, ਜਿਲਦ ਦੋ ਵਿਚ ਜ਼ਿਕਰ ਆਇਆ ਹੈ ਕਿ ਬੈਰਮ ਖਾਂ ਨੇ ਅਕਬਰ ਬਾਦਸ਼ਾਹ ਦੇ ਖ਼ਿਲਾਫ਼ ਬਗ਼ਾਵਤ ਕੀਤੀ। ਅਕਬਰ ਦੀਆਂ ਫ਼ੌਜਾਂ ਨੇ ਬੈਰਮ ਖਾਂ ਨੂੰ ਤਲਵਾੜਾ ਵਿਖੇ ਆਖ਼ਰੀ ਹਾਰ ਦਿੱਤੀ ਸੀ। ਦਿੱਲੀ ਤੋਂ ਫ਼ੌਜਾਂ ਨਾਲ, ਬਾਗੀ ਬੈਰਮ ਖਾਂ ਦਾ ਪਿੱਛਾ ਕਰਦਾ ਕਰਦਾ ਅਕਬਰ ਹਰਿਆਣੇ ਪੁੱਜਾ ਸੀ। ਕੈਦੀ ਬੈਰਮ ਖਾਂ ਦੋ ਦਿਨ ਰਾਮਪੁਰ ਦੇ ਥੇਹ ਤੇ ਰਿਹਾ ਸੀ। ਸਮਕਾਲੀ ਇਤਿਹਾਸਕਾਰਾਂ ਨੇ ਸੰਖੇਪ ਤੌਰ ਤੇ ਬਿਆਨਿਆ ਹੈ ਕਿ ਕੈਦੀ ਬੈਰਮ ਖਾਂ ਨੇ ਰਮਣੀਕ ਪਰ ਵੀਰਾਨ ਪਏ ਥੇਹ ਤੇ ਦੋ ਦਿਨ ਕਿਆਮ ਦੌਰਾਨ ਨਿਮਾਜ਼ੇ ਮਗ਼ਫਰਤ (ਮੁਆਫ਼ੀ-ਛੁਟਕਾਰਾ) ਗੁਜ਼ਾਰੀ ਸੀ। ਹਰਿਆਣੇ ਤੋਂ ਇਕ ਫ਼ੌਜੀ ਦਸਤਾ ਬੈਰਮ ਖਾਂ ਨੂੰ ਇਸੇ ਥੇਹ ਤੋਂ ਲੈਣ ਆਇਆ ਸੀ। ਇਸੇ ਥੇਹ ਤੋਂ ਬੈਰਮ ਖਾਂ ਭਿੱਜਿਆਂ ਨੇਤਰਾਂ ਨਾਲ ਅਕਬਰ ਦੀ ਹਜ਼ੂਰੀ ਲਈ ਗਿਆ ਸੀ।

## ਅਕਬਰ ਦੀ ਦਰਿਆ ਦਿਲੀ

ਬੈਰਮ ਖਾਂ ਨੇ ਅਕਬਰ ਨੂੰ ਗੋਦੀ ਵਿਚ ਲੈ ਕੇ ਖਿਲਾਇਆ, ਪੜ੍ਹਾਇਆ ਤੇ ਪਾਲਿਆ ਹੋਇਆ ਸੀ। ਹਮਾਯੂੰ ਦੇ, ਭਾਰਤ ਤੋਂ 14 ਸਾਲਾਂ ਦੇ ਦੇਸ਼ ਨਿਕਾਲੇ ਸਮੇਂ, ਮੁਗ਼ਲ ਰਾਜ ਨੂੰ ਮੁੜ ਭਾਰਤ ਵਿਚ ਸਥਾਪਿਤ ਕਰਨ ਵਾਲਾ ਵਫ਼ਾਦਾਰ ਜਰਨੈਲ ਬੇਰਮ ਖਾਂ ਸੀ। ਜਿਸ ਨੇ ਨਿਆਣੇ ਅਕਬਰ ਨੂੰ ਬਾਪ ਬਣ ਕੇ ਪਾਲਿਆ ਪਲੋਸਿਆ ਸੀ। ਉਸੇ ਬੈਰਮ ਖਾਂ ਜ਼ੰਜੀਰਾਂ ਵਿਚ ਜਕੜਿਆ ਹੋਇਆ ਤੇ ਕੈਦੀ ਹੋਇਆਂ ਦੇਖ ਕੇ ਅਕਬਰ ਬਾਦਸ਼ਾਹ ਦੀਆਂ ਅੱਖਾਂ ਵਿਚੋਂ ਆਮ ਮੁਹਾਰੇ ਹੰਝੂ ਕਿਰਨ ਲੱਗ ਪਏ। ਬੈਰਮ ਖਾਂ ਦੀਆਂ ਜ਼ੰਜੀਰਾਂ ਫ਼ੌਰਨ ਤੁੜਾਈਆਂ ਗਈਆਂ ਤੇ ਅਦਬ ਨਾਲ ਉਸ ਨੂੰ ਬਰਾਬਰ ਕੁਰਸੀ ਤੇ ਬਠਾਇਆ। ਆਪਣੇ ਮਹਾਨ ਤੇ ਵਫ਼ਾਦਾਰ ਬਾਗ਼ੀ ਜਰਨੈਲ ਨੂੰ ਹਰਿਆਣੇ ਵਿਖੇ ਮੁਆਫ਼ ਕਰਕੇ ਉਸ ਨੂੰ ਮੱਕਾ ਸ਼ਰੀਫ਼ ਜਾਣ ਦਾ ਹੁਕਮ ਕਰਕੇ ਅਕਬਰ ਆਪ ਰਾਮਪੁਰ ਖੇੜਾ, ਕਾਹਨੂੰਵਾਨ ਤੇ ਕਲਾਨੌਰ ਹੁੰਦਾ ਹੋਇਆ ਲਾਹੌਰ ਪੁਜਾ ਸੀ। ਸਮਕਾਲੀ ਮੁਸਲਮਾਨ ਇਤਿਹਾਸਕਾਰਾਂ ਅਨੁਸਾਰ, ਇਸ ਤੋਂ ਪਹਿਲਾਂ ਵੀ ਅਕਬਰ ਰਦ ਵਲੀ-ਅਹਿਦ ਸੀ। ਸਿਕੰਦਰ ਸੂਰ ਨੂੰ ਪਠਾਨਕੋਟ ਦੇ ਕਰੀਬ ਹਾਰ ਦੇ ਕੇ ਦਿੱਲੀ ਵੱਲ ਵਾਪਸੀ ਸਮੇਂ ਇਕ ਰਾਤ ਤੇ ਦੂਜੇ ਦਿਨ ਦੀ ਦੁਪਹਿਰ ਗੁਜ਼ਾਰ ਕੇ ਹਰਿਆਣੇ ਅਜੇ ਪੁੱਜਾ ਹੀ ਸੀ, ਕਿ ਦਿੱਲੀ ਤੋਂ ਹਰਕਾਰਾ ਹਮਾਯੂੰ ਬਾਦਸ਼ਾਹ ਦੀ ਮੌਤ ਦੀ ਖ਼ਬਰ ਲੈ ਕੇ ਪੁੱਜਾ। ਹਰਿਆਣੇ ਹੀ ਅਕਬਰ ਬਾਦਸ਼ਾਹ ਦੀ ਤਾਜ਼ਪੋਸ਼ੀ ਹੋਈ ਸੀ। ਪਰ ਸ਼ਾਹੀ ਐਲਾਨ

ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ ਸੀ।

## ਜਹਾਂਗੀਰ ਦਾ ਕੈਂਪ

ਤੁਜ਼ਕੇ ਜਹਾਂਗੀਰੀ[੧] ਵਿਚ ਜ਼ਿਕਰ ਆਉਂਦਾ ਹੈ ਕਿ 1613 ਈ. ਦੇ ਕਰੀਬ ਜਦ ਜਹਾਂਗੀਰ ਦੀਆਂ ਫ਼ੌਜਾਂ ਕਾਂਗੜਾ ਦੇ ਹਿੰਦੂ ਮੰਦਿਰਾਂ ਨੂੰ ਢਾਹ-ਢੇਰੀ ਕਰ ਰਹੀਆਂ ਸਨ ਤਾਂ ਜਹਾਂਗੀਰ ਦਿੱਲੀ ਤੋਂ ਤਫਰੀਹ ਤਬਾ ਅਤੇ ਸਰਕਾਰੀ ਦੌਰੇ ਤੇ ਜੰਮੂ ਕਸ਼ਮੀਰ ਵਲ ਆਇਆ ਸੀ। ਇਸ ਦੌਰੇ ਸਮੇਂ ਰੋਪੜ, ਗੜ੍ਹਸ਼ੰਕਰ, ਬਜਵਾੜਾ, ਹਰਿਆਣਾ, ਗੜ੍ਹਦੀਵਾਲਾ, ਦਸੂਹਾ ਅਤੇ ਪਠਾਨਕੋਟ ਵਿਚ ਦੀ ਹੁੰਦਾ ਹੋਇਆ ਕਸ਼ਮੀਰ ਪੁੱਜਾ ਸੀ। ਉਸ ਦੌਰੇ ਸਮੇਂ ਜਹਾਂਗੀਰ ਦਾ ਫ਼ੌਜੀ ਕੈਂਪ, ਜਿਵੇਂ ਘੋੜੇ, ਹਾਥੀ, ਖੱਚਰਾਂ ਇਤਆਦਿ ਇਸੇ ਥੇਹ ਤੇ ਲੱਗਾ ਸੀ। ਇਸ ਇਲਾਕੇ ਦੇ ਮੁਸਲਮਾਨ ਨਾਰੂ ਰਾਜਪੂਤ ਬਾਦਸ਼ਾਹੇ-ਵਕਤ ਪਾਸ, ਸ਼ਕਾਇਤਾਂ ਅਤੇ ਬਹੁਤ ਸਾਰਾ ਮਾਲ ਅਸਬਾਬ ਲੈ ਕੇ ਇਸੇ ਹੀ ਥੇਹ ਤੇ ਮਿਲੇ ਸਨ। ਸ਼ਕਾਇਤਾਂ ਦੇ ਹੱਲ ਮੌਕੇ ਤੇ ਹੀ ਕਰ ਦਿਤੇ ਗਏ ਸਨ। ਹਰਿਆਣਾ ਨੰਦਾ-ਚੌਰ ਦੇ ਅਤੇ ਹੋਰ ਮੁਸਲਮਾਨਾਂ ਨੂੰ ਜਹਾਂਗੀਰ ਨੇ ਸੀਊਰਗਾਲ[੨] ਧਰਮਫੰਡ ਦੀ ਰਕਮ ਵਿਚ ਵਾਧਾ ਕੀਤਾ ਸੀ। ਜ਼ਿਮੀਦਾਰਾਂ ਨੂੰ ਪਟੇ ਦਿੱਤੇ ਗਏ ਜਿਨ੍ਹਾਂ ਵਿਚ ਗੋਇੰਦਵਾਲ ਦੇ ਕਾਲਕੱਟ ਜੱਟ ਵੀ ਸਨ। ਇਨ੍ਹਾਂ ਦੀ ਤਫਸੀਲ ਸ਼ਾਹੀ ਫੁਰਮਾਨਾਂ ਦੀ ਸੂਚੀ ਵਿਚ ਦਰਜ ਹੈ, ਜਿਨ੍ਹਾਂ ਨੂੰ ਰੋਜ਼ਨਾਮਚੇ ਵੀ ਆਖਿਆ ਜਾਂਦਾ ਹੈ।

## ਸਿਖ ਰਾਜ ਸਮੇਂ

ਸਿੱਖਾਂ ਦੇ ਰਾਜ (1734-1849) ਵਿਚ ਵੀ ਰਾਮਪੁਰ ਥੇਹ ਤੇ ਸਮੇਂ ਸਮੇਂ ਸਿੰਘ ਘੋੜ ਸਵਾਰ ਇਥੋਂ ਦੀਆਂ ਬੋਹੜਾਂ ਅਤੇ ਪਿੱਪਲਾਂ ਦੀਆਂ ਸੰਘਣੀਆਂ ਛਾਵਾਂ ਦੀ ਮੌਜ ਮਾਣਦੇ ਰਹੇ ਹਨ। ਖ਼ਾਸ ਕਰਕੇ ਜਦ ਸਿੰਘ ਘੋੜਸਵਾਰ ਵੈਰੀ ਦਿਆਂ ਹੱਲਿਆਂ ਅਤੇ ਹਾੜ੍ਹ ਜੇਠ ਦੀਆਂ ਧੁੱਪਾਂ ਵਿਚ, ਥੇਹ ਦੇ ਦੋਨੋਂ ਪਾਸੀਂ ਵਗਦੀਆਂ ਨਦੀਆਂ ਵਿਚ ਆਪ ਇਸ਼ਨਾਨ ਕਰਦੇ ਅਤੇ ਘੋੜਿਆਂ ਦੇ ਕਮਰ ਕੱਸੇ ਖੋਹਲ ਕੇ ਨਦੀਆਂ ਵਿਚ ਇਸ਼ਨਾਨ ਕਰਾਉਂਦੇ ਸਨ। ਸਿੱਖ ਮਿਸਲਾਂ ਤੇ ਮਹਾਰਾਜ ਰਣਜੀਤ ਸਿੰਘ ਦੇ ਰਾਜ ਸਮੇਂ ਇਸ ਥੇਹ ਦੇ ਆਲੇ ਦੁਆਲੇ ਦੂਰ ਦੂਰ ਤਕ ਘਾਸ ਦੀ ਬਹੁਤਾਤ ਸੀ ਅਤੇ ਜੰਗਲ ਹੋਣ ਦੇ ਨਾਤੇ ਸਿੰਘਾਂ ਦੀ ਛਾਉਣੀ ਲਈ ਬਹੁਤ ਮਹਿਫੂਜ਼ ਥਾਂ ਸੀ। ਇਨ੍ਹਾਂ ਦਿਨਾਂ ਵਿਚ ਗੜ੍ਹਦੀਵਾਲੇ ਦੇ ਸਰਦਾਰ ਮਣਸਾ ਸਿੰਘ ਸਹੋਤਾ ਨੇ ਆਪਣੀ ਸਰਦਾਰੀ ਕਾਇਮ ਕੀਤੀ ਸੀ।

ਸਰਦਾਰ ਮਣਸਾ ਸਿੰਘ ਗੜ੍ਹਦੀਵਾਲੀਏ ਦਾ ਉਹ ਸਮਾਂ ਸੀ ਜਦ

---

੧. ਜਹਾਂਗੀਰ, ਮੁਗ਼ਲ ਬਾਦਸ਼ਾਹ ਦੀ ਸਵਾਨਿਆਂ ਉਮਰੀ।

੨. ਧਰਮਫੰਡ ਦੀ ਉਹ ਰਕਮ ਜੋ ਇਸਲਾਮ ਧਰਮੀਆਂ ਨੂੰ ਹੀ ਦਿੱਤੀ ਜਾਂਦੀ ਸੀ।

ਫੈਜ਼ਲਪੁਰੀਆ ਮਿਸਲ ਦੇ ਸਰਦਾਰ ਨੇ ਤਹਿਸੀਲ ਹੁਸ਼ਿਆਰਪੁਰ ਦੇ ਪਿੰਡ ਪੱਟੀ ਨੂੰ ਜਿੱਤਿਆ ਸੀ ਤੇ ਸਰਦਾਰ ਕਰੋੜਾ ਸਿੰਘ ਨੇ ਹਰਿਆਣਾ ਅਤੇ ਸ਼ਾਮਚੁਰਾਸੀ ਨੂੰ ਆਪਣੇ ਕਬਜ਼ੇ ਵਿਚ ਕੀਤਾ ਸੀ। ਫਗਵਾੜੇ ਦਾ ਚੌਧਰੀ ਹਕੂਮਤ ਰਾਏ ਸੀ। ਸਰਦਾਰ ਮਣਸਾ ਸਿੰਘ ਨੂੰ ਗੜ੍ਹਦੀਵਾਲੇ ਦੀ ਚੌਧਰ ਵਿਰਸੇ ਵਿਚ ਮਿਲੀ ਸੀ। ਉਹ ਐਸ਼ ਇਸ਼ਰਤ ਦੀ ਮੌਜ ਵਿਚ ਸਰਕਾਰੀ ਮਾਲੀਆ ਨਾ ਦੇ ਸਕਿਆ, ਜਿਸ ਕਰਕੇ ਉਸ ਨੂੰ ਲਾਹੌਰ ਵਿਖੇ ਜੇਲ੍ਹ ਦੀ ਹਵਾ ਵੀ ਫੱਕਣੀ ਪਈ ਸੀ। ਸਰਦਾਰ ਮਣਸਾ ਸਿੰਘ ਲਾਹੌਰ ਦੀ ਜੇਲ੍ਹ ਵਿਚੋਂ ਭਗੌੜਾ ਹੋ ਕੇ ਡੱਲੇਵਾਲੀਆ ਮਿਸਲ ਵਿਚ ਸ਼ਾਮਲ ਹੋ ਗਿਆ ਤੇ ਮੁੜ ਆਪਣੇ ਇਲਾਕੇ ਦਾ ਅਜ਼ਾਦ ਸਰਦਾਰ ਹੋ ਗਿਆ ਸੀ। ਉਸ ਦਾ ਪੋਤਾ ਸਰਦਾਰ ਮਹਿਤਾਬ ਸਿੰਘ, ਆਹਲੂਵਾਲੀਆ ਮਿਸਲ ਦੇ ਸਰਦਾਰ ਫਤਹਿ ਸਿੰਘ ਨਾਲ ਮਿਲਕੇ ਆਪਣੇ ਇਲਾਕੇ ਨੂੰ ਹੋਰ ਵਧਾ ਰਿਹਾ ਸੀ। ਜਦ ਕਾਂਗੜੇ ਦਾ ਰਾਜਾ ਸੰਸਾਰ ਚੰਦ ਦੁਆਬੇ ਨੂੰ ਜਿੱਤਣਾ ਚਾਹੁੰਦਾ ਸੀ ਤਾਂ ਸਰਦਾਰ ਮਹਿਤਾਬ ਸਿੰਘ ਡਰੌਲੀ[੧] ਦੇ ਮੋਰਚੇ ਵਿਚ ਲੜਦਾ ਸ਼ਹੀਦ ਹੋ ਗਿਆ ਸੀ ਪਰ ਰਾਜਾ ਸੰਸਾਰ ਚੰਦ ਹਾਰ ਖਾ ਕੇ ਭੱਜ ਗਿਆ ਸੀ।

ਇਨ੍ਹਾਂ ਦਿਨਾਂ ਦੀ ਗੱਲ ਹੈ ਕਿ ਪਿੰਡ ਬਾਹਲਾ[੨] ਦੇ ਵਸਨੀਕ ਭੁੱਖ ਅਤੇ ਗਰੀਬੀ ਨਾਲ ਮਾਰੇ ਹੋਏ ਪਿੰਡ ਨੂੰ ਛੱਡ ਗਏ ਤੇ ਕਿਸੇ ਹੋਰ ਥਾਂ ਜਾ ਵਸੇ ਸਨ। ਇਸ ਉਜੜੇ ਪਿੰਡ ਵਿਚ ਗੜਦੀਵਾਲੇ ਦੇ ਸਰਦਾਰ ਨੇ ਨੱਨਰ ਜੱਟਾਂ ਨੂੰ ਵੱਸਣ ਲਈ ਪਿੰਡ ਬਾਹਲਾ ਵਿਚ ਥਾਂ ਦਿਤੀ ਸੀ ਪਰ ਪਿੰਡ ਦਾ ਨਾਂ ਪਹਿਲਾ ਹੀ ਚਲਦਾ ਰਿਹਾ।

ਸਰਦਾਰ ਬਘੇਲ ਸਿੰਘ ਦੇ ਘੋੜ ਸਵਾਰਾਂ ਨੇ ਚੋਖਾ ਸਮਾਂ ਰਾਮਪੁਰ ਥੇਹ ਨੂੰ ਛਾਉਣੀ ਬਣਾਈ ਰਖਿਆ ਸੀ। ਇਹ ਥੇਹ, ਇਕ ਵੱਡਾ ਫ਼ੌਜੀ ਕੈਂਪ ਸੀ, ਜੋ ਆਏ ਅਵਾਰਾ ਟੋਲਿਆਂ ਦੀ ਅਰਾਮਗਾਹ ਸੀ। ਸਿੱਖ ਮਿਸਲਾਂ ਦੇ ਸਮੇਂ ਇਹ ਥੇਹ ਭਗੌੜੇ ਸਿੰਘਾਂ ਲਈ ਵਾਰਾ ਖਾਂਦਾ ਸੀ ਕਿਉਂਕਿ ਇਹ ਬਹੁਤਾ ਸੁਰੱਖਿਅਤ ਸੀ। ਇਸ ਇਲਾਕੇ ਦੇ ਨਾਰੂ ਮੁਸਲਮਾਨ ਰਾਜਪੂਤ, ਸਿੱਖਾਂ ਨੂੰ ਅੰਦਰੋਗਤੀ ਸਹਿਯੋਗ ਦਿੰਦੇ ਸਨ। ਸਿੱਖਾਂ ਦੇ ਪਹਿਲੇ ਅਤੇ ਦੂਜੇ ਘਲੂਘਾਰਿਆਂ ਸਮੇਂ ਕੁਝ ਸੂਬੇਦਾਰਾਨ, ਲਾਹੌਰ ਵੱਲੋਂ ਸਿੱਖਾਂ ਵਿਰੁੱਧ ਹੋਈਆਂ ਵਧੀਕੀਆਂ ਕਾਰਨ ਪੂਰੀ ਪੂਰੀ ਹਮਦਰਦੀ ਰਖਦੇ ਸਨ। ਇਹ ਗੱਲ ਯਕੀਨੀ ਹੈ ਕਿ ਇਸ ਇਲਾਕੇ ਦੇ ਮੁਸਲਮਾਨ ਰਾਜਪੂਤਾਂ ਨੇ ਇਸ ਥੇਹ ਤੇ ਸਿੰਘਾਂ ਨੂੰ ਰਾਸ਼ਨ ਪੁੱਜਦੇ ਕੀਤੇ ਅਤੇ ਘੋੜਿਆਂ ਨੂੰ ਦਾਣਾ ਪਾਣੀ ਵੀ ਦਿੱਤਾ।

---

੧. ਜ਼ਿਲ੍ਹਾ ਤੇ ਤਹਿਸੀਲ ਜਲੰਧਰ ਵਿਚ ਮਿਨਹਾਸ ਰਾਜਪੂਤਾਂ ਦਾ ਪਿੰਡ ਇਥੇ ਬਾਬਾ ਮਤੀਦਾਸ ਦਾ ਪਰਸਿੱਧ ਗੁਰਦੁਆਰਾ ਹੈ।

੨. ਹਦਬਸਤ ਨੰ: 47, ਥਾਣਾ ਤੇ ਸਬ ਤਹਿਸੀਲ ਭੂੰਗਾ। ਕੁਲ ਰਕਬਾ 172 ਹੈਕਟੇਅਰਜ਼।

## ਅੰਗਰੇਜ਼ ਸਰਕਾਰ ਦਾ ਸਮਾਂ

1808 ਈ. ਤੋਂ ਹੀ ਅੰਗਰੇਜ਼ ਸਰਕਾਰ ਨੇ ਪੰਜਾਬ, ਜੰਮੂ ਕਸ਼ਮੀਰ, ਅਤੇ ਅਫ਼ਗਾਨਿਸਤਾਨ ਦੇ ਹਰ ਰਸਤੇ ਦੇ ਨਕਸ਼ੇ-ਦਰਿਆ ਤੇ ਨਦੀ ਨਾਲਿਆਂ ਦੀ ਜਾਣਕਾਰੀ ਖੁਫ਼ੀਆ ਤੌਰ ਤੇ ਠੋਸ ਲੀਹਾਂ ਤੇ ਅਰੰਭ ਦਿੱਤੀ ਸੀ।

ਇਸੇ ਸੰਬੰਧ ਵਿਚ ਇਕ ਅੰਗਰੇਜ਼ ਯਾਤਰੀ ਮਿਸਟਰ ਥਾਮਸ ਬੀਲ 1829 ਈ. ਦੇ ਕਰੀਬ ਦਿੱਲੀ ਤੋਂ ਜੰਮੂ ਕਸ਼ਮੀਰ ਨੂੰ ਪਾਣੀਪਤ, ਕਰਨਾਲ, ਅੰਬਾਲਾ, ਬਨੂੜ, ਰੋਪੜ, ਬਲਾਚੌਰ, ਗੜ੍ਹਸ਼ੰਕਰ, ਹੁਸ਼ਿਆਰਪੁਰ, ਹਰਿਆਣਾ, ਗੜ੍ਹਦੀਵਾਲਾ, ਦਸੂਹਾ, ਮੁਕੇਰੀਆਂ ਤੇ ਪਠਾਨਕੋਟ ਦੇ ਰਸਤੇ ਪੈਦਲ ਸ੍ਰੀ ਨਗਰ ਪੁੱਜਾ ਸੀ। ਉਸ ਨੇ ਇਸ ਸਾਰੇ ਸਫ਼ਰ ਵਾਲੇ ਰਸਤੇ ਦੀ ਵਿਸਥਾਰ ਪੂਰਵਕ ਰਿਪੋਰਟ ਅੰਗਰੇਜ਼ ਸਰਕਾਰ ਨੂੰ ਭੇਜੀ ਸੀ ਜੋ ਪਹਿਲਾਂ ਬਹੁਤ ਗੁਪਤ ਰੱਖੀ ਗਈ ਸੀ ਪਰ ਪੰਜਾਬ ਨੂੰ ਅੰਗਰੇਜ਼ ਰਾਜ ਦਾ ਹਿੱਸਾ ਬਣਾ ਲੈਣ ਪਿਛੋਂ ਉਹ ਰਿਪੋਰਟ ਸਫ਼ਰਨਾਮਾ ਦੀ ਸ਼ਕਲ ਵਿਚ ਛਾਪ ਦਿੱਤੀ ਗਈ ਸੀ। ਇਸ ਰਿਪੋਰਟ ਦਾ ਕੁੱਝ ਹੱਥ ਲਿਖਤੀ ਹਿੱਸਾ ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ ਵਿਚ ਵੀ ਪਿਆ ਹੈ। ਉਸ ਯਾਤਰੀ ਨੇ ਸੁਭਾਵਕ ਹੀ, ਰਸਤੇ ਲੰਘਦਿਆਂ ਲੰਘਦਿਆਂ ਇਸ ਥੇਹ ਬਾਰੇ ਲਿਖਿਆ ਹੈ, "ਰਾਮਪੁਰ ਖੇੜਾ ਥੇਹ ਇਕ ਛੋਟੀ ਜਿਹੀ ਉੱਚੀ ਤੇ ਬੜੀ ਰਮਣੀਕ ਜਗ੍ਹਾ ਹੈ, ਜਿਸ ਨੂੰ ਸਥਾਈ ਲੋਕ ਰਾਮਪੁਰ ਖੇੜੇ ਦਾ ਥੇਹ ਆਖਦੇ ਹਨ। ਬੜੀ ਸਗਤੀ ਜਗਾਹ ਆਖੀ ਜਾਂਦੀ ਹੈ। ਇੱਕਾ ਦੁੱਕਾ ਆਦਮੀ ਇਥੇ ਰਾਤ ਨਹੀਂ ਗੁਜ਼ਾਰ ਸਕਦਾ ਪਰ ਅਕਸਰ ਫ਼ੌਜੀ ਕੈਂਪ ਚਲਿਆ ਆ ਰਿਹਾ ਹੈ। ਬਹੁਤ ਉੱਚੀ ਥਾਂ, ਸੁਣੀ ਜਾਂਦੀ ਸੀ ਪਰ ਸਮਿਆਂ ਦੇ ਲੰਬੇ ਪੰਧ ਵਿਚ ਬਾਰਸ਼ਾਂ, ਫ਼ੌਜਾਂ ਦੇ ਸਮੇਂ ਸਮੇਂ ਲਗਦੇ ਕੈਂਪਾਂ ਨੇ ਉਪਰਲੀਆਂ ਤੈਹਾਂ ਨੂੰ ਹੇਠਾਂ ਲੈ ਆਂਦਾ ਹੈ। ਬੋਹੜਾਂ ਤੇ ਪਿੱਪਲਾਂ ਦੀਆਂ ਠੰਢੀਆਂ ਛਾਵਾਂ ਨੇ ਕਈ ਤੱਪੀਆਂ ਰੂਹਾਂ ਨੂੰ ਠਾਰਿਆ ਹੈ।

**—ਬਖ਼ਸ਼ੀਸ਼ ਸਿੰਘ ਨਿੱਜਰ** (ਡਾ:)

**Dr. Bakhshish S. Nijjar, P.E.S.(1)**
Director Punjab State Archives (Retd.)
M.A., Ph.D. (History)
M.A., M.O.L. (Persian)
M.A., Hons. (Punjabi)
D.P.E. Walton, Lahore
Member, Indian Historical Records Commission

## ਮੋਖ ਰਹਿਤ ਪੁਸਤਕ ਪ੍ਰਾਪਤ ਕਰਨ ਲਈ ਸੰਪਰਕ ਕਰੋ !


(1) SEWA SINGH (SANT)
GURDWARA RAMPUR KHERA
P.O. GARHDIWALA
Distt. HOSHIARPUR (PANJAB)
Ph : 01886-260334

(2) S. PERSHAN SINGH GILL
4025 SUMMIT CRT
MISSISAUGA (ONT) L5L 3C2
CANADA
Phone : 905-820-0488

(3) S. SUKHBIR SINGH RAI
2145 GROVE ROAD
YUBA CITY. CA 95991 (U.S.A.)
Ph. 530-673-7225

(4) S. HARBINDER SINGH DHILLON
43 PARKHALL ROAD
WOLVERHAMPTON (U.K.)
WV4 5DU
Phone : 01902-333914